# ਭਾਈ ਗੁਰਦਾਸ ਦੇ ਕਬਿੱਤ ਸਵੱਯਾਂ
# ਦਾ
# ਧਰਮ ਸ਼ਾਸ਼ਤਰੀ ਅਧਿਐਨ

ਪੰਜਾਬੀ ਯੂਨੀਵਰਸਿਟੀ ਪਟਿਆਲਾ
ਦੀ
ਹਿਊਮੈਨਟੀਜ਼ ਐਂਡ ਰੀਲੀਜੀਅਸ ਸਟੱਡੀਜ਼ ਫੈਕਲਟੀ
ਵਿਚ
ਪੀ-ਐਚ.ਡੀ. ਦੀ ਡਿਗਰੀ ਲਈ ਪ੍ਰਸਤੁਤ
ਖੋਜ-ਨਿਬੰਧ
1996


*ਨਿਗਰਾਨ*
ਡਾ. ਬਲਕਾਰ ਸਿੰਘ
*ਪ੍ਰੋਫੈਸਰ*

*ਪ੍ਰਸਤੁਤ ਕਰਤਾ:*
ਓਅੰਕਾਰ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਭਾਈ ਗੁਰਦਾਸ ਦੇ ਕਬਿੱਤ ਸਵੱਯਾਂ
# ਦਾ
# ਧਰਮ ਸ਼ਾਸਤਰੀ ਅਧਿਐਨ

ਪੰਜਾਬੀ ਯੂਨੀਵਰਸਿਟੀ ਪਟਿਆਲਾ
ਦੀ
ਹਿਊਮੈਨਟੀਜ਼ ਐਂਡ ਰੀਲੀਜੀਅਸ ਸਟੱਡੀਜ਼ ਫੈਕਲਟੀ
ਵਿਚ
ਪੀ-ਐਚ.ਡੀ. ਦੀ ਡਿਗਰੀ ਲਈ ਪ੍ਰਸਤੁਤ
ਖੋਜ-ਨਿਬੰਧ
1996


*ਨਿਗਰਾਨ*
ਡਾ. ਬਲਕਾਰ ਸਿੰਘ
ਪ੍ਰੋਫੈਸਰ

*ਪ੍ਰਸਤੁਤ ਕਰਤਾ:*
ਓਅੰਕਾਰ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ-147002।

# ਪ੍ਰਮਾਣ-ਪੱਤਰ

ਪ੍ਰਮਾਣਿਤ ਕੀਤਾ ਜਾਂਦਾ ਹੈ ਕਿ ਸ. ਓਅੰਕਾਰ ਸਿੰਘ ਨੇ " ਭਾਈ ਗੁਰਦਾਸ ਦੇ ਕਬਿੱਤ ਸਵੈਯਾਂ ਦਾ ਧਰਮ ਸ਼ਾਸ਼ਤਰੀ ਅਧਿਐਨ" ਵਿਸ਼ੇ ਉਤੇ ਮੇਰੀ ਨਿਗਰਾਨੀ ਵਿਚ ਆਪਣਾ ਖੋਜ-ਨਿਬੰਧ ਸੰਪੂਰਨ ਕਰ ਲਿਆ ਹੈ। ਇਹ ਖੋਜਾਰਥੀ ਦੀ ਮੌਲਿਕ ਮਿਹਨਤ ਦਾ ਨਤੀਜਾ ਹੈ। ਮੈਂ ਇਸ ਖੋਜ-ਨਿਬੰਧ ਨੂੰ "ਹਿਊਮੈਨਟੀਜ਼ ਐਂਡ ਰੀਲੀਜੀਅਸ ਸਟੱਡੀਜ਼ ਫੈਕਲਟੀ" ਵਿਚ ਪੀ-ਐਚ.ਡੀ. ਦੀ ਡਿਗਰੀ ਦੇ ਯੋਗ ਸਮਝਦਾ ਹੋਇਆ, ਮੁਲਾਂਕਣ ਵਾਸਤੇ ਪ੍ਰਸਤੁਤ ਕਰਨ ਦੀ ਸਿਫਾਰਸ਼ ਕਰਦਾ ਹਾਂ।

(ਬਲਕਾਰ ਸਿੰਘ)
ਪ੍ਰੋਫੈਸਰ,

# ਵਿਸ਼ਾ-ਸੂਚੀ

# ਆਪਣੇ ਵਲੋਂ

21ਵੀਂ ਸਦੀ ਵਿਚ ਪਰਵੇਸ਼ ਨਾਲ ਅਕਾਦਮਿਕ ਅੰਤਰ-ਦ੍ਰਿਸ਼ਟੀਆਂ ਸਥਾਪਤੀ ਲਈ ਯਤਨਸ਼ੀਲ ਹਨ। ਸਮੇਂ ਨਾਲ ਸਿੱਖ ਕੌਮ ਦੇ ਪਤਵੰਤਿਆਂ, ਵਿਦਵਾਨਾਂ, ਬੁੱਧੀਜੀਵੀਆਂ ਅਤੇ ਇਤਿਹਾਸਕਾਰਾਂ ਵਲੋਂ ਕੌਮ ਦੀਆਂ ਪ੍ਰਾਪਤੀਆਂ ਅਤੇ ਅਪ੍ਰਾਪਤੀਆਂ ਦਾ ਲੇਖ਼ਾ ਜੋਖ਼ਾ ਕੀਤਾ ਜਾ ਰਿਹਾ ਹੈ। ਪ੍ਰਾਪਤੀਆਂ ਦੇ ਨਾਲ ਨਾਲ ਇਤਿਹਾਸ ਦੇ ਪੰਨਿਆਂ ਤੋਂ ਇਹ ਗਲ ਅਵੱਸ਼ ਉਭਰੇਗੀ ਕਿ ਅਕਾਦਮਿਕ ਸਥਾਪਤੀਆਂ ਦੇ ਪੱਖੋਂ ਅਸੀਂ ਬਹੁਤ ਪੱਛੜ ਗਏ ਹਾਂ। ਸਥਾਪਤ ਧਰਮਾਂ ਦੇ ਵਿਦਵਾਨਾਂ ਵਲੋਂ ਧਰਮ ਨੂੰ ਨਿਰਖ਼ਣ ਪਰਖਣ ਲਈ ਬਹੁਤ ਸੂਖ਼ਮ ਅੰਤਰਦ੍ਰਿਸ਼ਟੀਆਂ ਨੂੰ ਸਾਹਮਣੇ ਲਿਆਂਦਾ ਜਾ ਰਿਹਾ ਹੈ। ਮੀਡੀਆ ਅਤੇ ਵਿਗਿਆਨਕ ਉੱਨਤੀ ਨਾਲ ਜੀਵਨ ਦੀ ਗਤੀ ਹਰ ਪੱਖ ਤੋਂ ਹੋਰ ਵੀ ਤੇਜ਼ ਹੋ ਜਾਵੇਗੀ ਤਾਂ ਧਰਮ ਦੇ ਖ਼ੇਤਰ ਵਿਚ ਵੀ ਨਵੀਆਂ ਨਵੀਆਂ ਪਰਤਾਂ ਮਨੁੱਖੀ ਸਮਾਜ ਦੇ ਸਾਹਮਣੇ ਖੁਲ੍ਹਣਗੀਆਂ। ਸਮੇਂ ਦਾ ਹਾਣੀ ਬਣਿਆਂ ਰਹਿਣ ਲਈ ਸਿੱਖ ਵਿਦਵਾਨਾਂ ਨੂੰ ਸਿੱਖ ਚਿੰਤਨ ਦੀ ਸਥਾਪਤੀ ਲਈ ਸੂਖ਼ਮ ਪੱਧਰ ਤੇ ਯਤਨ ਆਰੰਭਣੇ ਪੈਣਗੇ। ਇਨ੍ਹਾਂ ਸੁਚੇਤ ਯਤਨਾਂ ਤੋਂ ਬਗੈਰ ਕਿਸੇ ਵੀ ਧਰਮ ਦੇ ਖੜੋਤ ਦਾ ਸ਼ਿਕਾਰ ਹੋ ਜਾਣ ਦੀਆਂ ਸੰਭਾਵਨਾਵਾਂ ਬਣ ਸਕਦੀਆਂ ਹਨ। ਸਾਡੇ ਲਈ ਚਿੰਤਾ ਵਾਲੀ ਸਥਿਤੀ ਇਹ ਵੀ ਹੈ ਕਿ ਸਿੱਖ ਚਿੰਤਨ ਵਿਚ ਰੋਲ ਘਚੋਲਾ ਪਾਉਣ ਲਈ ਦੇਸ਼ ਤੇ ਵਿਦੇਸ਼ ਵਿਚ ਸੁਚੇਤ ਅਤੇ ਅਚੇਤ ਰੂਪ ਵਿਚ ਬਹੁਤ ਸਾਰੀਆਂ ਸ਼ਕਤੀਆਂ ਰੁਝੀਆਂ ਹੋਈਆਂ ਹਨ। ਆਪਣਿਆਂ ਵਲੋਂ ਡੇਰੇਦਾਰੀ ਦੇ ਨਕਾਬ ਥਲੇ ਗੁਰਮਤਿ ਨੂੰ ਰੂੜੀਵਾਦੀ ਪਰੰਪਰਾਵਾਂ ਵਲ ਧਕੇਲਿਆ ਜਾ ਰਿਹਾ ਹੈ। ਵਿਦੇਸ਼ਾਂ ਵਿਚ ਵੀ ਕੁੱਝ ਪੱਛਮੀ ਵਿਦਵਾਨਾਂ ਨੇ ਇਸ ਪਾਸੇ ਵਲ ਯਤਨ ਆਰੰਭੇ ਹੋਏ ਹਨ, ਜਿਸ ਨਾਲ ਸਿੱਖ ਮਾਨਸਿਕਤਾ ਨੂੰ ਖ਼ਰੋਚ ਆ ਰਹੀ ਹੈ। ਇਨ੍ਹਾਂ ਚਿੰਤਾਵਾਂ ਨੂੰ ਸਾਹਮਣੇ ਰਖ਼ਦਿਆਂ ਹੀ ਇਸ ਸ਼ੋਧ ਪ੍ਰਬੰਧ ਵਿਚ ਸਿੱਖ ਧਰਮ ਸ਼ਾਸ਼ਤਰ (Theology) ਦੀ ਨਿਸ਼ਾਨਦੇਹੀ ਦੇ ਆਰੰਭਕ ਯਤਨ ਕਰਨ ਦਾ ਉਪਰਾਲਾ ਕੀਤਾ ਗਿਆ ਹੈ।

ਭਾਈ ਗੁਰਦਾਸ ਦੀਆਂ ਰਚਨਾਵਾਂ ਵਿਚੋਂ ਵਾਰਾਂ ਬਾਰੇ ਕਾਫ਼ੀ ਕੰਮ ਹੋ ਚੁੱਕਿਆ ਹੈ। ਵੱਖ ਵੱਖ ਯੂਨੀਵਰਸਿਟੀਆਂ ਵਿਚ ਲਗਭਗ ਅੱਠ(8) ਪੀ-ਐਚ.ਡੀ. ਦੇ ਸ਼ੋਧ ਪ੍ਰਬੰਧ ਲਿਖੇ ਜਾ ਚੁਕੇ ਹਨ ਅਤੇ ਇਹ ਸਾਰੇ ਭਾਈ ਗੁਰਦਾਸ ਦੀਆਂ ਵਾਰਾਂ ਬਾਰੇ ਹੀ ਹਨ। ਕੋਈ ਪੰਦਰਾਂ (15) ਕੁ ਪੁਸਤਕਾਂ ਵੱਖ ਵੱਖ ਸਮੇਂ ਵੱਖ ਵੱਖ ਵਿਦਵਾਨਾਂ ਵਲੋਂ ਲਿਖੀਆਂ ਗਈਆਂ ਹਨ। ਇਹ ਵੀ ਤਕਰੀਬਨ ਸਾਰੀਆਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਬਾਰੇ ਹੀ ਹਨ। ਐਮ.ਫਿਲ ਦੇ ਵੀ ਤਕਰੀਬਨ ਪੰਜ (5) ਕੁ ਥੀਸਿਜ਼ ਭਾਈ ਗੁਰਦਾਸ ਦੀਆਂ ਵਾਰਾਂ ਬਾਰੇ ਲਿਖ਼ੇ ਜਾ ਚੁਕੇ ਹਨ।

ਭਾਈ ਗੁਰਦਾਸ ਦੇ ਕਬਿੱਤ ਸਵੱਯਾਂ ਬਾਰੇ ਲਗਭਗ ਕੋਈ ਕੰਮ ਨਹੀਂ ਹੋਇਆ। ਸਿੱਖ ਧਰਮ ਸ਼ਾਸ਼ਤਰ ਬਾਰੇ ਵੀ ਵਿਦਵਾਨਾਂ ਵਲੋਂ ਖਿੰਡਵਾਂ ਪੁੰਡਵਾਂ ਜਿਹਾ ਕੰਮ ਕੀਤਾ ਹੋਇਆ ਹੈ। ਕੋਈ ਸਥਾਪਤ ਪ੍ਰੀਭਾਸ਼ਾਵਾਂ ਵੀ ਸਿੱਖ ਧਰਮ ਸ਼ਾਸ਼ਤਰ

ਬਾਰੇ ਪ੍ਰਾਪਤ ਨਹੀਂ ਹਨ। ਜਿਹੜੇ ਹਵਾਲੇ ਸਿੱਖ ਧਰਮ ਸ਼ਾਸ਼ਤਰ ਬਾਰੇ ਮਿਲਦੇ ਹਨ ਉਹ ਜਾਂ ਤਾਂ ਖੋਜ ਪੱਤਰਾਂ ਦੇ ਰੂਪ ਵਿਚ ਮਿਲਦੇ ਹਨ ਜਾਂ ਫ਼ਿਰ ਲਿਖਤਾਂ ਵਿਚ ਅਸਿੱਧੇ ਢੰਗ ਨਾਲ ਆਏ ਹਵਾਲੇ ਹਨ। ਇਸੇ ਲਈ ਜਦੋਂ ਇਸ ਵਿਸ਼ੇ ਤੇ ਕੰਮ ਆਰੰਭਿਆ ਤਾਂ ਮੈਂ ਡਰਿਆ ਹੋਇਆ ਸੀ ਕਿ ਇਸ ਵਿਸ਼ੇ ਤੇ ਮੈਨੂੰ ਪੰਜਾਬੀ ਵਿਚ ਕੁਝ ਵੀ ਨਹੀਂ ਮਿਲਣਾ। ਇਥੋਂ ਤਕ ਕਿ ਕਬਿੱਤ ਸਵੱਯਾਂ ਦਾ ਸੰਪਾਦਿਤ ਕੀਤਾ ਹੋਇਆ ਪਾਠ ਵੀ ਕਿਸੇ ਪ੍ਰਮਾਣੀਕ ਸੰਸਥਾ ਵਲੋਂ ਛਪਿਆ ਹੋਇਆ ਪ੍ਰਾਪਤ ਨਹੀਂ ਸੀ। ਇਸੇ ਲੋੜ ਨੂੰ ਮੁੱਖ ਰਖਦਿਆਂ ਥੀਸਿਜ਼ ਦੀ ਰਜਿਸਟ੍ਰੇਸ਼ਨ ਤੋਂ ਬਾਅਦ ਮੈਂ ਡਾ. ਗੁਰਚਰਨ ਸਿੰਘ ਅਤੇ ਆਪਣੇ ਨਿਗਰਾਨ ਡਾ. ਬਲਕਾਰ ਸਿੰਘ ਜੀ ਦੀ ਸੁਯੋਗ ਅਗਵਾਈ ਥਲੇ ਤਿੰਨ ਸਾਲਾਂ ਦੀ ਲਗਾਤਾਰ ਮਿਹਨਤ ਨਾਲ ਕਬਿੱਤ ਸਵੱਯਾਂ ਦਾ ਪਾਠ ਤੁਕ ਤਤਕਰਾ, ਅਨੁਕ੍ਰਮਣਿਕਾ ਅਤੇ ਸ਼ਬਦ ਕੋਸ਼ ਤਿਆਰ ਕੀਤਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਵਲੋਂ ਛਾਪ ਦਿਤਾ ਗਿਆ। ਇਹ ਪੁਸਤਕ ਇਸ ਥੀਸਿਜ਼ ਲਈ ਆਧਾਰ ਸਰੋਤ ਵਜੋਂ ਵਰਤੀ ਗਈ ਹੈ। ਧਰਮ ਸ਼ਾਸ਼ਤਰ (Theology) ਦੀਆਂ ਪ੍ਰੀਭਾਸ਼ਾਵਾਂ ਆਦਿ ਬਾਰੇ ਮੈਨੂੰ ਅੰਗਰੇਜ਼ੀ ਪੁਸਤਕਾਂ ਨੂੰ ਆਧਾਰ ਬਣਾਉਣਾ ਪਿਆ ਹੈ। ਪਰ ਜਿਵੇਂ ਜਿਵੇਂ ਮੈਂ ਕੰਮ ਕਰਦਾ ਗਿਆ ਮੈਨੂੰ ਸਮਝ ਆਉਂਦੀ ਗਈ ਕਿ ਪ੍ਰਾਪਤ ਸਮਗਰੀ ਭਾਈ ਗੁਰਦਾਸ ਦੀਆਂ ਰਚਨਾਵਾਂ ਤੇ ਹੂਬਹੂ ਲਾਗੂ ਕਰਨੀ ਬੜੀ ਮੁਸ਼ਕਲ ਹੈ। ਇਕ ਕਾਰਨ ਇਹ ਵੀ ਹੈ ਕਿ ਧਰਮ ਸ਼ਾਸ਼ਤਰ ਬਾਰੇ ਪ੍ਰਾਪਤ ਸਮਗਰੀ Semetic ਧਰਮਾਂ ਨੂੰ ਧਿਆਨ ਵਿਚ ਰਖਕੇ ਹੀ ਲਿਖੀ ਗਈ ਪ੍ਰਤੀਤ ਹੁੰਦੀ ਹੈ। Semetic ਧਰਮ ਆਪਣੇ ਪ੍ਰਭਾਵ ਵਿਚ ਇਤਿਹਾਸਕ ਹਨ ਅਤੇ ਸਰੋਤ ਵਜੋਂ ਵੀ ਇਤਿਹਾਸਕ ਹੀ ਕਹਿਣੇ ਚਾਹੀਦੇ ਹਨ। ਇਸ ਨਾਲ ਦਰਪੇਸ਼ ਮੁਸ਼ਕਲਾਂ ਦਾ ਹੱਲ ਲਭਣ ਲਈ ਮੈਂ ਇਸ ਖ਼ੇਤਰ ਦੇ ਵਿਦਵਾਨਾਂ ਨਾਲ ਨਿੱਜੀ ਤੌਰ ਤੇ ਗਲਬਾਤ ਕਰਦਾ ਰਿਹਾ ਹਾਂ। ਇਸ ਲਈ ਉਨ੍ਹਾਂ ਸਾਰੇ ਵਿਦਵਾਨਾਂ ਦਾ ਧੰਨਵਾਦ ਕਰਨਾ ਮੇਰਾ ਫਰਜ਼ ਬਣਦਾ ਹੈ ਜਿਨ੍ਹਾਂ ਨੇ ਇਸ ਬਿਖ਼ਮ ਮਾਰਗ ਤੇ ਤੁਰਦੇ ਰਹਿਣ ਲਈ ਮੈਨੂੰ ਸਿੱਧੇ ਜਾਂ ਅਸਿੱਧੇ ਤੋਰ ਤੇ ਸਹਾਰਾ ਪ੍ਰਦਾਨ ਕੀਤਾ।

ਮੈਂ ਆਪਣੇ ਨਿਗਰਾਨ ਡਾ. ਬਲਕਾਰ ਸਿੰਘ ਜੀ, ਪ੍ਰੋਫ਼ੈਸਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦਾ ਹਿਰਦੇ ਦੀਆਂ ਗਹਿਰਾਈਆਂ ਵਿਚੋਂ ਅਤਿ ਧੰਨਵਾਦੀ ਹਾਂ ਜਿਨ੍ਹਾਂ ਮੈਨੂੰ ਕੇਵਲ ਇਸ ਵਿਸ਼ੇ ਵਲ ਪ੍ਰੇਰਿਆ ਹੀ ਨਹੀਂ ਸਗੋਂ ਆਪਣੀ ਸੁਯੋਗ ਅਗਵਾਈ ਦੁਆਰਾ ਇਸ ਵਿਸ਼ੇ ਨਾਲ ਸੰਬੰਧਿਤ ਬੁਨਿਆਦੀ ਸਮੱਸਿਆਵਾਂ, ਬਾਰੀਕੀਆਂ ਅਤੇ ਹੋਰ ਸਾਰੇ ਪੱਖਾਂ ਤੇ ਆਰੰਭ ਤੋਂ ਲੈਕੇ ਅੰਤਮ ਚਰਣ ਤਕ ਹਰ ਕਦਮ ਤੇ ਮੇਰਾ ਮਾਰਗ ਦਰਸ਼ਨ ਕੀਤਾ ਹੈ। ਉਨ੍ਹਾਂ ਦੁਆਰਾ ਦਿੱਤੇ ਉਤਸ਼ਾਹ, ਸਹਿਯੋਗ, ਅਪਣੱਤ ਤੇ ਨਿੱਘੇ ਪਿਆਰ ਵਿਚੋਂ ਹੀ ਇਹ ਸ਼ੋਧ ਪ੍ਰਬੰਧ ਸਾਕਾਰ ਹੋ ਸਕਿਆ ਹੈ।

ਥੀਸਿਜ਼ ਵਿਚ ਦਿਤੀਆਂ ਹੋਈਆਂ ਟੂਕਾਂ ਵਧੇਰੇ ਉਨ੍ਹਾਂ ਸਰੋਤਾਂ ਨਾਲ ਸੰਬੰਧਿਤ ਹਨ ਜਿਹੜੇ ਸਿੱਖ ਧਰਮ ਨੂੰ ਧਿਆਨ ਵਿਚ ਰਖਕੇ ਸਾਹਮਣੇ ਲਿਆਂਦੇ ਗਏ ਹਨ। ਏਸੇ ਕਰਕੇ ਕਈ ਥਾਂ ਤੇ "ਉਧਰਿਤ" ਹਵਾਲਿਆਂ ਦੀ ਵਰਤੋਂ ਕਰ ਲਈ ਗਈ ਹੈ। ਮੈਨੂੰ ਸੰਤੁਸ਼ਟੀ ਹੈ ਕਿ ਜਿਤਨੀ ਬੁੱਧ ਸਤਿਗੁਰੂ ਨੇ ਬਖਸ਼ੀ ਸੀ ਉਸ ਅਨੁਸਾਰ ਇਸ ਸ਼ੋਧ-ਪ੍ਰਬੰਧ ਨੂੰ ਪੂਰਾ ਕਰਨ ਦਾ ਯਤਨ ਕੀਤਾ ਹੈ। ਕੰਮ ਕਰਦਿਆਂ ਮੇਰਾ ਵਿਸ਼ਵਾਸ਼ ਪੱਕਾ ਹੁੰਦਾ ਗਿਆ ਹੈ ਕਿ ਮਾਨਵਤਾ ਦਾ ਕਲਿਆਣ ਗੁਰਬਾਣੀ ਦੀ ਛੱਤਰ ਛਾਇਆ ਵਿਚ ਤੁਰਿਆਂ ਹੀ ਸੰਭਵ ਹੈ। ਇਹ ਗਲ ਜੋ ਮੇਰੇ ਇਸ ਖੋਜ-ਨਿਬੰਧ ਵਿਚ ਅੰਸ਼ਿਕ

ਮਾਤਰ ਵੀ ਕਹੀ ਗਈ ਹੋਵੇ ਤਾਂ ਮੈਂ ਆਪਣੇ ਇਸ ਖੋਜ-ਨਿਬੰਧ ਨੂੰ ਸਫ਼ਲ ਸਮਝਾਂਗਾ। ਮੈਂ ਇਸ ਪੱਖੋਂ ਵੀ ਚੇਤੰਨ ਹਾਂ ਕਿ ਸਿੱਖ ਧਰਮ ਵਿਚ ਇਸ ਖ਼ੇਤਰ ਦਾ ਇਹ ਪਹਿਲਾ ਵਿਧੀਵਤ (Systematic) ਕੰਮ ਹੋਣ ਕਰਕੇ ਇਸ ਵਿਚ ਘਾਟਾਂ ਜ਼ਰੂਰ ਰਹਿ ਗਈਆਂ ਹੋਣਗੀਆਂ। ਅਸਲ ਵਿਚ ਇਸ ਅਤਿ ਲੋੜੀਂਦੇ ਖ਼ੇਤਰ ਵਲ ਪਹਿਲ ਕਰਨ ਦਾ ਫਖ਼ਰ ਹੀ ਮੇਰਾ ਅਸਲ ਆਸਰਾ ਹੈ। ਇਸ ਆਸਰੇ ਨੂੰ ਮੇਰੇ ਸਿੱਖ ਵਿਸ਼ਵਾਸ਼ ਨੇ ਫਲੀਭੂਤ ਕੀਤਾ ਹੈ। ਇਸ ਵਿਚ ਰਹਿ ਗਈਆਂ ਕਮੀਆਂ ਮੇਰੇ ਕਰਕੇ ਹਨ। ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਮੈਨੂੰ ਸਹੂਲਤ ਅਤੇ ਸਹਾਇਤਾ ਦੇਣ ਵਿਚ ਕਦੇ ਕੋਈ ਰੁਕਾਵਟ ਖੜੀ ਨਹੀਂ ਕੀਤੀ। ਉਨ੍ਹਾਂ ਮਿੱਤਰਾਂ, ਸਹਿਯੋਗੀਆਂ ਅਤੇ ਸਨਬੰਧੀਆਂ ਦਾ ਵੀ ਧੰਨਵਾਦੀ ਹਾਂ ਜਿਹੜੇ ਸੁਚੇਤ ਅਤੇ ਅਚੇਤ ਰੂਪ ਵਿਚ ਮੇਰੇ ਇਸ ਖ਼ੋਜ ਕਾਰਜ ਪਿਛੇ ਪ੍ਰੇਰਨਾ ਅਤੇ ਮਿਲਵਰਤਣ ਦਿੰਦੇ ਰਹੇ ਹਨ।

ਮੈਨੂੰ ਉਮੀਦ ਹੈ ਕਿ ਮੇਰੇ ਵਲੋਂ ਸਿੱਖ ਧਰਮ ਸ਼ਾਸ਼ਤਰ ਬਾਰੇ ਕੀਤੇ ਗਏ ਯਤਨ ਨੂੰ ਹੋਰ ਪ੍ਰਫੁੱਲਤ ਕਰਨ ਵਿਚ ਉਪਰਾਲੇ ਲਗਾਤਾਰ ਹੁੰਦੇ ਰਹਿਣਗੇ। ਸਿੱਖ ਅਕਾਦਮਿਕਤਾ ਵਿਚ ਇਹ ਵਿਸ਼ਾ ਦੇਰ ਨਾਲ ਜ਼ਰੂਰ ਛੋਹਿਆ ਗਿਆ ਹੈ ਪਰ ਇਸ ਦੀ ਲੋੜ ਵਲ ਸੰਕੇਤ ਮੈਂ ਆਪਣੇ ਥੀਸਿਜ਼ ਵਿਚ ਕਰਨ ਦੀ ਕੋਸ਼ਿਸ਼ ਕੀਤੀ ਹੈ।

ਪਟਿਆਲਾ
ਮਿਤੀ:

(ਓਅੰਕਾਰ ਸਿੰਘ)

ਕਾਂਡ ਪਹਿਲਾ

# ਧਰਮ ਸ਼ਾਸ਼ਤਰ ਦੀ ਵਿਆਖਿਆ ਅਤੇ ਖ਼ੇਤਰ

ੳ. ਸਾਮੀ ਧਰਮਾਂ ਵਿਚ (ਈਸਾਈ ਅਤੇ ਇਸਲਾਮ)

ਅ. ਪੂਰਬੀ ਧਰਮਾਂ ਵਿਚ (ਹਿੰਦੂ, ਬੁੱਧ ਅਤੇ ਜੈਨ)

### *ਧਰਮ ਅਤੇ ਧਰਮ ਸ਼ਾਸ਼ਤਰ ਦੀ ਵਿਆਖਿਆ*

ਇਸ ਖੋਜ-ਪ੍ਰਬੰਧ ਦਾ ਮੁੱਖ ਵਿਸ਼ਾ ਕਬਿੱਤ ਸਵੈਯੇ ਭਾਈ ਗੁਰਦਾਸ ਦਾ ਧਰਮ ਸ਼ਾਸ਼ਤਰੀ ਅਧਿਐਨ ਹੈ। ਇਸਦੇ ਪਿਛੋਕੜ ਨੂੰ ਸਪਸ਼ਟ ਕਰਨ ਲਈ ਵੱਖ ਵੱਖ ਧਰਮਾਂ ਦੇ ਧਰਮ-ਸ਼ਾਸ਼ਤਰ ਦੀ ਸੰਖੇਪ ਵਿਚ ਜਾਣਕਾਰੀ ਪ੍ਰਸਤੁਤ ਕਰਨ ਦਾ ਯਤਨ ਕੀਤਾ ਜਾਵੇਗਾ। ਇਸ ਵਾਸਤੇ ਸਾਮੀ ਧਰਮਾਂ ਵਿਚੋਂ ਈਸਾਈ ਅਤੇ ਇਸਲਾਮ ਨੂੰ ਚੁਣ ਲਿਆ ਹੈ ਅਤੇ ਪੂਰਬੀ ਧਰਮਾਂ ਵਿਚੋਂ ਹਿੰਦੂ, ਬੁੱਧ ਅਤੇ ਜੈਨ ਧਰਮ ਨੂੰ ਚੁਣ ਲਿਆ ਗਿਆ ਹੈ। ਇਹ ਵੇਰਵਾ ਪ੍ਰਸਤੁਤ ਕਰਨ ਤੋਂ ਪਹਿਲਾਂ ਧਰਮ ਸ਼ਾਸ਼ਤਰ ਦੇ ਸਰੂਪ ਅਤੇ ਵਿਆਖਿਆ ਦੀ ਸਪਸ਼ਟਤਾ ਤਕ ਪਹੁੰਚਣ ਲਈ ਧਰਮ ਸੰਬੰਧੀ ਸੰਖੇਪ ਵਿਵਰਣ ਪ੍ਰਸੰਗ-ਯੁਕਤ ਹੋਏਗਾ।

ਧਰਮ ਸ਼ਬਦ ਦੀ ਉਤਪਤੀ ਸੰਸਕ੍ਰਿਤ ਦੇ 'ਧ੍ਰੀ' ਧਾਤੂ ਤੋਂ ਹੋਈ ਹੈ ਜਿਸਦੇ ਅਰਥ ਹਨ: ਜੋ ਸੰਸਾਰ ਨੂੰ ਧਾਰਨ ਕਰਦਾ ਹੈ, ਭਾਵ ਜਿਸਦੇ ਆਸਰੇ ਇਹ ਸਾਰਾ ਬ੍ਰਹਿਮੰਡ ਅਸਥਿਤ ਹੈ।[1] ਇਉਂ ਕਿਹਾ ਜਾ ਸਕਦਾ ਹੈ ਕਿ ਧਰਮ ਉਹ ਪ੍ਰਭੂ-ਸੱਤਾ ਜਾਂ ਨਿਯਮ(Cosmic Law) ਹੈ ਜੋ ਕੁਲ ਦਿਸਦੀ ਅਤੇ ਅਣਦਿਸਦੀ ਕਾਇਨਾਤ ਨੂੰ ਧਾਰ ਵੀ ਰਿਹਾ ਹੈ ਅਤੇ ਸੂਤ ਵਿਚ ਰੱਖ ਕੇ ਚਲਾ ਵੀ ਰਿਹਾ ਹੈ। ਹਰ ਪੱਖੋਂ ਸਗਲ ਸਮੱਗਰੀ ਦਾ ਸੂਤਰਧਾਰੀ ਹੈ। ਗੁਰਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਇਸਦਾ ਪ੍ਰਸੰਗ ਸਥਾਪਨ ਕੀਤਾ ਹੋਇਆ ਹੈ।[2] ਅੰਗ੍ਰੇਜ਼ੀ ਵਿਚ ਧਰਮ ਸ਼ਬਦ ਦਾ ਸਮਾਨਾਰਥਕ ਸ਼ਬਦ religion ਹੈ। ਪੱਛਮੀ ਵਿਦਵਾਨ ਮੈਕਸਮੂਲਰ ਲਿਖਦਾ ਹੈ ਕਿ, 'ਸਿਸਰੋ ਨੇ ਇਸ ਦਾ ਮੂਲ 're-legere' ਮੰਨਿਆ ਹੈ ਜਿਸ ਦੇ ਅਰਥ ਹਨ 'ਮੁੜ ਇਕੱਤਰ ਕਰਨਾ', 'ਚੁਕਣਾ', 'ਵਿਚਾਰਨਾ'-ਇਹ ਅਰਥ ਸ਼ਬਦ 'nec-ligere' ਜਿਸ ਦਾ ਭਾਵ ਹੈ 'ਧਿਆਨ ਨਾ ਦੇਣਾ' ਦੇ ਵਿਪ੍ਰੀਤ ਹਨ। ਹੋਰ ਲੇਖਕਾਂ ਨੇ ਇਸ ਸ਼ਬਦ ਦਾ ਮੂਲ 're-ligare' ਭਾਵ 'ਬੰਨ੍ਹਣਾ', 'ਰੋਕਣਾ' ਮੰਨਿਆ ਹੈ।[3] ਇਸ ਨਾਲ Religion ਨੂੰ ਧਰਮ ਦਾ ਬਿਲਕੁਲ ਅਨੁਵਾਦ ਜਾਂ ਪ੍ਰਯਾਯਵਾਚੀ ਤਾਂ ਨਹੀਂ ਮੰਨਿਆ; ਜਾ ਸਕਦਾ ਪਰ ਫਿਰ ਵੀ ਇਉਂ ਕਿਹਾ ਜਾ ਸਕਦਾ ਹੈ ਕਿ ਧਰਮ ਉਹ ਰਸਤਾ ਜਾਂ ਤਰੀਕਾ ਹੈ, ਜਿਸ ਰਾਹੀਂ ਮਨੁੱਖ ਸਤਿ ਨਾਲ ਜਾਂ ਦੁਨੀਆਂ ਵਿਚ ਬੰਨ੍ਹਿਆ ਹੋਇਆ ਹੈ। ਦੂਸਰਾ ਅਰਥ ਇਹ ਨਿਕਲਿਆ ਕਿ ਡੂੰਘੀ ਧਿਆਨ ਸਮਾਧੀ ਰਾਹੀਂ ਸਤਿ ਦੀ ਅੰਤਰ ਖੋਜ ਹੀ ਧਰਮ ਹੈ। ਭਾਵ ਕਿ ਮਨੁੱਖ ਆਪਣੀ ਡੂੰਘੀ ਸਮਾਧੀ ਦੀਆਂ ਘੜੀਆਂ ਵਿਚ ਦੇਖਦਾ ਹੈ ਕਿ ਸੰਸਾਰ ਜੋ ਕਿ ਮਹੱਤਵਪੂਰਨ ਅਤੇ ਸਤਿ ਹੈ,ਕਿਵੇਂ ਉਸ ਨਾਲ ਬੰਨ੍ਹਿਆ ਹੋਇਆ ਹੈ।

ਧਰਮ ਦੀ ਪ੍ਰੀਭਾਸ਼ਾ ਸਥਾਪਿਤ ਧਰਮਾਂ ਅਤੇ ਧਰਮ ਆਚਾਰੀਆਂ ਨੇ ਆਪਣੇ ਆਪਣੇ ਪੱਖ ਤੋਂ ਕੀਤੀ ਹੋਈ ਹੈ। ਜੈਮਿਨੀ ਰਿਸ਼ੀ ਦੁਆਰਾ ਰਚਿਤ ਪੂਰਬ ਮੀਮਾਂਸਾ ਅਨੁਸਾਰ ਵੇਦ ਦਾ ਹੁਕਮ ਅਥਵਾ ਵੇਦ ਰੀਤੀ ਅਨੁਸਾਰ ਕਰਮ ਕਰਨਾ ਹੀ

---

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪਟਿਆਲਾ, ਭਾਸ਼ਾ ਵਿਭਾਗ, 1960, ਪੰ.496
2. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ, ਮਹਲਾ 5, ਪੰ.268
   ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥
   ਤੁਮ ਤੇ ਹੋਇ ਸੁ ਆਗਿਆਕਾਰੀ॥
3. ਐਫ਼. ਮੈਕਸਮੂਲਰ, *ਧਰਮ ਦੀ ਉਤਪਤੀ ਅਤੇ ਵਿਕਾਸ*, (ਅਨੁ. ਡਾ. ਤਾਰਨ ਸਿੰਘ), ਪਟਿਆਲਾ, ਪੰਜਾਬੀ ਯੂਨੀਵਰਸਿਟੀ, 1977, ਪੰ.9.

ਧਰਮ ਹੈ।[4] ਜੈਨੀਆਂ ਦੇ ਵਿਸ਼ਵਾਸ਼ ਅਨੁਸਾਰ 'ਅਹਿੰਸਾ ਪਰਮ ਧਰਮ' ਤਕ ਸੀਮਤ ਰਹਿਣਾ ਚਾਹੀਦਾ ਹੈ।[5] ਮਨੁ-ਸਿਮ੍ਰਿਤੀ ਅਨੁਸਾਰ ਬੁੱਧੀ, ਖਿਮਾਂ, ਸੰਜਮ, ਚੋਰੀ ਨਾ ਕਰਨਾ,ਸ਼ੋਚ(ਸਫਾਈ),ਇੰਦਰੀ ਨਿਗਰਹ,ਧੀਰਜ, ਵਿਦਿਆ,ਸੱਚ, ਅਕ੍ਰੋਧ ਆਦਿ ਧਰਮ ਦੇ ਦਸ ਅੰਗ ਪਰਵਾਨ ਕੀਤੇ ਹੋਏ ਹਨ।[6] ਪੱਛਮੀ ਵਿਦਵਾਨ ਕਾਂਤ ਅਨੁਸਾਰ ਧਰਮ ਨੈਤਿਕਤਾ ਹੈ। ਉਸ ਦਾ ਵਿਚਾਰ ਹੈ ਕਿ ਆਪਣੇ ਸਾਰੇ ਨੈਤਿਕ ਫ਼ਰਜ਼ਾਂ ਨੂੰ ਰੱਬੀ ਹੁਕਮ ਮੰਨਣਾਂ 'ਧਰਮ' ਅਖਵਾਉਂਦਾ ਹੈ।[7] ਇਸੇ ਤਰ੍ਹਾਂ ਵਿਦਵਾਨ ਫ਼ਿਸ਼ਤੇ (Fitchte) ਅਨੁਸਾਰ ਧਰਮ ਗਿਆਨ ਹੈ। ਧਰਮ ਮਨੁੱਖ ਨੂੰ ਆਪਣੇ ਆਪ ਦੀ ਅਸਲੀਅਤ ਬਾਰੇ ਸਪੱਸ਼ਟ ਸੋਝੀ ਦਿੰਦਾ ਹੈ। ਇਸ ਤੋਂ ਇਲਾਵਾ ਇਹ ਵੀ ਪਰਵਾਨ ਕੀਤਾ ਹੋਇਆ ਹੈ ਕਿ ਧਰਮ ਉੱਚਤਮ ਮਨੁੱਖੀ ਪ੍ਰਸ਼ਨਾਂ ਦੇ ਉੱਤਰ ਦਿੰਦਾ ਹੈ। ਇਸ ਤਰ੍ਹਾਂ ਧਰਮ ਮਨੁੱਖ ਨੂੰ ਆਪਣੇ ਆਪ ਨਾਲ ਇਕਸੁਰ ਕਰਦਾ ਹੈ, ਅਤੇ ਮਾਨਵ ਦੇ ਮਨ ਨੂੰ ਪੂਰਨ ਭਾਂਤ ਪਵਿੱਤਰ ਕਰਨ ਦੀ ਭੂਮਿਕਾ ਨਿਭਾਉਂਦਾ ਹੈ।[8] ਡਾ. ਰਾਧਾ ਕ੍ਰਿਸ਼ਨਨ ਅਨੁਸਾਰ: 'ਧਰਮ' ਨਿਰੇ ਧਾਰਮਿਕ ਸਿਧਾਂਤ ਨਹੀਂ ਹਨ ਸਗੋਂ ਇਹ ਜੀਵਨ ਦਾ ਮੁਕੰਮਲ ਦਸਤੂਰ ਅਤੇ ਸਮੁੱਚੀ ਮਨੁੱਖਤਾ ਦੀ ਇਕਸੁਰਤਾ ਦਾ ਆਧਾਰ ਹੈ। ਇਸ ਤਰ੍ਹਾਂ ਧਰਮ ਜੀਵਨ ਦੇ ਠੀਕ ਅਤੇ ਉਚਿਤ ਕਾਨੂੰਨ ਦੀ ਭਾਲ ਕਰਦਾ ਹੈ। ਹਰ ਇਕ ਮਨੁੱਖ ਅਤੇ ਗੁੱਟ ਦਾ, ਆਤਮਾ,ਮਨ,ਜੀਵਨ ਅਤੇ ਸਰੀਰ ਦੀ ਹਰ ਇਕ ਸਰਗਰਮੀ ਦਾ ਆਪਣਾ ਇਕ ਧਰਮ ਹੈ।[9] ਇਸਨੂੰ ਹੋਰ ਵਿਸਥਾਰ ਨਾਲ ਇਉਂ ਦਰਸਾਇਆ ਜਾ ਸਕਦਾ ਹੈ ਕਿ ਧਰਮ ਦੇ ਘੇਰੇ ਵਿਚ ਪਰਮਾਤਮਾ ਦਾ ਪ੍ਰਗਟ ਅਤੇ ਅਪ੍ਰਗਟ ਰੂਪ, ਆਤਮਾ ਦਾ ਸੁੱਤੇ ਹੋਣਾ ਤੇ ਜਾਗਣਾ, ਮਨੁੱਖ ਦੇ ਗੁਣ ਅਤੇ ਔਗੁਣ ਸ਼ਾਮਲ ਹਨ। ਇਸ ਵਸੀਹ ਖ਼ੇਤਰ ਨੂੰ ਸਮਝਣ ਦੇ ਯਤਨ ਕਰਨ ਵਾਲਿਆਂ ਨੇ ਮੰਨਿਆ ਹੋਇਆ ਹੈ ਕਿ ਕਿਸੇ ਨਿਸ਼ਚਿਤ ਵਿਧੀ ਵਿਧਾਨ ਅਨੁਸਾਰ ਸਮਝ ਆਉਂਦਾ ਸੁਭਾਅ, ਹੀ ਧਰਮ ਅਖ਼ਵਾਉਂਦਾ ਹੈ। ਕੋਈ ਵਿਦਵਾਨ ਜਾਂ ਪਦਾਰਥ ਜਿਸ ਸੁਭਾਅ ਦਾ ਮਾਲਕ ਹੈ, ਉਹੀ ਉਸਦਾ ਧਰਮ ਹੋ ਜਾਂਦਾ ਹੈ। ਇਨਸਾਨ ਦਾ ਸੁਭਾਅ ਜੇ ਨੇਕ ਹੈ ਤਾਂ ਧਰਮ ਨੇਕੀ ਹੋਇਆ ਅਤੇ ਜੇ ਸੁਭਾਅ ਬਦ ਹੈ ਤਾਂ ਧਰਮ ਬਦੀ ਹੋਇਆ। ਏਸੇ ਤਰ੍ਹਾਂ ਅੱਗ ਦਾ ਸੁਭਾਅ ਤਪਸ਼ ਹੈ ਤਾਂ ਅੱਗ ਦਾ ਧਰਮ ਸਾੜਨਾ ਹੋ ਗਿਆ। ਇਉਂ ਧਰਮ ਦੇ ਇਕ ਅਰਥ ਉਸ ਕਾਰਜ ਤੋਂ ਹੋ ਗਏ ਜਿਸਨੂੰ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ।[10]

---

4. ਪੂਰਬ ਮੀਮਾਂਸਾ, ਸੂਤ੍ 1
   ਨੋਦਣਾ ਲਕਸ਼ਣੋ ਅਰਥੋ ਧਰਮ:
5. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ,(ਅਨੁ.ਧਨਵੰਤ ਕੌਰ,ਇੰਦਰਜੀਤ ਕੌਰ)*,ਪਟਿਆਲਾ, ਪੰਜਾਬੀ ਯੂਨੀਵਰਸਿਟੀ, 1992,ਪੰ.159
6. ਮਨੁ-ਸਿਮ੍ਰਿਤੀ 6/92
   ਧ੍ਰਤੀਛਮਾਦਮੋਅਸਤੇਪੰਸ਼ੋਚੰਮਿੰਦ੍ਰਿਯਨਿਗ੍ਰਹ: ।ਧੀਰਵਿਦਿਆਸਤਯਮਅਕ੍ਰੋਧੋਦਸ਼ਕੰ ਧਰਮੰ ਲਖਸ਼ਣਮ।
7. ਐਫ.ਮੈਕਸਮੂਲਰ, *ਧਰਮ ਦੀ ਉਤਪਤੀ ਅਤੇ ਵਿਕਾਸ,* (ਅਨੁ. ਡਾ.ਤਾਰਨ ਸਿੰਘ),ਪਟਿਆਲਾ,ਪੰਜਾਬੀ ਯੂਨੀਵਰਸਿਟੀ, 1977,ਪੰ.10
8. -ਉਹੀ- ਪੰ. 10
9. ਰਾਧਾ ਕ੍ਰਿਸ਼ਨਨ ਸ., *ਈਸਟਰਨ ਰਿਲੀਜਨਜ਼ ਐਂਡ ਵੈਸਟਰਨ ਥਾਟ,* ਦਿਲੀ,ਆਕਸਫੋਰਡ ਯੂਨੀਵਰਸਿਟੀ ਪ੍ਰੈਸ, 1975 ਪੰ. 353
10. ਬਲਕਾਰ ਸਿੰਘ (ਡਾ.) *ਧਰਮ ਨੂੰ ਦਰਪੇਸ਼ ਚਣੌਤੀਆਂ* ,(ਗੁਰਮਤਿ ਪ੍ਰਕਾਸ਼,ਮਾਸਿਕ-ਪੱਤਰ),ਅੰਮ੍ਰਿਤਸਰ,ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਸਤੰਬਰ, 1995,ਪੰ.19

ਧਰਮ ਦੀ ਸੌਖੀ ਵਿਆਖਿਆ ਇਹ ਪਰਵਾਨ ਕਰ ਲਈ ਗਈ ਹੈ ਕਿ ਇਹ ਵਿਸ਼ਵਾਸ਼ ਕੀਤਾ ਜਾਵੇ ਕਿ ਇੰਦ੍ਰਿਆਵੀ ਪਹੁੰਚ ਤੋਂ ਪਰ੍ਹਾਂ ਕੋਈ ਪਰਾਭੌਤਿਕ ਸ਼ਕਤੀ ਹੈ ਜੋ ਸਾਨੂੰ ਲਾਭ ਵੀ ਪਹੁੰਚਾ ਸਕਦੀ ਹੈ ਅਤੇ ਨੁਕਸਾਨ ਵੀ ਕਰ ਸਕਦੀ ਹੈ। ਪਰ ਇਹ ਧਾਰਨਾਂ ਧਰਮ ਚਿੰਤਨ ਵਿਚ ਪਰਵਾਨਤ ਨਹੀਂ ਰਹੀ ਕਿਉਂਕਿ ਇਸ ਧਾਰਨਾ ਵਿਚ ਧਰਮ ਨੂੰ ਕਪੋਲ ਕਲਪਨਾਂ ਨਾਲ ਜੋੜਕੇ ਚਾਲਾਕ ਮਨੁੱਖਾਂ ਦੀ ਬੌਧਿਕ ਅਤੇ ਭਾਵੁਕ ਸਿਰਜਨਾਂ ਵਲ ਤੋਰਿਆ ਜਾ ਸਕਦਾ ਹੈ। ਧਰਮ ਚਿੰਤਨ ਨੇ ਸਥਾਪਤ ਕਰ ਲਿਆ ਹੈ ਕਿ ਧਰਮ ਦਾ ਸੰਬੰਧ ਉਨ੍ਹਾਂ ਪਵਿੱਤਰ ਸਰੋਕਾਰਾਂ ਦੇ ਅਨੁਭਵ ਨਾਲ ਜੁੜਿਆ ਹੋਇਆ ਹੈ ਜਿਹੜੇ ਮਨੁੱਖ ਦੀ ਹੋਣੀ ਦਾ ਭਾਗ ਹਨ। ਇਹ ਠੀਕ ਹੈ ਕਿ ਧਰਮ ਨਿਜੀ ਅਨੁਭਵ ਵੀ ਹੈ ਅਤੇ ਸਮੂਹਕ ਸਰੋਕਾਰ ਵੀ ਹੈ, ਪਰ ਉਹ ਅਨੁਭਵ ਜਿਸਦਾ ਜੀਵਨ ਨਾਲ ਸੰਬੰਧ ਨਾ ਹੋਵੇ ਸਿੱਖ ਚਿੰਤਨ ਅਨੁਸਾਰ ਧਾਰਮਿਕ ਨਹੀਂ ਪਰਵਾਨਿਆ ਜਾ ਸਕਦਾ। ਧਰਮ ਵਚਨਬੱਧਤਾ ਹੈ ਅਤੇ ਇਸਦੀ ਲੋੜ ਆਪਣੇ ਅਨੁਭਵ ਦੂਜਿਆਂ ਤਕ ਪਹੁੰਚਾਣ ਜਾਂ ਇਨ੍ਹਾਂ ਅਨੁਭਵਾਂ ਨੂੰ ਧਾਰਮਿਕ ਸੇਧ ਵਿਚ ਪ੍ਰਗਟਾਉਣ ਵਾਸਤੇ ਪੈਂਦੀ ਹੈ। ਧਰਮ ਨੂੰ ,ਪਛਾਣ ਕਰ ਸਕਣ ਜਾਂ ਭਲੇ ਬੁਰੇ ਵਿਚ ਫਰਕ ਕਰ ਸਕਣ ਵਾਲੇ ਅਨੁਭਵ ਤਕ ਸੀਮਤ ਕਰਨ ਦੀ ਲੋੜ ਵੀ ਨਹੀਂ ਹੈ ਕਿਉਂਕਿ ਇਸ ਤਰ੍ਹਾਂ ਧਰਮ ਬੌਧਿਕ ਕਲਾਬਾਜ਼ੀ (mental gymnastic) ਤਕ ਸੀਮਿਤ ਹੋ ਜਾਵੇਗਾ। ਨਾ ਹੀ ਧਰਮ ਨੂੰ ਅਨੁਭਵ ਦਾ ਲੇਖਾ ਜੋਖਾ ਹੀ ਸਮਝਣਾ ਚਾਹੀਦਾ ਹੈ। ਅਨੁਭਵੀ ਮੰਡਲਾਂ ਦੀ ਅਕੱਥਤਾ ਨੂੰ ਸਿੱਖ ਚਿੰਤਨ ਵਿਚ ਮਾਨਤਾ ਪ੍ਰਾਪਤ ਹੈ।[11] ਬੇਸ਼ਕ ਧਰਮ ਵਿਚ ਇਹ ਸਾਰੀਆਂ ਗਲਾਂ ਸ਼ਾਮਲ ਹਨ ਪਰੰਤੂ ਇਨ੍ਹਾਂ ਨੇ ਜਦੋਂ ਸਤਿ ਦੀ ਨਿਰਦੇਸ਼ਨੀ ਜੁਗਤਿ ਵਿਚ ਪ੍ਰਕਾਸ਼ਮਾਨ ਹੋਣਾ ਹੈ, ਉਦੋਂ ਹੀ ਇਨ੍ਹਾਂ ਨੇ ਧਰਮ ਅਖਵਾਉਣਾ ਹੈ। ਧਰਮ ਇਸ ਤਰ੍ਹਾਂ ਵਚਨਬੱਧਤਾ ਦੇ ਰੂਪ ਵਿਚ ਕੀਮਤਾਂ ਦਾ ਪ੍ਰਗਟਾਵਾ ਵੀ ਹੈ ਅਤੇ ਕੀਮਤਾਂ (values) ਦਾ ਮੁਲਾਂਕਣ ਵੀ ਹੈ। ਇਸਦੇ ਬਾਵਜੂਦ ਧਰਮ ਕੇਵਲ ਮਾਤਰ ਸਿਧਾਂਤਕ ਵਿਸ਼ਵਾਸ਼ ਨਹੀਂ ਹੈ ਸਗੋਂ ਇਹ ਤਾਂ ਅਨੁਭਵ ਵਿਚ ਆਇਆ ਹੋਇਆ ਉਹ ਹੁੰਗਾਰਾ ਹੈ ਜਿਹੜਾ ਜਿਉਂਦੇ ਜੀਅ ਭਰਨਾ ਹੀ ਪੈਂਦਾ ਹੈ।

ਉਪ੍ਰੋਕਤ ਵਿਵੇਚਨ ਤੋਂ ਧਰਮ ਦੀਆਂ ਦੋ ਪਰਤਾਂ ਸਾਡੇ ਸਾਹਮਣੇ ਆਉਂਦੀਆਂ ਹਨ: ਇਕ ਧਰਮ ਦਾ ਤਾਤਵਿਕ ਪੱਖ ਜਿਸਨੂੰ ਅਧਿਆਤਮਕ ਪਹਿਲੂ ਆਖਿਆ ਜਾ ਸਕਦਾ ਹੈ। ਇਸਦਾ ਕੇਂਦਰ ਮਨੁੱਖ ਦਾ ਅਧਿਆਤਮਕ ਵਿਸ਼ਵਾਸ਼ ਪਰਵਾਨਿਆ ਜਾ ਸਕਦਾ ਹੈ। ਇਹ ਅਧਿਆਤਮਕ ਵਿਸ਼ਵਾਸ਼ ਦੇ ਮੂਲ ਸਰੋਕਾਰ ਪਰਮ ਸੱਤਾ ਦੀ ਹੋਂਦ ਦੀ ਸ਼ਾਹਦ ਆਤਮਾ ਅਤੇ ਪਰਮਾਤਮਾ ਦੇ ਆਪਸੀ ਰਿਸ਼ਤੇ ਨਾਲ ਜੁੜੇ ਹੋਏ ਹੁੰਦੇ ਹਨ। ਕਥਨ ਦਾ ਭਾਵ ਇਹ ਹੈ ਕਿ ਧਰਮ ਉਸ ਭੇਦ ਨੂੰ ਖੋਲ੍ਹਦਾ ਹੈ ਜੋ ਮਨੁੱਖਾਂ ਵਿਚ ਸਭ ਤੋਂ ਉਚੇਰਾ ਤੇ ਡੂੰਘੇਰਾ ਹੈ ਅਤੇ ਜਿਸ ਦੀ ਪ੍ਰਕਿਰਤੀ ਦਾ ਮਨੁੱਖ ਇਕ ਅੰਗ ਹੈ। ਇਸ ਪ੍ਰਕ੍ਰਿਆ ਵਿਚ ਧਰਮ ਉਸ ਵੱਥ ਦੇ ਦਰਸ਼ਨ ਕਰਾਉਂਦਾ ਹੈ ਜੋ ਮਨੁੱਖ ਦੀ ਪ੍ਰਕਿਰਤੀ ਤੋਂ ਪਾਰਗਾਮੀ ਹੈ।[12] ਦੂਸਰੇ ਸ਼ਬਦਾਂ

---

11.ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ, ਪੰ.333
ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ॥
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ॥੧॥
ਸਹਜ ਕੀ ਅਕਥ ਕਥਾ ਹੈ ਨਿਰਾਰੀ॥ ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ॥੧॥............

12. W.M. Urban, *Humanity and Deity,* London, George Allen and Unwin Ltd. 1951,P.77

ਵਿਚ ਧਰਮ ਦਾ ਉਦੇਸ਼ ਮਨੁੱਖੀ ਆਤਮਾ ਦਾ ਪਰਮਆਤਮਾ ਨਾਲ ਮਿਲਾਪ ਹੈ।[13] ਅਤੇ ਮਨੁੱਖ ਧਰਮ ਦਾ ਕੇਂਦਰੀ ਸਰੋਕਾਰ ਹੈ। ਸਰੀਰਕ ਰੂਪ ਵਿਚ ਅਧਿਆਤਮ ਨੂੰ ਆਤਮਸਾਤ ਕਰਨ ਦੀਆਂ ਜੋ ਸੰਭਾਵਨਾਵਾਂ ਸਾਹਮਣੇ ਆ ਗਈਆਂ ਹਨ ਉਨ੍ਹਾਂ ਕਰਕੇ ਮਾਨਸ ਦੇਹੀ ਨੂੰ ਉੱਤਮ ਆਖਿਆ ਹੋਇਆ।[14]

ਦੂਸਰਾ ਪੱਖ ਨੈਤਿਕ ਅਤੇ ਸਦਾਚਾਰਕ ਕਦਰਾਂ ਕੀਮਤਾਂ ਤੇ ਆਧਾਰਿਤ ਸਿਹਤਮੰਦ ਸਮਾਜ ਦੀ ਸਿਰਜਣਾ ਹੈ। ਆਮ ਤੌਰ ਤੇ ਧਰਮ ਦੇ ਅਧਿਆਤਮਕ ਪ੍ਰਸੰਗ ਵਿਚੋਂ ਸਮਾਜਿਕ ਸਰੋਕਾਰ ਗੁੰਮ ਰਹਿੰਦੇ ਹਨ ਅਤੇ ਸਿੱਟੇ ਵਜੋਂ ਅਧਿਆਤਮਿਕਤਾ ਅਤੇ ਧਰਮ-ਵਿਗਿਆਨ ਸਮਾਨਾਂਤਰਤਾ ਵਿਚ ਨਜ਼ਰ ਆਉਣ ਲਗ ਪੈਂਦੇ ਹਨ। ਗੁਰਮਤਿ ਚਿੰਤਨ ਵਿਚ ਇਸਦੀ ਆਗਿਆ ਨਹੀਂ ਹੈ ਅਤੇ ਇਸ ਧਾਰਨਾ ਨੂੰ,'ਜੈਸਾ ਸੇਵੈ ਤੈਸੋ ਹੋਇ॥'[15] ਤੇ ਆਧਾਰਿਤ ਕੀਤਾ ਹੋਇਆ ਹੈ। ਇਸਨੂੰ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਧਰਮ ਦਾ ਕਰਮ ਖੇਤਰ ਸਮਾਜ ਹੈ। ਵਿਦਵਾਨ ਹੈਨਰਿਚ ਜ਼ਿਮਰ ਨੇ ਵੀ ਇਸਦੀ ਪੁਸ਼ਟੀ ਕਰਦਿਆਂ ਲਿਖਆ ਹੋਇਆ ਹੈ:"ਧਰਮ ਆਦਰਸ਼ ਸਮਾਜ ਵਿਚ ਹਰ ਇਕ ਦੇ ਫਰਜ਼ਾਂ ਅਤੇ ਅਧਿਕਾਰਾਂ ਦਾ ਸਿਧਾਂਤ ਹੈ, ਅਤੇ ਆਪਣੇ ਆਪ ਵਿਚ ਸਾਰੇ ਸਦਾਚਾਰਕ ਕਾਰਜਾਂ ਦਾ ਨਿਯਮ ਜਾਂ ਦਰਪਣ ਹੈ।"[16] ਧਰਮ ਨੇ ਸਿਰਫ਼ ਮਨੁੱਖ ਦੇ ਅਧਿਆਤਮਕ ਸਰੋਕਾਰਾਂ ਨੂੰ ਹੀ ਜ਼ਿੰਦਗੀ ਵਿਚ ਨਹੀਂ ਪ੍ਰਕਾਸ਼ਣਾ ਸਗੋਂ ਬੇਹਤਰੀਨ ਸਮਾਜਿਕ ਜ਼ਿੰਦਗੀ ਲਈ ਕਦਰਾਂ ਕੀਮਤਾਂ ਦੀ ਸਿਰਜਣਾਂ ਵੀ ਕਰਨੀ ਹੈ। ਗੁਰਮਤਿ ਜੁਗਤਿ ਵਿਚ ਗੁਰੂ ਸਾਹਿਬ ਨੇ ਇਸ ਵਲ ਬਹੁਤ ਖ਼ੂਬਸੂਰਤੀ ਨਾਲ ਸੰਕੇਤ ਕੀਤਾ ਹੈ: "ਇਹ ਲੋਕ ਸੁਖੀਏ ਪਰਲੋਕ ਸੁਹੇਲੇ॥"[17] ਇਸਦੀ ਪ੍ਰਾਪਤੀ ਲਈ ਜੋ ਜੁਗਤਿ ਦਸੀ ਹੋਈ ਹੈ, ਉਸਨੂੰ ਇਸ ਧਰਾਤਲ ਤੇ ਉਸਾਰਿਆ ਹੋਇਆ ਹੈ ਕਿ ਅਸਲ ਧਰਮ ਨਾਮ ਸਿਮਰਨ ਪੱਖੋਂ ਅਧਿਆਤਮਕਤਾ ਹੈ ਅਰ ਨਿਰਮਲ ਕਰਮ ਕਰਕੇ ਸਿਹਤਮੰਦ ਸਮਾਜਿਕਤਾ ਹੈ।[18] ਇਸ ਜੁਗਤਿ ਵਿਚ ਵੀ ਦੋਨਾਂ ਪਖਾਂ ਨੂੰ ਉਜਾਗਰ ਕੀਤਾ ਗਿਆ ਹੈ। ਪਰਲੋਕ ਸੁਹੇਲੇ ਲਈ 'ਹਰਿ ਕੋ ਨਾਮ ਜਪ..' ਵਲ ਸੰਕੇਤ ਹੈ ਅਤੇ ਇਹ ਲੋਕ ਲਈ 'ਨਿਰਮਲ ਕਰਮ' ਕਰਨ ਦਾ ਵਿਧਾਨ ਦਰਸਾਇਆ ਹੈ। ਇਨ੍ਹਾਂ ਦੋਹਾਂ ਖੇਤਰਾਂ ਦੀ ਪਰਪੱਕਤਾ ਵਿਚੋਂ ***'ਸੰਪੂਰਨ ਮਨੁੱਖ'*** ਦੇ ਵਜੂਦ ਦੀ ਸਿਰਜਣਾ ਸਾਹਮਣੇ ਆਉਂਦੀ ਹੈ। ਇਹ ਸੰਪੂਰਨਤਾ ਹੀ ਮਾਨਵ-ਜੀਵਨ ਦਾ ਉਦੇਸ਼ ਹੈ ਅਤੇ ਧਰਮ ਇਸਦਾ ਸਾਧਨ ਹੈ।

---

13. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਮਹਲਾ ੧, ਪੰ. 224.
"ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥"
14. ---------ਉਹੀ---------ਆਸਾ ਮਹਲਾ ੫, ਪੰ. 374.
"ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥"
15. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ, ਮਹਲਾ ੧,ਪੰ. 224
16. ਹੈਨਰਿਚ ਜ਼ਿਮਰ, *ਫਿਲਾਸਫੀਜ਼ ਆਫ਼ ਇੰਡੀਆ*, (ਸੰਪਾਦਕ, ਜੋਸੇਫ਼ ਕੈਂਪਬੇਲ),ਨਿਊਯਾਰਕ,ਬੋਲਿੰਜਿਨ ਫਾਊਂਡੇਸ਼ਨ ਇੰਕ, 1951,ਬੈਲਿੰਜਨ ਸੀਰੀਜ਼ 24,ਪੈਂਥੀਅਨ ਬੁਕਸ, ਪੰ.41,ਉਧਰਿਤ,ਹਰਬੰਸ ਸਿੰਘ(ਡਾ.), *ਦੇਗ ਤਗ ਫਤਹ*, ਪੰ.2
17. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਸੁਖਮਨੀ ਮ: 5, ਅਸਟਪਦੀ 22,ਪੰ.292
18. ---------------ਉਹੀ------------------, ਅਸਟਪਦੀ 3,ਪੰ.266
ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ,ਨਿਰਮਲ ਕਰਮੁ॥

ਧਰਮ ਵਲੋਂ ਦਰਸਾਏ ਗਏ ਅਨੁਭਵ ਅਤੇ ਵਿਸ਼ਵਾਸ਼ ਜੋ ਕਿ ਧਰਮ ਦੇ ਸੰਸਥਾਪਕਾਂ ਵਲੋਂ ਪਰਮ-ਸ਼ਕਤੀ ਨਾਲ ਸਿੱਧਿਆਂ ਜੁੜਕੇ ਗ੍ਰਹਿਣ ਕੀਤੇ ਗਏ ਪਰਵਾਨੇ ਜਾ ਚੁਕੇ ਹਨ, ਉਨ੍ਹਾਂ ਦੀ ਬੋਧਿਕ ਚੇਤਨਾਂ ਦੁਆਰਾ ਸਥਾਪਤੀ ਕਿਵੇਂ ਕਰਨੀ ਹੈ ਅਤੇ ਇਨ੍ਹਾਂ ਅਨੁਭਵਾਂ ਅਤੇ ਵਿਸ਼ਵਾਸ਼ਾਂ ਨੇ ਮਨੁੱਖੀ ਜੀਵਨ ਨਾਲ ਕਿਵੇਂ ਸਮਸ੍ਰਰ ਹੋਣਾ ਹੈ,ਇਹ ਵੀ ਧਰਮ ਚਿੰਤਨ ਦਾ ਹੀ ਹਿੱਸਾ ਹੈ।ਇਸ ਨਾਲ ਇਹ ਸਪਸ਼ਟ ਹੋ ਗਿਆ ਕਿ ਧਰਮ ਦਾ ਧਰਮ ਵਿਗਿਆਨਕ ਪੱਖ ਉਨਾਂ ਹੀ ਮਹੱਤਵਪੂਰਨ ਹੈ, ਜਿਨਾਂ ਧਰਮ ਦਾ ਅਧਿਆਤਮਕ ਪੱਖ। ਭਾਈ ਗੁਰਦਾਸ ਜੀ ਨੇ ਬਾਣੀ ਦੀਆਂ ਅਧਿਆਤਮਕ ਰਮਜ਼ਾਂ ਦਾ ਆਪਣੇ ਕਬਿੱਤ ਸਵੈਯਾਂ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੋਇਆ ਹੈ, ਜਿਸ ਨਾਲ ਸਿੱਖ ਧਰਮ ਦੀ ਧਰਮ ਵਿਗਿਆਨਕਤਾ ਦੀ ਸਥਾਪਨਾਂ ਸੌਖਿਆਂ ਕੀਤੀ ਜਾ ਸਕਦੀ ਹੈ। ਇਥੋਂ ਧਰਮ-ਸ਼ਾਸ਼ਤਰ ਦਾ ਕਾਰਜ-ਖ਼ੇਤਰ ਆਰੰਭ ਹੁੰਦਾ ਪਰਵਾਨ ਕੀਤਾ ਜਾ ਸਕਦਾ ਹੈ।

ਕਿਸੇ ਵੀ ਧਰਮ ਦੀ ਸੁਤੰਤਰ ਸਥਾਪਨਾਂ ਉਸ ਧਰਮ ਦੇ ਧਰਮ ਵਿਗਿਆਨ ਦੀ ਸਥਾਪਨਾਂ ਨਾਲ ਹੀ ਸਾਹਮਣੇ ਆਉਂਦੀ ਹੈ। ਇਸ ਲਈ ਇਹ ਨਿਰਣਾ ਪਰਵਾਨ ਕੀਤਾ ਜਾ ਸਕਦਾ ਹੈ ਕਿ ਧਰਮ ਵਿਗਿਆਨ ਰਾਹੀਂ ਕਿਸੇਂ ਧਰਮ ਦੇ ਮੂਲ ਸਰੋਕਾਰਾਂ ਦੀ ਨਿਸ਼ਾਨਦੇਹੀ ਕਰਕੇ, ਸੰਬੰਧਿਤ ਧਰਮ ਦਾ ਸੁਤੰਤਰ ਪ੍ਰਸੰਗ ਸਥਾਪਤ ਕੀਤਾ ਜਾ ਸਕਦਾ ਹੈ। ਸੋ ਕਿਸੇ ਧਰਮ ਦਾ ਧਰਮ ਸ਼ਾਸ਼ਤਰ ਉਸ ਧਰਮ ਨੂੰ ਧਰਾਤਲ ਪਰਦਾਨ ਕਰਦਾ ਹੈ। ਇਸੇ ਲਈ ਧਰਮ ਵਿਗਿਆਨ ਅਤੇ ਧਰਮ ਸ਼ਾਸ਼ਤਰ ਨੂੰ ਸਮਾਂਨਾਂਤਰ ਪਰਵਾਨ ਕੀਤੇ ਜਾਣ ਦੀ ਕੋਈ ਗੁੰਜਾਇਸ਼ ਹੀ ਨਹੀਂ ਹੈ। ਇਹ ਵੱਖਰੀ ਗਲ ਹੈ ਕਿ ਇਨ੍ਹਾਂ ਦੋਹਾਂ ਵਿਚੋਂ ਧਰਮ ਸ਼ਾਸ਼ਤਰ ਨੂੰ ਪਹਿਲ ਪ੍ਰਾਪਤ ਹੈ ਕਿਉਂਕਿ ਧਰਮ ਸ਼ਾਸ਼ਤਰ ਰਾਹੀਂ ਹੀ ਕਿਸੇ ਧਰਮ ਦੇ ਅਧਿਆਤਮਕ ਚਿੰਤਨ ਨੂੰ ਮਨੁੱਖੀ ਅਨੁਭਵ ਵਿਚ ਪ੍ਰਕਾਸ਼ਮਾਨ ਕੀਤਾ ਜਾ ਸਕਦਾ ਹੈ। ਪਰ ਪਹਿਲ ਦੂਜ ਦੇ ਝਗੜੇ ਦੀ ਗਲ ਆਂਡੇ ਅਤੇ ਮੁਰਗੀ ਵਿਚੋਂ ਪਹਿਲ ਸਥਾਪਤ ਕਰਨ ਵਰਗੀ ਚੁੰਝ ਚਰਚਾ ਵੀ ਹੋ ਸਕਦੀ ਹੈ।

ਧਰਮ-ਸ਼ਾਸ਼ਤਰ ਲਈ ਅੰਗ੍ਰੇਜ਼ੀ ਵਿਚ ਮਿਲਦਾ ਜੁਲਦਾ ਸ਼ਬਦ theology ਹੈ। ਵਿਦਵਾਨਾਂ ਵਲੋਂ ਇਸਦੇ ਲਈ ਸ਼ਬਦ ਧਰਮ-ਮੀਮਾਂਸਾ ਅਤੇ ਧਰਮ-ਵਿਗਿਆਨ ਵੀ ਵਰਤਿਆ ਜਾਂਦਾ ਹੈ। theology ਸ਼ਬਦ ਦਾ ਸੰਧੀ ਵਿਸ਼ਲੇਸ਼ਣ theos+ology ਬਣਦਾ ਹੈ। theos ਗਰੀਕ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਭਰਦੋ ਅਥਵਾ ਪਰਮਾਤਮਾ। ਦੂਸਰਾ ਸ਼ਬਦ logos ਹੈ ਜਿਸਦੇ ਸ਼ਾਬਦਿਕ ਅਰਥ 'ਸ਼ਬਦ' (word) ਹਨ, ਪ੍ਰੰਤੂ ਇਸਨੂੰ ਜਦੋਂ ਕਿਸੇ ਸ਼ਬਦ ਦੇ ਪਿਛੇਤਰ ਦੇ ਰੂਪ ਵਿਚ ਵਰਤਿਆ ਜਾਂਦਾ ਹੈ ਤਾਂ ਇਸਦੇ ਅਰਥ ਸਾਇੰਸ,ਅਧਿਐਨ ਅਥਵਾ ਸਿਸਟਮ ਬਣ ਜਾਂਦੇ ਹਨ। theology ਸ਼ਬਦ 'theos' ਅਤੇ 'logos' ਦੇ ਸਮਨਵੈ ਤੋਂ ਬਣਿਆ ਹੈ। ਇਉਂ theology ਦੇ ਸ਼ਾਬਦਿਕ ਅਰਥ science of God ਅਥਵਾ study of God ਬਣਦਾ ਹੈ। ਡਿਕਸ਼ਨਰੀ ਆਫ਼ ਫਿਲਾਸਫ਼ੀ ਐਂਡ ਰਿਲੀਜਨ ਵਿਚ ਥੀਆਲੋਜੀ ਦੀ ਪ੍ਰੀਭਾਸ਼ਾ ਇਉਂ ਦਿਤੀ ਹੈ:ਕਿ ਇਸ ਵਿਚ ਪ੍ਰਭੂ ਅਤੇ ਸ਼ਬਦ ਨੂੰ ਇਸ ਤਰ੍ਹਾਂ ਲੈ ਲਿਆ ਕਿ ਦੋਵੇਂ ਇਕ ਦੂਜੇ ਦੇ ਪੂਰਕ ਹੋ ਜਾਣ। [19]

19. Dictionary of Philosophy and Religion (Eastren and Western Thought), W.L.Reese, New Jersey: Humanities Press, 1980,p. 574

ਇਨਸਾਈਕਲੋਪੀਡੀਆ ਆਫ਼ ਰਿਲੀਜਨ ਐਂਡ ਐਥਿਕਸ ਵਿਚ theology ਦੀ ਪ੍ਰੀਭਾਸ਼ਾ ਦਿੰਦਿਆ ਲਿਖਿਆ ਹੈ: ਕਿ ਧਰਮ ਵਿਗਿਆਨ ਦੀ ਸੰਖੇਪ ਵਿਆਖਿਆ ਅਜਿਹੇ ਵਿਗਿਆਨ ਵਜੋਂ ਕੀਤੀ ਜਾ ਸਕਦੀ ਹੈ ਜੋ ਵਿਗਿਆਨਕ ਢੰਗ ਨਾਲ ਧਰਮ ਬਾਰੇ ਮਿਲਦੇ ਤਥਾਂ ਨੂੰ ਲੈਕੇ ਦਰਸ਼ਨ ਅਤੇ ਧਰਮ ਨੂੰ ਇਕਸੁਰਤਾ ਵਿਚ ਪ੍ਰਗਟ ਕਰਦਾ ਹੈ। ਇਸ ਨਾਲ ਧਾਰਮਿਕ ਧਾਰਨਾਵਾਂ ਬਾਰੇ ਮਿਲਦੇ ਸਰੋਕਾਰਾਂ ਨੂੰ ਪ੍ਰਬੰਧ ਵਿਚ ਪ੍ਰਗਟ ਹੋਣ ਦਾ ਰਾਹ ਪਧਰਾ ਹੋ ਜਾਂਦਾ ਹੈ।[20]

ਕੋਈ ਵੀ ਵਿਆਖਿਆ ਜਾਂ ਧਾਰਨਾਂ ਭਾਵੇਂ ਕਿਸੇ ਦੂਜੇ ਧਰਮ ਤੇ ਹੂਬਹੂ ਤਾਂ ਲਾਗੂ ਨਹੀਂ ਕੀਤੀ ਜਾ ਸਕਦੀ ਪਰੰਤੂ ਇਨ੍ਹਾਂ ਪ੍ਰਾਪਤ ਵਿਆਖਿਆਵਾਂ ਨਾਲ ਇਹ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਧਰਮ ਵਿਗਿਆਨ ਵਿਆਖਿਆ ਦੀ ਦ੍ਰਿਸ਼ਟੀ ਤੋਂ ਅਜਿਹਾ ਵਿਗਿਆਨ ਹੈ ਜਿਹੜਾ ਧਰਮ ਨਾਲ ਸੰਬੰਧਿਤ ਤਥਾਂ ਤੇ ਮਾਨਤਾਵਾਂ ਨੂੰ ਸਮਝ ਗੋਚਰਾ ਬਣਾਉਣ ਵਾਲੇ ਢੰਗ ਨੂੰ ਨਾਲ ਲੈਕੇ ਧਰਮ ਦਰਸ਼ਨ ਦੇ ਰੂਪ ਵਿਚ ਸਾਹਮਣੇ ਆਉਂਦਾ ਹੈ। ਇਸ ਤਰ੍ਹਾਂ ਧਰਮ ਸ਼ਾਸ਼ਤਰ ਵਿਚ ਧਾਰਮਿਕ ਵਿਸ਼ਵਾਸ਼ ਅਤੇ ਵਿਵਹਾਰ ਨੂੰ ਜਾਣੇ ਜਾਂ ਪਛਾਣੇ ਜਾਣ ਦੀਆਂ ਸਾਰੀਆਂ ਸੰਭਾਵਨਾਵਾਂ ਸ਼ਾਮਲ ਹੋਈਆਂ ਪਰਵਾਨ ਕੀਤੀਆਂ ਜਾ ਸਕਦੀਆਂ ਹਨ।

ਧਰਮ ਵਿਗਿਆਨ ਬਾਰੇ ਅਕਾਦਮਿਕ ਅੰਤਰ-ਦ੍ਰਿਸ਼ਟੀਆਂ ਦੀ ਭਰਮਾਰ ਵਿਚ ਅਸਲ ਪ੍ਰਸੰਗ ਦੇ ਗੁਆਚਣ ਦਾ ਖ਼ਤਰਾ ਵੀ ਬਣਿਆ ਰਹਿੰਦਾ ਹੈ ਕਿਉਂਕਿ ਇਕ ਧਰਮ ਦਾ ਦੂਜੇ ਧਰਮ ਨਾਲੋਂ ਵਖ਼ਰੇਵਾਂ ਅਧਿਆਤਮਕਤਾ ਦੇ ਆਧਾਰ ਤੇ ਉਨਾਂ ਸੌਖਾ ਨਹੀਂ ਹੈ ਜਿਨਾਂ ਧਰਮ ਵਿਗਿਆਨ ਦੇ ਆਧਾਰ ਤੇ ਕੀਤਾ ਜਾ ਸਕਦਾ ਹੈ। ਇਸ ਦ੍ਰਿਸ਼ਟੀ ਤੋਂ ਜੇ ਆਮ ਰਾਇ ਜਾਨਣੀ ਹੋਵੇ ਤਾਂ ਡਿਕਸ਼ਨਰਆਂ ਵਿਚੋਂ Oxford English dictionary ਅਨੁਸਾਰ ਇਹ ਨਤੀਜਾ ਸੌਖਿਆਂ ਕਢਿਆ ਜਾ ਸਕਦਾ ਹੈ ਕਿ ਅਜਿਹਾ ਅਧਿਐਨ ਜਾਂ ਵਿਗਿਆਨ ਜਿਸ ਰਾਹੀਂ ਪਰਮਾਤਮਾ ਦੇ ਸੁਭਾ ਅਤੇ ਗੁਣਾਂ ਨੂੰ ਉਸ ਦੇ ਮਨੁੱਖ ਅਤੇ ਵਿਸ਼ਵ ਨਾਲ ਰਿਸ਼ਤੇ ਦੇ ਰੂਪ ਵਿਚ ਪ੍ਰਸਤੁਤ ਕੀਤਾ ਜਾ ਸਕੇ ਧਰਮ-ਸ਼ਾਸ਼ਤਰ ਹੈ। ਇਸ ਨਾਲ ਇਹ ਤੱਥ ਸਾਹਮਣੇ ਆ ਗਿਆ ਕਿ ਧਰਮ ਵਿਗਿਆਨ ਵਿਚ ਵੀ ਪਰਮਾਤਮਾਂ ਦਾ ਸੁਭਾ ਹੀ ਮੁੱਖ ਹੈ। ਪਰਮਾਤਮਾ ਸੰਕਲਪ ਰੂਪ ਵਿਚ ਜਿਨਾਂ ਮਨੁੱਖ ਦੀ ਪਹੁੰਚ ਤੋਂ ਦੂਰ ਹੋਵੇਗਾ ਉਨਾਂ ਹੀ ਸੰਬੰਧਿਤ ਧਰਮ ਕੱਟੜ ਅਤੇ ਅੰਧ ਵਿਸ਼ਵਾਸ਼ੀ ਹੋ ਜਾਵੇਗਾ।[21]

The Encyclopedia of Religion ਜੋ ਕਿ ਇਸ ਖ਼ੇਤਰ ਦਾ ਨਵੀਨਤਮ ਵਿਸ਼ਵ-ਕੋਸ਼ ਪਰਵਾਨਿਆ ਗਿਆ ਹੈ, ਵਿਚ ਧਰਮ ਸ਼ਾਸ਼ਤਰ ਬਾਰੇ ਅੰਦਰਾਜ਼ ਵਿਚ ਧਰਮ-ਸ਼ਾਸ਼ਤਰ ਦੀ ਪ੍ਰੀਭਾਸ਼ਾ ਇਉਂ ਦਿਤੀ ਹੋਈ ਹੈ: ਕਿ ਧਰਮ ਵਿਗਿਆਨ ਦਾ ਅਰਥ ਪ੍ਰਭੂ ਬਾਰੇ ਵਾਰਤਾਲਾਪ ਜਾਂ ਭਾਸ਼ਣ ਹੈ। ਇਸ ਵਿਚ ਇਹ ਦਸਣਾ ਜ਼ਰੂਰੀ ਕਰਾਰ ਦਿਤਾ ਗਿਆ ਹੈ ਕਿ ਪ੍ਰਭੂ

---

20.*Encyclopaedia of Religion and Ethics*, ed. James Hasting, p.293
"Theology may be briefly defined as the science which deals according to scientific method, with the facts and phenomena of religion and culminates in a comprehensive synthesis or philosophy of religion, which seeks to set forth in systematic way all that can be known regarding the objective grounds of religious beliefs."
21.*Oxford English Dictionary*, p.
"The study or science which treats God, His nature and attributes and His relation with man and the universe."

ਤੋਂ ਕੀ ਭਾਵ ਹੈ ਅਤੇ ਪ੍ਰਭੂ ਦਾ ਕਾਰਜ ਕੀ ਹੈ? ਪਲੈਟੋ ਮੁਤਾਬਿਕ ਇਸਦਾ ਕਾਵਿਕ ਪ੍ਰਸੰਗ ਦੇਵਤਿਆਂ ਦਾ ਬਖਾਨ ਹੈ। ਅਰਸਤੂ ਵੱਖ ਤਰ੍ਹਾਂ ਸੋਚਦਾ ਹੈ ਅਤੇ ਧਰਮ ਸ਼ਾਸ਼ਤਰ ਦੀ ਮਿਥਿਹਾਸਕ ਸੁਰ ਨੂੰ ਸਾਹਮਣੇ ਲੈ ਆਉਂਦਾ ਹੈ। ਉਸਦੀ ਦਾਰਸ਼ਨਿਕ ਪਹੁੰਚ ਵਸਤੂ ਵਿਚੋਂ ਵਸਤੂ ਲਭਣ ਦੀ ਹੈ। ਇਸ ਨਾਲ ਉਸਨੇ ਗਣਿਤ ਅਤੇ ਭੌਤਿਕ ਵਿਗਿਆਨ ਨਾਲ ਤੀਜੀ ਧਿਰ ਧਰਮ ਵਿਗਿਆਨ ਨੂੰ ਮੰਨ ਲਿਆ ਹੈ। ਮਗਰੋਂ ਧਰਮ ਸ਼ਾਸ਼ਤਰ ਦੀਆਂ ਤਿੰਨ ਧਾਰਨਾਵਾਂ ਮੰਨਣ ਦੇ ਹਵਾਲੇ ਵੀ ਮਿਲਦੇ ਹਨ। ਇਸ ਨਾਲ ਸਮਾਜਿਕ ਅਤੇ ਸਿਆਸੀ ਪ੍ਰਸੰਗ ਵੀ ਸਾਹਮਣੇ ਆ ਗਏ।[22] ਇਸ ਨਾਲ ਧਰਮ ਸ਼ਾਸ਼ਤਰ ਭਰਪੂਰ ਰੂਪ ਵਿਚ ਸਾਹਮਣੇ ਆ ਜਾਂਦਾ ਹੈ ਅਤੇ ਇਸ ਸੰਬੰਧ ਵਿਚ ਪ੍ਰਾਪਤ ਉਪ੍ਰੋਕਤ ਪ੍ਰੀਭਾਸ਼ਾਵਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਧਰਮ ਵਿਗਿਆਨ ਵਿਚ ਪਰਮੁੱਖ ਤੌਰ ਤੇ ਪਰਮਾਤਮਾ,ਧਰਮ ਅਤੇ ਇਨ੍ਹਾਂ ਦੋਹਾਂ ਦੇ ਮਨੁੱਖੀ ਜੀਵਨ ਨਾਲ ਸੰਬੰਧਾਂ ਦਾ ਅਧਿਐਨ ਕੀਤਾ ਜਾਂਦਾ ਹੈ। ਇਸ ਵਿਚ ਕੇਂਦਰੀ ਸਥਾਨ ਨਿਰਸੰਦੇਹ ਪਰਮਾਤਮਾ ਦੇ ਸੰਕਲਪ ਨੂੰ ਪਰਾਪਤ ਹੈ। ਧਰਮ ਅਤੇ ਪਰਮਾਤਮਾ ਸੰਬੰਧੀ ਚੇਤਨਾ ਅਤੇ ਇਸ ਨੂੰ ਮਨੁੱਖੀ ਜੀਵਨ ਵਿਚ ਅਮਲਾਉਣਾ, ਇਹ ਧਰਮ ਸ਼ਾਸ਼ਤਰ ਦੇ ਦੋ ਪਰਮੁੱਖ ਤੱਤ ਹਨ। ਸੋ ਨਤੀਜਾ ਕਢਿਆ ਜਾ ਸਕਦਾ ਹੈ ਕਿ ਧਰਮ ਸ਼ਾਸ਼ਤਰ ਰਾਹੀਂ ਵਿਗਿਆਨਕ ਢੰਗ ਤਰੀਕਿਆਂ ਨਾਲ ਧਰਮ ਦੇ ਤੱਤਾਂ ਨੂੰ ਧਰਮ ਦੇ ਵਰਤਾਰੇ ਨੂੰ, ਧਰਮ ਦੀ ਵਿਸਤ੍ਰਿਤ ਫਿਲਾਸਫ਼ੀ ਨੂੰ ਸਮਝਿਆ ਤੇ ਅਨੁਭਵ ਕੀਤਾ ਜਾ ਸਕਦਾ ਹੈ।

ਧਰਮ ਦਾ ਆਧਾਰ, ਕਿਸੇ ਮਨੁੱਖ ਦੇ,ਕਿਸੇ ਕਬੀਲੇ ਜਾਂ ਸਮਾਜ ਦੇ ਈਸ਼ਵਰ ਸੰਬੰਧੀ ਸਿੱਧੇ ਅਨੁਭਵ ਅਤੇ ਵਿਸ਼ਵਾਸ਼, ਜੋ ਸੰਬੰਧਿਤ ਧਰਮ ਦੀ ਸਥਾਪਤੀ ਵੇਲੇ ਤੋਂ ਪਰੰਪਰਾਗਤ ਰੂਪ ਵਿਚ ਸਥਾਪਤ ਕੀਤੇ ਹੁੰਦੇ ਹਨ ਅਤੇ ਜਿਸ ਦੀ ਰੋਸ਼ਨੀ ਵਿਚ ਉਹ ਮਨੁੱਖੀ ਜੀਵਨ ਜਾਚ ਨੂੰ ਅਗੇ ਤੋਰਨ ਲਈ ਯਤਨਸ਼ੀਲ ਹੁੰਦੇ ਹਨ,ਬਣਦੇ ਹਨ। ਇਸਨੂੰ ਜੇ ਸਿੱਖ ਧਰਮ ਚਿੰਤਨ ਵਿਚ ਲਭਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਜਿਵੇਂ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ,ਭਗਤਾਂ ਤੇ ਭੱਟਾਂ ਆਦਿ ਦਾ ਪਰਮਾਤਮਾ ਸੰਬੰਧੀ ਸਿੱਧਾ ਅਨੁਭਵ ਜੋ ਉਨ੍ਹਾਂ ਨੂੰ ਪਰਮ-ਸ਼ਕਤੀ ਨਾਲ ਜੁੜਕੇ ਆਵਤ੍ਰਿਤ ਹੋਇਆ ਅਤੇ ਜਿਸਨੂੰ ਉਨ੍ਹਾਂ ਨੇ ਆਪਣੇ ਜੀਵਨ ਵਿਚ ਜੀਵਿਆ ਤੇ ਹੰਢਾਇਆ; ਉਹ ਬਾਣੀ ਰੂਪ ਵਿਚ ਦਰਜ ਹੈ। ਇਸਦਾ ਅਰਥ ਇਹ ਹੋਇਆ ਕਿ ਧਰਮ ਵਿਚ ਮਨੁੱਖ ਦਾ ਪਰਮਾਤਮਾ ਅਥਵਾ ਆਪਣੇ ਇਸ਼ਟ ਨਾਲ ਸਿੱਧਾ ਸੰਪਰਕ ਹੋ ਸਕਦਾ ਹੈ ਅਤੇ ਇਸ ਸਿੱਧੇ ਸੰਪਰਕ ਰਾਹੀਂ ਜੋ ਅਨੁਭਵ ਸੰਬੰਧਿਤ ਜਗਿਆਸੂ ਨੇ ਗ੍ਰਹਿਣ ਕੀਤਾ ਹੁੰਦਾ ਹੈ ਉਹ ਅਗੋਂ ਧਰਮ-ਸਿਧਾਂਤ ਅਤੇ

---

22. *The Encyclopaedia of Religion*, ed. Mircea Eliade, p.455.
The word theology always means discourse or speech about God. But which God is meant and what does this God do? Plato, in his Republic, assigns theologia to the poets(379a5); by theology he means narratives about the gods and theogonies. Aristotle contrasts the "theologians", who offer mythological explanations eof the world, with the "philosophers", or "physiologists." who look for the explanation of things within things them selves. On one occasion he divides "theoretical" philosophy into three parts: mathematics, physics, and theology, this last being identical with "first" philosophy, or metaphysics (Metaphysics 6.1025a) Toward the end of the second century BCE. Panaetius of Rhodes distinguished three kinds of theology and was followed in this by Varro, whom Augustine cites (City of God 6.5): mythological, "natural" or philosophico-cosmological and civil or political. "Civil theology" or "political theology" referred to the cult of the Caesars.

ਧਾਰਮਿਕ ਵਿਸ਼ਵਾਸ਼ਾਂ ਦੇ ਰੂਪ ਵਿਚ ਪ੍ਰਕਾਸ਼ਮਾਨ ਹੁੰਦਾ ਰਹਿੰਦਾ ਹੈ। ਦੂਸਰੇ ਸ਼ਬਦਾਂ ਵਿਚ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਧਰਮ ਵਿਚ ਪ੍ਰਧਾਨ ਸੁਰ ਪਰਮਾਤਮ-ਅਨੁਭਵ ਅਤੇ ਧਾਰਮਿਕ ਵਿਸ਼ਵਾਸ਼ਾਂ ਦੀ ਹੁੰਦੀ ਹੈ। ਇਨ੍ਹਾਂ ਦੋਹਾਂ ਸਰੋਕਾਰਾਂ ਨੂੰ ਧਰਮ ਵਿਗਿਆਨ ਦੇ ਮੂਲ ਸਰੋਕਾਰਾਂ ਵਜੋਂ ਪਰਵਾਨ ਕੀਤਾ ਗਿਆ ਹੈ।

ਧਰਮ ਸ਼ਾਸ਼ਤਰ ਮੁਢਲੇ ਰੂਪ ਵਿਚ ਇਨ੍ਹਾਂ ਅਨੁਭਵਾਂ ਅਤੇ ਵਿਸ਼ਵਾਸ਼ਾਂ ਨੂੰ ਆਧਾਰ ਬਣਾਕੇ ਇਨ੍ਹਾਂ ਦੀ ਅਮਲੀ ਸਥਾਪਤੀ ਲਈ ਸਮਕਾਲੀਨ ਅਤੇ ਆਧੁਨਿਕ ਸ਼ਬਦਾਵਲੀ ਵਿਚ ਇਨ੍ਹਾਂ ਦੀ ਅਗੇ ਹੋਰ ਵਿਆਖਿਆ ਕਰਦਾ ਹੈ। ਇਸ ਵਿਚ ਬੋਧਿਕਤਾ ਅਤੇ ਤਰਕ ਦੇ ਤੱਤ ਆਪਣੇ ਆਪ ਸ਼ਾਮਲ ਹੋ ਜਾਂਦੇ ਹਨ। ਸੋ ਸਪਸ਼ਟ ਹੋਇਆ ਕਿ ਧਰਮ ਸ਼ਾਸ਼ਤਰ ਇਕ ਤਰ੍ਹਾਂ ਨਾਲ ਆਪਣੇ ਧਰਮ ਦੇ ਵਿਸ਼ਵਾਸ਼ਾਂ ਦਾ ਬੋਧਿਕ ਵਿਸ਼ਲੇਸ਼ਣ ਵੀ ਹੁੰਦਾ ਹੈ। ਬੋਧਿਕਤਾ ਅਤੇ ਤਰਕ ਨੂੰ ਅਕਾਦਮਿਕ ਦ੍ਰਿਸ਼ਟੀ ਤੋਂ ਧਰਮ-ਸ਼ਾਸ਼ਤਰ ਵਿਚ ਉਸ ਧਰਮ ਦੀ ਸਥਾਪਤੀ ਅਤੇ ਉਸਦੇ ਪ੍ਰਕਾਸ਼ਨ ਵਾਸਤੇ ਵਰਤਿਆ ਜਾਂਦਾ ਹੈ। ਜਿਥੇ ਤਰਕ ਅਥਵਾ ਬੋਧਿਕਤਾ ਸੰਬੰਧਿਤ ਧਰਮ ਦੇ ਮੂਲ ਵਿਸ਼ਵਾਸ਼ਾਂ ਅਥਵਾ ਅਨੁਭਵਾਂ ਨਾਲ ਕਈ ਵਾਰ ਟਕਰਾਉਂਦੀ ਹੈ, ਉਥੇ ਤਰਕ ਅਥਵਾ ਬੋਧਿਕਤਾ ਨੂੰ ਕਈ ਵਾਰ ਛਡ ਵੀ ਦਿੱਤਾ ਜਾਂਦਾ ਹੈ। ਜਿਵੇਂ ਡਾਕਟਰ ਆਪਣੇ ਹੱਥ ਵਿਚ ਲਏ ਹੋਏ ਨਸ਼ਤਰ ਜਾਂ ਚਾਕੂ ਨੂੰ ਮਰੀਜ਼ ਦੇ ਭਲੇ ਲਈ ਇਕ ਖ਼ਾਸ ਸੀਮਾਂ ਵਿਚ ਰਹਿਕੇ ਹੀ ਵਰਤਦਾ ਹੈ, ਇਵੇਂ ਹੀ ਧਰਮ ਸ਼ਾਸ਼ਤਰੀ ਵੀ ਬੋਧਿਕਤਾ ਤੇ ਤਰਕ ਨੂੰ ਉਸ ਧਰਮ ਦੀਆਂ ਬੁਨਿਆਦਾਂ ਪੱਕੀਆਂ ਕਰਨ ਵਾਸਤੇ ਹੀ ਵਰਤਦਾ ਹੈ। ਇਸ ਸਥਾਪਤੀ ਲਈ ਹੋਰ ਵਿਸ਼ਿਆਂ ਸਾਇੰਸ,ਸਾਹਿਤ,ਭਾਸ਼ਾ,ਗਿਆਨ,ਮਨੋਵਿਗਿਆਨ ਆਦਿ ਨੂੰ ਵੀ ਸਮਕਾਲੀ ਪ੍ਰਸਥਿਤੀਆਂ ਦੇ ਸੰਦਰਭ ਵਿਚ ਵਰਤਣ ਤੇ ਕੋਈ ਪਾਬੰਦੀ ਨਹੀਂ ਹੈ। ਇਥੋਂ ਤਕ ਕਿ ਕਈ ਵਾਰੀ ਦੂਸਰੇ ਧਰਮਾਂ ਦੀ ਆਲੋਚਨਾ ਆਪਣੇ ਧਰਮ ਵਿਗਿਆਨ ਦੇ ਜਲੌਅ ਨੂੰ ਸਾਹਮਣੇ ਲਿਆਉਣ ਲਈ ਕੀਤੇ ਜਾਣਾ ਜਾਇਜ਼ ਮੰਨਿਆ ਗਿਆ ਹੈ। ਡਾ.ਵਜ਼ੀਰ ਸਿੰਘ ਦੀ ਇਹ ਟਿਪਣੀ ਇਸ ਤੱਥ ਨੂੰ ਵਧੇਰੇ ਸਪਸ਼ਟ ਕਰਦੀ ਹੈ,'ਕਿ ਧਰਮ ਸਾਸ਼ਤਰ(Theology) ਧਾਰਮਿਕ ਵੀਚਾਰਾਂ ਅਤੇ ਸਿਧਾਂਤਾਂ ਦੀ ਦਾਰਸ਼ਨਿਕ ਨਿਆਂਸ਼ੀਲਤਾ ਪੇਸ਼ ਕਰਦਾ ਹੈ। ਸੰਸਾਰ ਦੇ ਪ੍ਰਮੁੱਖ ਧਰਮਾਂ ਦੇ ਪੈਰੋਕਾਰਾਂ ਨੇ ਆਪਣੇ ਆਪਣੇ ਧਰਮ ਦੀਆਂ ਰਹੁ-ਰੀਤਾਂ,ਰਹਿਤ-ਪ੍ਰਣਾਲੀਆਂ,ਪ੍ਰਤੀਕਾਂ ਅਤੇ ਪਰੰਪਰਾਵਾਂ ਦੀ ਵਿਆਖਿਆ ਦੇਣ ਦੇ ਯਤਨ ਕੀਤੇ ਹਨ। ਧਰਮ-ਸ਼ਾਸ਼ਤਰ ਹਰ ਧਰਮ ਦੇ ਅਨੁਯਾਈ ਆਪਣੇ ਧਰਮ ਦੀ ਜੀਵਨ-ਜਾਚ ਨੂੰ ਉਤੱਮ ਸਿੱਧ ਕਰਨ ਹਿੱਤ ਦਲੀਲਾਂ ਦਿੰਦੇ ਅਤੇ ਸਿਧਾਂਤ ਕਾਇਮ ਕਰਦੇ ਹਨ। ਧਰਮ-ਮੀਮਾਂਸਾ ਦਾ ਕਰਤੱਵ ਆਪਣੇ ਧਰਮ ਦਾ ਪੱਖ ਪੂਰਨਾ ਹੀ ਨਹੀਂ, ਅਕਸਰ ਇਹ ਦੂਸਰੇ ਧਰਮ ਦੀ ਆਲੋਚਨਾ ਵੀ ਕਰਦਾ ਹੈ, ਅਤੇ ਇਥੋਂ ਤਕ ਕਿ ਕਈ ਵਾਰੀ ਉਨ੍ਹਾਂ ਦੀਆਂ ਪਰੰਪਰਾਵਾਂ ਤੇ ਪ੍ਰਤੀਕਾਂ ਦੀ ਖਿੱਲੀ ਵੀ ਉਡਾਉਂਦਾ ਹੈ। ਧਰਮ ਦੇ ਸਿਧਾਂਤਕਾਰ ਅਥਵਾ ਧਰਮ ਵਿਗਿਆਨੀ ਦਲੀਲ ਦੀ ਸਹਾਇਤਾ ਨਾਲ ਆਪਣੇ ਧਰਮ ਦੀਆਂ ਊਣਤਾਈਆਂ ਨੂੰ ਛੁਪਾਉਣ ਅਤੇ ਇਨ੍ਹਾਂ ਨੂੰ ਨਵੇਂ ਅਰਥ ਦੇਣ ਦਾ ਯਤਨ ਵੀ ਕਰਦੇ ਹਨ। ਇਉਂ ਪੁਰਾਣੇ ਧਰਮਾਂ ਦੇ ਸਿਧਾਂਤਕ ਪੱਖ ਵਿਚ ਵਿਕਾਸ ਅਤੇ ਸਮੇਂ ਸਮੇਂ ਉਨ੍ਹਾਂ ਵਿਚ ਨਵੀਆਂ ਸੇਧਾਂ ਆਉਂਦੀਆਂ ਰਹਿੰਦੀਆਂ ਹਨ।'[23]

---

23. ਵਜੀਰ ਸਿੰਘ (ਡਾ.), *ਧਰਮ ਦਾ ਦਾਰਸ਼ਨਿਕ ਪੱਖ*, ਪਟਿਆਲਾ,ਪੰਜਾਬੀ ਯੂਨੀਵਰਸਿਟੀ,,1986, ਪੰ. 21

ਇਉਂ ਧਰਮ-ਸ਼ਾਸ਼ਤਰ ਦਾ ਕੰਮ ਆਪਣੇ ਧਰਮ ਨੂੰ ਪ੍ਰੋਜੈਕਟ ਅਤੇ ਪ੍ਰੋਟੈਕਟ ਕਰਨਾ ਅਤੇ ਬਾਹਰਲੇ ਹਮਲਿਆਂ ਤੋਂ ਉਸਨੂੰ ਬਚਾਉਣਾ ਹੈ। ਇਥੋਂ ਤਕ ਕਿ ਦੂਸਰਿਆਂ ਧਰਮਾਂ ਨਾਲੋਂ ਆਪਣੇ ਧਰਮ ਨੂੰ ਨਿਖੇੜਕੇ ਇਸਦੀ ਵੱਖਰੀ ਹੋਂਦ ਨੂੰ ਸਥਾਪਤ ਕਰਨਾ ਤੇ ਨਿਖ਼ਾਰਨਾ ਹੈ।

ਸਿੱਖ ਧਰਮ ਸ਼ਾਸ਼ਤਰ ਦੇ ਅੰਤਰਗਤ ਇਸ ਧਾਰਨਾਂ ਦੀ ਵਧੇਰੇ ਸਾਰਥਕਤਾ ਨਹੀਂ ਜਾਪਦੀ। ਕਾਰਣ ਇਹ ਹੈ ਕਿ ਸਿਖ ਧਰਮ ਵਿਗਿਆਨ ਵਿਚ ਪਰਮਾਤਮਾ ਦਾ ਸੰਕਲਪ ਅਜਿਹਾ ਨਹੀਂ ਹੈ ਜਿਸਨੂੰ ਪਰਵਾਨ ਕਰਨ ਵਾਸਤੇ ਬੋਧਿਕਤਾ ਅਤੇ ਵਰਤਮਾਨ ਪ੍ਰਸੰਗਕਤਾ ਨੂੰ ਪਾਸੇ ਰਖਣਾ ਪਵੇ। ਇਥੋਂ ਤਕ ਕਿ ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਮਤਿ ਮਾਰਤੰਡ ਦੀ ਭੂਮਿਕਾ ਵਿਚ 'ਅਸੂਲ ਵਿਰੁੱਧ' ਅਤੇ 'ਉਕਤੀ ਵਿਰੁੱਧ' ਦਾ ਜੋ ਪ੍ਰਸੰਗ ਸਿਰਜਿਆ ਹੈ, ਉਸਦੀ ਰੋਸ਼ਨੀ ਵਿਚ ਡਾ. ਵਜ਼ੀਰ ਸਿੰਘ ਦੀ ਰਾਇ ਦਾ ਸਿਖ ਪ੍ਰਸੰਗ ਵਿਚ ਕੋਈ ਮਹੱਤਵ ਨਹੀਂ ਰਹਿੰਦਾ। ਡਾ. ਵਜ਼ੀਰ ਸਿੰਘ ਦੀ ਰਾਇ ਨਿਰਸੰਦੇਹ ਪੱਛਮੀ ਅਤੇ ਪੂਰਬੀ ਧਰਮਾਂ ਤੇ ਕਿਸੇ ਹੱਦ ਤਕ ਪੂਰੀ ਉਤਰਦੀ ਪ੍ਰਤੀਤ ਹੁੰਦੀ ਹੈ। ਇਸ ਨਾਲ ਇਹ ਤੱਥ ਸਾਹਮਣੇ ਆ ਜਾਂਦਾ ਹੈ ਕਿ ਸਿਖ ਧਰਮ ਵਿਗਿਆਨ ਨੇ ਜਿਹੜੇ ਸਰੋਕਾਰ ਨੂੰ ਕੇਂਦਰੀ ਮਹੱਤਵ ਦਿਤਾ ਹੋਇਆ ਹੈ, ਉਹ ਕਿਸੇ ਤਰ੍ਹਾਂ ਵੀ ਖ਼ਾਸ ਸਮੇਂ ਵਾਸਤੇ ਜਾਂ ਖ਼ਾਸ ਮੰਤਵ ਵਾਸਤੇ ਨਹੀਂ ਗਰਦਾਨੇ ਜਾ ਸਕਦੇ। ਉਦਾਹਰਣ ਵਜੋਂ ਧਰਮ ਦੀ ਪੱਧਰ ਤੇ ਸਰਬੱਤ ਦੇ ਭਲੇ ਦਾ ਸਿਧਾਂਤ ਸੂਖ਼ਮ ਵੰਗਾਰ ਵਾਂਗ ਸਿਖ ਧਰਮ ਵਿਗਿਆਨੀਆਂ ਦੇ ਸਾਹਮਣੇ ਹੈ। ਇਸ ਤੋਂ ਇਲਾਵਾ ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦੀ ਤ੍ਰੈ-ਪਰਤੀ ਧਰਮ ਸ਼ਾਸ਼ਤਰੀ ਜੁਗਤਿ ਵੀ ਡਾ.ਵਜ਼ੀਰ ਸਿੰਘ ਦੀ ਦਲੀਲ ਦੇ ਵਿਰੁੱਧ ਚਲੀ ਜਾਂਦੀ ਹੈ। ਇਸ ਦਾ ਵਧੇਰੇ ਵਿਸਥਾਰ ਥਾਂ ਸਿਰ ਦਿਤਾ ਜਾਵੇਗਾ ਕਿਉਂਕਿ ਇਥੇ ਇਸਦੀ ਵਧੇਰੇ ਗੁੰਜਾਇਸ਼ ਨਹੀਂ ਹੈ।

ਸਮੇਂ ਦੇ ਬੀਤਣ ਨਾਲ ਧਰਮ-ਸ਼ਾਸ਼ਤਰ ਦੀਆਂ ਨਵੀਆਂ ਪਰਤਾਂ ਵੀ ਸਾਹਮਣੇ ਆਉਂਦੀਆਂ ਰਹਿੰਦੀਆਂ ਹਨ। ਧਰਮ ਸੰਬੰਧੀ ਨਵੀਆਂ ਸਮੱਸਿਆਵਾਂ ਵੀ ਉਠਦੀਆਂ ਹਨ, ਉਨ੍ਹਾਂ ਦੇ ਸਮਾਧਾਨ ਲਈ ਧਰਮ-ਸ਼ਾਸ਼ਤਰ ਸਮੇਂ ਸਮੇਂ ਸਮਕਾਲੀਨ ਪਰਸਥਿਤੀਆਂ ਵਿਚੋਂ ਨਵੀਆਂ ਸਥਾਪਨਾਵਾਂ ਵੀ ਕਰਦਾ ਰਹਿੰਦਾ ਹੈ। ਇਹੋ ਧਰਮ-ਸ਼ਾਸ਼ਤਰ ਦਾ ਮੁੱਖ ਉਦੇਸ਼ ਹੈ ਕਿ ਉਹ ਉਸ ਧਰਮ ਸੰਬੰਧੀ ਉਠ ਰਹੀਆਂ ਸਮੱਸਿਆਵਾਂ ਸੰਬੰਧੀ ਸਮੇਂ ਸਮੇਂ ਸਤਰਕ ਹੋਵੇ ਅਤੇ ਧਰਮ ਸੰਬੰਧੀ ਉੱਠ ਰਹੇ ਕਿੰਤੂਆਂ ਪ੍ਰੰਤੂਆਂ ਦਾ ਉੱਤਰ ਦੇਵੇ ਅਤੇ ਆਪਣੇ ਧਰਮ ਦੇ ਵਿਸ਼ਵਾਸ਼ਾਂ ਨੂੰ ਸਮਕਾਲੀਨ ਪ੍ਰਸਥਿਤੀਆਂ ਦੇ ਹਾਣ ਦਾ ਬਣਾਈ ਰਖਣ ਲਈ ਸਦ-ਯਤਨਸ਼ੀਲ ਰਹੇ। ਇਸੇ ਲਈ ਕਿਸੇ ਧਰਮ ਦਾ ਧਰਮ-ਸ਼ਾਸ਼ਤਰੀ ਪੂਰੀ ਤਰ੍ਹਾਂ ਜਾਗਰੂਕ,ਉਸ ਧਰਮ ਦੇ ਵਿਸ਼ਵਾਸ਼ਾਂ ਨੂੰ ਜਿਊਣ ਵਾਲਾ ਵੀ ਹੁੰਦਾ ਹੈ ਅਤੇ ਇਸ ਵਚਨਬੱਧਤਾ ਵਿਚੋਂ ਹੀ ਉਹ ਉਸ ਧਰਮ ਦੇ ਧਰਮ-ਸ਼ਾਸ਼ਤਰ ਦੀ ਸਿਰਜਣਾ ਵੀ ਕਰਦਾ ਰਹਿੰਦਾ ਹੈ। ਇਸਾਈ ਧਰਮ ਚਿੰਤਨ ਵਿਚ ਸੇਂਟ ਪਾਲ ਅਤੇ ਸਿੱਖ ਧਰਮ ਚਿੰਤਨ ਵਿਚ ਭਾਈ ਗੁਰਦਾਸ ਇਸਦੀਆਂ ਪਰਮੁੱਖ ਮਿਸਾਲਾਂ ਪਰਵਾਨ ਕੀਤੀਆਂ ਜਾ ਸਕਦੀਆਂ ਹਨ।

ਕਿਸੇ ਧਰਮ ਦੀਆਂ ਇਕ ਤੋਂ ਵੱਧ ਵਿਆਖਿਆ ਪ੍ਰਣਾਲੀਆਂ ਵੀ ਹੋ ਸਕਦੀਆਂ ਹਨ। ਮਿਸਾਲ ਦੇ ਤੌਰ ਸਿੱਖ ਧਰਮ ਵਿਚ ਵਿਆਖਿਆ ਲਈ ਬਹੁਤ ਸਾਰੀਆਂ ਟਕਸਾਲਾਂ ਹੋਂਦ ਵਿਚ ਆਈਆਂ ਸਨ। ਡਾ. ਤਾਰਨ ਸਿੰਘ ਨੇ ਇਨ੍ਹਾਂ

ਟਕਸਾਲਾਂ ਨੂੰ ਵਿਆਖਿਆ ਪ੍ਰਣਾਲੀਆਂ ਆਖਿਆ ਹੋਇਆ ਹੈ ਅਤੇ ਇਸ ਬਾਰੇ ਪੂਰੀ ਪੁਸਤਕ ਲਿਖੀ ਹੋਈ ਹੈ।[24] ਇਨ੍ਹਾਂ ਵਿਚੋਂ ਕੁਝ ਇਸ ਤਰ੍ਹਾਂ ਹਨ: ਜਿਵੇਂ ਉਦਾਸੀ ਪ੍ਰਣਾਲੀ,ਨਿਰਮਲੇ ਪ੍ਰਣਾਲੀ,ਭਾਈ ਪ੍ਰਣਾਲੀ,ਸਿੰਘ ਸਭਾਈ ਪ੍ਰਣਾਲੀ ਆਦਿ। ਪਰੰਤੂ ਇਨ੍ਹਾਂ ਸਭ ਧਰਮ-ਸ਼ਾਸ਼ਤਰੀ ਪ੍ਰਣਾਲੀਆਂ ਦਾ ਆਧਾਰ ਇਕ ਹੀ ਸੀ। ਜੇ ਇਨ੍ਹਾਂ ਪ੍ਰਣਾਲੀਆਂ ਜਾਂ ਬਾਕੀ ਪ੍ਰਾਪਤ ਟਕਸਾਲਾਂ ਨੂੰ ਸਿੱਖ ਚਿੰਤਨ ਦਾ ਧਰਮ ਸ਼ਾਸ਼ਤਰੀ ਪ੍ਰਗਟਾਵਾ ਪਰਵਾਨ ਕਰ ਲਿਆ ਜਾਵੇ ਤਾਂ ਕਿਹਾ ਜਾ ਸਕਦਾ ਹੈ ਕਿ ਧਰਮ ਸ਼ਾਸ਼ਤਰ, ਧਰਮ ਦਾ ਬਦਲ ਨਹੀਂ ਹੁੰਦਾ। ਸਗੋਂ ਉਸਦਾ ਇਕ ਪੱਖ ਹੁੰਦਾ ਹੈ। ਏਸੇ ਲਈ ਕਿਹਾ ਜਾ ਸਕਦਾ ਹੈ ਕਿ ਧਰਮ ਦਾ ਘੇਰਾ ਤਾਂ ਵਿਸ਼ਾਲ ਹੁੰਦਾ ਹੈ ਪ੍ਰੰਤੂ ਉਸ ਧਰਮ ਦੇ ਧਰਮ-ਸ਼ਾਸ਼ਤਰ ਦਾ ਘੇਰਾ ਕਈ ਵਾਰ ਸੀਮਤ ਵੀ ਹੁੰਦਾ ਹੈ। ਸੋ ਧਰਮ ਸ਼ਾਸ਼ਤਰ ਉਤੇ ਸੰਬੰਧਿਤ ਧਰਮ ਦਾ ਹਮੇਸ਼ਾਂ ਕੁੰਡਾ ਹੁੰਦਾ ਹੈ। ਇਸ ਦ੍ਰਿਸ਼ਟੀ ਤੋਂ ਧਰਮ-ਸ਼ਾਸ਼ਤਰ ਨਾਲ ਸੰਬੰਧਿਤ ਕੁਝ ਮੁੱਖ ਨੁਕਤਿਆਂ ਰਾਹੀਂ ਵਧੇਰੇ ਸਪਸ਼ਟ ਕਰਨ ਦਾ ਯਤਨ ਜਾ ਰਿਹਾ ਹੈ।

ਪੱਛਮ ਵਿਚ ਹੋਏ ਅਕਾਦਮਿਕ ਵਿਕਾਸ ਨੇ ਧਰਮ ਸ਼ਾਸ਼ਤਰ ਨਾਲ ਸੰਬੰਧਿਤ ਕੁਝ ਅਜਿਹੀਆਂ ਸਮੱਸਿਆਵਾਂ ਵੀ ਸਾਹਮਣੇ ਲੈ ਆਂਦੀਆਂ ਹਨ, ਜਿਨ੍ਹਾਂ ਬਾਰੇ ਪੂਰਬੀ ਧਰਮ ਚਿੰਤਨ ਅਜੇ ਬਿਲਕੁਲ ਅਵੇਸਲਾ ਹੈ। ਮਿਸਾਲ ਦੇ ਤੌਰ ਤੇ ਪੱਛਮੀ ਦੁਨੀਆਂ ਵਿਚ ਅਠਾਰਵੀਂ ਸਦੀ ਤੋਂ ਹੀ ਵਿਗਿਆਨ ਅਤੇ ਤਕਨਾਲੋਜੀ ਦੇ ਇਨਕਲਾਬ ਦੀਆਂ ਗਲਾਂ ਤੁਰੀਆਂ ਹੋਈਆਂ ਹਨ। ਇਸ ਨਾਲ ਉਤਪਾਦਨ ਜਿਵੇਂ ਜਿਵੇਂ ਵਿਗਿਆਨਕ ਲੀਹਾਂ ਤੇ ਹੁੰਦਾ ਜਾ ਰਿਹਾ ਹੈ ਤਿਵੇਂ ਤਿਵੇਂ ਮਨੁੱਖੀ ਸੁਭਾ ਵੀ ਵਿਗਿਆਨਕ ਹੁੰਦਾ ਜਾ ਰਿਹਾ ਹੈ। ਇਸਦਾ ਸਭ ਤੋਂ ਵਧੇਰੇ ਪ੍ਰਭਾਵ ਧਰਮ ਤੇ ਪਿਆ ਹੈ ਕਿਉਂਕਿ ਧਰਮ ਦੇ ਮੂਲ ਸਰੋਕਾਰ, ਖ਼ਾਸ ਕਰਕੇ ਸੈਮਟਿਕ ਧਰਮਾਂ ਵਿਚ ਨਿਰੋਲ ਸ਼ਰਧਾ ਨਾਲ ਜੁੜੇ ਹੋਏ ਹਨ। ਧਰਮ ਬਾਰੇ ਪ੍ਰਚਲਿਤ ਧਾਰਨਾਵਾਂ ਨੂੰ ਜਦੋਂ ਦਲੀਲ ਦੀ ਕਸਵੱਟੀ ਤੇ ਪਰਖਿਆ ਗਿਆ ਤਾਂ ਨਤੀਜੇ ਧਰਮ ਦੇ ਖਿਲਾਫ਼ ਨਿਕਲਣੇ ਸ਼ੁਰੂ ਹੋ ਗਏ ਸਨ। ਕੌਮੀ ਜੀਵਨ ਵਿਚ ਧਰਮ ਦੀ ਭੂਮਿਕਾ ਨੂੰ ਮਿਥੀ ਹੋਈ ਸੇਧ ਵਿਚ ਨਾ ਪਾਕੇ ਵੀ ਧਰਮ ਬਾਰੇ ਧਾਰਨਾਵਾਂ ਪ੍ਰਭਾਵਿਤ ਹੋਈਆਂ ਹਨ। ਏਸੇ ਵਿਚੋਂ ਚਰਚ ਦੀ ਅਲੋਚਨਾ ਨੇ ਜਨਮ ਲਿਆ ਅਤੇ ਮਨੁੱਖ ਨੇ ਧਰਮ ਬਾਰੇ ਇਹ ਧਾਰਨਾ ਬਣਾ ਲਈ ਕਿ ਧਾਰਮਿਕ ਮਾਮਲਿਆਂ ਦਾ ਨਿਰਣਾ ਲੈਣ ਦੀ ਸੁਤੰਤ੍ਰਤਾ ਮਨੁੱਖ ਨੂੰ ਹੋਣੀ ਚਾਹੀਦੀ ਹੈ।[25] ਇਸ ਨਾਲ ਧਰਮ ਵਿਗਿਆਨ ਦੀ ਪੱਧਰ ਤੇ ਧਰਮ ਚਿੰਤਨ ਅਤੇ ਧਾਰਮਿਕ ਜੀਵਨ ਵਿਚ ਫਾਸਲਾ ਨਜ਼ਰ ਆਉਣ ਲਗ ਪਿਆ। ਸਿੱਖ ਧਰਮ ਦੇ ਸੰਚਾਲਕਾਂ ਨੇ ਸਿੱਖ ਧਰਮ ਚਿੰਤਨ ਨੂੰ ਸਿਧਾਂਤ ਅਤੇ ਅਮਲ ਦੀ ਇਕਸੁਰਤਾ ਵਿਚ ਗ੍ਰਹਿਣ ਕੀਤਾ ਅਤੇ ਗ੍ਰਹਿਸਥੀ ਹੁੰਦਿਆਂ ਧਰਮੀ ਹੋ ਸਕਣ ਦੇ ਸੁਤੰਤਰ ਧਰਮ ਸ਼ਾਸ਼ਤਰੀ ਸਰੋਕਾਰਾਂ ਨੂੰ ਸਾਹਮਣੇ ਲਿਆਂਦਾ:

---

24. ਤਾਰਨ ਸਿੰਘ (ਡਾ.), *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪਟਿਆਲਾ,ਪੰਜਾਬੀ ਯੂਨੀਵਰਸਿਟੀ,1988

25.Chethimattan, John.B., 'Science & Theology' (Research Paper), *A Journa of Dharma*, Banglore: D.C.C. For the Study of Religion, March 1981, P.42

"In 18 th century due to the scientific and technology revolution in Europe and rapid changes in the relation of Production, means of production forced the thinkers to change their views regarding religion and they propogate them to think about religion in national and scientific manner's. During that period believer criticised the authority of church and pointed out that man in totally free to decide about the religions affairs."

*ਗਿਆਨਨ ਮੈ ਗਿਆਨੁ ਅਰੁ ਧਿਆਨਨ ਮੈ ਧਿਆਨ ਗੁਰ,*
*ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨੁ ਹੈ।*[26]

ਅਥਵਾ:
*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*[27]

ਸਿੱਖ ਧਰਮ ਨੂੰ ਕਿਸੇ ਹੋਰ ਧਰਮ ਚਿੰਤਨ ਦੀ ਨਿਰੰਤਰਤਾ ਵਿਚ ਵੇਖੇ ਜਾਣ ਦੀ ਇਸ ਕਰਕੇ ਲੋੜ ਨਹੀਂ ਹੈ ਕਿਉਂਕਿ ਗੁਰੂ ਨਾਨਕ ਦੇਵ ਜੀ ਨੇ ਪ੍ਰਭਾਵਾਂ ਨੂੰ ਇਕ ਸੀਮਾਂ ਤਕ ਹੀ ਪਰਵਾਨ ਕੀਤਾ ਹੈ ਅਤੇ ਇਸ ਤੋਂ ਅਗੇ ਗੁਰੂ ਨਾਨਕ ਦੇਵ ਜੀ ਧਰਮ ਚਿੰਤਕ ਵਜੋਂ ਬਿਲਕੁਲ ਸੁਤੰਤਰ ਹਨ। ਇਸ ਭਾਵਨਾਂ ਨੂੰ ਸ.ਖੁਸ਼ਵੰਤ ਸਿੰਘ ਇਤਿਹਾਸਕਾਰ ਨੇ ਇਸ ਤਰ੍ਹਾਂ ਪ੍ਰਸਤੁਤ ਕੀਤਾ ਹੋਇਆ ਹੈ ਕਿ ਸਿੱਖ ਧਰਮ ਵੇਖਣ ਨੂੰ ਭਾਵੇਂ ਹਿੰਦੂ ਧਰਮ ਚਿੰਤਨ ਅਤੇ ਇਸਲਾਮੀ ਧਰਮ ਚਿੰਤਨ ਨਾਲ ਰਲਦਾ ਮਿਲਦਾ ਲਗਦਾ ਹੈ ਪਰ ਸਿੱਖ ਧਰਮ ਚਿੰਤਨ ਵਿਚੋਂ ਅਜਿਹੇ ਨਕਸ਼ ਸਹਿਜੇ ਹੀ ਪਛਾਣੇ ਜਾ ਸਕਦੇ ਹਨ, ਜਿਹੜੇ ਇਨ੍ਹਾਂ ਦੋਹਾਂ ਧਰਮਾਂ ਨਾਲ ਨਹੀਂ ਰਲਦੇ।[28] ਏਸੇ ਕਰਕੇ ਅਗੇ ਜਾਕੇ ਸਾਮੀ ਤੇ ਪੂਰਬੀ ਧਰਮਾਂ ਦੀ ਗਲ ਵੀ ਕੀਤੀ ਹੋਈ ਹੈ। ਸਿੱਖ ਧਰਮ ਦੀ ਸੁਤੰਤਰ ਛਾਪ ਨੂੰ ਡਾ. ਮੈਕਲੋਡ ਵਰਗਿਆਂ ਨੇ ਵੀ ਮੰਨ ਲਿਆ ਕਿਉਂਕਿ ਉਹ ਮਹਿਸੂਸ ਕਰਦਾ ਹੈ ਕਿ ਸਿੱਖ ਧਰਮ ਚਿੰਤਨ ਦੀਆਂ ਤਿੰਨ ਘਟਨਾਵਾਂ ਅਜਿਹੀਆਂ ਹਨ ਜਿਨ੍ਹਾਂ ਦੀ ਰੀਸ ਹੋਰ ਕੋਈ ਧਰਮ ਚਿੰਤਨ ਨਹੀਂ ਕਰ ਸਕਿਆ ਅਤੇ ਨਾ ਹੀ ਇਹ ਤਿੰਨੇ ਘਟਨਾਵਾਂ ਕਿਸੇ ਪਹਿਲਾਂ ਵਾਪਰੀ ਘਟਨਾ ਦੀ ਨਿਰੰਤਰਤਾ ਵਿਚ ਵਾਪਰੀਆਂ ਹੋਈਆਂ ਹਨ। ਇਨ੍ਹਾਂ ਤਿੰਨਾਂ ਘਟਨਾਵਾਂ ਵਿਚ ਡਾ. ਮੈਕਲੋਡ ਨੇ ਗੁਰੂ ਨਾਨਕ ਦੇਵ ਜੀ ਵਲੋਂ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਦਿਤੇ ਜਾਣਾ, ਗੁਰੂ ਅਰਜਨ ਦੇਵ ਜੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾਂ ਅਤੇ ਪ੍ਰਕਾਸ਼ ਕੀਤੇ ਜਾਣਾ ਅਤੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਖਾਲਸਾ ਪੰਥ ਦੀ ਸਾਜਣਾ ਕੀਤੇ ਜਾਣਾ।[29] ਇਨ੍ਹਾਂ ਤਿੰਨਾਂ ਘਟਨਾਵਾਂ ਵਿਚੋਂ ਕਿਸ ਕਿਸਮ ਦੇ ਧਰਮ ਸ਼ਾਸ਼ਤਰੀ ਤੱਥ ਸਾਹਮਣੇ ਆਏ ਹਨ, ਇਨ੍ਹਾਂ ਦਾ ਵਰਨਣ ਅਗੇ ਥਾਂ ਸਿਰ ਕੀਤਾ ਜਾਵੇਗਾ। ਇਥੇ ਤਾਂ ਇੰਨਾਂ ਹੀ ਦਸਿਆ ਜਾ ਰਿਹਾ ਹੈ ਕਿ ਧਰਮ ਚਿੰਤਨ ਦੇ ਇਤਿਹਾਸ ਵਿਚ, ਸਿੱਖ ਧਰਮ ਦੇ ਆਰੰਭ ਤੋਂ ਪਹਿਲਾਂ, ਕਿਹੋ ਜਿਹੀਆਂ ਧਰਮ ਸ਼ਾਸ਼ਤਰ ਦੀਆਂ ਵਿਆਖਿਆਵਾਂ ਪ੍ਰਾਪਤ ਸਨ।

---

26. ਭਾਈ ਗੁਰਦਾਸ, ਕਬਿੱਤ ਸਵੈਯੇ, 376/4
27. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਸੁਖਮਨੀ ਮ: 5,ਪੰ.266
28. Khushwant Singh, *A history of the Sikh's* , Vol. I, New Jersy,Princeton Uni. Press,1963, P.17
29. Mcleod W.H., *Guru Nanak and the Sikh Religion,* Oxford, Clarendon Press, 1969, P.11

ਜਿਵੇਂ ਕਿ ਪਿਛੇ ਵੀ ਦਸਿਆ ਜਾ ਚੁਕਾ ਹੈ ਕਿ ਧਰਮ ਸ਼ਾਸ਼ਤਰ ਇਕ ਪਾਸੇ ਅਧਿਐਨ ਅਤੇ ਦੂਜੇ ਪਾਸੇ ਧਾਰਮਿਕ ਸ਼ਬਦਾਵਲੀ ਦੀ ਖ਼ੂਬਸੂਰਤੀ ਦਾ ਅਮਲ ਵਿਚ ਆ ਸਕਣ ਵਾਲਾ ਬਖ਼ਾਨ ਹੈ। ਏਸੇ ਲਈ ਧਰਮ ਸ਼ਾਸ਼ਤਰ ਨੂੰ ਅਕਾਲ ਪੁਰਖ਼ ਸੰਬੰਧੀ ਭਾਸ਼ਣ ਵੀ ਆਖਿਆ ਗਿਆ ਹੈ।[30]

ਇਸਦਾ ਅਰਥ ਇਹ ਹੋਇਆ ਕਿ ਧਰਮ-ਸ਼ਾਸ਼ਤਰ ਪਰਮਾਤਮਾ ਬਾਰੇ ਵਰਤੋਂ ਵਿਚ ਆਉਂਦੀ ਖ਼ਾਸ ਪ੍ਰਕਾਰ ਦੀ ਸ਼ਬਦਾਵਲੀ ਦਾ ਅਧਿਐਨ ਹੈ। ਜਿਸ ਵਿਦਵਾਨ ਦਾ ਹਵਾਲਾ ਇਥੇ ਦਿਤਾ ਜਾ ਰਿਹਾ ਹੈ, ਇਹੀ ਵਿਦਵਾਨ ਅਗੇ ਜਾ ਕੇ ਲਿਖਦਾ ਹੈ ਕਿ ਧਰਮ ਵਿਗਿਆਨ ਵਿਚ ਖੋਜਿਆ ਜਾਣ ਵਾਲਾ ਕੇਂਦਰੀ ਸ਼ਬਦ ਆਮ ਵਰਤੋਂ ਵਿਚੋਂ ਲਿਆ ਗਿਆ ਸ਼ਬਦ ਪਰਮਾਤਮਾ(God) ਹੈ। ਧਰਮ-ਸ਼ਾਸ਼ਤਰ ਕਿਸੇ ਗੁੱਝੇ(esoteric) ਜਾਂ ਨਿੱਜੀ ਵਿਸ਼ੇਵਸਤੂ ਨਾਲ ਸੰਬੰਧਿਤ ਨਹੀਂ ਹੁੰਦਾ,ਜਿਸਦਾ ਆਮ ਲੋਕਾਂ ਦੇ ਅਨੁਭਵ ਅਤੇ ਸਰੋਕਾਰਾਂ ਨਾਲ ਸੰਬੰਧ ਨਾ ਹੋਵੇ ਜਾਂ ਨਾਂ-ਮਾਤਰ ਸੰਬੰਧ ਹੋਵੇ। ਵਿਦਵਾਨ ਲੇਖ਼ਕ ਸਿੱਟਾ ਇਹ ਕਢਦਾ ਹੈ ਕਿ ਧਰਮ-ਸ਼ਾਸ਼ਤਰ ਪਰਮਾਤਮਾ ਸ਼ਬਦ ਦੇ ਅਰਥਾਂ ਨੂੰ ਖੋਲ੍ਹਣ,ਨਿਰੀਖਣ ਕਰਨ ਅਤੇ ਉਸਦੀ ਵਿਆਖਿਆ ਵਲ ਸਮਰਪਿਤ ਅਧਿਐਨ ਹੈ। ਇਸ ਅਧਿਐਨ ਦਾ ਖ਼ੇਤਰ ਕੇਵਲ ਭਾਸ਼ਾ-ਸ਼ਾਸ਼ਤਰ ਜਾਂ ਇਤਿਹਾਸ ਦੇ ਨਿਰੀਖਣ ਤਕ ਸੀਮਤ ਨਹੀਂ ਕੀਤਾ ਜਾ ਸਕਦਾ ਭਾਵੇਂ ਇਹੀ ਇਸ ਅਧਿਅਨ ਖ਼ੇਤਰ ਦਾ ਇਕ ਪੱਖ ਅਵਸ਼ ਹੋ ਸਕਦਾ ਹੈ।[31] ਇਸ ਤਰ੍ਹਾਂ ਧਰਮ ਸ਼ਾਸ਼ਤਰ ਤਾਂ ਪਰਮਾਤਮਾ ਸੰਬੰਧੀ ਉਸ ਇਤਿਹਾਸਕ ਅਮਲ ਤੇ ਵਿਸ਼ਾਲ ਧਾਰਮਿਕ ਖ਼ੇਤਰ ਦਾ ਦੀਰਘ ਅਧਿਐਨ ਵੀ ਹੈ; ਜਿਸ ਰਾਹੀਂ ਪਰਮਾਤਮਾ ਸ਼ਬਦ ਨੂੰ ਉਹ ਅਰਥ ਮਿਲ ਗਏ ਹਨ ਜੋ ਅੱਜ ਸਾਡੇ ਸਾਹਮਣੇ ਹਨ ਅਤੇ ਇਨ੍ਹਾਂ ਦਾ ਸਰਵੇਖਣ ਇਸ ਖ਼ੋਜ ਨਿਬੰਧ ਵਿਚ ਦਿਤਾ ਜਾ ਰਿਹਾ ਹੈ। ਇਥੇ ਸਾਡਾ ਸਰੋਕਾਰ ਧਰਮ-ਸ਼ਾਸ਼ਤਰ ਰਾਹੀਂ ਕੀਤੇ ਵਿਗਿਆਨਕ ਅਧਿਐਨ ਤੋਂ ਹੈ। ਪਰਮਾਤਮਾ ਸੰਬੰਧੀ ਵੱਖ ਵੱਖ ਪਰਤਾਂ, ਇਸ ਵਿਚਲੇ ਅਰਥਾਂ ਦੇ ਵੱਖ ਵੱਖ ਪੱਧਰਾਂ ਅਤੇ ਇਸਦੇ ਦੂਸਰੇ ਸ਼ਬਦਾਂ ਦੇ ਅਰਥਾਂ ਨਾਲ ਸੰਬੰਧਾਂ ਅਤੇ ਉਨ੍ਹਾਂ ਦੇ ਵੱਖ ਵੱਖ ਅਰਥ ਸੰਕੇਤਾਂ ਦਾ ਅਧਿਐਨ ਵੀ ਧਰਮ ਸ਼ਾਸ਼ਤਰ ਵਿਚ ਸ਼ਾਮਲ ਹੈ। ਧਰਮ ਸ਼ਾਸ਼ਤਰ ਹੀ ਹੈ ਜਿਸ ਰਾਹੀਂ ਧਰਮ ਚਿੰਤਨ ਵਿਚਲੇ ਅਰਥਾਂ ਦੀਆਂ ਘੱਟ ਮਹੱਤਵਪੂਰਣ ਪਰਤਾਂ ਨੂੰ ਵੱਧ ਮਹੱਤਵਪੂਰਣ ਪਰਤਾਂ ਨਾਲੋਂ ਨਿਖੇੜਿਆ ਜਾ ਸਕਦਾ ਹੈ। ਇਸਨੂੰ ਵਰਤਣ ਦੇ ਅਤੇ ਵਿਆਖਿਆ ਕਰਨ ਦੇ ਵੱਧ ਯੋਗ ਤਰੀਕਿਆਂ ਨਾਲੋਂ ਘੱਟ ਯੋਗ ਤਰੀਕਿਆਂ ਦਾ ਵਿਸ਼ਲੇਸ਼ਣ ਵੀ ਇਸੇ ਵਿਚ ਕੀਤਾ ਜਾ ਸਕਦਾ ਹੈ। ਮਿਸਾਲ ਦੇ ਤੌਰ ਤੇ ਸਿੱਖ ਧਰਮ ਵਿਚ ਗੁਰੂ ਸਾਹਿਬਾਨ ਦੇ ਜੀਵਨ ਬਾਰੇ ਲਿਖੀਆਂ ਜਨਮ ਸਾਖੀਆਂ ਵਿਚਲੀ ਸਮਗਰੀ ਦਾ ਵਿਸ਼ਲੇਸ਼ਣ ਇਸਦੇ ਸਮਰਥਨ ਵਿਚ ਪਰਵਾਨ ਕੀਤਾ ਜਾ ਸਕਦਾ ਹੈ।

---

30. Gordon D.Kaufman, *Systematic Theology: A Historicist Perspective,* New York, Charles Scribner's, 1968. p.73.
"Theology is a study and refinement of the use of certain words as the etymology of the term itself suggests: theos-logos-words or speech about God."
31. *Systematic Theology*--------Ibid--------p. 75.

ਸਾਨੂੰ ਇਹ ਪਰਵਾਨ ਕਰਕੇ ਚਲਣਾ ਪਏਗਾ ਕਿ ਧਰਮ ਸ਼ਾਸ਼ਤਰ ਨਾਲ ਜੁੜੀਆਂ ਹੋਈਆਂ ਸਮੱਸਿਆਵਾਂ ਬਹੁਤ ਹੀ ਮੁਸ਼ਕਲ ਅਤੇ ਗਹਿਰ ਗੰਭੀਰ ਹਨ। ਪਰ ਇਹ ਵੀ ਮੰਨਣਾਂ ਪਏਗਾ ਕਿ ਇਨ੍ਹਾਂ ਦਾ ਕੇਵਲ ਸਹੀ ਵਿਸ਼ਲੇਸ਼ਣ ਅਤੇ ਵਿਆਖਿਆ ਹੀ ਧਰਮ ਸ਼ਾਸ਼ਤਰ ਦਾ ਚਿੰਤਨਾਤਮਕ ਅਤੇ ਇਤਿਹਾਸਕ ਪ੍ਰਸੰਗ ਸਾਹਮਣੇ ਲਿਆ ਸਕਦੀ ਹੈ। ਏਸੇ ਲਈ ਕਿਸੇ ਵੀ ਧਰਮ ਚਿੰਤਨ ਨੂੰ ਧਰਮ ਸ਼ਾਸ਼ਤਰ ਤੋਂ ਮੁਕਤ ਪਰਵਾਨ ਨਹੀਂ ਕੀਤਾ ਜਾ ਸਕਦਾ। ਜਿਸ ਧਰਮ ਚਿੰਤਨ ਦਾ ਧਰਮ ਸ਼ਾਸ਼ਤਰ ਗੁੰਮ ਹੈ, ਉਸਨੂੰ ਖੋਰਿਆਂ ਦਾ ਵਧੇਰੇ ਸਾਹਮਣਾ ਕਰਨਾ ਪੈਂਦਾ ਹੈ। ਏਸੇ ਲਈ ਸਿੱਖ ਧਰਮ ਸ਼ਾਸ਼ਤਰ ਦੀ ਸਥਾਪਨਾ ਲਈ ਭਾਈ ਗੁਰਦਾਸ ਦੇ ਕਬਿੱਤ ਸਵੈਯਾਂ ਨੂੰ ਆਧਾਰ ਬਣਾਕੇ ਅਧਿਐਨ ਪ੍ਰਸਤੁਤ ਕੀਤਾ ਜਾ ਰਿਹਾ ਹੈ।

ਧਰਮ ਸ਼ਾਸ਼ਤਰ ਧਰਮ ਸਿਧਾਂਤਾਂ ਅਥਵਾ ਇਲਹਾਮ(revelation)ਦੀ ਰੋਸ਼ਨੀ ਵਿਚ ਧਰਮ ਦੇ ਨਿਯਮਾਂ ਅਥਵਾ ਰਹਿਤ ਪ੍ਰਣਾਲੀਆਂ ਨੂੰ ਨਿਰਧਾਰਿਤ ਕਰਨ ਲਈ ਆਧਾਰ ਪਰਦਾਨ ਕਰਦਾ ਹੈ। ਧਰਮ ਸ਼ਾਸ਼ਤਰ ਦਾ ਦੋ ਪੱਖੀ ਕਾਰਜ ਹੈ। ਇਕ ਪਾਸੇ ਉਸਨੇ ਸਾਰੀ ਮਨੁੱਖ਼ਤਾ ਦੀ ਹੋਂਦ ਨੂੰ ਪਰਮਾਤਮ ਪਰਕਾਸ਼ ਦੀ ਰੋਸ਼ਨੀ ਵਿਚ ਵੇਖਣਾ ਹੁੰਦਾ ਹੈ। ਇਸ ਵਿਚ ਆਤਮ(self)ਸਮਾਜ ਅਤੇ ਸੰਸਾਰ ਦੇ ਬਾਰੇ ਵਿਚ ਆਧੁਨਿਕ ਰਾਵਾਂ ਦਾ ਧਿਆਨਪੂਰਵਕ ਅਧਿਐਨ ਸ਼ਾਮਲ ਹੁੰਦਾ ਹੈ। ਵਿਅਕਤੀ ਅਤੇ ਸਮਾਜ ਦੀਆਂ ਸਮੱਸਿਆਵਾਂ ਦੀ ਸਮਝ,ਆਧੁਨਿਕ ਸੰਸਕ੍ਰਿਤੀ ਅਤੇ ਦੂਸਰੇ ਧਰਮਾਂ ਅਤੇ ਸੰਸਕ੍ਰਿਤੀਆਂ ਵਿਚ ਉਠ ਰਹੀਆਂ ਮਹੱਤਵਪੂਰਣ ਲਹਿਰਾਂ ਵਲ ਰੁਚੀ ਅਤੇ ਦ੍ਰਿਸ਼ਟੀ ਵੀ ਧਰਮ-ਸ਼ਾਸ਼ਤਰ ਦੇ ਖ਼ੇਤਰ ਦਾ ਹਿੱਸਾ ਹੈ। ਦੂਜੇ ਪਾਸੇ ਧਰਮ ਸ਼ਾਸ਼ਤਰੀ(Theoligian) ਪਰਮਾਤਮਾ ਵਲੋਂ ਆਵਤ੍ਰਿਤ ਹੋਈ ਬਾਣੀ ਦੀ ਰੋਸ਼ਨੀ ਵਿਚ ਜੀਵਨ ਦੀਆਂ ਇਨ੍ਹਾਂ ਸਾਰੀਆਂ ਪਰਤਾਂ ਦਾ ਅਧਿਐਨ ਕਰਦਾ ਹੈ ਅਤੇ ਇਸੇ ਦੀ ਰੋਸ਼ਨੀ ਵਿਚ ਜ਼ਿੰਦਗੀ ਜਿਊਣ ਦੀ ਕੋਸ਼ਿਸ਼ ਕਰਦਾ ਹੈ। ਧਰਮ ਸ਼ਾਸ਼ਤਰ ਨਾਲ ਸੰਬੰਧਿਤ ਇਹ ਦੋ ਪੱਖ ਦੋ ਬੁਨਿਆਦੀ ਨਿਯਮਾਂ ਨੂੰ ਸਾਹਮਣੇ ਲਿਆਉਂਦੇ ਹਨ ਜਿਨ੍ਹਾਂ ਦੇ ਆਸਰੇ ਨਾਲ ਧਰਮ-ਸ਼ਾਸ਼ਤਰ ਨੂੰ ਸਿਰਜਣ ਲਈ ਸਹਾਇਤਾ ਪ੍ਰਾਪਤ ਹੋ ਜਾਂਦੀ ਹੈ। ਪਹਿਲੇ ਇਤਿਹਾਸਕ ਨਿਯਮ (Historical norm) ਨੂੰ ਅਸੀਂ ਪਰਮਾਤਮਾ ਦਾ ਫੈਸਲਾਕੁਨ ਕਾਰਜ (Gods decisive Act) ਕਹਿ ਸਕਦੇ ਹਾਂ। ਜਿਵੇਂ ਕਿ ਈਸਾ ਮਸੀਹ ਦਾ ਜਨਮ, ਮੁਹੰਮਦ ਸਾਹਿਬ ਦਾ ਪੈਗੰਬਰੀ ਰੂਪ, ਗੁਰੂ ਨਾਨਕ ਸਾਹਿਬ ਦਾ 'ਆਪ ਨਾਰਾਇਣ ਕਲਾ ਧਾਰ ਜਗ ਮਹਿ ਪਰਵਰਿਓ' ਆਦਿ। ਇਵੇਂ ਹੀ ਧਰਮ ਸ਼ਾਸ਼ਤਰ ਨੇ ਇਤਿਹਾਸਕ ਪੱਖ ਤੋਂ ਕੁਝ ਸਥਾਪਤੀਆਂ ਵੀ ਕਰਨੀਆਂ ਹੁੰਦੀਆਂ ਹਨ ਪਰ ਜਿਸਨੂੰ ਅਸੀਂ ਸਥਾਪਤ ਕਰਨਾ ਹੁੰਦਾ ਹੈ ਉਸ ਵਿਚ ਮੁਢਲੀਆਂ ਅਥਵਾ ਪਰੰਪਰਾਗਤ ਮਾਨਤਾਵਾਂ ਨੂੰ ਨਾਲ ਲੈਕੇ ਚਲਣਾ ਅਤਿ ਜ਼ਰੂਰੀ ਹੈ ਇਸਨੂੰ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਇਹ ਦੇਖਣਾ ਹੁੰਦਾ ਹੈ ਕਿ ਕੀ ਉਸਤੋਂ ਪਹਿਲੀਆਂ ਪੀੜ੍ਹੀਆਂ ਵੀ ਉਸਦਾ ਅਨੁਸਰਣ ਕਰਦੀਆਂ ਸਨ ਕਿ ਨਹੀਂ? ਮਿਸਾਲ ਦੇ ਤੌਰ ਤੇ ਕੁਝ ਵਿਦਵਾਨਾਂ ਦਾ ਹੱਥ ਲਿਖ਼ਤ ਬੀੜਾਂ ਦੇ ਆਧਾਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਰਤ੍ਰੀਤ੍ਵ ਸੰਬੰਧੀ ਇਹ ਵਿਚਾਰ ਹੈ ਕਿ ਗੁਰੂ ਅਰਜਨ ਸਾਹਿਬ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਕੁਝ ਤਬਦੀਲੀਆਂ ਕੀਤੀਆਂ। ਵੇਖਣਾ ਇਹ ਚਾਹੀਦਾ ਸੀ ਕਿ ਗੁਰੂ ਅਰਜਨ ਦੇਵ ਜੀ ਤਕ ਕਿਸੇ ਹੋਰ ਗੁਰੂ ਸਾਹਿਬ ਜਾਂ ਭਾਈ ਗੁਰਦਾਸ ਵਰਗੇ ਧਰਮ-ਸ਼ਾਸ਼ਤਰੀ ਜਾਂ ਕਿਸੇ ਹੋਰ ਇਤਿਹਾਸਕ ਗ੍ਰੰਥ ਨੇ ਵੀ ਇਸ ਮਾਨਤਾ ਨੂੰ ਪਰਵਾਨ ਕਰਨ ਦਾ ਜ਼ਿਕਰ ਕੀਤਾ ਹੈ। ਕਹਿਣ ਤੋਂ ਭਾਵ ਇਹ ਹੈ ਕਿ ਜਿਸਨੂੰ ਅਸੀਂ ਸਥਾਪਤ ਕਰਨਾ ਹੈ, ਉਹ

ਸੰਸਕ੍ਰਿਤੀ ਅਤੇ ਮੂਲ ਪਰੰਪਰਾਵਾਂ ਤੋਂ ਹਟਵਾਂ ਨਹੀਂ ਹੋਣਾ ਚਾਹੀਦਾ। ਇਸੇ ਰੋਸ਼ਨੀ ਵਿਚ ਸਾਨੂੰ ਧਾਰਮਿਕ ਗ੍ਰੰਥਾਂ ਤੇ ਧਾਰਮਿਕ ਪਰੰਪਰਾਵਾਂ ਨੂੰ ਅਰਥ ਦੇਣ ਦੇ ਯੋਗ ਬਨਾਉਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ। ਐਸਾ ਨਾ ਹੋਵੇ ਕਿ ਅਸੀਂ ਗੰਭੀਰ ਰੂਪ ਵਿਚ ਅਰਥਾਂ ਨੂੰ ਵਿਗਾੜ ਰਹੇ ਹੋਈਏ ਜਾਂ ਵਿਕਰਿਤ ਕਰ ਰਹੇ ਹੋਈਏ। ਜਿਵੇਂ ਈਸਾਈ ਧਰਮ ਵਿਚ ਸੇਂਟ ਪੀਟਰ,ਸੇਂਟ ਪਾਲ,ਅਗਸਟਾਈਨ,ਥਾਮਸ,ਮਾਰਟਨ ਲੂਥਰ,ਕੈਲਵਿਨ ਆਦਿ ਅਤੇ ਸਿੱਖ ਧਰਮ ਵਿਚ ਭਾਈ ਗੁਰਦਾਸ,ਭਾਈ ਮਨੀ ਸਿੰਘ, ਭਾਈ ਸੰਤੋਖ ਸਿੰਘ,ਪ੍ਰੋਫੈਸਰ ਤੇਜਾ ਸਿੰਘ,ਪ੍ਰਿੰਸੀਪਲ ਜੋਧ ਸਿੰਘ,ਭਾਈ ਵੀਰ ਸਿੰਘ,ਪ੍ਰੋਫੈਸਰ ਪੂਰਨ ਸਿੰਘ ਅਤੇ ਪ੍ਰੋਫੈਸਰ ਸਾਹਿਬ ਸਿੰਘ ਆਦਿ ਨੇ ਆਪਣੇ ਆਪਣੇ ਧਰਮ ਦੇ ਧਰਮ-ਸ਼ਾਸ਼ਤਰ ਦੀ ਨਿਸ਼ਾਨਦੇਹੀ ਕਰਨ ਦੀ ਕੋਸ਼ਿਸ਼ ਕੀਤੀ ਹੈ ਉਸੇ ਸੰਦਰਭ ਵਿਚ ਧਰਮ-ਸ਼ਾਸ਼ਤਰੀ ਨੂੰ ਹਾਂ-ਪੱਖੀ ਨੁਕਤੇ ਤੋਂ ਧਰਮ ਦੀ ਸਚਾਈ ਨੂੰ ਸਥਾਪਤ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਧਰਮ-ਸ਼ਾਸ਼ਤਰੀ ਦਾ ਮੁੱਖ ਆਧਾਰ ਵਿਸ਼ਵਾਸ਼ ਹੈ। ਇਸੇ ਵਿਸ਼ਵਾਸ਼ ਦਾ ਰੰਗ ਉਸਦੀਆਂ ਲਿਖ਼ਤਾਂ ਓਤੇ ਉਸਦੀ ਬੋਧਿਕਤਾ ਰਾਹੀਂ ਚੜ੍ਹਨਾ ਚਾਹੀਦਾ ਹੈ। ਇਉਂ ਧਰਮ-ਸ਼ਾਸ਼ਤਰੀ ਦਾ ਮੁੱਖ ਕਾਰਜ ਧਰਮ ਦੇ ਵਿਸ਼ਵਾਸ਼ ਨੂੰ ਸਥਾਪਤ ਕਰਨਾ ਹੈ ਨਾ ਕਿ ਉਸਨੂੰ ਠੇਸ ਪਹੁੰਚਾਉਣੀ। ਇਸੇ ਕਰਕੇ ਧਰਮ-ਸ਼ਾਸ਼ਤਰੀਅਤਾ,ਵਿਅਕਤੀ ਵਿਸ਼ੇਸ਼ ਅਥਵਾ ਕਿਸੇ ਖ਼ਾਸ ਧਰਮ-ਸ਼ਾਸ਼ਤਰੀ ਵਿਚ ਸਥਿਤ (Rooted) ਹੁੰਦੀ ਹੈ। ਇਥੇ ਵਿਅਕਤੀ ਵਿਸ਼ੇਸ਼ ਤੋਂ ਮੇਰਾ ਸੰਕੇਤ ਧਰਮ ਵਿਚ ਵਿਸ਼ਵਾਸ਼ ਦੇ ਧਾਰਨੀ ਵਿਅਕਤੀ ਵਲ ਹੈ। ਮਿਸਾਲ ਵਜੋਂ ਅਖ਼ਬਾਰਾਂ ਵਿਚ ਅੱਜਕਲ ਸਿੱਖ ਧਰਮ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਬਾਰੇ ਬਹੁਤ ਕੁਝ ਲਿਖਿਆ ਜਾ ਰਿਹਾ ਹੈ। ਪਰ ਇਹ ਸਭ ਕੁਝ ਵਧੇਰੇ ਕਰਕੇ ਉਨ੍ਹਾਂ ਵਿਅਕਤੀਆਂ ਵਲੋਂ ਲਿਖਿਆ ਜਾ ਰਿਹਾ ਜਿਨ੍ਹਾਂ ਨੂੰ ਸਿੱਖ ਧਰਮ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਪਰੰਪਰਾਵਾਂ ਅਤੇ ਸਿਧਾਂਤਾਂ ਦੀ ਸਮਝ ਵੀ ਨਹੀਂ ਹੈ ਅਤੇ ਨਾ ਹੀ ਇਨ੍ਹਾਂ ਦੇ ਸਤਿ ਵਿਚ ਉਨ੍ਹਾਂ ਦਾ ਵਿਸ਼ਵਾਸ਼ ਹੈ।[32] ਇਨ੍ਹਾਂ ਨੂੰ ਟਰੰਪ ਅਤੇ ਮੈਕਲੋਡ ਵਾਲੀ ਕਤਾਰ ਵਿਚ ਖੜ੍ਹਾਇਆ ਜਾ ਸਕਦਾ ਹੈ। ਵਿਸ਼ਵਾਸ਼ ਜਾਂ ਸ਼ਰਧਾ ਇਸ ਤਰ੍ਹਾਂ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਭਗਤੀ ਭਾਵਨਾਂ ਦਾ ਮੂਲ ਹੈ। ਪਰ ਧਰਮ ਅਤੇ ਵਿਗਿਆਨ ਨੂੰ ਇਕ ਦੂਜੇ ਦੇ ਵਿਰੋਧ ਵਿਚ ਹੀ ਵੇਖਣ ਵਾਲੇ ਪਦਾਰਥਵਾਦੀ ਚਿੰਤਕਾਂ ਨੇ ਵਿਸ਼ਵਾਸ਼ ਨੂੰ ਗਿਆਨ ਦਾ ਵਿਰੋਧੀ ਦਸਿਆ ਹੋਇਆ ਹੈ। ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਜਿਸਦਾ ਪਰਮਾਣ ਨ ਪ੍ਰਾਪਤ ਹੋਵੇ ਜਾਂ ਨ ਹੋ ਸਕਦਾ ਹੋਵੇ, ਉਸਨੂੰ ਵਿਸ਼ਵਾਸ਼ ਕਹਿ ਲਿਆ ਜਾਂਦਾ ਹੈ। ਇਸੇ ਵਿਚੋਂ ਉਨ੍ਹਾਂ ਨੇ ਅੰਧ ਵਿਸ਼ਵਾਸ਼ ਦਾ ਜਨਮ ਹੋਇਆ ਪਰਵਾਨ ਕਰ ਲਿਆ ਹੈ। ਇਨ੍ਹਾਂ ਲੋਕਾਂ ਨੂੰ ਸ਼ਰਧਾ ਅਤੇ ਅੰਧ ਵਿਸ਼ਵਾਸ਼ ਵਿਚ ਕੋਈ ਫ਼ਰਕ ਹੀ ਨਜ਼ਰ ਨਹੀਂ ਆਉਂਦਾ। ਏਸੇ ਲਈ ਉਨ੍ਹਾਂ ਨੇ ਸ਼ਰਧਾ ਦਾ ਗਿਆਨ ਨਾਲੋਂ ਨਾਤਾ ਹੀ ਤੋੜ ਦਿਤਾ ਹੈ। ਨਤੀਜਾ ਇਹ ਕਢਿਆ ਹੈ ਕਿ ਜੋ ਕੁਝ ਸਿਧਾਂਤ ਅਤੇ ਅਨੁਭਵ ਵਿਚ ਨਹੀਂ ਆ ਸਕਦਾ, ਉਹੀ ਸ਼ਰਧਾ ਪਰਵਾਨ ਕੀਤਾ ਜਾ ਸਕਦਾ ਹੈ।[33]

---

32. ਵਿਸਥਾਰ ਲਈ ਵੇਖੋ, ਡਾ. ਬਲਕਾਰ ਸਿੰਘ, *ਅਕਾਲ ਤਖ਼ਤ ਜੋਤਿ ਤੇ ਜੁਗਤਿ,* ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1995.

33. Frolov (editor), Dictionary of Philosophy, Moscow, Progress Publishers, 1967, p.141
"Faith is recognition of something as true without proof...........Religious faith stands at two opposite pole to knowledge...........Faith means, conviction of the truth of scientific hypotheses and suppositions which at the movement cannot be proved either in theory or by experiment."

ਤਰਕਵਾਦੀਆਂ ਦਾ ਸ਼ਰਧਾ ਅਤੇ ਵਿਸ਼ਵਾਸ਼ ਬਾਰੇ ਇਹ ਦ੍ਰਿਸ਼ਟੀਕੋਣ ਜਿਨਾਂ ਲੁਭਾਇਮਾਨ ਲਗਦਾ ਹੈ, ਉਨਾਂ ਲਾਹੇਵੰਦਾ ਨਹੀਂ ਹੈ। ਕਾਰਣ ਇਹ ਹੈ ਕਿ ਧਰਮ ਚਿੰਤਨ ਦੇ ਖ਼ੇਤਰ ਨਾਲ ਸੰਬੰਧਿਤ ਇਸ ਭਾਵਨਾਂ ਨੂੰ, ਜਿਹੜੀ ਸ਼ਰਧਾ ਅਤੇ ਵਿਸ਼ਵਾਸ਼ ਵਜੋਂ ਧਰਮਸ਼ਾਸ਼ਤਰੀ ਖ਼ੇਤਰ ਦਾ ਮਹੱਤਵਪੂਰਣ ਪਹਿਲੂ, ਬਹੁਤ ਅਹਿਮੀਅਤ ਹਾਸਲ ਹੈ। ਇਥੇ ਦਿਤੇ ਜਾ ਰਹੇ ਹਵਾਲੇ ਦਾ ਆਧਾਰ ਅਸਲ ਵਿਚ ਈਸਾਈ ਵਿਚਾਰਧਾਰਾ ਹੈ। ਈਸਾਈ ਵਿਚਾਰਧਾਰਾ ਵਿਚ ਵਿਸ਼ਵਾਸ਼ ਨੂੰ ਵੀ ਕਰਾਮਾਤੀ ਅੰਸ਼ ਨਾਲ ਜੋੜਕੇ ਪ੍ਰਸਤੁਤ ਕੀਤਾ ਹੋਇਆ ਹੈ ਅਤੇ ਇਸੇ ਵਿਚੋਂ faith healing ਦਾ ਧਰਮ ਸ਼ਾਸ਼ਤਰੀ ਸੰਕਲਪ ਸਾਹਮਣੇ ਆ ਗਿਆ ਹੈ।[34] ਪਰ ਗੁਰਮਤਿ ਵਿਚ ਵਿਸ਼ਵਾਸ਼ ਨੂੰ ਆਤਮ ਅਨੁਭਵ ਨਾਲ ਜੋੜਕੇ ਆਸਤਿਕ ਬਿਰਤੀ ਦਾ ਧੁਰਾ ਤਸਲੀਮ ਕੀਤਾ ਹੋਇਆ ਹੈ। ਜਿਹੜੇ ਸਿਆਣੇ ਲੋਕ ਧਰਮ ਵਿਚ ਵਿਸ਼ਵਾਸ਼ ਨੂੰ ਕਰਾਮਾਤੀ ਕ੍ਰਿਸ਼ਮਿਆਂ ਦੇ ਰੂਪ ਵਿਚ ਪ੍ਰਗਟ ਕਰਦੇ ਹਨ, ਅਸਲ ਵਿਚ ਉਹ ਕਿਸੇ ਨਾ ਕਿਸੇ ਰੂਪ ਵਿਚ ਦੇਹਧਾਰੀ ਗੁਰੂ ਦੇ ਵਿਸ਼ਵਾਸ਼ ਨਾਲ ਜੁੜੇ ਰਹਿੰਦੇ ਹਨ। ਭਾਰਤ ਵਿਚ ਤਾਂਤ੍ਰਿਕਾਂ ਨੇ ਵਿਸ਼ਵਾਸ਼ ਨੂੰ ਕਰਾਮਾਤੀ ਪ੍ਰਾਪਤੀਆਂ ਦੇ ਸਾਧਨ ਵਜੋਂ ਵਰਤਿਆ ਹੋਇਆ ਹੈ। ਕਿਤੇ ਕਿਤੇ ਵਿਸ਼ਵਾਸ਼ ਜਾਦੂ ਟੂਣਿਆਂ ਵਾਸਤੇ ਧਰਾਤਲ ਵੀ ਹੋ ਗਿਆ ਹੈ। ਇਸ ਨਾਲ ਇਹੀ ਸਾਬਤ ਹੁੰਦਾ ਹੈ ਕਿ ਵਿਸ਼ਵਾਸ਼ ਦੀ ਨੈਤਿਕਤਾ ਅਤੇ ਵਿਸ਼ਵਾਸ਼ ਦਾ ਸ਼ੋਸ਼ਣ ਵੱਖ ਵੱਖ ਪਰਤਾਂ ਹਨ ਅਤੇ ਇਨ੍ਹਾਂ ਦਾ ਇਕ ਦੂਜੇ ਨਾਲ ਕੋਈ ਵੀ ਸੰਬੰਧ ਨਹੀਂ ਹੈ। ਗੁਰਮਤਿ ਚਿੰਤਨ ਵਿਚ ਅਜਿਹਾ ਕੋਈ ਵਖ਼ਰੇਵਾਂ ਜਾਂ ਕੋਈ ਵੰਡ ਲਈ ਥਾਂ ਨਹੀਂ ਹੈ। ਜਿਹੜੀ ਸ਼ਰਧਾ ਪੂਰਕ faith healing ਦੀਆਂ ਪਰੰਪਰਾਵਾਂ ਸਿੱਖ ਧਰਮ ਦੇ ਅੰਤਰਗਤ ਸ਼ੁਰੂ ਹੋ ਗਈਆਂ ਹਨ, ਉਨ੍ਹਾਂ ਨੂੰ ਸਿੱਖ ਧਰਮ ਸ਼ਾਸ਼ਤਰ ਦਾ ਹਿੱਸਾ ਪਰਵਾਨ ਕੀਤੇ ਜਾਣ ਦੀ ਕੋਈ ਲੋੜ ਨਹੀਂ ਹੈ। ਇਕ ਕਾਰਣ ਇਹ ਹੈ ਕਿ ਗੌਣ ਸਿੱਖ ਸਾਹਿਤ ਵਿਚੋਂ ਅਜਿਹੇ ਹਵਾਲੇ ਮਿਲ ਜਾਂਦੇ ਹਨ ਜਿਨ੍ਹਾਂ ਤੋਂ ਇਹ ਸਾਬਤ ਹੋ ਜਾਂਦਾ ਹੈ ਕਿ ਸ਼ਬਦ ਅਤੇ ਸੁਰਤਿ ਦਾ ਮਾਰਗ ਹੀ ਪੰਥਕ ਮਾਰਗ ਹੈ। ਉਦਾਹਰਣ ਵਜੋਂ ਭਾਈ ਨੰਦ ਲਾਲ ਨੇ ਪ੍ਰਸ਼ਨ ਕੀਤਾ ਕਿ ਮੰਤ੍ਰ ਜੰਤ੍ਰ ਅਧੋਗਤੀ ਨੂੰ ਲੈ ਜਾਂਦੇ ਹਨ, ਆਪ ਸਿਖਾਂ ਲਈ ਕੋਈ ਅਜਿਹੀ ਵਿਧੀ ਦਸੋ, ਜੋ ਕਾਮਨਾ ਵੀ ਪੂਰੀ ਕਰੇ ਅਤੇ ਮੁਕਤੀ ਵੀ ਪਰਦਾਨ ਕਰੇ। ਦਸਮ ਪਾਤਸ਼ਾਹ ਹਜ਼ੂਰ ਨੇ ਫੁਰਮਾਇਆ ਸੀ ਕਿ ਗੁਰਬਾਣੀ ਮਹਾਂ ਮੰਤ੍ਰ ਹੈ ਅਤੇ ਇਹ ਦੋਵੇਂ ਕਾਰਜ ਸਾਰਦੀ ਹੈ।[35]

ਸ਼ਰਧਾ ਨੂੰ ਕਾਮਨਾ ਨਾਲ ਜੋੜਕੇ ਧਾਰਮਿਕ ਨਿਵੇਸ਼ਨ (religious investment) ਨੂੰ ਸਿੱਖ ਧਰਮ ਵਿਚ ਕੋਈ ਸਥਾਨ ਪ੍ਰਾਪਤ ਨਹੀਂ ਹੈ। ਪਾਸ ਹੋਣ ਲਈ ਪਾਠ ਕਰਵਾਉਣ ਦਾ ਕੋਈ ਅਰਥ ਨਹੀਂ ਹੈ। ਸੁਖਾਂ ਸੁਖਣੀਆਂ, ਚਲੀਹੇ ਕਟਣੇ ਅਤੇ ਮੰਤ੍ਰ ਪੜ੍ਹਣੇ ਸਰਚਣ-ਜੁਗਤਿ ਦੇ ਮੂਲ ਸਰੋਕਾਰ ਹਨ। ਇਸ ਵਿਚੋਂ ਪੈਦਾ ਹੋਈ ਧਾਰਮਿਕ ਸ਼ਖਸ਼ੀਅਤ ਨੂੰ ਪੂਜਕ ਦੀ ਸੰਗਿਆ ਦਿਤੀ ਜਾ ਸਕਦੀ ਹੈ। ਪੂਜਕ ਆਪਣੇ ਇਸ਼ਟ ਦੀ ਸਮਾਨਾਂਤਰਤਾ ਵਿਚ ਰਹਿੰਦਾ ਹੈ।[36] ਇਸੇ ਵਿਚੋਂ ਡੇਰੇਦਾਰੀ ਦੀ ਪ੍ਰਥਾ ਪਰਪੱਕ ਹੁੰਦੀ ਹੈ। ਇਸ ਨੂੰ ਸਿੱਖ ਧਰਮ ਸ਼ਾਸ਼ਤਰ ਦਾ ਅੰਗ ਪਰਵਾਨ ਨਹੀਂ ਕੀਤਾ ਜਾ ਸਕਦਾ। 'ਇਛਾ ਪੂਰਕ

---

34. *Dictionary of christanity in America,* Illinois Inter varsity Press, 1990, p.424-426.

35. ਭਾਈ ਕਾਨ੍ਹ ਸਿੰਘ, *ਗੁਰਮਤਿ ਮਾਰਤੰਡ*, ਭਾਗ ਪਹਿਲਾ, ਅੰਮ੍ਰਿਤਸਰ, ਸ਼ੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1962, ਪੰਨਾ 209

36. ਬਲਕਾਰ ਸਿੰਘ (ਡਾ.) *ਨਾਮ ਸਿਮਰਨ ਦਾ ਸਿੱਖ ਪਰਿਪੇਖ*, ਖ਼ੋਜ ਪੱਤਰ, ਡੇਹਰਾਦੂਨ ਵਿਖੇ ਹੋਏ ਨਾਮ ਸਿਮਰਨ ਦੇ ਸੈਮੀਨਾਰ ਵਿਚ ਪੜ੍ਹਿਆ ਗਿਆ।

ਸਰਬ ਸੁਖ ਦਾਤਾ......' ਸ਼ਰਧਾ ਦੀ ਧਰਾਤਲ ਹੈ ਪਰ ਇਨ੍ਹਾਂ ਪੂਰਕ ਦੇ ਅਰਥਾਂ ਨੂੰ ਗੌਂਅ ਪੂਰਤੀ ਤਕ ਸੀਮਿਤ ਨਹੀਂ ਕੀਤਾ ਜਾਣਾ ਚਾਹੀਦਾ। ਗੌਂਅ ਪੂਰਤੀ ਤਕ ਸੀਮਿਤ ਸੁਭਾ ਨੂੰ ਮਨ ਦੀ ਮੈਲ ਆਖਿਆ ਹੋਇਆ ਹੈ ਅਤੇ ਇਹ ਤੀਰਥ ਨ੍ਹਾਤਿਆਂ ਜਾਂ ਸ਼ਿਲੇ ਕੱਟਿਆਂ ਦੂਰ ਨਹੀਂ ਹੁੰਦੀ:

*ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥*[37]

ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਉਸਤਤਿ ਵਿਚ ਇਸੇ ਪ੍ਰਸੰਗ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੋਇਆ ਹੈ ਕਿ ਲੋਕਾਂ ਨੂੰ ਭਰਮਾਉਣ ਲਈ ਕੀਤੇ ਧਾਰਮਿਕ ਯਤਨ ਅਕਾਲ ਪੁਰਖੀ ਮਾਰਗ ਤੇ ਚਲਣ ਤੋਂ ਰੋਕਦੇ ਤਾਂ ਹਨ ਅਤੇ ਸਹਾਇਤਾ ਬਿਲਕੁਲ ਨਹੀਂ ਕਰਦੇ।

*ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ*
*ਏਕ ਭਾਵਨਾ ਬਹੀਨ ਕੈਸੇ ਪਾਵੈ ਜਗਦੀਸ਼ ਕੋ॥*[38]

ਸੋ ਧਰਮ ਦਾ ਮਾਰਗ ਅਤੇ ਧਾਰਮਿਕ ਧੰਦਾ ਨਿਰਸੰਦੇਹ ਵੱਖ ਵੱਖ ਮਾਰਗ ਹਨ। ਧਰਮ ਦਾ ਮਾਰਗ ਸਰੀਰ ਨੂੰ ਉਸ ਲੇਖੇ ਲਾਉਣਾ ਹੈ ਜਿਸ ਵਾਸਤੇ ਉਹ ਬਖਸ਼ਿਸ਼ ਹੋਇਆ ਹੈ। ਇਹ ਸੋਝੀ ਧਾਰਮਿਕ ਅਨੁਭਵ ਹੈ ਅਤੇ ਹਰੀ ਦੇ ਰੰਗ ਵਿਚ ਰੰਗਿਆ ਜਾਣਾ ਹੈ। ਜੇ ਧਰਮ ਨੂੰ ਸਰੀਰਕ ਮੋਹ ਵਾਸਤੇ ਲੋੜੀਂਦੇ ਸਾਧਨ ਜੁਟਾਉਣ ਲਈ ਹੀ ਵਰਤਿਆ ਜਾਣਾ ਹੈ ਤਾਂ ਇਹ ਧਾਰਮਿਕ ਧੰਧਾ ਹੈ। ਇਸੇ ਲਈ ਸਿੱਖ ਧਰਮ ਸ਼ਾਸ਼ਤਰ ਦਾ ਆਧਾਰ ਉਹ ਹਲੀਮ ਭਾਵਨਾ ਹੈ, ਜਿਸ ਨਾਲ ਸਮਰਪਿਤ ਸ਼ਰਧਾ ਦੇ ਲੜ ਲਗਕੇ ਉਨ੍ਹਾਂ ਸਰੋਕਾਰਾਂ ਨੂੰ ਗ੍ਰਹਿਣ ਕੀਤਾ ਜਾ ਸਕਦਾ ਹੈ ਜੋ ਬੰਧਨ ਮੁਕਤਿ ਮਾਰਗ ਤੇ ਚਲਣ ਦੇ ਯੋਗ ਬਣਾ ਦੇਂਦੇ ਹਨ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* [39]

ਇਸ ਨਾਲ ਇਸ ਨਤੀਜੇ ਤੇ ਪਹੁੰਚਿਆ ਜਾ ਸਕਦਾ ਹੈ ਕਿ ਵਿਸ਼ਵਾਸ਼ ਧਰਮ ਸ਼ਾਸ਼ਤਰ ਦਾ ਪਰਮੁੱਖ ਆਧਾਰ ਹੈ। ਪਰ ਵਿਸ਼ਵਾਸ਼ ਦਾ ਜੋ ਧਰਮ ਸ਼ਾਸ਼ਤਰੀ ਪਰਿਪੇਖ਼ ਗੁਰਮਤਿ ਚਿੰਤਨ ਵਿਚ ਪ੍ਰਾਪਤ ਹੈ, ਉਹ ਨਿਰਸੰਦੇਹ ਨਿਵੇਕਲਾ ਅਤੇ ਸੁਤੰਤਰ ਹੈ। ਇਸਦਾ ਵਿਸਥਾਰ ਵਿਚ ਵਰਨਣ ਥਾਂ ਸਿਰ ਕੀਤਾ ਜਾਵੇਗਾ।

ਵਿਸ਼ਵਾਸ਼ ਤੋਂ ਬਿਨਾਂ ਇਕ ਹੋਰ ਨਿਯਮ ਅਨੁਭਵ ਨਾਲ ਜੁੜਿਆ ਹੋਇਆ ਵੀ ਹੈ ਕਿਉਂਕਿ ਵਿਸ਼ਵਾਸ਼ ਦੇ ਨਾਲ ਨਾਲ ਅਨੁਭਵੀ ਪੱਖ ਧਰਮ ਸ਼ਾਸ਼ਤਰ ਨੂੰ ਅਰਥ ਪ੍ਰਦਾਨ ਕਰਦਾ ਹੈ। ਇਸ ਨੂੰ ਧਰਮ-ਸ਼ਾਸ਼ਤਰ ਦੀ ਧਰਾਤਲ ਵੀ ਪਰਵਾਨ

---

37. ਸ੍ਰੀ ਗੁਰੂ ਗ੍ਰੰਥ ਸਾਹਿਬ,ਸੋਰਠਿ ਮਹਲਾ 5,ਘਰ 2,ਅਸਟਪਦੀਆਂ, ਪੰ. 642
38. ਦਸਮ ਗ੍ਰੰਥ, ਅਕਾਲ ਉਸਤਤਿ, 79/4
39. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: 5, ਪੰ. 1102

ਕੀਤਾ ਜਾ ਸਕਦਾ ਹੈ ਕਿਉਂਕਿ ਧਰਮ ਸ਼ਾਸ਼ਤਰ ਅਨੁਭਵ ਨੂੰ ਅਮਲ ਵਿਚ ਜੀਵਿਆ ਜਾਣਾ ਹੀ ਤਾਂ ਹੈ। ਜਿਥੇ ਅਨੁਭਵ ਕਪੋਲ ਕਲਪਨਾ ਜਾਂ ਕਿਸੇ ਹੋਰ ਮੰਡਲ ਦੀ ਗਲ ਹੋਵੇ ਉਥੇ ਸਮਝ ਲੈਣਾ ਚਾਹੀਦਾ ਹੈ ਕਿ ਉਸਦਾ ਧਰਮ-ਸ਼ਾਸ਼ਤਰੀ ਪ੍ਰਸੰਗ ਨਹੀਂ ਸਿਰਜਿਆ ਜਾ ਸਕਦਾ। ਇਸ ਤਰ੍ਹਾਂ ਧਰਮ ਸ਼ਾਸ਼ਤਰ ਬਾਣੀ ਦੀ ਰੋਸ਼ਨੀ ਵਿਚ ਵਰਤਮਾਨ ਨੂੰ ਸਮਝਣ ਤੇ ਜਿਊਣ ਦਾ ਨਿਰੰਤਰ ਵਿਵਹਾਰ ਪਰਵਾਨ ਕਰਕੇ ਗਲ ਕੀਤੀ ਜਾ ਰਹੀ ਹੈ। ਇਸ ਹਾਲਤ ਵਿਚ ਵਰਤਮਾਨ ਭੂਤ ਨਾਲੋਂ ਟੁੱਟਿਆ ਹੋਇਆ ਨਹੀਂ ਰਹਿੰਦਾ ਤੇ ਭਵਿੱਖ ਨੂੰ ਰਾਹ ਦੇਣ ਵਾਲਾ ਹੋ ਜਾਂਦਾ ਹੈ। ਕਿਸੇ ਵੀ ਧਰਮ-ਸ਼ਾਸ਼ਤਰੀ ਕਾਰਜ ਦਾ ਮੁਲਾਂਕਣ ਇਸ ਆਧਾਰ ਤੇ ਕੀਤਾ ਜਾਣਾ ਹੈ ਕਿ ਧਾਰਮਿਕ ਕੀਮਤਾਂ ਨੂੰ ਕਿਸ ਹੱਦ ਤਕ ਅਮਲ ਵਿਚੋਂ ਪ੍ਰਗਟਾਇਆ ਜਾ ਰਿਹਾ ਹੈ ਅਤੇ ਉਸ ਅਮਲ ਵਿਚੋਂ ਕਿਹੋ ਜਿਹੀ ਸ਼ਖ਼ਸੀਅਤ ਸਮਾਜ਼ ਦੇ ਸਾਹਮਣੇ ਉਭਰ ਕੇ ਆਉਂਦੀ ਹੈ?

ਧਰਮ ਸ਼ਾਸ਼ਤਰ ਦਾ ਖ਼ੇਤਰ ਜ਼ਿੰਦਗੀ ਜਿੰਨਾਂ ਹੀ ਵਿਸ਼ਾਲ ਹੈ। ਏਸੇ ਲਈ ਧਰਮ ਸ਼ਾਸ਼ਤਰ ਰਾਜਨੀਤਕ ਅਤੇ ਆਰਥਿਕ ਵਿਕਾਸ, ਵਿਗਿਆਨਕ ਅਤੇ ਦਾਰਸ਼ਨਿਕ ਸਿਧਾਂਤ, ਸੰਪਰਦਾਇਕ ਅਤੇ ਧਾਰਮਿਕ ਰਹੁਰੀਤਾਂ, ਕਲਾ ਦਾ ਕੰਮ ਅਤੇ ਸਾਹਿਤ,ਰੋਜ਼ਾਨਾ ਦੇ ਸਮਾਜਿਕ ਅਤੇ ਵਿਅਕਤੀਗਤ ਅਨੁਭਵ ਦੀ ਵਿਆਖਿਆ ਵੀ ਕਰਦਾ ਹੈ ਕਿਉਂਕਿ ਸਮਾਜ ਦੇ ਇਹ ਸਾਰੇ ਪੱਖ ਧਰਮ ਸ਼ਾਸ਼ਤਰ ਦੇ ਖ਼ੇਤਰ ਤੋਂ ਬਾਹਰ ਨਹੀਂ ਹਨ ਕਿਉਂਕਿ ਇਹ ਸਾਰੇ ਇਕ ਦੂਜੇ ਨੂੰ ਪ੍ਰਭਾਵਿਤ ਕਰਦੇ ਹਨ। ਹਰ ਉਹ ਵਸਤੂ ਜੋ ਮਨੁੱਖੀ ਹੋਂਦ ਲਈ ਯੋਗਦਾਨ ਪਾਉਂਦੀ ਹੈ ਉਸਨੂੰ ਬਾਣੀ ਦੀ ਰੋਸ਼ਨੀ ਵਿਚ ਸਥਾਪਤ ਕਰਨ ਦੇ ਯਤਨ ਕਰਨੇ ਚਾਹੀਦੇ ਹਨ। ਮਨੁੱਖੀ ਜੀਵਨ ਦਾ ਕੋਈ ਵੀ ਮਹੱਤਵਪੂਰਣ ਪੱਖ ਅਜਿਹਾ ਨਹੀਂ ਹੈ ਜੋ ਧਰਮ ਸ਼ਾਸ਼ਤਰ ਦੇ ਘੇਰੇ ਵਿਚ ਨਾ ਆਉਂਦਾ ਹੋਵੇ। ਜਦੋਂ ਜੀਵਨ ਨਾਲ ਸੰਬੰਧਿਤ ਬਹੁਪੱਖੀ ਸਮਗਰੀ ਪਰਮਾਤਮ-ਸੱਤ ਦੀ ਦ੍ਰਿਸ਼ਟੀ ਤੋਂ ਮਾਪੀ ਜਾਂਦੀ ਹੈ ਅਤੇ ਪਰਮਾਤਮ-ਪ੍ਰਕਾਸ਼ ਦੇ ਸਾਹਮਣੇ ਖੁਲ੍ਹਦੀ ਹੈ ਤਾਂ ਧਰਮ ਸ਼ਾਸ਼ਤਰੀ ਬਹੁਤ ਸਾਰੇ ਪੱਖਾਂ ਦੀ ਵਿਆਖਿਆ ਕਰਦਾ ਹੈ ਤੇ ਉਸਦਾ ਮੁਲਾਂਕਣ ਵੀ ਕਰਦਾ ਹੈ।[40] ਅਜਿਹਾ ਨਹੀਂ ਕਿ ਇਨ੍ਹਾਂ ਤੱਤਾਂ ਦਾ ਜ਼ਿਕਰ ਕਿਸੇ ਇਕ ਧਰਮ ਨੇ ਕੀਤਾ ਹੈ। ਸਾਰੇ ਹੀ ਧਰਮ ਇਨ੍ਹਾਂ ਸਾਰੇ ਤੱਤਾਂ ਨੂੰ ਉਸੇ ਰੂਪ ਵਿਚ ਲੈਂਦੇ ਹਨ ਜਿਸ ਰੂਪ ਵਿਚ ਉਨ੍ਹਾਂ ਦਾ ਜ਼ਿੰਦਗੀ ਪ੍ਰਤੀ ਦ੍ਰਿਸ਼ਟੀਕੋਣ ਬਣ ਚੁਕਾ ਹੁੰਦਾ ਹੈ। ਗੁਰਮਤਿ ਚਿੰਤਨ ਵਿਚ ਇਸ ਨੂੰ ਪਹਿਲ ਦਿਤੀ ਗਈ ਹੈ। ਸਗਲ ਧਰਮ ਵਿਚ ਗ੍ਰਹਿਸਥ ਨੂੰ ਪ੍ਰਧਾਨ ਕਹਿਣ ਨਾਲ ਇਸ ਪੱਖ ਦਾ ਆਰੰਭ ਹੋ ਜਾਂਦਾ ਹੈ ਵਰਤਮਾਨ ਵਿਚ ਸਿੱਖ ਵਿਦਵਾਨਾਂ ਨੇ ਸਿੱਖ ਆਰਥਿਕਤਾ ਵਰਗੇ ਵਿਸ਼ਿਆਂ ਦਾ ਨਿਰਮਾਣ ਕਰਨਾ ਵੀ ਆਰੰਭ ਦਿੱਤਾ ਹੈ।[41] ਇਨ੍ਹਾਂ ਵਿਦਵਾਨਾਂ ਨੇ ਇਹ ਦਸਣ ਦੀ ਕੋਸ਼ਿਸ਼ ਕੀਤੀ ਹੈ ਕਿ ਅਕਾਦਮਿਕ ਖ਼ੇਤਰ ਵਿਚ ਪ੍ਰਾਪਤ ਅੰਤਰ-ਦ੍ਰਿਸ਼ਟੀਆਂ ਨੂੰ ਗੁਰਬਾਣੀ ਦੇ ਮਹਾਂ-ਸੱਚ ਨਾਲ ਜੋੜਕੇ

---

40. *Encyclopaedia of Religion and Ethics, p.295.*

41. 1.ਸੋਹਲ,ਸਰਦਾਰਾ ਸਿੰਘ, *ਪੰਜਾਬ ਦੀਆਂ ਪਾਰਟੀਆਂ ਆਰਥਿਕ ਏਜੰਡੇ ਨੂੰ ਪਹਿਲ ਦੇਣ*, ਜਲੰਧਰ, ਰੋਜ਼ਾਨਾ ਅਜੀਤ, 29, ਸਤੰਬਰ,1995

2. ਗਰੇਵਾਲ, ਅਮਰਜੀਤ ਸਿੰਘ, *ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ*, ਜਲੰਧਰ, ਰੋਜ਼ਾਨਾ ਅਜੀਤ,

3. ਮਾਨ, ਰੁਪਿੰਦਰ ਸਿੰਘ, *ਸਿੱਖ ਆਰਥਿਕਤਾ ਬਨਾਮ ਪੰਜਾਬ ਆਰਥਿਕਤਾ-ਤੀਜਾ ਦ੍ਰਿਸ਼ਟੀਕੋਣ,* ਜਲੰਧਰ,ਰੋਜ਼ਾਨਾ ਅਜੀਤ, 28 ਅਕਤੂਬਰ, 1995.

ਪ੍ਰਸਤੁਤ ਕੀਤਾ ਜਾ ਸਕਦਾ ਹੈ। ਇਸ ਸੰਵਾਦ ਵਿਚ ਇਹ ਪੱਖ ਵੀ ਸਾਹਮਣੇ ਆਇਆ ਹੈ ਕਿ ਆਰਥਿਕਤਾ ਧਰਮ ਚਿੰਤਨ ਤੇ ਆਧਾਰਿਤ ਨਹੀਂ ਹੁੰਦੀ ਸਗੋਂ ਇਸਦਾ ਸੰਬੰਧ ਖਿੱਤੇ ਅਤੇ ਸਭਿਆਚਾਰ ਨਾਲ ਹੁੰਦਾ ਹੈ। ਮੈਂ ਤਾਂ ਅਖ਼ਬਾਰ ਦਾ ਹਵਾਲਾ ਇਸ ਲਈ ਦਿੱਤਾ ਹੈ ਕਿ ਧਰਮ ਵਿਗਿਆਨ ਦੇ ਸਰੋਕਾਰਾਂ ਦੀ ਜੋ ਨਿਸ਼ਾਨਦੇਹੀ ਸਿੱਖ ਅਕਾਦਮੀਸ਼ਨਾਂ ਵਲੋਂ ਕੀਤੀ ਜਾ ਰਹੀ ਹੈ ਉਸਦੀਆਂ ਜੜ੍ਹਾਂ ਗੁਰਬਾਣੀ ਵਿਚੋਂ ਲਭੀਆਂ ਜਾ ਸਕਦੀਆਂ ਹਨ। ਇਨ੍ਹਾਂ ਜੜ੍ਹਾਂ ਦੀ ਧਰਾਤਲ, '........ਸਕਲ ਧਰਮ ਮਹਿ ਗ੍ਰਿਹਸਤ ਪ੍ਰਧਾਨ' ਦੇ ਵਿਚਾਰ ਵਿਚ ਹਨ। ਅਜ ਤਕ ਵੀ ਸਿੱਖ, ਗ੍ਰਿਹਸਤ ਵਿਚ ਅਧਿਆਤਮਕਤਾ ਨਿਭਾਉਣ ਦਾ ਜੋ ਯਤਨ ਕਰਦੇ ਆ ਰਹੇ ਹਨ ਉਹ ਸਿੱਖ ਧਰਮ-ਸ਼ਾਸ਼ਤਰ ਦਾ ਅਜਿਹਾ ਅੰਗ ਪਰਵਾਨ ਕੀਤਾ ਜਾਣਾ ਚਾਹੀਦਾ ਹੈ ਜਿਸਦਾ ਸਿੱਧਾ ਜਾਂ ਅਸਿੱਧਾ ਜ਼ਿਕਰ ਵਿਦਵਾਨਾਂ ਵਲੋਂ 'ਵਿਸ਼ਵ ਸਿੱਖ ਸੰਮੇਲਨ' ਜੋ ਸ੍ਰੀ ਅੰਮ੍ਰਿਤਸਰ ਵਿਖੇ ਸੰਪੰਨ ਹੋਇਆ, ਵਿਚ ਹੁੰਦਾ ਰਿਹਾ ਹੈ।

ਧਰਮ ਸ਼ਾਸ਼ਤਰ ਬਾਰੇ ਇਹ ਤਾਂ ਕਿੰਤੂ ਮੁਕਤ ਸਚਾਈ ਹੈ ਕਿ ਇਸਦਾ ਸੁਤੰਤਰ ਕਾਰਜ ਖ਼ੇਤਰ ਹੈ ਅਤੇ ਇਸ ਸੁਤੰਤਰ ਕਾਰਜ ਖ਼ੇਤਰ ਵਿਚ ਭੂਗੋਲਿਕ ਅਤੇ ਸਿਧਾਂਤਕ ਮੁੱਦੇ ਸ਼ਾਮਲ ਹਨ। ਇਸ ਦ੍ਰਿਸ਼ਟੀ ਤੋਂ ਧਰਮ ਸ਼ਾਸ਼ਤਰੀਆਂ ਨੇ ਇਹ ਵੀ ਸਿੱਟਾ ਕਢਿਆ ਹੋਇਆ ਹੈ ਕਿ ਧਰਮ-ਸ਼ਾਸ਼ਤਰੀ ਕਾਰਜ ਕਦੇ ਵੀ ਵਿਸ਼ੇਸ਼ ਇਤਿਹਾਸਕ ਘਟਨਾਵਾਂ ਦੇ ਪੁਨਰਗਠਨ ਤੇ ਆਧਾਰਤ ਹੋਣੋਂ, ਕਿਸੇ ਗਵਾਹੀ ਦੀ ਖ਼ਾਸ ਵਿਆਖਿਆ ਨੂੰ ਪਰਮਾਤਮ ਕਾਰਜ ਵਜੋਂ ਸਮਝਣ ਦੀ ਕੋਸ਼ਿਸ਼ ਤੋਂ ਨਹੀਂ ਬਚ ਸਕਦਾ। ਏਸੇ ਲਈ ਮੰਨਿਆ ਜਾਂਦਾ ਹੈ ਕਿ ਧਰਮ ਸ਼ਾਸ਼ਤਰ ਵਿਸ਼ੇਸ਼ ਜੀਵਨੀਆਂ ਅਤੇ ਉਨ੍ਹਾਂ ਦੇ ਅਨੁਭਵਾਂ ਨੂੰ ਅਰਥ ਦੇਣ ਦੀ ਕੋਸ਼ਿਸ਼ ਕਰਦਾ ਹੈ। ਉਨ੍ਹਾਂ ਵਿਸ਼ੇਸ਼ ਵਿਅਕਤੀਆਂ ਨੂੰ ਸਮਝਣ,ਉਨ੍ਹਾਂ ਦੀ ਵਿਆਖਿਆ ਕਰਨ ਦੇ ਢੰਗ ਤਰੀਕੇ ਇਸ ਤੋਂ ਪ੍ਰਭਾਵਤ ਹੁੰਦੇ ਰਹਿੰਦੇ ਹਨ। ਧਰਮ ਸ਼ਾਸ਼ਤਰ ਦੇ ਘੇਰੇ ਵਿਚ ਇਹ ਗਲ ਵੀ ਆਉਂਦੀ ਹੈ ਕਿ ਇਤਿਹਾਸ ਵਿਚ ਇਨ੍ਹਾਂ ਮਨੁੱਖਾਂ ਦੀ ਥਾਂ ਕੀ ਹੈ? ਭਾਵ ਧਰਮ-ਸ਼ਾਸ਼ਤਰ ਕਾਰਜ,ਕਾਰਨ ਦੀਆਂ ਸੀਮਾਵਾਂ ਨੂੰ ਅਧਿਆਤਮ ਅਸੀਮ ਵਿਚ ਬਦਲਦਾ ਵੀ ਪਰਵਾਨ ਕੀਤਾ ਜਾ ਸਕਦਾ ਹੈ।[42] ਇਹ ਵਿਆਖਿਆਵਾਂ ਨਿਰਸੰਦੇਹ ਗੁਰਮਤਿ ਸਾਹਿਤ ਵਿਚ ਇਸ ਰੂਪ ਵਿਚ ਪ੍ਰਾਪਤ ਨਹੀਂ ਹਨ। ਹਥਲੇ ਖੋਜ-ਨਿਬੰਧ ਵਿਚ ਇਸ ਪਿਛੋਕੜ ਨੂੰ ਧਿਆਨ ਵਿਚ ਰਖਕੇ ਇਹ ਤਥ ਸਾਹਮਣੇ ਲਿਆਂਦਾ ਜਾਣਾ ਹੈ ਕਿ ਜਿਹੜੀ ਗਲ ਵਿਦਵਾਨਾਂ ਨੂੰ ਸਿਧਾਂਤਕ ਰੂਪ ਵਿਚ ਸਮਝ ਆਈ ਹੈ ਉਸਨੂੰ ਸਿੱਖ ਅਮਲ ਵਿਚ ਪ੍ਰਗਟ ਹੋਣ ਦਾ ਅਵਸਰ ਇਤਿਹਾਸ ਦਾ ਹਿੱਸਾ ਹੈ। ਅਕਸਰ ਵਿਦਵਾਨ ਸਿਧਾਂਤ ਰੂਪ ਵਿਚ ਜਿਨ੍ਹਾਂ ਸਚਾਈਆਂ ਦੀ ਨਿਸ਼ਾਨਦੇਹੀ ਕਰ ਲੈਂਦੇ ਹਨ ਉਨ੍ਹਾਂ ਵਾਸਤੇ ਅਧਿਆਤਮਕ ਧਰਾਤਲ ਪ੍ਰਾਪਤ ਹੀ ਨਹੀਂ ਹੁੰਦੀ। ਸਿੱਖ ਚਿੰਤਨ ਵਿਚ ਅਜਿਹੀ ਰਵਾਇਤ ਨੂੰ ਕੋਈ ਥਾਂ ਨਹੀਂ ਹੈ। ਸਭ ਤੋਂ ਪਹਿਲੋਂ ਦਸ ਗੁਰੂ ਸਾਹਿਬਾਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਅਜਿਹੀ ਸ਼ਬਦ ਜੁਗਤਿ ਸਾਹਮਣੇ ਲਿਆਂਦੀ ਜਿਸ ਵਿਚੋਂ ਸੰਪੂਰਣ ਜੀਵਨ ਦੇ ਤੱਤਾਂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਫਿਰ ਦਸੇ ਗੁਰੂ ਸਾਹਿਬਾਨ ਨੇ ਜੀਵਨ ਨਾਲ ਸੰਬੰਧਿਤ ਉਹ ਸਾਰੇ ਸਰੋਕਾਰ ਆਪ ਹੰਢਾਏ ਤੇ ਆਪਣੇ ਸਮਕਾਲੀ ਗੁਰਸਿੱਖਾਂ ਦਾ

42. *The Encyclopaedia of Religion and Ethics, Vol. 12,p.297*

ਮਾਰਗ ਦਰਸ਼ਨ ਕੀਤਾ। ਇਸ ਪ੍ਰਸੰਗ ਵਿਚ ਭਾਈ ਗੁਰਦਾਸ ਇਕ ਅਜਿਹੀ ਪ੍ਰਮਾਣੀਕ ਹਸਤੀ ਹਨ ਜਿਨ੍ਹਾਂ ਨੇ ਗੁਰੂ ਸਾਹਿਬਾਨ ਦੀ ਅਗਵਾਈ ਵਿਚ ਅਤੇ ਸ਼ਬਦ ਜੁਗਤਿ ਦੀ ਰੋਸ਼ਨੀ ਵਿਚ ਜੋ ਕੁਝ ਅਨੁਭਵ ਕੀਤਾ ਅਤੇ ਜੀਵਿਆ ਉਸਨੂੰ ਆਪਣੇ ਕਬਿੱਤ ਸਵੈਯਾਂ ਵਿਚ ਅੰਕਿਤ ਕਰ ਦਿਤਾ। ਇਸਦਾ ਵਿਸਥਾਰ ਵਿਚ ਵਰਨਣ ਅਗੇ ਵੀ ਕੀਤਾ ਜਾਣਾ ਹੈ।

ਜੋ ਸਮਾਜਿਕ ਅੰਤਰ-ਦ੍ਰਿਸ਼ਟੀਆਂ ਧਰਮ-ਸ਼ਾਸ਼ਤਰੀ ਅਧਿਐਨ ਨਾਲ ਸੰਬੰਧਿਤ, ਪ੍ਰਾਪਤ ਹਨ ਉਨ੍ਹਾਂ ਦੇ ਆਧਾਰ ਤੇ ਵਿਦਵਾਨਾਂ ਨੇ ਖੋਜ-ਵਿਧੀਆਂ ਦਾ ਨਿਰਮਾਣ ਕਰ ਲਿਆ ਹੈ। ਇਸਦੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ ਹੈ, ਪਰ ਇਹ ਕ਼ਹਿਣਾ ਪ੍ਰਸੰਗਯੁਕਤ ਹੋਵੇਗਾ ਕਿ ਧਰਮ-ਸ਼ਾਸ਼ਤਰ, ਧਰਮ ਨਾਲ ਜੁੜੇ ਮਨੁੱਖੀ, ਸਮਾਜਿਕ ਅਤੇ ਆਤਮਿਕ ਪ੍ਰਸ਼ਨਾਂ ਦਾ ਅਧਿਐਨ ਕਰਦਾ ਹੈ। ਕਿਉਂਕਿ ਧਰਮ ਸ਼ਾਸ਼ਤਰ ਦਾ ਵਿਸ਼ਾ-ਵਸਤੂ ਬਹੁ-ਪੱਖੀ ਹੈ ਇਸ ਲਈ ਇਨ੍ਹਾਂ ਦੇ ਅਧਿਐਨ ਲਈ ਢੁਕਵੀਆਂ ਵਿਧੀਆਂ ਜਾਂ ਖ਼ੋਜ ਪ੍ਰਣਾਲੀਆਂ ਵੀ ਬਹੁਪੱਖੀ ਹੀ ਹੋਣਗੀਆਂ। ਅਰਥਾਤ ਧਰਮ ਸ਼ਾਸ਼ਤਰ ਲਈ ਕਿਸੇ ਖੋਜ ਵਿਧੀ ਦਾ ਨਿਰਧਾਰਣ ਅਧਿਐਨ ਕੀਤੇ ਜਾਣ ਵਾਲੇ ਪ੍ਰਸ਼ਨਾਂ ਤੇ ਨਿਰਭਰ ਕਰਦਾ ਹੈ। ਧਰਮ ਅਧਿਐਨ ਦੇ ਵੱਖ ਵੱਖ ਖ਼ੇਤਰਾਂ ਲਈ ਵੱਖ ਵੱਖ ਖੋਜ ਵਿਧੀਆਂ ਦੀ ਵਰਤੋਂ ਕੀਤੀ ਜਾਂਦੀ ਹੈ। ਇਨ੍ਹਾਂ ਵਿਚੋਂ ਇਤਿਹਾਸਕ, ਮਨੋਵਿਗਿਆਨਕ, ਤੁਲਨਾਤਮਕ, ਭਾਸ਼ਾ ਵਿਗਿਆਨਕ, ਚਿੰਨ੍ਹਾਤਮਕ, ਸਦਾਚਾਰਕ, ਦਾਰਸ਼ਨਿਕ, ਭਾਵਾਰਥਿਕ, ਵਿਆਖਿਆਵਾਦੀ ਆਦਿ ਵਿਧੀਆਂ ਗਿਣੀਆਂ ਜਾ ਸਕਦੀਆਂ ਹਨ।[43] ਹਥਲੇ ਖ਼ੋਜ ਪ੍ਰਬੰਧ ਲਈ *ਅਧਿਆਤਮਕ ਤੁਲਨਾਤਮਕ ਖ਼ੋਜ ਵਿਧੀ* ਨੂੰ ਆਧਾਰ ਬਣਾਇਆ ਜਾ ਰਿਹਾ ਹੈ। ਇਸ ਲਈ ਇਸਦੀ ਇਥੇ ਸੰਖੇਪ ਚਰਚਾ ਕਰਨੀ ਪ੍ਰਸੰਗਯੁਕਤ ਹੋਏਗੀ।

ਇਤਿਹਾਸਕ ਤੌਰ ਤੇ ਦੇਖਿਆਂ ਜਾਵੇ ਤਾਂ ਇਸ ਸ਼ਬਦ ਦੀ ਵਰਤੋਂ ਦੋ ਅਰਥਾਂ ਵਿਚ ਕੀਤੀ ਗਈ ਹੈ। ਪਹਿਲੇ ਅਰਥ ਅਨੁਸਾਰ ਤੁਲਨਾਤਮਕ ਧਰਮ ਵਿਗਿਆਨ ਤੋਂ ਭਾਵ ਧਰਮ ਦੇ ਇਤਿਹਾਸਕਾਰਾਂ ਵਲੋਂ ਵੱਖ ਵੱਖ ਧਰਮਾਂ ਦਾ ਇਕੋ ਦ੍ਰਿਸ਼ਟੀ ਤੋਂ ਵਿਸ਼ਲੇਸ਼ਣ ਕਰਨਾ ਹੈ। ਜਦੋਂ ਕਿ ਦੂਸਰੇ ਅਰਥਾਂ ਵਿਚ ਇਸ ਨੂੰ ਧਰਮ ਦੇ ਵਿਗਿਆਨ ਜਾਂ ਧਰਮ ਦੇ ਇਤਿਹਾਸ ਦੇ ਇਕ ਪੱਖ ਵਜੋਂ ਪੇਸ਼ ਕਰਨਾ ਹੈ।[44] ਧਰਮ ਵਿਗਿਆਨ ਬਾਰੇ ਪ੍ਰਾਪਤ ਅਕਾਦਮਿਕ ਅੰਤਰ-ਦ੍ਰਿਸ਼ਟੀਆਂ ਦੀ

---

43.----------------Ibid------------p. 297.

44. *The Encyclopedia of Religion,* Mircea Eliade,(Editor in Chief), New York, Macmillan Publishing company, 1987, Vol. 14, p. 446.

"Historically, the term comparative theology has been used in a variety of ways. First, it sometimes refers to a subsection of the disicipline called "comparative religion" wherein the historian of religions analyzes the "theologies" of different religions. Second, within the discipline variously named "the science of religion." Religionswissenschaft, or "history of religions." some scholars have used the term comparative theology to indicate one aspect of the discipline. F.Max Muller, for example, in his Introduction to the Science of Religion, used the term to refer to that part of the "science of religion" that analyzes "historical" forms of religion, in contrast to theoretic theology, which refers to analysis of the philosophical conditions of possibility for any religion. As a second example, in 1871 James Freeman Clarke published a work entitled Ten Great Religions: An Essay in Comparative Theology, which concentrated on the history of religious doctrines in different traditions."

ਰੋਸ਼ਨੀ ਵਿਚ ਤੁਲਨਾਤਮਕ ਧਰਮ ਵਿਗਿਆਨ ਦਾ ਅਕਾਦਮਿਕ ਪ੍ਰਸੰਗ ਸਾਹਮਣੇ ਆ ਗਿਆ ਹੈ ਅਤੇ ਇਸ ਨਾਲ ਪਰਸਪਰ ਮਾਨਵ ਵਾਰਤਾਲਾਪ ਦੀਆਂ ਸੰਭਾਵਨਾਵਾਂ ਵਧ ਗਈਆਂ ਹਨ। ਇਸ ਵਿਚਾਰ ਨੂੰ ਲੈਕੇ ਕੁਝ ਅੰਤਰ-ਰਾਸ਼ਟਰੀ ਸੰਸਥਾਵਾਂ ਬਹੁ-ਧਰਮੀ ਪਹੁੰਚ ਵਿਧੀ ਬਾਰੇ ਸੋਚਣ ਲਗ ਪਈਆਂ ਹਨ। ਇਸ ਨਾਲ ਇਹ ਗਲ ਵੀ ਸਾਹਮਣੇ ਆ ਗਈ ਹੈ ਕਿ ਸ਼ਬਦ ਧਰਮ-ਸ਼ਾਸ਼ਤਰ (Theology) ਇਤਿਹਾਸਕ ਪ੍ਰਸੰਗ ਵਿਚ ਇਕ ਤੋਂ ਵੱਧ ਅਰਥਾਂ ਵਿਚ ਵਰਤਿਆ ਗਿਆ ਹੈ। ਧਰਮ ਸ਼ਾਸ਼ਤਰ ਦਾ ਇਕ ਪ੍ਰਸੰਗ ਬੋਧਿਕ ਤਾਂ ਹੈ ਪਰ ਜ਼ਰੂਰੀ ਨਹੀਂ ਜੋ ਬੋਧਿਕ ਹੈ ਉਹ ਪ੍ਰਬੰਧਾਤਮਕ ਵੀ ਹੋਵੇ।[45] ਲੇਖਕਾਂ ਨੇ ਧਰਮ-ਸ਼ਾਸ਼ਤਰ ਨੂੰ ਇਕ ਪ੍ਰਬੰਧ ਵਜੋਂ ਵੀ ਸਵੀਕਾਰ ਕੀਤਾ ਹੋਇਆ ਹੈ। ਇਹ ਕੋਈ ਜ਼ਰੂਰੀ ਨਹੀਂ ਹੈ ਕਿ ਇਕ ਧਰਮ ਵਿਚ ਪ੍ਰਾਪਤ ਵਿਆਖਿਆ ਹੂਬਹੂ ਦੂਜੇ ਧਰਮ ਉਤੇ ਉਸੇ ਤਰ੍ਹਾਂ ਲਾਗੂ ਹੋ ਜਾਵੇ। ਇਕ ਧਰਮ ਵਿਚ ਪ੍ਰਾਪਤ ਧਰਮ ਸ਼ਾਸ਼ਤਰੀ ਸਰੋਕਾਰ ਦੂਜੇ ਧਰਮ ਵਿਚ ਕਿੰਨਾਂ ਕੁ ਅਤੇ ਕਿਸਤਰ੍ਹਾਂ ਲਾਗੂ ਹੋ ਸਕਦਾ ਹੈ, ਇਸੇ ਆਧਾਰ ਤੇ ਤੁਲਨਾਤਮਕ ਧਰਮ ਸ਼ਾਸ਼ਤਰ(Comparative Theology) ਦਾ ਸੰਕਲਪ ਸਾਹਮਣੇ ਆ ਗਿਆ ਹੈ।

ਜਿਹੜੇ ਪ੍ਰਸ਼ਨ ਤੁਲਨਾਤਮਕ ਧਰਮ-ਸ਼ਾਸ਼ਤਰ ਅਧਿਐਨ ਨੇ ਸਾਹਮਣੇ ਲੈ ਆਂਦੇ ਹਨ ਉਨ੍ਹਾਂ ਵਿਚ ਸਭ ਤੋਂ ਪਹਿਲਾ ਇਹ ਹੈ ਕਿ ਮਾਨਵ ਨੂੰ ਦਰਪੇਸ਼ ਸਮੱਸਿਆਵਾਂ ਨਾਲ ਧਰਮ ਕਿਵੇਂ ਨਿਪਟਦਾ ਹੈ। ਇਨ੍ਹਾਂ ਸਮੱਸਿਆਵਾਂ ਵਿਚ ਦੁੱਖ, ਅਗਿਆਨਤਾ, ਹਉਮੈ ਅਤੇ ਪਾਪ ਆਦਿ ਗਿਣੇ ਹੋਏ ਹਨ। ਦੂਸਰੇ ਨੰਬਰ ਤੇ ਇਨ੍ਹਾਂ ਸਮੱਸਿਆਵਾਂ ਵਿਚੋਂ ਨਿਕਲਣ ਵਾਸਤੇ ਦਸਿਆ ਹੋਇਆ ਮਾਰਗ ਸ਼ਾਮਲ ਹੋ ਜਾਂਦਾ ਹੈ। ਇਸ ਵਿਚ ਮਿਹਰ, ਕਿਰਪਾ, ਮੁਕਤੀ ਆਦਿ ਗਿਣੇ ਜਾ ਸਕਦੇ ਹਨ। ਤੀਸਰੇ ਨੰਬਰ ਤੇ ਇਹ ਵੇਖਿਆ ਜਾਣਾ ਹੈ ਕਿ ਇਨ੍ਹਾਂ ਸਾਰੀਆਂ ਗਲਾਂ ਬਾਰੇ ਅਕਾਲ ਪੁਰਖ਼ ਦਾ ਕੀ ਰੋਲ ਸੰਬੰਧਿਤ ਧਰਮ ਨੇ ਨਿਰਧਾਰਿਤ ਕੀਤਾ ਹੋਇਆ ਹੈ। ਇਸਦੇ ਵਿਚ ਅਕਾਲ ਪੁਰਖ਼ ਅਤੇ ਗੁਰੂ ਆਦਿ ਸ਼ਾਮਲ ਹਨ।[46] ਇਨ੍ਹਾਂ ਤਿੰਨਾਂ ਤੋਂ ਇਹ ਗਲ ਭਲੀਭਾਂਤ ਸਪਸ਼ਟ ਹੋ ਜਾਂਦੀ ਹੈ ਕਿ ਇਸ ਬਾਰੇ ਸਭਨਾਂ ਧਰਮਾਂ ਦਾ ਰਵੱਈਆ ਇਕੋ ਜਿਹਾ ਨਹੀਂ ਹੋ ਸਕਦਾ। ਪਹਿਲਾ ਤੇ ਦੂਜਾ ਨੁਕਤਾ ਕਿਸੇ ਹੱਦ ਤਕ ਰਲਦੇ ਮਿਲਦੇ ਹੋ ਸਕਦੇ ਹਨ ਪ੍ਰੰਤੂ ਤੀਸਰਾ ਨੁਕਤਾ, ਜਿਹੜਾ ਕਿ ਧਰਮ ਸ਼ਾਸ਼ਤਰ ਦਾ ਮੂਲ ਨੁਕਤਾ ਮੰਨਿਆ ਜਾ ਸਕਦਾ ਹੈ ਸਾਰੇ ਧਰਮਾਂ ਦਾ ਵੱਖਰਾ ਵੱਖਰਾ ਹੈ। ਉਦਾਹਰਣ ਵਜੋਂ ਸਾਮੀ ਧਰਮਾਂ ਵਿਚ ਪਰਮਾਤਮਾ ਨੂੰ ਉਸ ਪੈਗੰਬਰ ਰਾਹੀਂ ਧਰਤੀ ਤੇ ਆਇਆ ਪਰਵਾਨ ਕੀਤਾ ਗਿਆ ਹੈ। ਇਸ ਆਧਾਰ ਤੇ ਕੱਟੜ (Exclusive) ਧਰਮ ਸ਼ਾਸ਼ਤਰ ਸਾਹਮਣੇ ਆ ਗਿਆ ਹੈ ਜਿਵੇਂ ਮੁਸਲਮਾਨ ਹਜ਼ਰਤ ਮੁਹੰਮਦ ਸਾਹਿਬ ਤੋਂ ਬਾਅਦ ਕਿਸੇ ਨੂੰ ਪੈਗੰਬਰ ਪਰਵਾਨ ਨਹੀਂ ਕਰਦੇ ਤੇ ਈਸਾਈ ਈਸਾ ਨੂੰ ਪ੍ਰਭੂ ਪੁੱਤਰ ਘੋਸ਼ਿਤ ਕਰਨ ਨਾਲ ਗਲ ਸ਼ੁਰੂ ਕਰਦੇ ਹਨ। ਇਸਦਾ ਵਿਸਥਾਰ ਵਿਚ ਵੇਰਵਾ ਅਗੇ ਥਾਂ ਸਿਰ ਦਿਤਾ ਜਾਏਗਾ। ਇਥੇ ਇਹ ਦਸ ਦੇਣਾ ਠੀਕ ਰਹੇਗਾ ਕਿ ਤੁਲਨਾਤਮਕ ਧਰਮ-ਸ਼ਾਸ਼ਤਰ ਦਾ ਜੋ ਪ੍ਰਸੰਗ ਪੱਛਮੀ ਚਿੰਤਕਾਂ ਨੇ ਸਾਹਮਣੇ ਲਿਆਂਦਾ ਹੈ ਉਸਦਾ ਆਧਾਰ ਜਿਸ ਮਾਤਰਾ ਵਿਚ ਸਿੱਖ

---

45. *Encyclopaedia of Religion,*---Ibid., P.447.
"Theology,"Thus construed, will always be intellectual, but need not be systematic."
46. -------Ibid., p.447

ਧਰਮ ਪਰਦਾਨ ਕਰ ਸਕਦਾ ਹੈ ਉਹ ਬਾਕੀ ਧਰਮਾਂ ਵਿਚ ਨਜ਼ਰ ਨਹੀਂ ਆਉਂਦਾ। ਇਹੀ ਨੁਕਤਾ ਇਸ ਥੀਸਿਜ਼ ਵਿਚ ਵਿਸਥਾਰ ਵਿਚ ਵਿਚਾਰਿਆ ਜਾਣਾ ਹੈ।

ਧਰਮ ਚਿੰਤਨ ਦੇ ਖ਼ੇਤਰ ਵਿਚ ਤੁਲਨਾਤਮਕ ਧਰਮ ਸ਼ਾਸ਼ਤਰ ਦੇ ਨਾਲ ਨਾਲ ਧਾਰਮਿਕ ਅਨੇਕਵਾਦ (Religious Pluralism) ਵੀ ਸਾਹਮਣੇ ਆਇਆ ਹੈ। ਇਸਦੀ ਬੌਧਿਕ ਧਰਾਤਲ ਹਰ ਧਰਮ ਨੇ ਨਿਸ਼ਚਿਤ ਕਰਨ ਦਾ ਯਤਨ ਕੀਤਾ ਹੈ। ਇਸ ਨਾਲ ਧਰਮ ਸਿਧਾਂਤਾਂ ਦੀ ਵਿਆਖਿਆ (Hermeneutics) ਅਤੇ ਧਰਮ-ਸ਼ਾਸ਼ਤਰੀ ਪ੍ਰਬੰਧ ਇਕ ਦੂਜੇ ਦੇ ਪੂਰਕ ਵਜੋਂ ਸਾਹਮਣੇ ਆ ਗਏ ਹਨ। ਇਸ ਸੰਜੋਗ ਰਾਹੀਂ ਜਿਹੜੇ ਮੁੱਖ ਧਾਰਮਿਕ ਪ੍ਰਸ਼ਨ ਧਾਰਮਿਕ ਅਨੇਕਵਾਦ ਦੇ ਪ੍ਰਸੰਗ ਵਿਚ ਪੈਦਾ ਹੋ ਗਏ ਹਨ ਉਨ੍ਹਾਂ ਨੇ ਵਿਸ਼ਵ ਸਭਿਆਚਾਰ ਨੂੰ ਜਨਮ ਦੇਣਾ ਹੈ।[47] ਇਸੇ ਵਲ ਪਿਛੇ ਸੰਕੇਤ ਕਰਦਿਆਂ ਦਸਿਆ ਗਿਆ ਹੈ ਕਿ ਦੁਨੀਆਂ ਭਰ ਦੇ ਵੱਖ ਵੱਖ ਧਾਰਮਿਕ ਚਿੰਤਕ ਆਪਣੇ ਆਪਣੇ ਤੁਲਨਾਤਮਕ ਧਰਮ-ਸ਼ਾਸ਼ਤਰ ਦੇ ਪ੍ਰਸੰਗ ਵਿਚ ਸਥਾਪਤੀਆਂ ਕਰਨ ਵਿਚ ਰੁਝੇ ਹੋਏ ਹਨ। ਸਿੱਖ ਧਰਮ ਨੇ ਜਿਹੜੇ ਧਰਮ-ਸ਼ਾਸ਼ਤਰੀ ਸਰੋਕਾਰ ਸਾਹਮਣੇ ਲਿਆਂਦੇ ਹਨ ਉਹ ਵਿਅਕਤੀ-ਮੂਲਕ ਨਾ ਹੋਕੇ ਸ਼ਬਦ-ਮੂਲਕ ਹੋਣ ਕਰਕੇ ਵਿਸ਼ਵ ਸਭਿਆਚਾਰ ਪੈਦਾ ਕਰਨ ਵਿਚ ਵੱਡੀ ਭੂਮਿਕਾ ਨਿਭਾ ਸਕਦੇ ਹਨ। ਸਿੱਖਾਂ ਦਾ ਦੁਨੀਆਂ ਭਰ ਵਿਚ ਹੋ ਚੁੱਕਾ ਪਸਾਰਾ (diaspora) ਅਤੇ ਮਾਰੀਆਂ ਮੱਲਾਂ ਇਸ ਪਾਸੇ ਇਤਿਹਾਸਕ ਪ੍ਰੇਰਨਾ ਹੋ ਜਾਣਗੀਆਂ। ਇਸ ਨਾਲ ਇਸ ਨਤੀਜੇ ਤੇ ਪੁੱਜਿਆ ਜਾ ਸਕਦਾ ਹੈ ਕਿ ਧਰਮ ਸ਼ਾਸ਼ਤਰ ਦਾ ਵਰਤਮਾਨ ਪ੍ਰਸੰਗ ਪਰੰਪਰਿਕ ਦਿਗਵਿਜੈ ਦੀ ਸੁਰ ਵਿਚ ਪਰਵਾਨ ਨਹੀਂ ਕੀਤਾ ਜਾ ਸਕਦਾ। ਜਿਵੇਂ ਜਿਵੇਂ ਦੁਨੀਆਂ ਵਧੇ ਹੋਏ ਤਕਨੀਕੀ ਸਾਧਨਾਂ ਤੇ ਸਹੂਲਤਾਂ ਰਾਹੀਂ ਇਕ ਪਿੰਡ ਹੁੰਦੀ ਜਾ ਰਹੀ ਹੈ ਤਿਵੇਂ ਤਿਵੇਂ ਇਹ ਤੱਥ ਸਾਹਮਣੇ ਆ ਰਹੇ ਹਨ ਕਿ ਵੱਖ ਵੱਖ ਧਰਮਾਂ ਦੇ ਲੋਕ ਨਿਰਸੰਦੇਹ ਵੱਖ ਵੱਖ ਹਨ ਅਤੇ ਇਸ ਵਖ਼ਰੇਵੇਂ ਦਾ ਕਾਰਨ ਉਨ੍ਹਾਂ ਦੀਆਂ ਬਾਣੀਆਂ (Revelations) ਹਨ। ਪਰ ਜਿਹੜੇ ਧਰਮ ਇਕ ਦੂਜੇ ਦੇ ਨੇੜੇ ਹੋ ਸਕਣ ਦਾ ਰਾਹ ਰੋਕਣਗੇ ਉਹ ਨਿਰਸੰਦੇਹ ਮਾਨਵ ਹਿੱਤ ਵਿਚ ਪਰਵਾਨ ਨਹੀਂ ਕੀਤੇ ਜਾਣਗੇ।[48] ਇਹ ਸਾਰੇ ਨੁਕਤੇ ਜਿਹੜੇ ਧਰਮ ਸ਼ਾਸ਼ਤਰ ਦੀ ਵਿਆਖਿਆ ਦੇ ਸੰਬੰਧ ਵਿਚ ਕਹੇ ਗਏ ਹਨ ਉਨ੍ਹਾਂ ਦੀ ਨਿਸ਼ਾਨਦੇਹੀ ਸਾਮੀ ਅਤੇ ਪੂਰਬੀ ਧਰਮਾਂ ਵਿਚੋਂ ਕੀਤੀ ਜਾਵੇਗੀ। ਪਰ ਇਸ ਤੋਂ ਪਹਿਲਾਂ ਇਹ ਦਸਣਾ ਵੀ ਪ੍ਰਸੰਗਯੁਕਤ ਹੋਏਗਾ ਕਿ ਧਰਮਸ਼ਾਸ਼ਤਰ ਦਾ ਕੰਮ ਵਿਆਪਕ ਧਾਰਮਿਕ ਸਰੋਕਾਰਾਂ ਨੂੰ ਇਕ ਦੂਜੇ ਦੇ ਨੇੜੇ

---

47. -------Ibid., p.447

"It is a hermeneutical and theological discipline that establishes mutually critical correlations between two distinct but related interpretations: on the one hand, the theological interpretation of the principal religious questions given a context of religious pluralism in an emerging global culture; on the other, an interpretation of the responses of a particular religious tradition to that pluralism."

48. -----------Ibid., p.447

"A contemporary Christian comparative theology, for example, will inevitably be different from a Hindu or Jewish or Islamic or Buddhist comparative theology. But, just as importatnt, each of these emerging comparative theologies will be different from all those traditional theologies which disallowed a comparative hermeneutics within the theological task, either explicitly (through claims to exclusivism or implicitly (by denying its usefulness).

ਲਿਆਉਣਾ ਤੇ ਇਕ ਦੂਸਰੇ ਤੋਂ ਪਰਸਪਰ ਲਾਭ ਪ੍ਰਾਪਤ ਕਰਨਾ ਹੈ। ਇਸ ਤਰ੍ਹਾਂ ਧਰਮਸ਼ਾਸ਼ਤਰ ਵਿਚ ਇਕ ਪਾਸੇ ਧਰਮਚਿੰਤਨ ਦੀਆਂ ਅਕਾਦਮਿਕ ਵਿਆਖਿਆਵਾਂ ਸ਼ਾਮਲ ਹੋ ਜਾਂਦੀਆਂ ਹਨ ਅਤੇ ਦੂਜੇ ਪਾਸੇ ਸਮਕਾਲੀਨ ਸਥਿਤੀਆਂ ਦਾ ਇਨ੍ਹਾਂ ਵਿਆਖਿਆਵਾਂ ਦੀ ਰੋਸ਼ਨੀ ਵਿਚ ਲੇਖਾ ਜੋਖਾ ਸ਼ਾਮਲ ਹੋ ਜਾਂਦਾ ਹੈ।[49] ਇਸੇ ਨੂੰ ਧਰਮਸ਼ਾਸ਼ਤਰ ਦਾ ਵਿਸ਼ਾਲ ਖ਼ੇਤਰ ਕਿਹਾ ਜਾ ਰਿਹਾ ਹੈ। ਇਸਦੇ ਆਧਾਰ ਤੇ ਨਿਰਣਾ ਇਹ ਕਢਿਆ ਜਾ ਸਕਦਾ ਹੈ ਕਿ ਧਰਮ ਸ਼ਾਸ਼ਤਰ ਵਿਚ ਅਕਾਲ-ਪੁਰਖੀ ਸੰਕਲਪ,ਉਸ ਧਰਮ ਨਾਲ ਸੰਬੰਧਿਤ ਪਵਿੱਤਰ ਧਰਮ ਪੁਸਤਕੀ ਆਧਾਰ,ਇਨ੍ਹਾਂ ਦਾ ਇਤਿਹਾਸਕ ਪ੍ਰਕਾਸ਼ਨ,ਪਰਮਾਤਮਾ ਦਾ ਮਨੁੱਖ ਅਤੇ ਸੰਸਾਰ ਨਾਲ ਸੰਬੰਧ ਅਥਵਾ ਪਰਮਾਤਮ ਪ੍ਰਕਾਸ਼ ਵਿਚ ਧਰਮ ਨੂੰ ਮਾਨਵ ਜੀਵਨ ਵਿਚ ਅਮਲਾਉਣ ਦਾ ਹਰ ਪੱਖ ਸ਼ਾਮਲ ਹੁੰਦੇ ਹਨ। ਧਰਮ ਦੇ ਧਰਮ-ਸ਼ਾਸ਼ਤਰ ਦੀ ਸਥਾਪਤੀ ਨਾਲ ਉਸ ਦੇ ਅਨੁਯਾਈ ਆਪਣੇ ਮੂਲ ਕੇਂਦਰ ਨਾਲੋਂ ਥਿੜਕਦੇ ਨਹੀਂ। ਧਰਮ-ਸ਼ਾਸ਼ਤਰ ਦੀ ਸਥਾਪਤੀ ਤੋਂ ਬਗ਼ੈਰ ਮਨੁੱਖ ਦੇ ਇਕਾਂਤਕ ਹੋਣ ਦੀਆਂ ਅਥਵਾ ਬੰਦੇ ਦਾ ਬੰਦਾ ਹੋਣ ਦੀਆਂ ਸੰਭਾਵਨਾਵਾਂ ਮੌਜੂਦ ਰਹਿੰਦੀਆਂ ਹਨ।

49. ------------Ibid., p.452.

"Any theology is the attempt to establish mutually critical correlations between an interpretation of a particular religious tradition and an interpretation of the contemporary situation."

***ਈਸਾਈ ਧਰਮ ਸ਼ਾਸ਼ਤਰ:***

ਵਿਸ਼ਵ ਦੇ ਪ੍ਰਾਚੀਨ ਧਰਮਾਂ ਵਿਚੋਂ ਪ੍ਰਮੁੱਖ ਧਰਮ ਯਹੂਦੀ ਧਰਮ ਹੈ ਅਤੇ ਯਹੂਦੀ ਧਰਮ ਵਿਚੋਂ ਹੀ ਈਸਾਈ ਧਰਮ ਦਾ ਨਿਕਾਸ ਹੋਇਆ ਪਰਵਾਨ ਕੀਤਾ ਜਾਂਦਾ ਹੈ। ਇਸ ਨਾਲ ਇਹ ਤੱਥ ਸਾਹਮਣੇ ਆ ਜਾਂਦਾ ਹੈ ਕਿ ਈਸਾਈ ਧਰਮ ਦੇ ਮੋਢੀ ਈਸਾ ਮਸੀਹ ਨੇ ਯਹੂਦੀ ਧਰਮ ਵਿਚੋਂ ਹੀ ਈਸਾਈ ਧਰਮ ਦਾ ਨਿਰਮਾਣ ਕੀਤਾ ਮੰਨਿਆ ਜਾਣਾ ਚਾਹੀਦਾ ਹੈ। ਈਸਾਈ ਧਰਮ ਦੀ ਸਿੱਖਿਆ ਅਨੁਸਾਰ ਪ੍ਰਮੇਸ਼ਵਰ ਨੇ ਪਹਿਲਾ ਅਹਿਦ ਯਹੂਦੀ ਕੌਮ ਦੇ ਨਾਲ ਕੀਤਾ ਜੋ ਸਫਲ ਨਾ ਹੋ ਸਕਿਆ। ਤਾਂ ਫਿਰ ਪ੍ਰਮੇਸ਼ਵਰ ਨੇ ਦੂਸਰਾ ਅਹਿਦ ਯਿਸੂ ਮਸੀਹ ਦੇ ਰਾਹੀਂ ਕੀਤਾ, ਜਿਸਦੀ ਜਾਣਕਾਰੀ ਨਵੇਂ ਅਹਿਦਨਾਮੇ ਤੋਂ ਮਿਲਦੀ ਹੈ।[50] ਇਸ ਨਾਲ ਇਹ ਸੰਕਲਪ ਸਾਹਮਣੇ ਆਉਂਦਾ ਹੈ ਕਿ ਜਦੋਂ ਵੀ ਕੋਈ ਪੈਗੰਬਰੀ ਰੂਹ ਧਰਤੀ ਤੇ ਆਉਂਦੀ ਹੈ ਤਾਂ ਉਹ ਬੇਸ਼ਕ ਸਮਕਾਲੀਆਂ ਦਾ ਕਿੰਨਾਂ ਵੀ ਪ੍ਰਭਾਵ ਕਬੂਲ ਕਰੇ, ਕਿਸੇ ਨਾ ਕਿਸੇ ਨੁਕਤੇ ਤੋਂ ਉਹ ਸੱਜਰੀ ਸਥਾਪਨਾ ਕਰਦੀ ਹੈ। ਇਹ ਪੈਗੰਬਰੀ ਐਲਾਨ ਦੀ ਧਰਾਤਲ ਪਰਵਾਨ ਕੀਤਾ ਜਾ ਸਕਦਾ ਹੈ। ਇਸ ਪੱਖੋਂ ਈਸਾ ਨੂੰ ਪੈਗੰਬਰ ਵਜੋਂ ਪਰਵਾਨ ਕਰਕੇ, ਉਸਦੀ ਬਾਣੀ ਵਿਚ ਪ੍ਰਾਪਤ ਧਰਮ ਸ਼ਾਸ਼ਤਰੀ ਸਰੋਕਾਰਾਂ ਦਾ ਜ਼ਿਕਰ ਇਥੇ ਕੀਤਾ ਜਾ ਰਿਹਾ ਹੈ।

ਵਿਦਵਾਨਾਂ ਦੁਆਰਾ ਈਸਾਈ ਧਰਮ ਸ਼ਾਸ਼ਤਰ ਦਾ ਮੁੱਖ ਆਧਾਰ ਵਿਸ਼ਵਾਸ਼ (Faith) ਨੂੰ ਹੀ ਪਰਵਾਨ ਕੀਤਾ ਗਿਆ ਹੈ। ਈਸਾਈ ਵਿਸ਼ਵਾਸ਼ ਦੀ ਵਿਆਖਿਆ ਫਸਟ ਵੈਟੀਕਨ ਕੌਂਸਿਲ (1870) ਨੇ ਕਰਦਿਆਂ ਲਿਖਿਆ ਹੋਇਆ ਹੈ ਕਿ ਪ੍ਰਭੂ ਦੀ ਕਿਰਪਾ ਨਾਲ ਸਾਡਾ ਵਿਸ਼ਵਾਸ਼ ਹੈ ਕਿ ਜੋ ਕੁਝ ਪ੍ਰਭੂ ਈਸਾ ਰਾਹੀਂ ਸਾਡੇ ਤਕ ਭੇਜਿਆ ਹੈ, ਉਹੀ ਸਤਿ ਹੈ। ਇਸਦਾ ਕਾਰਣ ਇਹ ਹੈ ਕਿ ਇਸਦੇ ਦੀਦਾਰੇ ਤਰਕ ਦੀ ਕੁਦਰਤੀ ਰੌਸ਼ਨੀ ਵਿਚ ਵਿਦਮਾਨ ਹਨ। ਇਹ ਸਾਰਾ ਕੁਝ ਪ੍ਰਭੂ ਦੀ ਪ੍ਰਭੂਸੱਤਾ ਕਰਕੇ ਹੈ।[51] ਇਸ ਨਾਲ ਇਹ ਤੱਥ ਸਾਹਮਣੇ ਆ ਜਾਂਦਾ ਹੈ ਕਿ ਮਨੁੱਖ ਦਲੀਲ ਦੇ ਆਸਰੇ ਨਾਲ ਉਨ੍ਹਾਂ ਬੁਲੰਦੀਆਂ ਨੂੰ ਨਹੀਂ ਛੂਹ ਸਕਦਾ ਜਿਨ੍ਹਾਂ ਤਕ ਪਹੁੰਚਣ ਦੀ ਸੰਤੁਸ਼ਟੀ ਉਹ ਵਿਸ਼ਵਾਸ਼ ਰਾਹੀਂ ਗ੍ਰਹਿਣ ਕਰ ਸਕਦਾ ਹੈ। ਵਿਸ਼ਵਾਸ਼ ਬਾਰੇ ਪਿਛੇ ਵਿਸਥਾਰ ਵਿਚ ਵਰਨਣ ਕਰ ਦਿਤਾ ਹੈ। ਇਥੇ ਇਸ ਆਧਾਰ ਤੇ ਇਹ ਦਸਿਆ ਜਾਣਾ ਜ਼ਰੂਰੀ ਹੈ ਕਿ ਉਨ੍ਹਾਂ ਪੱਛਮੀ ਵਿਦਵਾਨਾਂ ਨੇ ਵੀ ਜਿਨ੍ਹਾਂ ਨੇ ਪੂਰਬੀ ਧਰਮਾਂ ਬਾਰੇ ਜਾਣਕਾਰੀ ਹੋਣ ਦਾ ਦਾਅਵਾ ਕੀਤਾ ਹੈ ਇਹ ਗਲ ਮੰਨੀ ਹੋਈ ਹੈ ਕਿ ਵਿਸ਼ਵਾਸ਼ ਹੀ ਧਾਰਮਿਕ ਚੇਤਨਾ ਦਾ ਆਧਾਰ ਰਿਹਾ ਹੈ।[52] ਇਸ ਨਾਲ ਇਹ ਗਲ ਸਾਹਮਣੇ ਆ ਜਾਂਦੀ ਹੈ ਕਿ ਵਿਸ਼ਵਾਸ਼ ਕਿਸੇ ਵੇਲੇ ਬੇਸ਼ਕ ਅੰਧ ਵਿਸ਼ਵਾਸ਼ ਦੀ ਸੀਮਾ ਵਿਚ ਹੋਣ ਕਰਕੇ ਜਾਦੂ ਟੂਣਿਆਂ ਦਾ ਰੂਪ ਵੀ

---

50. ਡਾ. ਅਨੰਦ ਸਪੈਂਸਰ , *ਨਵੇਂ ਅਹਿਦਨਾਮੇ ਦੀ ਜਾਣਕਾਰੀ,* ਐਮ.ਏ. ਧਰਮ ਅਧਿਐਨ ਭਾਗ ਪਹਿਲਾ ਲਈ ਲਿਖਿਆ ਪਾਠ ਨੰ. 14, ਪੱਤਰ ਵਿਹਾਰ ਸਿੱਖਿਆ ਵਿਭਾਗ, ਪਟਿਆਲਾ,ਪੰਜਾਬੀ ਯੂਨੀਵਰਸਿਟੀ, 1991-92.

51.Paul Edwards, ed., *The Encyclopaedia of Philosophy,* Vol.7, New York, The Macmillan Company and Free Press,p.189.

52. ਐਫ. ਮੈਕਸਮੂਲਰ, *ਧਰਮ ਦੀ ਉਤਪਤੀ ਅਤੇ ਵਿਕਾਸ,*(ਅਨੁ.) ਡਾ. ਤਾਰਨ ਸਿੰਘ, ਪਟਿਆਲਾ,ਪੰਜਾਬੀ ਯੂਨੀ ਵਰਸਿਟੀ, 1977, ਪੰ. 19.

ਧਾਰਦਾ ਰਿਹਾ ਹੈ ਪਰ ਇਸ ਗਲ ਤੋਂ ਤਾਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਬੰਦੇ ਦੀ ਪਹੁੰਚ ਤੋਂ ਪਰ੍ਹਾਂ ਵਾਲੀਆਂ ਅਲੌਕਿਕ ਸ਼ਕਤੀਆਂ ਤਕ ਰਸਾਈ ਕਰਨ ਦਾ ਮਾਰਗ ਵਿਸ਼ਵਾਸ਼ ਨਾਲੋਂ ਬਿਹਤਰ ਕੋਈ ਨਹੀਂ ਹੈ। ਮਨੁੱਖ ਦਾ ਆਂਤਰਿਕ ਅਨੁਭਵ ਵਿਸ਼ਵਾਸ਼ ਦੀ ਧਰਤੀ ਤੇ ਹੀ ਖੇਡਦਾ ਰਿਹਾ ਹੈ। ਇਹ ਗਲ ਰਹੱਸਵਾਦੀ ਪ੍ਰਸੰਗ ਵਿਚ ਬੜੀ ਖ਼ੂਬਸੂਰਤੀ ਨਾਲ ਆਖ਼ੀ ਜਾ ਚੁਕੀ ਹੈ। ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਕਿਹਾ ਜਾ ਸਕਦਾ ਹੈ ਕਿ ਵਿਸ਼ਵਾਸ਼ ਮਨੁੱਖ ਨੂੰ ਅਕਾਲ ਪੁਰਖ਼ੀ ਸ਼ਕਤੀ ਨਾਲ ਜੁੜਨ ਦਾ ਅਵਸਰ ਪ੍ਰਦਾਨ ਕਰਦਾ ਹੈ। ਇਹੀ ਗਲ ਸ਼ਰਧਾ ਅਤੇ ਸਮਰਪਣ ਦੇ ਰੂਪ ਵਿਚ ਧਰਮ ਸ਼ਾਸ਼ਤਰ ਨੂੰ ਪ੍ਰਕਾਸ਼ਮਾਨ ਕਰਨ ਵਿਚ ਸਹਾਈ ਹੋ ਸਕਦੀ ਹੈ।

ਇਸ ਪੱਖੋਂ ਈਸਾਈ ਧਰਮ ਵਿਚ ਵਿਸ਼ਵਾਸ਼ ਬਾਰੇ ਸੰਖੇਪ ਜਾਣਕਾਰੀ ਦਿਤੀ ਜਾ ਰਹੀ ਹੈ। ਈਸਾਈ ਵਿਸ਼ਵਾਸ਼ ਦੇ ਮੂਲ ਸਰੋਕਾਰ ਇਹ ਪਰਵਾਨੇ ਜਾ ਸਕਦੇ ਹਨ:

1. ਰੱਬ ਇਕ ਹੈ ਅਤੇ ਉਹ ਸਾਡਾ ਸਭ ਦਾ ਪਿਤਾ ਹੈ ਜੋ ਅਪਹੁੰਚ ਰੋਸ਼ਨੀਆਂ ਵਿਚ ਵਸਦਾ ਹੈ।
2. ਰੱਬ ਦਾ ਪੁੱਤਰ ਜੀਸਸ ਹੈ।
3. ਜੀਸਸ ਇਲਹਾਮੀ ਹੁਕਮ ਅਨੁਸਾਰ ਕੁਆਰੀ ਮਰਿਅਮ ਦੀ ਪਵਿੱਤਰ ਕੁੱਖ ਵਿਚੋਂ ਅਵੱਤਰਿਆ।
4. ਮਨੁੱਖ ਭੁਲਣਹਾਰ ਹੈ ਅਤੇ ਮਸੀਹ ਬਖਸ਼ਿੰਦ ਹੈ।
5. ਸਭ ਤੋਂ ਵੱਡਾ ਭੇਦ ਇਹ ਹੈ ਕਿ ਜੀਸਸ ਮਰਨ ਤੋਂ ਬਾਅਦ ਮੁੜ ਜ਼ਿੰਦਾ ਹੋਇਆ। ਇਹ ਪ੍ਰਤੀਕ ਇਸ ਗਲ ਦਾ ਆਧਾਰ ਬਣਦਾ ਹੈ ਕਿ ਮਨੁੱਖਤਾ ਵਿਚੋਂ ਪੈਗੰਬਰੀ, ਨੇਕੀ, ਰਹਿਮ ਅਤੇ ਸ਼ਾਂਤੀ ਨੂੰ ਮੁੜ ਸੁਰਜੀਤ ਕੀਤਾ ਜਾ ਸਕਦਾ ਹੈ। ਸਿੱਟਾ ਇਹ ਨਿਕਲਦਾ ਹੈ ਕਿ ਇਨਸਾਨੀਅਤ ਨੂੰ ਕਦੀ ਵੀ ਦਫ਼ਨਾਇਆ ਨਹੀਂ ਜਾ ਸਕਦਾ। ਇਉਂ ਮੁੜ ਸੁਰਜੀਤੀ ਹੀ ਈਸਾਈ ਧਰਮ ਸ਼ਾਸ਼ਤਰ ਦੀ ਸਭ ਤੋਂ ਮੁੱਖ ਚੂਲ ਹੈ। ਇਹ ਸਾਰੇ ਤੱਥ ਬਾਈਬਲ ਤੇ ਆਧਾਰਿਤ ਹਨ।

ਤ੍ਰੀਏਕਤਾ (Trinity) ਸਿਧਾਂਤ ਵਿਚ ਇਨ੍ਹਾਂ ਤੱਥਾਂ ਨੂੰ ਸ਼ਾਮਲ ਪਰਵਾਨ ਕੀਤਾ ਜਾ ਸਕਦਾ ਹੈ। ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

***ਇਕਈਸ਼ਵਰਵਾਦ ਅਤੇ ਪਿਤਰ-ਤਵ:***

ਯਹੂਦੀਆਂ ਦੀ ਤਰ੍ਹਾਂ ਈਸਾਈ ਵੀ ਪੱਕੇ ਇਕਈਸ਼ਵਰਵਾਦੀ ਹਨ। ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਪਰਮਾਤਮਾ ਕੇਵਲ ਇਕੋ ਹੀ ਹੈ। ਉਨ੍ਹਾਂ ਦੇ ਧਰਮ ਸ਼ਾਸ਼ਤਰ ਅਨੁਸਾਰ ਪਰਮਾਤਮਾ ਸਰਬ-ਵਿਆਪਕ, ਸ੍ਵੈ-ਪ੍ਰਕਾਸ਼ਮਾਨ, ਜੋਤ ਸਰੂਪ ਅਤੇ ਪਰਾ ਭੌਤਿਕ ਹੈ। ਉਹ ਪਵਿੱਤਰਤਾ, ਦਇਆ, ਸਚਾਈ ਅਤੇ ਅਨੰਦ ਦਾ ਸੋਮਾ ਹੈ।[53] ਇਸ ਤੋਂ ਇਲਾਵਾ ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਇਹ ਵੀ ਪਰਵਾਨ ਕੀਤਾ ਹੋਇਆ ਹੈ ਕਿ ਉਹ ਕਰਤਾ ਅਤੇ ਮੁਕਤੀ ਦਾਤਾ ਵੀ ਹੈ। ਸਭ ਤੋਂ ਜ਼ਿਆਦਾ ਉਸ ਪਰਮ ਪਿਤਾ ਨੂੰ ਪ੍ਰੀਤ-ਮੁਜੱਸਮੇ ਦਾ ਪ੍ਰਤੀਕ ਮੰਨਿਆ ਗਿਆ ਹੈ। ਜਿਸਦਾ ਹਿਰਦਾ ਆਪਣੀ ਸਾਜੀ ਹੋਈ

---

53. ਡਾ. ਗੁਰਬਚਨ ਸਿੰਘ ਤਾਲਿਬ, *ਸੰਸਾਰ ਦੇ ਕੁਝ ਮੁੱਖ ਧਰਮ*,(ਅਨੁ. ਡਾ.ਦਰਸ਼ਨ ਸਿੰਘ),ਪਟਿਆਲਾ,ਪੰਜਾਬੀ ਯੂਨੀਵਰਸਿਟੀ,1985, ਪੰ. 106

ਮਨੁੱਖਤਾ ਪ੍ਰਤੀ ਪਿਆਰ ਉਛਾਲੇ ਮਾਰਦਾ ਰਹਿੰਦਾ ਹੈ।[54] ਪਰਮਾਤਮਾ ਦੇ ਬਾਰੇ ਈਸਾਈ ਧਰਮ ਸ਼ਾਸ਼ਤਰੀਆਂ ਨੇ ਤ੍ਰੀਇਕ ਪਰਮੇਸ਼ਰ(Triune God) ਦਾ ਸਿਧਾਂਤ ਪੇਸ਼ ਕੀਤਾ ਹੋਇਆ ਹੈ। ਪੱਛਮ ਵਿਚ ਦੂਸਰੀ ਸ਼ਬਤਾਬਦੀ ਵਿਚ ਇਹ ਸੰਕਲਪ ਈਸਾਈ ਪਾਦਰੀਆਂ ਦੁਆਰਾ ਸਾਹਮਣੇ ਲਿਆਂਦਾ ਗਿਆ।[55] ਮਗਰੋਂ ਸਹਿਜੇ ਸਹਿਜੇ ਇਹ ਸਿਧਾਂਤ ਵਿਕਸਿਤ ਹੁੰਦਾ ਗਿਆ। ਦਰਅਸਲ ਯਿਸੂ ਮਸੀਹ ਦੇ ਵਿਅਕਤਿਤਵ ਨੂੰ ਸਮਝਣ ਲਈ ਹੀ ਇਹ ਤ੍ਰੀਏਕਤਾ ਸਿਧਾਂਤ ਈਸਾਈ ਧਰਮ ਸ਼ਾਸ਼ਤਰੀਆਂ ਨੇ ਸਥਾਪਤ ਕੀਤਾ ਕਿਉਂਕਿ ਯਿਸੂ ਮਸੀਹ ਨੂੰ ਈਸ਼ਵਰੀ ਅਵਤਾਰ ਪਰਵਾਨ ਕੀਤਾ ਗਿਆ ਹੈ ਅਤੇ ਉਸਦੇ ਵਿਅਕਤਿਤ੍ਵ ਵਿਚ ਈਸ਼ਵਰੀ ਅਤੇ ਇਨਸਾਨੀ ਗੁਣ ਪੂਰਨ ਰੂਪ ਵਿਚ ਮੰਨੇ ਜਾਂਦੇ ਹਨ। ਬਾਈਬਲ ਵਿਚ ਕਈ ਥਾਂ ਸੰਕੇਤ ਆਇਆ ਹੈ ਕਿ ਈਸ਼ਵਰ ਪਿਤਾ, ਈਸ਼ਵਰ ਪੁੱਤਰ ਅਤੇ ਈਸ਼ਵਰ ਪਵਿੱਤਰ ਆਤਮਾ ਇਹ ਤਿੰਨ ਵਿਅਕਤਿਤ੍ਵ ਮਿਲਕੇ ਇਕ ਈਸ਼ਵਰ ਬਣਦਾ ਹੈ। ਦੂਸਰੇ ਸ਼ਬਦਾਂ ਵਿਚ ਬਾਈਬਲ ਵਿਖੇ ਈਸ਼ਵਰ ਆਪਣੇ ਆਪ ਨੂੰ ਪਿਤਾ, ਪੁੱਤਰ ਅਤੇ ਪਵਿੱਤਰ ਆਤਮਾ ਦੇ ਰੂਪ ਵਿਚ ਪ੍ਰਗਟ ਕਰਦਾ ਹੈ। ਇਨ੍ਹਾਂ ਸੰਕੇਤਾਂ ਨੂੰ ਆਧਾਰ ਬਣਾਕੇ ਚਰਚ ਨੇ ਇਕਈਸ਼ਵਰਵਾਦ ਦੀ ਨੀਂਹ ਰਖੀ ਅਤੇ ਤ੍ਰੀਏਕਤਾ ਦੇ ਸਿਧਾਂਤ ਨੂੰ ਵਿਕਸਿਤ ਕੀਤਾ।[56] ਇਸ ਨਾਲ ਇਹ ਗਲ ਸਾਹਮਣੇ ਆ ਗਈ ਹੈ ਕਿ ਇਕ ਪਾਸੇ ਈਸਾਈ ਚਿੰਤਨ ਵਿਚ ਇਕ ਪਰਮਾਤਮਾ ਦਾ ਸੰਕਲਪ ਪ੍ਰਾਪਤ ਹੈ ਅਤੇ ਦੂਜੇ ਪਾਸੇ ਧਰਮ ਸ਼ਾਸ਼ਤਰੀ ਪਰਿਪੇਖ ਵਿਚ ਈਸਾਈ ਧਰਮ ਸ਼ਾਸ਼ਤਰੀਆਂ ਨੇ ਤ੍ਰੀਏਕਤਾ ਦੇ ਸਿਧਾਂਤ ਨੂੰ ਸਾਹਮਣੇ ਲੈ ਆਂਦਾ ਹੈ। ਅਕਾਦਮਿਕ ਦ੍ਰਿਸ਼ਟੀ ਤੋਂ ਇਨ੍ਹਾਂ ਨੂੰ ਸਮਸ੍ਰਰ ਰੂਪ ਵਿਚ ਪਰਵਾਨ ਕਰਨਾ ਸੌਖਾ ਨਹੀਂ ਹੈ। ਪਿਤਾ,ਪੁੱਤਰ ਅਤੇ ਪਵਿੱਤਰ ਆਤਮਾ ਜੇ ਇਨਸਾਨੀ ਰੂਪ ਵਿਚ ਤਿੰਨ ਪਰਤਾਂ ਹਨ ਤਾਂ ਇਨ੍ਹਾਂ ਨੂੰ ਪਰਮਾਤਮਾ ਨਾਲੋਂ ਕਿਵੇਂ ਨਿਖੇੜਿਆ ਜਾਵੇ ਇਹ ਤੇ ਇਹੋ ਜਿਹੀਆਂ ਹੋਰ ਗਲਾਂ ਨੇ ਈਸਾਈ ਚਿੰਤਕਾਂ ਦਾ ਚਿਨ੍ਹਾਂ ਦੀ ਵਿਆਖਿਆ ਕਰਕੇ ਮੰਤਵ ਪੂਰਤੀ ਤਾਂ ਕਰ ਲਈ ਹੈ ਪਰ ਤ੍ਰੀਏਕਤਾ ਦੇ ਸਿਧਾਂਤ ਨਾਲ ਆਮ ਆਦਮੀ ਵਲੋਂ ਧਰਮ ਜਿਊਣ ਵਿਚ ਰੁਕਾਵਟ ਪੈਂਦੀ ਲਗਦੀ ਹੈ। ਇਸੇ ਵਿਚੋਂ ਈਸਾਈ ਧਰਮ ਦਾ ਪਾਦਰੀ ਵਰਗ ਸਾਹਮਣੇ ਆਇਆ ਹੈ। ਕਿਉਂਕਿ ਇਸ ਥੀਸਿਜ਼ ਵਿਚ ਸਿੱਖ ਧਰਮ ਸ਼ਾਸ਼ਤਰ ਦੀ ਗਲ ਕੀਤੀ ਜਾ ਰਹੀ ਹੈ ਇਸ ਕਰਕੇ ਈਸਾਈ ਧਰਮ ਸ਼ਾਸ਼ਤਰ ਵਿਚ ਪ੍ਰਾਪਤ ਕੋਟੀ ਵੰਡ ਨੂੰ ਹਿੰਦੂ ਧਰਮ ਵਿਚ ਪ੍ਰਾਪਤ ਕੋਟੀ ਵੰਡ ਨਾਲ ਤੁਲਨਾਇਆ ਜਾ ਸਕਦਾ ਹੈ। ਸਿੱਖ ਧਰਮ ਸ਼ਾਸ਼ਤਰ ਵਿਚ ਪ੍ਰਾਪਤ ਇਸ ਪ੍ਰਸੰਗ ਦਾ ਸਮਾਧਾਨ ਅਗੇ ਦਿਤਾ ਜਾਵੇਗਾ। ਇਥੇ ਤਾਂ ਕੇਵਲ ਇਨਾਂ ਹੀ ਦਸਣਾ ਹੈ ਕਿ ਈਸਾਈ ਧਰਮ ਸ਼ਾਸ਼ਤਰ ਦਾ ਮੂਲ ਆਧਾਰ ਈਸਾ ਮਸੀਹ ਵਲੋਂ 'ਈਸ਼ਵਰ ਦੇ ਪਿਤਰ-ਤਵ' ਦੀ ਘੋਸ਼ਣਾ ਵਿਚ ਵਿਸ਼ਵਾਸ਼ ਲਿਆਉਣਾ ਹੈ। ਇਸ ਵਿਸ਼ਵਾਸ਼ ਨੂੰ ਜੀਵਿਆ ਜਾਣਾ ਸੌਖਾ ਨਹੀਂ ਹੈ। ਇਸ ਤਰ੍ਹਾਂ ਇਹ ਈਸਾਈ ਧਰਮ-ਸ਼ਾਸ਼ਤਰ ਦੀ ਪ੍ਰੇਰਨਾ ਤਾਂ ਹੋ ਸਕਦਾ ਹੈ, ਅਮਲੀ ਆਧਾਰ ਨਹੀਂ। ਪਰਮੇਸ੍ਵਰ ਸੰਬੰਧੀ ਇਕ ਹੋਰ ਵਿਚਾਰਧਾਰਾ ਦਾ ਆਧਾਰ ਯੂਨਾਨੀ ਦਰਸ਼ਨ ਵੀ ਪਰਵਾਨ ਕੀਤਾ ਜਾਂਦਾ ਹੈ। ਯੂਨਾਨੀਆਂ ਅਨੁਸਾਰ ਪਰਮੇਸ਼੍ਵਰ ਕੇਵਲ ਇਕ ਅਨੰਤ ਸਿਧਾਂਤ

---

54. --------------ਉਹੀ-------------ਪੰ. 106

55. *New Catholic Encyclopaedia,* New York, Mc Graw Hill Book Company, 1966, Vol.XIV,p. 296.

56. ਵਿਸਥਾਰ ਲਈ ਵੇਖੋ: --------ibid--------p.295,96,97.

(ਨਿਰਗੁਣ) ਸੀ, ਜੋ ਪੂਰੀ ਸ੍ਰਿਸ਼ਟੀ ਦਾ ਆਧਾਰ ਹੈ ਅਤੇ ਉਸਨੂੰ ਕੇਵਲ ਗੂੜ੍ਹ ਗਿਆਨੀ ਅਤੇ ਬੁੱਧੀਮਾਨ ਹੀ ਜਾਣ ਸਕਦੇ ਹਨ। ਉਸਦੀ ਹੱਦ ਇਕ ਤਰ੍ਹਾਂ ਨਾਲ ਦਰਸ਼ਨ-ਸ਼ਾਸ਼ਤ੍ਰੀਆਂ ਤਕ ਹੀ ਸੀਮਤ ਸੀ । ਕੇਵਲ ਅਜਿਹੇ ਵਿਦਵਾਨ ਲੋਕ ਹੀ ਉਸਨੂੰ ਜਾਣ ਸਕਦੇ ਸਨ।[57] ਇਸਦੇ ਮੁਕਾਬਲੇ ਈਸਾ ਮਸੀਹ ਨੇ ਆਪਣੀਆਂ ਸਿੱਖਿਆਵਾਂ ਵਿਚ ਪਰਮੇਸ਼੍ਵਰ ਨੂੰ ਪਿਤਾ ਦੇ ਰੂਪ ਵਿਚ ਪਰਵਾਨਿਆ। ਈਸਾ ਮਸੀਹ ਦੀ ਇਹ ਸਿਖਿਆ ਜਨ-ਸਾਧਾਰਨ ਦੀ ਚੇਤਨਾ ਦਾ ਸਹਿਜੇ ਹੀ ਹਿੱਸਾ ਬਣਿਆ ਜਿਸਨੂੰ ਹਰ ਵਿਅਕਤੀ ਸਹਿਜੇ ਹੀ ਸਮਝ ਸਕਦਾ ਸੀ ਅਤੇ ਸਮਝ ਸਕਦਾ ਹੈ। ਈਸਾ ਮਸੀਹ ਨੇ ਨਾ ਕੇਵਲ ਪਰਮਾਤਮਾ ਨੂੰ ਪਿਤਾ ਰੂਪ ਵਿਚ ਪਰਵਾਨ ਕਰਨ ਦੀ ਸਿੱਖਿਆ ਦਿਤੀ ਸਗੋਂ ਆਪਣੇ ਸੰਪੂਰਨ ਜੀਵਨ ਵਿਚ ਪਰਮੇਸ਼੍ਵਰ ਨਾਲ ਆਪਣਾ ਰਿਸ਼ਤਾ ਪਿਓ-ਪੁੱਤਰ ਵਾਲਾ ਹੀ ਸਥਾਪਤ ਕੀਤਾ। ਇਸਦੇ ਸੰਕੇਤ ਪਵਿੱਤਰ ਬਾਈਬਲ ਵਿਚ ਕਈ ਥਾਈਂ ਆਏ ਹਨ।[58] ਮੱਤੀ ਦੀ ਇੰਜੀਲ ਵਿਚ ਜ਼ਿਕਰ ਆਉਂਦਾ ਹੈ ਕਿ ਜਦ ਉਸ ਦੇ ਚੇਲਿਆਂ ਨੇ ਉਸ ਪਾਸੋਂ ਪੁਛਿਆ ਕਿ ਅਸੀਂ ਪਰਮੇਸ਼ਰ ਅੱਗੇ ਕਿਸ ਤਰ੍ਹਾਂ ਪ੍ਰਾਰਥਨਾ ਕਰੀਏ ਤਾਂ ਈਸਾ ਮਸੀਹ ਨੇ ਉੱਤਰ ਦਿਤਾ,"ਜਦੋਂ ਤੁਸੀਂ ਪ੍ਰਾਰਥਨਾ ਕਰੋ ਤਾਂ ਇਸ ਤਰ੍ਹਾਂ ਕਹੋ! ਹੇ ਪਿਤਾ, ਤੂੰ ਜੋ ਸਵਰਗ ਵਿਚ ਹੈਂ.................."[59] ਮਤੀ ਵਿਚ ਇਕ ਹੋਰ ਜਗ੍ਹਾ ਜ਼ਿਕਰ ਆਉਂਦਾ ਹੈ ਕਿ,"ਪਰਮੇਸ਼੍ਵਰ ਸਾਡਾ ਪਿਤਾ ਹੈ ਜੋ ਸਾਡੀ ਸਭ ਦੀ ਸੰਭਾਲ ਕਰਦਾ ਅਤੇ ਸਾਡੀਆਂ ਸਭ ਲੋੜਾਂ ਪੂਰੀਆਂ ਕਰਦਾ ਹੈ।[60] ਈਸਾ ਦੀਆਂ ਸਿਖਿਆਵਾਂ ਵਿਚ 'ਈਸ਼ਵਰ ਪਿਤਰਤਵ' ਸੰਬੰਧੀ ਇਕ ਹੋਰ ਵਿਸ਼ੇਸ਼ਤਾ ਇਹ ਨਜ਼ਰ ਆਉਂਦੀ ਹੈ ਕਿ ਪਰਮੇਸ਼੍ਵਰ ਸਦਾ ਆਪਣੀ ਸੰਤਾਨ ਨੂੰ ਮੁਆਫ਼ ਕਰਨ ਲਈ ਤਤਪਰ ਰਹਿੰਦਾ ਹੈ। ਉਹ ਆਪਣੀ ਭਟਕ ਚੁਕੀ ਸੰਤਾਨ ਦੀ ਖ਼ੋਜ ਕਰਦਾ ਹੈ। ਉਹ ਆਪਣੀ ਸੰਤਾਨ ਦਾ ਪਿਤਾ ਵਾਂਗ ਨਿਗਾਹਬਾਨ ਬਣਿਆ ਰਹਿੰਦਾ ਹੈ। ਈਸਾ ਮਸੀਹ ਨੇ ਇਸ ਤੱਥ ਨੂੰ ਸਪਸ਼ਟ ਕਰਨ ਲਈ ਤਿੰਨ ਕਥਾਵਾਂ "ਗੁਆਚੀ ਭੇਡ, ਗੁਆਚੇ ਸਿੱਕੇ ਅਤੇ ਗੁਆਚੇ ਪੁੱਤਰ ਦੀ ਵਰਤੋਂ ਕੀਤੀ ਹੈ।[61] ਇਨ੍ਹਾਂ ਕਥਾਵਾਂ ਵਿਚ ਈਸਾ ਮਸੀਹ ਨੇ ਮਨੁੱਖ ਦੀਆਂ ਦੋ ਸਥਿਤੀਆਂ ਨੂੰ ਉਭਾਰਨ ਦਾ ਯਤਨ ਕੀਤਾ ਹੈ: ਪਹਿਲੀ ਪਰਮੇਸ਼੍ਵਰ ਤੋਂ ਦੂਰੀ ਅਰਥਾਤ ਉਸਦੇ ਮੂਲ ਧੁਰੇ ਤੋਂ ਭਟਕ ਜਾਣ ਦੀ ਅਵਸਥਾ ਨੂੰ ਦਰਸਾਉਣਾ ਅਤੇ ਦੂਸਰੀ ਪਰਮੇਸ਼੍ਵਰ ਦੇ ਪਿਤਾ ਵਾਲੇ ਸੁਭਾਅ ਕਿ ਕਿਵੇਂ ਉਹ ਆਪਣੇ ਸੰਤਾਨ ਰੂਪੀ ਮਨੁੱਖ ਨੂੰ ਵਾਪਸ ਆਪਣੇ ਕੋਲ ਲਿਆਉਣ ਲਈ ਹਰ ਪਲ ਤਤਪਰ ਰਹਿੰਦਾ ਹੈ। ਇਨ੍ਹਾਂ ਕਥਾਵਾਂ ਰਾਹੀਂ ਇਹ ਪੂਰੀ ਤਰ੍ਹਾਂ ਦ੍ਰਿੜ੍ਹ ਕਰਵਾਉਣ ਦਾ ਯਤਨ ਕੀਤਾ ਗਿਆ ਹੈ ਕਿ ਮਨੁੱਖ ਆਪਣੀ ਭਟਕੀ ਹਾਲਤ ਤੇ ਆਪਣੇ ਪਿਤਾ ਪਰਮੇਸ਼੍ਵਰ ਦੇ ਪਿਆਰ ਦੀ ਲੋੜ ਨੂੰ ਪਛਾਣੇ ਅਤੇ ਅਨੁਭਵ ਕਰੇ। ਆਮ ਲੋਕਾਂ ਵਿਚ ਈਸਾਈਤ ਪ੍ਰਤੀ ਜੋ ਉਤਸੁਕਤਾ ਪੈਦਾ ਹੋਈ ਉਸਨੂੰ ਸਾਹਮਣੇ ਲਿਆਉਣ ਲਈ ਕਿਹਾ ਜਾ ਸਕਦਾ ਹੈ ਕਿ ਈਸਾਈ ਸੰਸਾਰ ਵਲੋਂ ਇਸ ਸਿਧਾਂਤ ਦਾ ਗਹਿਰਾ ਪ੍ਰਭਾਵ ਕਬੂਲਿਆ ਗਿਆ। ਇਸ ਪਿਤਰੀ ਸਿਧਾਂਤ ਨਾਲ ਜੁੜੇ ਹੋਏ ਧਰਮ ਨੂੰ ਆਪਸੀ ਪਿਆਰ ਦੇ ਮਾਧਿਅਮ

---

57. ਰੋਬਿਨ ਬੋਇਡ, ਜੇਮਸ ਮੈਸੀ ਦੁਆਰਾ ਉਧਰਿਤ, *ਮਸੀਹੀਅਤ: ਇਕ ਪਰਿਚਯ*, ਅੰਮ੍ਰਿਤਸਰ,ਫ਼ਕੀਰ ਸਿੰਘ ਐਂਡ ਸਨਜ਼, 1976,ਪੰ. 44.
58. *ਪਵਿੱਤਰ ਬਾਈਬਲ*,(ਲੂਕਾ ਦੀ ਇੰਜੀਲ 2:49,23:46) ਬੰਗਲੋਰ, ਬਾਈਬਲ ਸੋਸਾਇਟੀ ਆਫ਼ ਇੰਡੀਆ.
59-----ਉਹੀ----(ਮੱਤੀ 6:9)
60.----ਉਹੀ----(ਮੱਤੀ 6:8)
61. ਜੇਮਸ ਮੈਸੀ, *ਮਸੀਹੀਅਤ: ਇਕ ਪਰਿਚਯ*, ਅੰਮ੍ਰਿਤਸਰ, ਫ਼ਕੀਰ ਸਿੰਘ ਐਂਡ ਸਨਜ਼, 1976,ਪੰ.45.

ਵਜੋਂ ਪਰਚਾਰਨ ਦਾ ਕੰਮ ਈਸਾਈ ਧਰਮ ਦੇ ਈਸਾਈ ਮਿਸ਼ਨਰੀਆਂ ਨੇ ਕੀਤਾ ਮੰਨਿਆ ਜਾਂਦਾ ਹੈ। ਇਹ ਈਸਾਈਅਤ ਦਾ ਧਰਮ ਸ਼ਾਸ਼ਤਰੀ ਆਧਾਰ ਤਾਂ ਹੈ ਪਰੰਤੂ ਇਸ ਦਾ ਸਿਧਾਂਤਕ ਆਧਾਰ ਉਸ ਤਰ੍ਹਾਂ ਉਜਾਗਰ ਨਹੀਂ ਹੈ ਜਿਸ ਤਰ੍ਹਾਂ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰੇਮ ਨੂੰ ਪ੍ਰਭੂ ਪ੍ਰਾਪਤੀ ਦੀ ਸਮਰਥ ਧਰਾਤਲ ਘੋਸ਼ਿਤ ਕੀਤਾ ਹੋਇਆ ਹੈ।[62]

ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਈਸਾਈ ਧਰਮ ਸ਼ਾਸ਼ਤਰ ਵਿਚ ਭਵਿੱਖਬਾਣੀ ਨੂੰ ਬਹੁਤ ਮਹੱਤਤਾ ਹਾਸਲ ਹੈ। ਰੀਸੋ ਰੀਸੀ ਸਿੱਖਾਂ ਵਿਚ ਵੀ ਸੌ ਸਾਖ਼ੀ ਵਰਗੀਆਂ ਰਚਨਾਵਾਂ ਸਮੇਂ ਸਮੇਂ ਸਾਹਮਣੇ ਆਈਆਂ ਹਨ। ਇਨ੍ਹਾਂ ਭਵਿੱਖਬਾਣੀਆਂ ਨੂੰ ਈਸਾਈ ਚਿੰਤਨ ਦਾ ਮੂਲ ਆਧਾਰ ਬਣਾਉਣ ਵਾਸਤੇ ਬਹੁਤ ਸਾਰੇ ਪ੍ਰਮਾਣੀਕ ਆਧਾਰ ਪ੍ਰਾਪਤ ਹਨ। ਯਹੂਦੀ ਧਰਮ ਗ੍ਰੰਥਾਂ ਵਿਚ ਮਸੀਹ ਦੀ ਆਮਦ ਸੰਬੰਧੀ ਬਹੁਤ ਸਾਰੀਆਂ ਭਵਿੱਖ ਬਾਣੀਆਂ ਸ਼ਾਮਲ ਮੰਨੀਆਂ ਜਾਂਦੀਆਂ ਹਨ। ਈਸਾਈਆਂ ਨੇ ਇਸੇ ਲਈ ਆਪਣੀ ਬਾਈਬਲ ਵਿਚ ਯਹੂਦੀ ਧਰਮ ਗ੍ਰੰਥਾਂ ਨੂੰ ਸ਼ਾਮਿਲ ਕੀਤਾ ਹੋਇਆ ਹੈ। ਈਸਾਈਅਤ ਦੇ ਹੇਠ ਲਿਖੇ ਸ਼ਬਦ ਇਸ ਸੰਬੰਧ ਵਿਚ ਉਦਾਹਰਣ ਹਨ ਜਿਨ੍ਹਾਂ ਵਿਚ ਮਸੀਹ ਦੇ ਆਉਣ ਦਾ ਜ਼ਿਕਰ ਕੀਤਾ ਗਿਆ ਹੈ। ਕੁਝ ਹਵਾਲੇ ਇਸ ਤਰ੍ਹਾਂ ਦੇ ਵੀ ਪ੍ਰਾਪਤ ਹਨ ਜਿਨ੍ਹਾਂ ਤੋਂ ਭਵਿੱਖਬਾਣੀ ਬਾਰੇ ਸੰਕੇਤ ਪ੍ਰਾਪਤ ਹੋ ਜਾਂਦੇ ਹਨ। ਉਦਾਹਰਣ ਵਜੋਂ: "ਜੋ ਲੋਕ ਹਨ੍ਹੇਰੇ ਵਿਚ ਚਲਦੇ ਸਨ, ਉਨ੍ਹਾਂ ਨੇ ਵੱਡਾ ਚਾਨਣ ਵੇਖਿਆ, ਅਤੇ ਜਿਹੜੇ ਮੌਤ ਦੀ ਛਾਇਆ ਵਿਚ ਰਹਿੰਦੇ ਸਨ ਉਨ੍ਹਾਂ ਉਤੇ ਚਾਨਣ ਦਾ ਪ੍ਰਕਾਸ਼ ਹੋਇਆ।"[63] "ਵੇਖੋ, ਪ੍ਰਭੂ ਆਪਣੀ ਸ਼ਕਤੀ ਦਾ ਚਮਤਕਾਰ ਵਿਖਾਉਂਦਾ ਆ ਰਿਹਾ ਹੈ, ਉਹ ਆਪਣੇ ਬਾਹੂ-ਬਲ ਨਾਲ ਰਾਜ ਕਰੇਗਾ।"[64] ਇਨ੍ਹਾਂ ਭਵਿੱਖ ਬਾਣੀਆਂ ਦੇ ਆਧਾਰ ਤੇ ਹੀ ਈਸਾਈ ਧਰਮ ਸ਼ਾਸ਼ਤਰੀਆਂ ਵਲੋਂ ਈਸਾ ਨੂੰ ਪਰਮੇਸ਼੍ਵਰ ਦਾ ਪੁੱਤਰ ਪਰਵਾਨ ਕੀਤਾ ਗਿਆ ਹੈ। ਈਸਾ ਦੇ ਵਿਅਕਤਿਤ੍ਵ ਵਿਚ ਪੂਰਣ ਈਸ਼ਵਰ ਦੀ ਜੋਤਿ ਰੂਪੀ ਨਿਰੰਤਰਤਾ ਨੂੰ ਸਵੀਕਾਰ ਕੀਤਾ ਜਾਂਦਾ ਹੈ। ਈਸਾਈ ਧਰਮ ਵਿਚ ਇਹ ਵਿਸ਼ਵਾਸ਼ ਸਥਾਪਤ ਕੀਤਾ ਗਿਆ ਹੈ ਕਿ ਈਸਾ ਮਸੀਹ ਰੂਹਉਲ-ਕੁਦੁਸ (ਰਬ ਦੀ ਆਤਮਾ) ਸੀ, ਉਹ ਮਨੁੱਖ ਨਹੀਂ, ਸਗੋਂ ਮਨੁੱਖਾਂ ਨੂੰ ਗੁਨਾਹਾਂ ਤੋਂ ਨਿਜਾਤ ਦਿਵਾਣ ਲਈ ਆਇਆ ਸੀ ਕਿਉਂਕਿ ਵਡੇਰਿਆਂ ਵਲੋਂ ਕੀਤੇ ਗੁਨਾਹ ਕਰਕੇ ਇਹ ਮਨੁੱਖੀ ਸੁਭਾ ਦਾ ਅੰਗ ਬਣਿਆ ਹੋਇਆ ਹੈ। ਐਮ.ਪੀ. ਕ੍ਰਿਸ਼ਨਾ ਨੰਦ ਪਲਾਈ ਪੁਰਾਣੇ ਅਹਿਦਨਾਮੇ ਦੇ ਹਵਾਲੇ ਨਾਲ ਇਸ ਵਿਸ਼ਵਾਸ਼ ਸੰਬੰਧੀ ਮੰਨੀ ਜਾਂਦੀ ਭਵਿੱਖਬਾਣੀ ਦਾ ਜ਼ਿਕਰ ਕਰਦਿਆਂ ਲਿਖਦੇ ਹਨ ,'ਕਿਉਂਕਿ ਸਾਨੂੰ ਇਕ ਬਾਲਕ ਦਿਤਾ ਗਿਆ ਹੈ। ਸਾਨੂੰ ਇਕ ਪੁੱਤਰ ਦਿਤਾ ਗਿਆ ਹੈ ਅਤੇ ਪ੍ਰਭੁਤਾ ਉਸਦੇ ਮੋਢਿਆਂ ਤੇ ਹੋਵੇਗੀ ਅਤੇ ਉਸਦਾ ਨਾਮ ਵਿਸਮਾਦੀ ਸਲਾਹ ਦੇਣ ਵਾਲਾ, ਪ੍ਰਾਕ੍ਰਮੀ ਪਰਮੇਸ਼ਵਰ, ਅਨੰਤਕਾਲੀਨ ਪਿਤਾ ਅਤੇ ਸ਼ਾਂਤੀ ਦਾ ਸਹਿਜ਼ਾਦਾ ਹੋਵੇਗਾ। ਉਸਦੀ ਹਕੂਮਤ ਅਤੇ ਸ਼ਾਂਤੀ ਦਾ ਕਦੇ ਅੰਤ ਨਹੀਂ

---

62. ਦਸਮ ਗ੍ਰੰਥ ਸਾਹਿਬ, ਅਕਾਲ ਉਸਤਤ, 29.4
'ਸਾਚ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਯੋ।'
63. *ਪਵਿੱਤਰ ਬਾਈਬਲ*, ਪੰ. 856
64.-----ਉਹੀ-------,ਪੰ. 892

ਹੋਇਆ'[65] ਇਸ ਨਾਲ ਇਹ ਧਰਮ ਸ਼ਾਸ਼ਤਰੀ ਪੱਖ ਸਾਹਮਣੇ ਆ ਜਾਂਦਾ ਹੈ ਕਿ ਅਧਿਆਤਮਕ ਬੁਲੰਦੀਆਂ ਨਾਲੋਂ ਵਿਸ਼ਵਾਸ਼ ਦੇ ਯਥਾਰਥ ਦੀ ਮਾਨਵ ਦੇ ਜੀਵਨ ਵਿਚ ਵਧੇਰੇ ਸਾਰਥਕ ਭੂਮਿਕਾ ਹੈ। ਨਿਰਸੰਦੇਹ ਵਿਸ਼ਵਾਸ਼ ਦਾ ਯਥਾਰਥ ਅਧਿਆਤਮਕ ਆਸਰੇ ਨਾਲ ਹੀ ਧਾਰਮਿਕ ਅਖ਼ਵਾਉਂਦਾ ਹੈ ਪਰ ਸਮਾਂ ਪਾਕੇ ਬਹੁਤੀ ਵਾਰ ਅਧਿਆਤਮਕਤਾ ਵਿਸ਼ਵਾਸ਼ ਦੇ ਅਮਲ ਨਾਲੋਂ ਬਹੁਤ ਪਿਛੇ ਰਹਿ ਜਾਂਦੀ ਹੈ। ਇਸ ਹਾਲਤ ਵਿਚ ਧਰਮ ਸ਼ਾਸ਼ਤਰੀਅਤਾ ਸਿਧਾਂਤ ਤੇ ਹਾਵੀ ਹੋਣ ਲਗ ਪੈਂਦੀ ਹੈ। ਈਸਾਈਅਤ ਨਾਲ ਇਹੀ ਵਾਪਰਿਆ। ਈਸਾਈ ਹੋਣ ਲਈ ਇਹ ਜ਼ਰੂਰੀ ਹੋ ਗਿਆ ਕਿ ਗਲੇਲੀਉ ਵਾਂਗ ਦਲੀਲ ਵਿਰੁਧ ਅਤੇ ਸਿਧਾਂਤ ਵਿਰੁੱਧ ਧਾਰਨਾਵਾਂ ਤੇ ਸ਼ੰਕਾ ਨਾ ਕੀਤੀ ਜਾਵੇ। ਇਹ ਵੀ ਜ਼ਰੂਰੀ ਹੋ ਗਿਆ ਕਿ ਮਰੀਅਮ ਨੂੰ ਕੰਵਾਰੀ ਮਾਂ ਤਸਲੀਮ ਕੀਤਾ ਜਾਵੇ।[66] ਇਹੋ ਜਿਹੀਆਂ ਗਲਾਂ ਨੇ ਈਸਾਈਅਤ ਨੂੰ ਸਿਧਾਂਤ ਜਾਂ ਅਧਿਆਤਮਕਤਾ ਦੀ ਥਾਂ ਤੇ ਧਰਮ ਸ਼ਾਸ਼ਤਰੀਅਤਾ ਦੇ ਆਸਰੇ ਤੁਰਨ ਲਈ ਮਜਬੂਰ ਕਰੀ ਰਖਿਆ ਹੈ। ਇਹ ਬੰਦੇ ਨੂੰ ਦੇਵਤਾ ਘੋਸ਼ਿਤ ਕਰਕੇ ਦੈਵੀ ਆਤੰਕ ਵਿਚ ਮਜਬੂਰੀ ਹੰਢਾਉਣ ਵਲ ਧਕ ਦਿਤਾ ਗਿਆ ਹੈ।[67] ਸਿੱਟਾ ਇਹ ਨਿਕਲਿਆ ਹੈ ਕਿ ਈਸਾ ਦੇ ਕੰਵਾਰੀ ਤੋਂ ਜਨਮ ਲੈਣ ਦੇ ਵਿਸ਼ਵਾਸ਼ ਨੂੰ ਈਸਾਈ ਧਰਮ ਸ਼ਾਸ਼ਤਰੀਆਂ ਨੇ ਈਸਾਈ ਧਰਮ-ਸ਼ਾਸ਼ਤਰ ਵਜੋਂ ਸਥਾਪਤ ਕੀਤਾ ਹੈ। ਇਸ ਧਰਮ ਸ਼ਾਸ਼ਤਰੀ ਵਿਆਖਿਆ ਦਾ ਸਾਰ ਇਹ ਹੈ ਕਿ ਈਸਾ ਦੇ ਕੰਵਾਰੀ ਤੋਂ ਜਨਮ ਲੈਣ ਦੇ ਸਿਧਾਂਤ ਅਤੇ ਈਸਾ ਦੇ ਪਰਮੇਸ਼ਰ-ਪੁਤਰ ਹੋਣ ਦਾ ਸਿਧਾਂਤ ਇਕ ਦੂਸਰੇ ਦੀ ਪੁਸ਼ਟੀ ਕਰਦੇ ਹਨ ਅਤੇ ਇਕ ਦੂਜੇ ਦੇ ਪੂਰਕ ਹਨ। ਡਾ.ਮਨਮੋਹਨ ਸਿੰਘ ਪ੍ਰਸਿੱਧ ਵਿਦਵਾਨ ਬਰੂਨਰ ਦੇ ਹਵਾਲੇ ਨਾਲ ਲਿਖਦੇ ਹਨ ਕਿ ਇਹ ਵਿਦਵਾਨ ਦੇਹ-ਧਾਰਣ ਦੇ ਤਰਕ ਉਪਰ ਕੰਵਾਰੀ ਦੇ ਪੇਟੋਂ ਜਨਮ ਲੈਣ ਦੇ ਸਿਧਾਂਤ ਨੂੰ ਸਵੀਕਾਰ ਕਰਨ ਤੋਂ ਸੰਕੋਚ ਕਰਦੇ ਹਨ। ਉਨ੍ਹਾਂ ਦਾ ਕਥਨ ਹੈ ਕਿ ਜੇਕਰ ਈਸਾ ਦਾ ਜਨਮ ਇਕ ਸਾਧਾਰਣ ਮਨੁੱਖ ਵਾਂਗ ਆਮ ਤਰੀਕੇ ਨਾਲ ਨਹੀਂ ਹੋਇਆ ਤਾਂ ਉਸ ਨੂੰ ਪਰਮੇਸ਼ਵਰ ਦਾ ਵਾਸਤਵਿਕ ਦੇਹ ਧਾਰਕ ਨਹੀਂ ਮੰਨਿਆ ਜਾ ਸਕਦਾ। ਪਰ ਈਸਾਈ ਵਿਦਵਾਨਾਂ, ਈਸਾਈ ਲੋਕਾਂ ਅਤੇ ਮੁਸਲਮਾਨਾਂ ਦੀ ਦ੍ਰਿੜ੍ਹ ਮਾਨਤਾ ਅਤੇ ਵਿਸ਼ਵਾਸ਼ ਹੈ ਕਿ ਈਸਾ ਦਾ ਜਨਮ ਕੁਆਰੀ ਮਰੀਅਮ ਦੀ ਕੁਖੋਂ ਹੀ ਹੋਇਆ ਸੀ।[68] ਈਸਾਈ ਧਰਮ ਸ਼ਾਸ਼ਤਰ ਦਾ ਇਹ ਪੱਖ ਧਰਮ ਸ਼ਾਸ਼ਤਰ ਦੀ ਆਮ ਵਿਆਖਿਆ ਦੇ ਅੰਤਰਗਤ ਕੋਈ ਅਰਥ ਨਹੀਂ ਰਖਦਾ। ਸਿਖ ਧਰਮ ਸ਼ਾਸ਼ਤਰ ਨੇ ਇਹੋ

65. ਐਮ.ਪੀ. ਕ੍ਰਿਸ਼ਨਾ ਨੰਦ ਪਲਾਈ, "ਈਸਾਈ ਮਤ ਦਾ ਅਧਿਐਨ" (ਸੰਪਾ.)ਪ੍ਰੋਫੈਸਰ ਗੁਰਬਚਨ ਸਿੰਘ ਤਾਲਿਬ, *ਸੰਸਾਰ ਦੇ ਕੁਝ ਮੁਖ ਧਰਮ*, ਪੰਜਾਬੀ ਯੂਨੀਵਰਸਿਟੀ,ਪਟਿਆਲਾ,1985,ਪੰ. 71.

66. ਪਵਿੱਤਰ ਬਾਈਬਲ,ਮਤੀ 1:18-23

'ਇਉਂ ਮਰੀਅਮ ਗਰਭਵਤੀ ਹੋਈ। ਉਸਦੇ ਪਤੀ ਨੂੰ ਇਸ ਖ਼ਬਰ ਨਾਲ ਦੁੱਖ ਹੋਇਆ ਤੇ ਉਸਨੇ ਮੰਗਣੀ ਤੋੜਨ ਦਾ ਫੈਸਲਾ ਕੀਤਾ। ਪਰ ਪਰਮੇਸ਼ਰ ਨੇ ਦਖ਼ਲ ਦੇ ਕੇ ਯੂਸਫ਼ ਨੂੰ ਦਸਿਆ ਕਿ ਮਰੀਅਮ ਦਾ ਗਰਭ ਅਦਭੁਤ ਅਤੇ ਪਵਿੱਤਰ ਆਤਮਾ ਦੀ ਸਮਰਥਾ ਨਾਲ ਠਹਿਰਿਆ ਸੀ। ਉਸ ਦਾ ਪੁੱਤਰ ਹੀ ਮਸੀਹ ਅਤੇ ਸੰਸਾਰ ਦਾ ਉਧਾਰ ਕਰਤਾ ਹੋਵੇਗਾ।'

67. ਪਵਿੱਤਰ ਬਾਈਬਲ,ਮਤੀ 1:22-25

'ਇਕ ਵਿਸ਼ਵਾਸ਼ੀ ਮਨੁੱਖ ਹੋਣ ਕਾਰਨ ਯੂਸਫ਼ ਨੇ ਪਰਮੇਸ਼ਵਰ ਦੀਗਲ ਉਪਰ ਯਕੀਨ ਕੀਤਾ ਅਤੇ ਈਸਾ ਦੇ ਜਨਮ ਤਕ ਉਸਨੇ ਮਰੀਅਮ ਨਾਲ ਪਤੀ ਪਤਨੀ ਵਾਲੇ ਸਰੀਰਕ ਸੰਬੰਧ ਨਹੀਂ ਰਖੇ।'

68. ਡਾ.ਮਨਮੋਹਨ ਸਿੰਘ,*ਈਸਾਈ ਮਤ ਦਾ ਪਿਛੋਕੜ: ਯਹੂਦੀ ਬਾਈਬਲ: ਜਾਣ ਪਛਾਣ ਈਸਾ ਮਸੀਹ: ਜੀਵਨੀ ਅਤੇ ਸਿਖਿਆਵਾਂ*, ਅਣਛਪਿਆ ਖਰੜਾ, ਪੰ.234.

ਜਿਹੀਆਂ ਕਲਪਨਾਂ ਆਧਾਰਤ ਸਾਖੀਆਂ ਨੂੰ ਪਰਵਾਨ ਕਰਨ ਤੋਂ ਇਨਕਾਰ ਕੀਤਾ ਹੋਇਆ ਹੈ।[69] ਇਹੋ ਜਿਹੀਆਂ ਧਾਰਨਾਵਾਂ ਪਵਿੱਤਰ ਧਰਮ ਗ੍ਰੰਥ ਬਾਈਬਲ ਦਾ ਹਿੱਸਾ ਹੋ ਗਈਆਂ ਹਨ ਕਿ ਈਸਾ ਮਸੀਹ ਦੇ ਪਰਮੇਸ਼ਵਰ-ਪੁੱਤਰ ਹੋਣ ਸੰਬੰਧੀ ਪਰਮਾਤਮ-ਐਲਾਨ ਸਭ ਲੋਕਾਂ ਦੇ ਸਾਹਮਣੇ ਸੰਤ ਯੂਹੰਨਾ ਵਲੋਂ ਈਸਾ ਨੂੰ ਉਸ ਵਲੋਂ ਬਪਤਿਸਮਾ ਦੇਣ ਵੇਲੇ ਹੋਇਆ। ਇਸ ਦਾ ਵਿਸਥਾਰ ਮਰਕੁਸ ਅਤੇ ਮੱਤੀ ਦੀ ਇੰਜੀਲ ਵਿਚ ਮਿਲਦਾ ਹੈ। ਯੂਹੰਨਾ ਜੋ ਕਿ ਊਠ ਦੇ ਵਾਲਾਂ ਦਾ ਬਣਿਆ ਚੋਗਾ ਪਹਿਨਦਾ ਸੀ ਅਤੇ ਚਮੜੇ ਦੀ ਪੇਟੀ ਆਪਣੇ ਲਕ ਦੁਆਲੇ ਬਨ੍ਹਦਾ ਸੀ ਅਤੇ ਭੋਜਨ ਵਜੋਂ ਟਿੱਡੀਆਂ ਅਤੇ ਜੰਗਲੀ ਸ਼ਹਿਦ ਖਾਂਦਾ ਸੀ ਨੇ ਈਸਾ ਮਸੀਹ ਦੇ ਆਗਮਨ ਦੀ ਤਿਆਰੀ ਦਾ ਸ਼ੁਭ ਸੰਦੇਸ਼ ਦਿਤਾ।[70] ਫ੍ਰੈਡਰਿਕ ਸੀ-ਗ੍ਰਾਂਟ, ਏ.ਐਮ ਹੰਟਰ ਅਤੇ ਵਿਲੀਅਮ ਬਾਰਕਲੇ ਆਦਿ ਵਿਦਵਾਨਾਂ ਨੇ ਇਸ ਸਿਧਾਂਤ ਨੂੰ ਮੰਨਿਆਂ ਹੈ। ਉਨ੍ਹਾਂ ਦਾ ਮਤ ਹੈ ਕਿ ਈਸਾ ਦੇ ਅੰਦਰ ਬਾਰਾਂ ਵਰ੍ਹਿਆਂ ਦੀ ਉਮਰ ਤੋਂ ਹੀ ਪਰਮੇਸ਼ਰ-ਪੁੱਤਰ ਹੋਣ ਦੀ ਚੇਤਨਾ ਦਿਖਾਈ ਦਿੰਦੀ ਹੈ। ਗ੍ਰਾਂਟ ਦਾ ਕਹਿਣਾ ਹੈ ਕਿ ਇਹ ਮੰਨਣਾ ਕਿ ਈਸਾ ਦੇ ਬਪਤਿਸਮੇ ਦੇ ਸਮੇਂ ਹੀ ਉਸ ਵਿਚ ਮਸੀਹਾਤਮਕ ਚੇਤਨਾ ਪੈਦਾ ਹੋਈ ਮਰਕੁਸ ਦੇ ਧਰਮ-ਸ਼ਾਸ਼ਤਰੀ ਦ੍ਰਿਸ਼ਟੀਕੋਣ ਦੇ ਵਿਰੁਧ ਹੋਵੇਗਾ।[71] ਇਥੇ ਇਹ ਟਿਪਣੀ ਵੀ ਤਰਕਸੰਗਤ ਰਹੇਗੀ ਕਿ ਅਨੇਕ ਈਸਾਈ ਵਿਦਵਾਨਾਂ ਦਾ ਮੱਤ ਹੈ ਕਿ ਈਸਾ ਦੇ ਸੰਪਾਦਿਤ ਜੀਵਨ ਵਿਚ ਇਤਿਹਾਸਕ ਤੱਤ ਘੱਟ ਮਿਲਦੇ ਹਨ। ਇਸ ਵਿਚ ਸੰਤ ਮਰਕੁਸ ਆਦਿ ਧਰਮ ਸ਼ਾਸ਼ਤਰੀਆਂ ਵਲੋਂ ਸਥਾਨਕ ਵਿਸ਼ਵਾਸ਼ੀ ਸੰਗਤ ਦਾ ਧਰਮ-ਸ਼ਾਸ਼ਤਰ ਸੰਮਿਲਿਤ ਹੈ। ਸਿੱਟੇ ਵਜੋਂ ਪਰਵਾਨ ਕੀਤਾ ਜਾ ਸਕਦਾ ਹੈ ਕਿ ਈਸਾਈ ਵਿਦਵਾਨਾਂ ਨੇ ਈਸਾਈਅਤ ਦੀ ਸਥਾਪਨਾਂ ਵਿਚ ਈਸਾ ਨਾਲੋਂ ਵੀ ਵੱਧ ਹਿੱਸਾ ਪਾਇਆ ਮਾਲੂਮ ਹੁੰਦਾ ਹੈ। ਇਸੇ ਲਈ ਕਿਹਾ ਗਿਆ ਹੈ ਕਿ ਈਸਾਈ ਧਰਮ ਵਿਗਿਆਨਕਤਾ ਬਾਈਬਲ ਨਾਲੋਂ ਵਧੇਰੇ ਕਾਰਗਰ ਸਾਬਤ ਹੋਈ ਹੈ।

ਈਸਾਈ ਧਰਮ ਵਿਗਿਆਨ ਵਿਚ ਇਸ ਸਿਧਾਂਤ ਨੂੰ ਪ੍ਰਮੁੱਖਤਾ ਪ੍ਰਾਪਤ ਹੈ ਕਿ ***ਮਨੁੱਖ ਭੁਲਣਹਾਰ ਅਥਵਾ ਪਾਪੀ ਹੈ ਅਤੇ ਮਸੀਹ ਬਖਸ਼ਿੰਦ ਹੈ।*** ਏਸੇ ਲਈ ਕਿਹਾ ਜਾ ਸਕਦਾ ਹੈ ਕਿ ਈਸਾਈ ਧਰਮ ਵਿਚ ਮਨੁੱਖ ਨੂੰ ਪਾਪਾਂ ਦਾ ਪ੍ਰਤੀਕ ਅਤੇ ਈਸਾ ਮਸੀਹ ਨੂੰ ਪਰਮੇਸ਼ਰ ਦੀ ਦੈਵੀ ਕਿਰਪਾ ਦਾ ਪ੍ਰਤੀਨਿਧ ਪਰਵਾਨ ਕੀਤਾ ਜਾਂਦਾ ਹੈ। ਇਹ ਵਿਸ਼ਵਾਸ਼ ਹੀ ਸਾਰੇ ਈਸਾਈ ਧਰਮ ਵਿਗਿਆਨ (Theology) ਦਾ ਕੇਂਦਰੀ ਬਿੰਦੂ ਕਿਹਾ ਜਾ ਸਕਦਾ ਹੈ। ਇਸ ਨਾਲ ਧਰਮ ਸ਼ਾਸ਼ਤਰ ਦੇ ਮੂਲ ਆਧਾਰ ਨੂੰ ਖ਼ੋਰਾ ਲਗਦਾ ਹੈ ਕਿ ਪ੍ਰਭੂ ਦਾ ਸੰਕਲਪ ਹੀ ਧਰਮ ਵਿਗਿਆਨ ਦਾ ਸੋਮਾ ਹੈ। ਧਰਮ ਸ਼ਾਸ਼ਤਰ ਦੇ ਦੂਸਰ ਵਡੇ ਸਰੋਕਾਰ ਮਨੁੱਖ ਸੰਬੰਧੀ ਵੀ ਈਸਾਈਅਤ ਵਿਚ ਜੋ ਸਾਖ਼ੀਆਂ ਪ੍ਰਾਪਤ ਹਨ, ਉਹ ਮਾਨਵ ਨੂੰ ਵਿਸ਼ਵਾਸ਼ ਦੀ ਕੈਦ ਵਿਚ ਤਾਂ ਰਖ਼ਦੀਆਂ ਹਨ ਪਰ ਮੁਕਤ ਹੋਣ ਦਾ ਸੁਤੰਤਰ ਮਾਰਗ ਪ੍ਰਸਤੁਤ ਨਹੀਂ ਕਰਦੀਆਂ। ਉਦਾਹਰਣ ਵਜੋਂ ਜੇ ਇਨ੍ਹਾਂ ਤੱਥਾਂ ਦਾ ਅਧਿਐਨ ਕਰੀਏ ਕਿ ਇਸ ਸ੍ਰਿਸ਼ਟੀ ਦੀ ਉਤਪਤੀ ਕਿਵੇਂ ਹੋਈ ਅਤੇ ਵਿਸ਼ੇਸ਼ ਕਰਕੇ ਮਨੁੱਖੀ ਵਿਕਾਸ ਕਿਵੇਂ ਹੋਂਦ ਵਿਚ

---

69. ਵਿਸਥਾਰ ਲਈ ਵੇਖੋ ਭਾਈ ਕਾਨ੍ਹ ਸਿੰਘ ਨਾਭਾ ਦੀ ਪੁਸਤਕ ਗੁਰਮਤਿ ਮਾਰਤੰਡ ਦੀ ਭੂਮਿਕਾ, ਪ੍ਰੋ. ਸਾਹਿਬ ਸਿੰਘ ਦੀਆਂ ਪੁਸਤਕਾਂ, ਸ.ਕਰਮ ਸਿੰਘ ਹਿਸਟੋਰੀਅਨ, ਡਾ. ਰਤਨ ਸਿੰਘ ਜੱਗੀ ਆਦਿ ਦੀਆਂ ਪੁਸਤਕਾਂ।

70.ਪਵਿੱਤਰ ਬਾਈਬਲ, ਮਤੀ 3:4

71. ਡਾ. ਮਨਮੋਹਨ ਸਿੰਘ, ----ਉਹੀ-------ਪੰ. 243.

ਆਇਆ ਤਾਂ ਪਤਾ ਲਗੇਗਾ ਕਿ ਮਨੁੱਖ ਦੀ ਉਤਪਤੀ ਬਾਰੇ ਬਾਈਬਲ ਵਿਚ ਅੰਕਿਤ ਹੈ ਕਿ, "ਪਰਮੇਸ਼ਰ ਨੇ ਆਦਮੀ ਨੂੰ ਆਪਣੇ ਸਰੂਪ ਵਿਚੋਂ ਉਤਪਤ ਕੀਤਾ।"[72] ਪਹਿਲੇ ਮਨੁੱਖ ਨੂੰ ਬਾਈਬਲ ਵਿਚ 'ਆਦਮ' ਅਤੇ ਉਸਦੀ ਸਾਥਣ ਪਹਿਲੀ ਨਾਰੀ ਨੂੰ 'ਹੱਵਾ' ਦੀ ਸੰਗਿਆ ਦਿਤੀ ਗਈ ਹੈ। ਇਨ੍ਹਾਂ ਦੋਹਾਂ ਨੂੰ ਪਰਮੇਸ਼ਰ ਨੇ ਅਦਨ ਦੇ ਬਾਗ ਵਿਚ ਰਖਿਆ ਅਤੇ ਇਨ੍ਹਾਂ ਦੀ ਪਵਿੱਤਰਤਾ, ਭੋਲਾਪਣ, ਨਿਰਮਲਤਾ ਤੇ ਨਿਹਪਾਪਤਾ ਨੂੰ ਕਾਇਮ ਰਖਣ ਲਈ ਇਨ੍ਹਾਂ ਨੂੰ ਇਕ ਵਿਸ਼ੇਸ਼ ਪ੍ਰਕਾਰ ਦਾ ਫਲ ਖਾਣ ਤੋਂ ਵਿਵਰਜਿਤ ਕੀਤਾ। ਪ੍ਰੰਤੂ ਸ਼ੈਤਾਨ ਜਿਸਨੂੰ ਬਾਈਬਲ ਦੇ ਇਸੇ ਪਹਿਲੇ ਭਾਗ ਵਿਚ ਸੱਪ ਕਿਹਾ ਗਿਆ ਹੈ ਨੇ ਹੱਵਾ ਨੂੰ ਵਰਗਲਾਇਆ ਅਤੇ ਹਵਾ ਨੇ ਆਦਮ ਨੂੰ ਇਸ ਖੋਟੇ ਮਾਰਗ ਤੇ ਤੋਰਿਆ। ਉਸਨੇ ਖ਼ੁਦਾ ਦੀ ਹੁਕਮ ਅਦੂਲੀ ਕਰਕੇ ਬਹਿਸ਼ਤੀ ਫਲ ਅਰਥਾਤ ਕਣਕ ਦਾ ਦਾਣਾ ਖਾ ਲਿਆ, ਜਿਸ ਕਰਕੇ ਪਾਪ ਦਾ ਬੀਜ ਆਦਮ ਤੇ ਹਵਾ ਵਿਚ ਬੀਜਿਆ ਗਿਆ ਤੇ ਉਹੀ ਗੁਨਾਹ ਆਦਮ ਦੀ ਸੰਤਾਨ ਹੋਣ ਕਰਕੇ ਮਨੁੱਖੀ ਵਿਰਸੇ ਵਿਚ ਫਿਤਰਤ ਬਣਕੇ ਆ ਗਿਆ ਤੇ ਚਲਿਆ ਆਉਂਦਾ ਹੈ। ਆਦਮ ਦੀ ਸੰਤਾਨ ਹੋਣ ਕਰਕੇ ਕੋਈ ਮਨੁੱਖ ਵੀ ਇਸ ਤੋਂ ਬਰੀ ਨਹੀਂ ਹੋ ਸਕਦਾ ਇਹ ਮਨੁੱਖ ਦੇ ਸੁਭਾ ਦਾ ਅੰਗ ਬਣ ਗਿਆ ਹੈ। ਇਸ ਪਾਪ ਕਰਕੇ ਪਰਮੇਸ਼੍ਵਰ ਨੇ 'ਆਦਮ' ਤੇ 'ਹਵਾ' ਨੂੰ ਅਦਨ ਦੇ ਬਾਗ ਵਿਚੋਂ ਕਢ ਦਿਤਾ।[73] ਬਾਈਬਲ ਵਿਚਲੀ ਇਸ ਕਹਾਣੀ ਦੀ ਇਤਿਹਾਸਕਤਾ ਜਾਂ ਮਿਥਿਹਾਸਕਤਾ ਬਾਰੇ ਵਿਸ਼ਲੇਸ਼ਣ ਕਰਦਿਆਂ ਬਰੈਡਫੋਰਡ ਦਾ ਬਿਸ਼ਪ ਲਿਖਦਾ ਹੈ ਕਿ,'ਉਤਪੱਤ ਦੇ ਤੀਜੇ ਅਧਿਆਇ ਦੀ ਕਹਾਣੀ ਇਤਿਹਾਸਕ ਤੌਰ ਤੇ ਸੱਚੀ ਹੈ, ਜਾਂ ਝੂਠੀ, ਇਹ ਇਕ ਨਿਗੂਣਾ ਜਿਹਾ ਵਿਚਾਰ ਹੈ, ਕਿਉਂਕਿ ਸਚਾਈ ਇਹ ਹੈ ਕਿ ਸਾਨੂੰ ਅੱਜ ਹਰ ਘਰ ਵਿਚ ਆਦਮ ਅਤੇ ਹੱਵਾ ਦਿਖਾਈ ਦੇ ਰਹੇ ਹਨ। ਬੇਸ਼ਕ ਆਦਮ ਅਤੇ ਹੱਵਾ ਦੀ ਕਹਾਣੀ ਮਨੁੱਖਤਾ ਦਾ ਪ੍ਰਾਰੰਭਿਕ ਇਤਿਹਾਸ ਨਾ ਵੀ ਹੋਵੇ, ਪਰ ਇਸ ਤੋਂ ਕਿਤੇ ਅਧਿਕ ਇਸ ਦੀ ਮਹੱਤਤਾ ਇਸ ਵਿਚ ਹੈ ਕਿ ਇਸ ਵਿਚਲਾ '**ਸੱਤ**' ਚਿਰਜੀਵ ਹੈ, ਅਰਥਾਤ ਉਹ ਹਰ ਕਾਲ ਵਿਚ 'ਸੱਚ' ਹੈ। ਇਸ ਦਾ ਨਤੀਜਾ ਇਹ ਹੈ ਕਿ ਮਨੁੱਖ ਨੇ ਆਪਣੀ ਸੁਤੰਤਰ ਇੱਛਾ ਦਾ ਦੁਰਪ੍ਰਯੋਗ ਆਪਣੇ ਹੀ ਭਲੇ ਲਈ ਕੀਤਾ ਨਾ ਕਿ ਪਰਮੇਸ਼੍ਵਰ ਦੇ ਲਈ ਅਤੇ ਇਸੇ ਨਾਲ ਮਨੁੱਖੀ ਇਤਿਹਾਸ ਗਲਤ ਰਾਹ ਤੇ ਪੈ ਗਿਆ।'[74] ਉਕਤ ਵਿਸ਼ਲੇਸ਼ਣ ਦੇ ਆਧਾਰ ਤੇ ਬਾਈਬਲ ਦੀ ਇਸ ਕਹਾਣੀ ਵਿਚ ਪ੍ਰਗਟਾਏ ਤੱਥਾਂ ਤੋਂ ਤਿੰਨ ਗਲਾਂ ਸਾਹਮਣੇ ਆਉਂਦੀਆਂ ਪਰਵਾਨ ਕੀਤੀਆਂ ਜਾ ਸਕਦੀਆਂ ਹਨ:

1. ਕਿ ਮਨੁੱਖ ਦੀ ਰਚਨਾ ਪਰਮੇਸ਼੍ਵਰ ਦੇ ਆਪੇ ਤੋਂ ਹੋਈ ਭਾਵ ਕਿ ਮਨੁੱਖ ਪਰਮਾਤਮ ਸਰੂਪ ਹੈ।
2. ਮਨੁੱਖ ਦੀ ਉਤਪੱਤੀ ਵੇਲੇ ਇਹ ਨਿਹਪਾਪ ਸੀ ਅਤੇ ਇਸਦਾ ਪਰਮਾਤਮਾ ਨਾਲ ਸਿੱਧਾ ਸੰਬੰਧ ਸੀ।
3. ਪਰਮਾਤਮਾ ਨੇ ਮਨੁੱਖ ਦੀ ਉਤਪੱਤੀ ਵੇਲੇ ਹੀ ਮਨੁੱਖ ਨੂੰ ਕਰਮ ਕਰਨ ਵਿਚ ਸੁਤੰਤਰ ਰਖਿਆ।

---

72. *ਪਵਿੱਤਰ ਬਾਈਬਲ* , ਬੰਗਲੌਰ,ਬਾਈਬਲ ਸੋਸਾਇਟੀ ਆਫ਼ ਇੰਡੀਆ, ਪੰ. 1.

73. *ਪਵਿੱਤਰ ਬਾਈਬਲ, ਉਹੀ* , ਪੰ. 4.

74. ਬਰੈਡਫੋਰਡ, ਉਧਰਿਤ, ਜੇਮਸ ਮੈਸੀ, *ਮਸੀਹੀਅਤ: ਇਕ ਪਰਿਚਯ*,ਅੰਮ੍ਰਿਤਸਰ, ਫ਼ਕੀਰ ਸਿੰਘ ਐਂਡ ਸਨਜ਼, 1976, ਪੰ.69

ਇਹ ਵਿਆਖਿਆ ਸਾਬਤ ਕਰਦੀ ਹੈ ਕਿ ਈਸਾਈ ਧਰਮ ਵਿਗਿਆਨਕਤਾ ਵਿਚੋਂ ਵਿਗਿਆਨਕਤਾ ਮਨਫ਼ੀ ਹੈ। ਮਨਫ਼ੀ ਵਿਗਿਆਨਕਤਾ ਵਾਲੇ 'ਧਰਮ ਵਿਗਿਆਨ' ਦੀ ਸਮਕਾਲੀਨ ਪ੍ਰਸੰਗਕਤਾ ਤਾਂ ਹੋ ਸਕਦੀ ਹੈ ਪਰੰਤੂ ਸਦੀਵ ਪ੍ਰਸੰਗਕਤਾ ਸਥਾਪਤ ਕਰਨੀ ਸੌਖੀ ਨਹੀਂ ਹੈ।

ਹੁਣ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਕੀ ਮਨੁੱਖ ਇਸ ਪਾਪ ਤੋਂ ਅਥਵਾ ਇਸ ਪਾਪ ਦੇ ਦੰਡ ਤੋਂ ਮੁਕਤੀ ਪ੍ਰਾਪਤ ਕਰ ਸਕਦਾ ਹੈ? ਜੋ ਕਿ ਪਰਮੇਸ਼੍ਵਰ ਦੀ ਸੰਗਤ ਤੋਂ ਗਿਰ ਜਾਣ ਅਤੇ ਈਸ਼ਵਰ ਨਾਲੋਂ ਰਿਸ਼ਤਾ ਟੁੱਟ ਜਾਣ ਕਰਕੇ ਮਨੁੱਖੀ ਜੀਵਨ ਵਿਚ ਪ੍ਰਵੇਸ਼ ਕੀਤਾ ਸੀ? ਈਸਾਈ ਧਰਮ ਸ਼ਾਸ਼ਤਰ ਅਨੁਸਾਰ ਇਸਦਾ ਉੱਤਰ ਹਾਂ ਵਿਚ ਦਿਤਾ ਗਿਆ ਹੈ। ਪਰ ਮਨੁੱਖ ਆਪ ਇਸ ਪਾਪ ਤੋਂ ਮੁਕਤ ਹੋਣ ਦੇ ਸਮਰੱਥ ਨਹੀਂ ਹੈ ਭਾਵੇਂ ਮਨੁੱਖ ਕਿਤਨਾ ਵੀ ਗਿਆਨਵਾਨ ਕਿਉਂ ਨਾ ਹੋ ਜਾਵੇ ਜਾਂ ਹੋਰ ਵੱਖ ਵੱਖ ਤਰ੍ਹਾਂ ਦੇ ਧਾਰਮਿਕ ਰੀਤੀ ਰਿਵਾਜਾਂ ਨੂੰ ਵੀ ਨਿਭਾਵੇ ਤਾਂ ਵੀ ਉਹ ਪਾਪ ਤੋਂ ਨਿਜਾਤ ਹਾਸਲ ਨਹੀਂ ਕਰ ਸਕਦਾ। ਹਾਂ ਸ਼ਰ੍ਹਾ ਜਾਂ ਧਾਰਮਿਕ ਰਹੁਰੀਤਾਂ ਸਾਨੂੰ ਉਸ ਪਾਪ ਪ੍ਰਤੀ ਚੇਤੰਨ ਜ਼ਰੂਰ ਕਰਵਾ ਸਕਦੇ ਹਨ ਇਸ ਤੋਂ ਵੱਧ ਹੋਰ ਕੁਝ ਨਹੀਂ।[75] ਸੋ ਈਸਾਈ ਧਰਮ ਵਿਗਿਆਨ ਅਨੁਸਾਰ ਮੁਕਤੀ ਦੇ ਚਾਹਵਾਨ ਮਨੁੱਖ ਦਾ ਸਭ ਤੋਂ ਪਹਿਲਾ ਕਦਮ ਇਹ ਹੈ ਕਿ ਉਹ ਆਪਣੇ ਪਾਪਾਂ ਦਾ ਅਹਿਸਾਸ ਕਰੇ ਅਤੇ ਇਹ ਦ੍ਰਿੜ੍ਹ ਵਿਸ਼ਵਾਸ਼ ਲਿਆਵੇ ਕਿ ਯਿਸੂ ਮਸੀਹ ਨੇ ਉਸਦੇ ਪਾਪਾਂ ਦੇ ਬਦਲੇ ਵਿਚ ਸ਼ਹੀਦੀ ਪਾਈ। ਇਸ ਵਿਸ਼ਵਾਸ਼ ਦੇ ਧਾਰਨੀ ਹੋਣ ਕਰਕੇ ਹੀ ਉਸਨੂੰ ਪਾਪਾਂ ਦੇ ਬਦਲੇ ਪਰਮੇਸ਼੍ਵਰ ਤੋਂ ਖਿਮਾਂ ਮਿਲਦੀ ਹੈ। ਇਉਂ ਮੁਕਤੀ ਈਸਾ ਮਸੀਹ ਰਾਹੀਂ ਪਰਮੇਸ਼੍ਵਰ ਦੀ ਦੈਵੀ ਕਿਰਪਾ ਅਥਵਾ ਬਖਸ਼ਿਸ਼ ਹੈ ਨਾਂ ਕਿ ਮਨੁੱਖੀ ਹੱਕ।[76]

ਈਸਾਈ ਧਰਮ ਵਿਗਿਆਨ ਵਿਚ ***ਪੁਨਰ ਉਥਾਨ ਅਥਵਾ ਮੁੜ ਸੁਰਜੀਤੀ*** ਦੇ ਵਿਸ਼ਵਾਸ਼ ਨੂੰ ਈਸਾਈ ਧਰਮ ਸ਼ਾਸ਼ਤਰ ਦਾ ਅਹਿਮ ਨੁਕਤਾ ਪਰਵਾਨ ਕੀਤਾ ਗਿਆ ਹੈ। ਪਿਤਾ, ਪੁੱਤਰ ਅਤੇ ਪਵਿੱਤਰ ਆਤਮਾ ਦੇ ਤ੍ਰੀਏਕਤਾ ਸਿਧਾਂਤ ਦਾ ਇਹ ਤੀਸਰਾ ਅਤੇ ਮਹੱਤਵਪੂਰਣ ਭਾਗ ਹੈ ਜੋ ਈਸਾਈ ਧਰਮ ਸ਼ਾਸ਼ਤਰ ਦੀ ਆਧਾਰ ਚੂਲ ਕਿਹਾ ਜਾ ਸਕਦਾ ਹੈ। ਬਾਈਬਲ ਦੇ ਇੰਜੀਲ ਅਥਵਾ ਨਵੇਂ ਨੇਮ ਵਾਲੇ ਭਾਗ ਵਿਚ ਬਹੁਤ ਥਾਈਂ ਇਹ ਅੰਕਿਤ ਹੈ ਕਿ ਯਿਸੂ ਮਸੀਹ ਮਰਕੇ ਮੁੜ ਜੀਵਨ ਨੂੰ ਪ੍ਰਾਪਤ ਹੋਏ।[77] ਚਾਲੀ ਦਿਨ ਤਕ ਆਪਣੇ ਪੈਰੋਕਾਰਾਂ ਅਤੇ ਹੋਰਨਾਂ ਲੋਕਾਂ ਨੂੰ ਦਰਸ਼ਨ ਦਿੰਦੇ ਰਹੇ। ਫਿਰ ਉਹ ਅਸਮਾਨ ਤੇ ਚਲੇ ਗਏ ਅਤੇ ਫਿਰ 10 ਦਿਨ ਬਾਅਦ ਪੈਂਤੀਕੋਸਤ(Penticost) ਦੇ ਦਿਨ ਆਪਣੇ ਸ਼ਿਸ਼ਾਂ ਸਾਹਮਣੇ ਪਵਿੱਤਰ ਆਤਮਾ ਦੇ(Holy spirit) ਰੂਪ ਵਿਚ ਆਵਤਰਿਤ ਹੋਏ।[78] ਇੰਜੀਲ ਵਿਚ ਕਈ ਥਾਈਂ ਯੀਸੂ ਮਸੀਹ ਦੇ ਆਪਣੇ ਵਲੋਂ ਵੀ ਇਹ ਭਵਿੱਖ ਬਾਣੀ ਦਰਜ ਹੈ ਕਿ ਮੈਂ ਮਰਨ ਤੋਂ ਬਾਅਦ ਮੁੜ ਪਵਿੱਤਰ ਆਤਮਾ ਦੇ ਰੂਪ ਵਿਚ ਦਰਸ਼ਨ

---

75. ਪਵਿੱਤਰ ਬਾਈਬਲ, ---ਉਹੀ-----ਪੰ. 203.

76. ਡਾ. ਅਨੰਦ ਸਪੈਂਸਰ, *ਈਸਾਈ ਧਰਮ ਵਿਚ ਤ੍ਰੀਏਕਤਾ (ਤ੍ਰੀਇਕ ਪਰਮੇਸ਼ਰ) ਦਾ ਸਿਧਾਂਤ,* ਐਮ.ਏ. ਧਰਮ ਅਧਿਐਨ ਲਈ ਲਿਖਿਆ ਗਿਆ ਲੈਸਨ, ਪਟਿਆਲਾ.,ਪੰਜਾਬੀ ਯੂਨੀਵਰਸਿਟੀ।

77. ਪਵਿੱਤਰ ਬਾਈਬਲ ----ਉਹੀ------ਪੰ. 42,70,114,148.

78. ਡਾ.ਅਨੰਦ ਸਪੈਂਸਰ, ----ਉਹੀ-----ਪੰ. 3.

ਦੇਵਾਂਗਾ।[79] ਯੀਸੂ ਮਸੀਹ ਦੇ 'ਮੁੜ ਸੁਰਜੀਤ' ਹੋਣ ਸੰਬੰਧੀ ਈਸਾਈ ਧਰਮ ਸ਼ਾਸ਼ਤਰੀਆਂ ਦੇ ਵੱਖੋ ਵੱਖ ਵਿਚਾਰ ਹਨ। ਇਨ੍ਹਾਂ ਸਾਰੀਆਂ ਧਾਰਨਾਵਾਂ ਦਾ ਪਾਦਰੀ ਜੇਮਸ ਮੈਸੀ ਵਿਸਥਾਰ ਸਹਿਤ ਵਿਸ਼ਲੇਸ਼ਣ ਕਰਦਾ ਹੈ। ਇਸਨੂੰ ਸੰਖੇਪ ਤੌਰ ਤੇ ਇਉਂ ਕਿਹਾ ਜਾ ਸਕਦਾ ਹੈ ਕਿ ਕੁਝ ਦਾ ਕਹਿਣਾ ਹੈ ਕਿ ਮਸੀਹ ਮੁੜਕੇ ਸਰੀਰਕ ਤੌਰ ਤੇ ਸੁਰਜੀਤ ਨਹੀਂ ਹੋਏ ਸਨ। ਸਗੋਂ ਇਹ ਉਨ੍ਹਾਂ ਦੇ ਸ਼ਰਧਾਲੂਆਂ ਦੇ ਪਿਆਰ ਅਤੇ ਵਿਸ਼ਵਾਸ਼ ਦਾ ਹਿੱਸਾ ਸੀ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਸ਼ਰਧਾਲੂਆਂ ਨੂੰ ਆਤਮ ਦਰਸ਼ਨ ਦਾ ਝਲਕਾਰਾ ਸੀ। ਕੁਝ ਦੀ ਰਾਏ ਇਹ ਵੀ ਹੈ ਕਿ ਮਸੀਹ ਦੀ ਲਾਸ਼ ਕਬਰ ਵਿਚੋਂ ਗਾਇਬ ਕਰ ਦਿਤੀ ਗਈ ਸੀ। ਇਕ ਵਿਚਾਰ ਇਹ ਵੀ ਹੈ ਕਿ ਮਸੀਹ ਦੀ ਥਾਂ ਕਿਸੇ ਹੋਰ ਨੂੰ ਸਲੀਬ ਤੇ ਚੜ੍ਹਾਇਆ ਗਿਆ ਸੀ। ਇਹ ਖ਼ਿਆਲ ਵੀ ਪ੍ਰਚਲਤ ਹੈ ਕਿ ਮਸੀਹ ਦਾ ਦੁਨਿਆਵੀ ਸਰੀਰ ਆਤਮਿਕ ਸਰੀਰ ਵਿਚ ਬਦਲ ਗਿਆ। ਕੁਝ ਕੁ ਦੀ ਧਾਰਨਾ ਇਹ ਵੀ ਹੈ ਕਿ ਯੀਸੂ ਮਸੀਹ ਦਰਅਸਲ (ਕਰੂਸ) ਤੇ ਮਰੇ ਨਹੀਂ ਸਨ ਸਗੋਂ ਬੇਹੋਸ਼ੀ ਦੀ ਹਾਲਤ ਵਿਚ ਹੋ ਗਏ ਸਨ। ਪਰ ਲੇਖ਼ਕ ਅੰਤ ਤੇ ਆਪਣੀ ਰਾਇ ਦਿੰਦਾ ਹੋਇਆ ਲਿਖ਼ਦਾ ਹੈ ਕਿ ਇਹਨਾਂ ਤੱਥਾਂ ਦਾ ਕੋਈ ਠੋਸ ਆਧਾਰ ਜਾਂ ਇਤਿਹਾਸਕ ਸਬੂਤ ਹੈ। ਉਹ ਕਹਿੰਦਾ ਹੈ ਕਿ ਮਸੀਹ ਦੇ ਪੁਨਰ ਸੁਰਜੀਤ ਹੋਣ ਬਾਰੇ ਸਭ ਤੋਂ ਵੱਡੀ ਗਵਾਹੀ ਮਸੀਹ ਵਿਸ਼ਵਾਸ਼ ਸੰਗਤ ਦੀ ਵਰਤਮਾਨ ਹੋਂਦ ਹੈ। ਮਸੀਹ ਵਿਸ਼ਵਾਸ਼ ਦੇ ਮੰਨਣ ਵਾਲਿਆਂ ਦੀ ਗਿਣਤੀ ਅੱਜ ਸੰਸਾਰ ਵਿਚ ਸਭ ਤੋਂ ਵੱਧ ਹੈ, ਜੇਕਰ ਯੀਸੂ ਮਸੀਹ ਦਾ ਅੰਤ ਕੇਵਲ ਸਲੀਬੀ ਮੌਤ ਜਾਂ ਕਬਰ ਤਕ ਹੀ ਹੁੰਦਾ ਤਾਂ ਸਾਨੂੰ ਅਜ ਮਸੀਹੀ ਵਿਸ਼ਵਾਸ਼ ਸੰਗਤ ਇਸ ਸੰਸਾਰ ਵਿਚ ਨਾ ਮਿਲਦੀ..........ਅਗੇ ਜਾਕੇ ਉਹ ਫਿਰ ਲਿਖਦੇ ਹੈ ਕਿ,"ਇਸ 'ਸੱਤ' ਦਾ ਅੰਤਮ ਵੱਡਾ ਸਬੂਤ ਕਿਸੇ ਵੀ ਸੱਚੇ ਮਸੀਹੀ ਦਾ ਜੀਵਨ ਹੈ, ਕਿਉਂਕਿ ਉਸ ਦਾ ਵਿਸ਼ਵਾਸ਼ ਕਿਸੇ ਮੁਰਦਾ ਚੀਜ਼ ਜਾਂ ਮਨੁੱਖ ਤੇ ਨਹੀਂ ਹੁੰਦਾ, ਸਗੋਂ ਜੀਉਂਦੇ ਮਸੀਹ ਯੀਸੂ ਤੇ ਹੁੰਦਾ ਹੈ।[80] ਉਕਤ ਸਾਰੇ ਵਿਸ਼ਲੇਸ਼ਣ ਤੋਂ ਨਿਸ਼ਕਰਸ਼ ਦੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਪਿਤਾ(ਪਰਮੇਸ਼ੂਰ), ਪੁੱਤਰ (ਯੀਸੂ ਮਸੀਹ), ਅਤੇ ਪਵਿੱਤਰ ਆਤਮਾ (Holy spirit) ਤਿੰਨੋਂ ਇਕ ਸਰੂਪ ਹਨ ਤੇ ਤਿੰਨੋਂ ਮਿਲਕੇ ਪੂਰਣ ਪਰਮੇਸ਼ੂਰ ਦਾ ਸਰੂਪ ਬਣਦੇ ਹਨ। ਪਿਤਾ ਰੂਪ ਵਿਚ ਪਰਮੇਸ਼ੂਰ ਨਿਰਗੁਣ ਰੂਪ ਵਿਚ ਵਿਚਰਦਾ ਹੈ। ਪੁੱਤਰ ਉਸਦਾ ਸਰਗੁਣ ਸਰੂਪ ਹੈ ਅਤੇ ਪਵਿੱਤਰ ਆਤਮਾ ਈਸ਼ਵਰ ਅਤੇ ਪੁੱਤਰ ਦਾ ਮੂਲ ਤੱਤ(Essence) ਰੂਪ ਹੈ। ਤ੍ਰੀਏਕਤਾ ਦੇ ਰਹੱਸ (Mystery) ਨੂੰ ਈਸਾਈ ਧਰਮ ਵਿਗਿਆਨੀਆਂ ਨੇ ਇਸ ਤਰ੍ਹਾਂ ਵੀ ਸਥਾਪਤ ਕੀਤਾ ਹੈ ਕਿ ਜਿਵੇਂ ਜੜ੍ਹ, ਦਰਖ਼ਤ ਅਤੇ ਫਲ਼ ਜਾਂ ਸੂਰਜ, ਕਿਰਣਾਂ ਅਤੇ ਰੌਸ਼ਨੀ ਇਹ ਤਿੰਨੋਂ ਭਾਵੇਂ ਬਾਹਰੀ ਤੌਰ ਤੇ ਭਿੰਨ ਭਿੰਨ ਦਿਖਾਈ ਦਿੰਦੇ ਹਨ ਪਰ ਇਨ੍ਹਾਂ ਦਾ ਮੂਲ ਸੋਮਾ ਇਕੋ ਹੀ ਹੈ। ਜਿਸ ਕਾਰਨ ਇਹ ਅਲਗ ਅਲਗ ਨਜ਼ਰ ਆਉਂਦੇ ਹੋਏ ਵੀ ਸਮਸੂਰ ਹਨ। ਈਸ਼ਵਰ ਦੇ ਇਨ੍ਹਾਂ ਤਿੰਨਾਂ ਸਰੂਪਾਂ ਦਾ ਕਾਰਜ ਖ਼ੇਤਰ ਵੀ ਭਿੰਨ ਭਿੰਨ ਪਰਵਾਨਿਆ ਗਿਆ ਹੈ। ਈਸਾਈ ਧਰਮ ਸ਼ਾਸ਼ਤਰ

---

79. ਪਵਿੱਤਰ ਬਾਈਬਲ ----ਉਹੀ------ਪੰ. 142.

80. ਜੇਮਸ ਮੈਸੀ, *ਮਸੀਹੀਅਤ: ਇਕ ਪਰਿਚਯ,* ------*ਉਹੀ*-----ਪ. 56.

ਅਨੁਸਾਰ ਪਰਮਾਤਮਾ ਖ਼ਾਲਿਕ (Creator) ਹੈ, ਪਰਮਾਤਮ ਪੁੱਤਰ ਮੁਕਤੀ ਦਾਤਾ (Redeemer) ਹੈ, ਅਤੇ ਪਰਮਾਤਮ ਸਰੂਪ ਪਵਿੱਤਰ ਆਤਮਾ ਕਾਰਜਕਾਰੀ (Applier) ਹੈ।[81]

ਉਪਰੋਕਤ ਵਿਚਾਰ ਚਰਚਾ ਤੋਂ ਇਹ ਗਲ ਸਾਹਮਣੇ ਆਉਂਦੀ ਹੈ ਕਿ ਈਸਾ ਮਸੀਹ ਦਾ ਪੁਨਰ ਜਨਮ ਇਸ ਗਲ ਦਾ ਪ੍ਰਤੀਕ ਕਿਹਾ ਜਾ ਸਕਦਾ ਹੈ ਕਿ ਦਰਅਸਲ ਚੰਗਾ ਭਵਿੱਖ ਚੰਗੀ ਸੋਚਣੀ ਨਾਲ ਹੀ ਸੰਭਵ ਬਣਾਇਆ ਜਾ ਸਕਦਾ ਹੈ। ਚੰਗੀ ਸੋਚਣੀ ਹੀ ਅਸਲ ਵਿਚ ਈਸਾ ਦਾ ਪੁਨਰ ਜਨਮ ਹੋਵੇਗੀ।[82] ਇਸ ਨਾਲ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਮਨੁੱਖ਼ਤਾ ਵਿਚੋਂ ਪੈਗੰਬਰੀ, ਨੇਕੀ, ਰਹਿਮ, ਸ਼ਾਂਤੀ, ਸਹਿਜ ਅਤੇ ਨਿਰਮਲਤਾ ਨੂੰ ਮੁੜ ਸੁਰਜੀਤ ਕੀਤਾ ਜਾ ਸਕਦਾ ਹੈ। ਇਨਸਾਨੀਅਤ ਦੀਆਂ ਕਦਰਾਂ ਕੀਮਤਾਂ ਨੂੰ ਕਦੀ ਵੀ ਦਫ਼ਨਾਇਆ ਨਹੀਂ ਜਾ ਸਕਦਾ ਇਹ ਸਦਾ ਸਦਾ ਲਈ ਅਨੰਤ ਜੀਵਨ ਦਾ ਹਿੱਸਾ ਬਣੀਆਂ ਰਹਿਣਗੀਆਂ। ਇਉਂ 'ਪੁਨਰ-ਉਥਾਨ' ਦੇ ਸੰਕਲਪ ਨਾਲ ਈਸਾਈ ਧਰਮ ਸ਼ਾਸ਼ਤਰ ਦਾ ਇਕ ਮਹੱਤਵਪੂਰਣ ਪੱਖ ਸਾਡੇ ਸਾਹਮਣੇ ਆ ਜਾਂਦਾ ਹੈ।

ਧਰਮ ਵਿਗਿਆਨਕ ਦ੍ਰਿਸ਼ਟੀ ਤੋਂ ਇਹ ਸਪਸ਼ਟ ਹੈ ਕਿ ਈਸਾਈਅਤ ਵਿਚ ***ਪਰਮਾਤਮ ਰਾਜ*** ਦੁਨਿਆਵੀ ਰਾਜਨੀਤਕ ਸ਼ਕਤੀ ਨਾਲ ਸਥਾਪਤ ਕੀਤਾ ਹੋਇਆ ਨਹੀਂ ਸਗੋਂ ਪ੍ਰਮੇਸ਼ਰ ਦੇ ਨਾਂ ਨੂੰ ਆਪਣੇ ਮਨ ਦੀ ਉਪਜਾਊ ਧਰਤੀ ਵਿਚ ਸਮੋ ਕੇ ਆਪਣੇ ਆਪ ਨੂੰ ਬੁਰੇ ਕਰਮਾਂ ਤੋਂ ਵਰਜਿਤ ਕਰਨਾ ਹੈ ਅਤੇ ਸੰਸਾਰਿਕ ਵਸਤਾਂ, ਸੁੱਖ ਅਤੇ ਆਰਾਮ ਨੂੰ ਤਿਆਗਣਾ ਹੈ। ਜਿਥੇ ਪ੍ਰਮੇਸ਼੍ਵਰ ਦਾ ਰਾਜ ਪੂਰੀ ਤਰ੍ਹਾਂ ਸਥਾਪਤ ਹੋ ਜਾਂਦਾ ਹੈ ਉਥੇ ਕੋਈ ਕਿਸੇ ਦਾ ਦੁਸ਼ਮਣ ਨਹੀਂ ਹੁੰਦਾ ਸਗੋਂ ਸਾਰੇ ਇਕ ਦੂਜੇ ਦੇ ਭਰਾ ਹੁੰਦੇ ਹਨ। ਸਾਰੇ ਪ੍ਰਮੇਸ਼੍ਰ ਦੇ ਪੁੱਤਰ ਹੁੰਦੇ ਹਨ। ਇਉਂ ਇਕ ਨਫ਼ਰਤ ਰਹਿਤ ਸਮਾਜ ਦੀ ਸਿਰਜਣਾ ਕੀਤੀ ਜਾ ਸਕਦੀ ਹੈ ਜਿਥੇ ਕੋਈ ਵੈਰੀ ਤੇ ਬੇਗਾਨਾ ਨਾ ਹੋਵੇ ਸਗੋਂ ਪਿਆਰ ਦੀ ਨਿੰਮੀ ਨਿੰਮੀ ਤੇ ਮਿੱਠੀ ਮਿੱਠੀ ਫੁਹਾਰ ਪੈਂਦੀ ਹੋਵੇ।[83] ਈਸਾ ਦੇ 'ਪਰਮੇਸ਼ਰ ਦੇ ਰਾਜ' ਦਾ ਮਹਾਨ ਸੰਕਲਪ ਮਨੁੱਖ ਅਤੇ ਸਮਾਜ ਦੀਆਂ ਸਮਾਜਿਕ, ਨੈਤਿਕ ਅਤੇ ਧਾਰਮਿਕ ਕੀਮਤਾਂ ਦਾ ਰੂਪਾਂਤਰਣ ਕਰਦਾ ਹੈ। ਇਸ ਵਿਚਾਰ ਨੂੰ ਵਿਅਕਤੀ ਅਤੇ ਸਮਾਜ ਦੇ ਸੰਪੂਰਣ ਰੂਪਾਂਤਰਣ (Total Transformation of Individual and Social Life) ਦਾ ਨਾਮ ਦਿਤਾ ਜਾਂਦਾ ਹੈ। ਇਹ ਵਿਚਾਰ ਇਕ ਪਰਮ ਪੂਰਣਤਾਵਾਦੀ ਨੈਤਿਕਤਾ (Absolute Perfection) ਨੂੰ ਜਨਮ ਦਿੰਦਾ ਹੈ।[84] ਇਸਦੇ ਬਾਵਜੂਦ ਇਹ ਤੱਥ ਸਾਹਮਣੇ ਹੈ ਕਿ ਈਸਾਈਆਂ ਦੀ ਅਕਾਦਮਿਕ ਉਤਮਤਾ ਨੇ ਬਹੁਤ ਕੁਝ ਅਜਿਹਾ ਸਥਾਪਤ ਕਰ ਲਿਆ ਹੈ ਜੋ ਬਾਈਬਲ ਵਿਚ ਉਸ ਤਰ੍ਹਾਂ ਪ੍ਰਾਪਤ ਨਹੀਂ ਹੈ, ਜਿਸ ਤਰ੍ਹਾਂ ਪ੍ਰਸਤੁਤ ਕੀਤਾ ਜਾ ਰਿਹਾ ਹੈ

---

81. ਡਾ. ਅਨੰਦ ਸਪੈਂਸਰ,----ਉਹੀ-----ਪੰ. 5.
82. *ਪੰਜਾਬੀ ਟ੍ਰਿਬਿਊਨ,* ਐਤਵਾਰ, 5 ਫ਼ਰਵਰੀ, 1995.
83. ਖ਼ੁਰਸ਼ੀਦ, *ਈਸਾ*, ਪਟਿਆਲਾ,ਭਾਸ਼ਾ ਵਿਭਾਗ ਪੰਜਾਬ, 1981, ਪੰ.29.
84. ਡਾ. ਮਨਮੋਹਨ ਸਿੰਘ, *ਈਸਾਈਅਤ ਦਾ ਪਿਛੋਕੜ: ਯਹੂਦੀ ਬਾਈਬਲ: ਜਾਣ ਪਛਾਣ ਈਸਾ ਮਸੀਹ: ਜੀਵਨੀ ਅਤੇ ਸਿਖਿਆਵਾਂ,* ---ਉਹੀ-----,ਪੰ.347.

***ਧਾਰਮਿਕ ਸੰਸਕਾਰ ਅਥਵਾ ਰਹਿਤ*** ਵੀ ਕਿਸੇ ਧਰਮ ਦੇ ਧਰਮ ਸ਼ਾਸ਼ਤਰ ਨੂੰ ਨਿਰਧਾਰਤ ਕਰਨ ਦਾ ਆਧਾਰ ਬਣਦੀ ਹੈ। ਇਸੇ ਰੋਸ਼ਨੀ ਵਿਚ ਈਸਾਈ ਧਰਮ ਦੇ ਕੁਝ ਕੁ ਮੁੱਖ ਧਾਰਮਿਕ ਸੰਸਕਾਰਾਂ ਦਾ ਅਧਿਐਨ ਤਰਕ ਸੰਗਤ ਰਹੇਗਾ।

ਈਸਾਈ ਧਰਮ ਸੰਸਕਾਰਾਂ ਵਿਚੋਂ ਤਿੰਨ ਸੰਸਕਾਰਾਂ ਨੂੰ ਅਤਿ ਜ਼ਰੂਰੀ ਪਰਵਾਨਿਆ ਗਿਆ ਹੈ:ਬਪਤਿਸਮਾ,ਪ੍ਰਭੂ ਭੋਜ ਅਤੇ ਸੰਗਤ ਦੇ ਬਾਕੀ ਦੇ ਮੈਂਬਰਾਂ ਨਾਲ ਮਿਲਕੇ ਅਰਾਧਨਾ ਕਰਨਾ। ਪਹਿਲੇ ਦੋਹਾਂ ਸੰਸਕਾਰਾਂ ਨੂੰ ਅਮਲ ਵਿਚ ਲਿਆਉਣ ਲਈ ਈਸਾ ਮਸੀਹ ਨੇ ਖ਼ੁਦ ਆਪਣੇ ਜੀਵਨ ਵਿਚ ਹੀ ਆਦੇਸ਼ ਦੇ ਦਿੱਤੇ ਸਨ। ਤੀਸਰੇ ਸੰਸਕਾਰ ਲਈ ਵੀ ਸੰਕੇਤ ਬਾਈਬਲ ਵਿਚੋਂ ਮਿਲ ਜਾਂਦੇ ਹਨ। ਇਨ੍ਹਾਂ ਸੰਸਕਾਰਾਂ ਦੀ ਪਾਲਣਾ ਹਰ ਈਸਾਈ ਲਈ ਈਸਾਈ ਧਰਮ ਵਿਚ ਪਰਵੇਸ਼ ਲਈ ਲਾਜ਼ਮੀ ਹਨ।[85]

'ਬਪਤਿਸਮਾ' ਦੇ ਸੰਸਕਾਰ ਬਾਰੇ ਯਿਸੂ ਮਸੀਹ ਨੇ ਆਪਣੇ ਸਾਥੀ ਅਨੁਯਾਈਆਂ ਨੂੰ ਆਪਣੇ ਜੀਵਨ ਦੇ ਅੰਤਮ ਸਮੇਂ ਵਿਛੜਨ ਵੇਲੇ ਆਦੇਸ਼ ਦਿਤਾ। ਉਨ੍ਹਾਂ ਕਿਹਾ,"ਇਸ ਲਈ ਜਾਓ, ਸਭ ਕੌਮਾਂ ਨੂੰ ਚੇਲੇ ਬਣਾਓ। ਉਹਨਾਂ ਨੂੰ ਪਿਤਾ,ਪੁੱਤਰ,ਅਤੇ ਪਵਿੱਤਰ ਆਤਮਾ ਦੇ ਨਾਂ ਦਾ ਬਪਤਿਸਮਾ ਦਿਉ।"[86] ਜੇਮਸ ਮੈਸੀ ਬਪਤਿਸਮੇ ਦੀ ਰਸਮ ਸੰਬੰਧੀ ਲਿਖਦੇ ਹਨ ਕਿ ਬਪਤਿਸਮਾ ਦੀ ਰਸਮ ਵਿਚ ਆਪਣੇ ਆਪ ਵਿਚ ਕੋਈ ਸ਼ਕਤੀ ਨਹੀਂ ਹੁੰਦੀ ਬਲਕਿ ਇਹ ਉਸ ਸ਼ਕਤੀ ਦੇ ਮਿਲਨ ਦਾ ਚਿੰਨ੍ਹ ਹੁੰਦਾ ਹੈ, ਜੋ ਇਕ ਵਿਸ਼ਵਾਸੀ ਨੂੰ ਮਸੀਹ ਤੋਂ ਪਵਿੱਤਰ ਆਤਮਾ ਦੁਆਰਾ ਮਿਲਦੀ ਹੈ। ਇਸ ਰਸਮ ਦੀ ਪੂਰਤੀ ਹਰ ਕੋਈ, ਜੋ "ਮਸੀਹੀ ਵਿਸ਼ਵਾਸ਼ ਸੰਗਤ" ਦਾ ਮੈਂਬਰ ਬਣਦਾ,ਕਰਦਾ ਹੈ। ਇਹ ਉਸ ਵਿਸ਼ਵਾਸੀ ਦਾ 'ਮਸੀਹੀ ਸੰਗਤ' ਵਿਚ ਆਉਣ ਦਾ ਖੁਲ੍ਹੇ ਰੂਪ ਵਿਚ ਪ੍ਰਗਟਾਵੇ ਦਾ ਚਿੰਨ੍ਹ ਹੁੰਦਾ ਹੈ। ਇਸ ਸੰਸਕਾਰ ਲਈ ਕੇਵਲ ਪਾਣੀ ਦੀ ਵਰਤੋਂ ਕੀਤੀ ਜਾਂਦੀ ਹੈ। ਵੱਖ ਵੱਖ ਮਸੀਹੀ ਵੱਖ ਵੱਖ ਢੰਗਾਂ ਨਾਲ ਇਸ ਦੀ ਵਰਤੋਂ ਕਰਦੇ ਹਨ। ਕਈ ਬਪਤਿਸਮਾ ਲੈਣ ਵਾਲੇ ਨੂੰ ਪਾਣੀ ਵਿਚ ਪੂਰਾ ਡੋਬਕੇ, ਅਤੇ ਕਈ ਕੇਵਲ ਸਿਰ ਜਾਂ ਮੱਥੇ ਤੇ ਪਾਣੀ ਡੋਲ੍ਹਕੇ ਜਾਂ ਛਿੜਕ ਕੇ ਇਸ ਦੀ ਵਰਤੋਂ ਕਰਦੇ ਹਨ। ਪਰ ਇਸ ਸੰਸਕਾਰ ਦੇ ਨਾਲ ਬਪਤਿਸਮਾ ਲੈਣ ਵਾਲੇ ਦੇ ਸਮਾਜਕ ਸੰਬੰਧਾਂ ਤੇ ਕੋਈ ਅਸਰ ਨਹੀਂ ਹੁੰਦਾ।[87]

ਦੂਸਰਾ ਮੁੱਖ ਧਾਰਮਿਕ ਸੰਸਕਾਰ "ਪ੍ਰਭੂ ਭੋਜ" ਹੈ। ਇਸ ਸੰਸਕਾਰ ਸੰਬੰਧੀ ਵੀ ਆਦੇਸ਼ ਈਸਾ ਮਸੀਹ ਨੇ ਆਪਣੇ ਚੇਲਿਆਂ ਨਾਲ ਅੰਤਮ ਭੋਜਨ ਕਰਦੇ ਸਮੇਂ ਕੀਤਾ ਸੀ। ਸੰਤ ਪੋਲੂਸ ਇਸ ਸੰਬੰਧੀ ਈਸਾ ਮਸੀਹ ਦੇ ਵਿਚਾਰਾਂ ਦਾ ਨਿਰੂਪਣ ਇਉਂ ਕਰਦੇ ਹਨ: ਇਹ ਰਵਾਇਤ ਜੋ ਮੈਨੂੰ ਪ੍ਰਭੂ ਤੋਂ ਆਪ ਮਿਲੀ ਹੈ, ਮੈਂ ਤੁਹਾਨੂੰ ਦਿੰਦਾ ਹਾਂ। ਪ੍ਰਭੂ ਯਿਸੂ ਜਿਸ ਰਾਤ ਫੜਵਾਏ ਗਏ ਸਨ, ਉਸ ਰਾਤ ਪ੍ਰਭੂ ਜੀ ਨੇ ਰੋਟੀ ਲਈ, ਧੰਨਵਾਦ ਕਰਕੇ ਤੋੜੀ ਅਤੇ ਕਿਹਾ, "ਇਹ ਮੇਰਾ ਸਰੀਰ ਹੈ, ਜੋ ਤੁਹਾਡੇ ਲਈ ਹੈ। ਮੇਰੀ ਯਾਦ ਵਿਚ ਇਹ ਕਰਿਆ ਕਰੋ।" ਇਸੇ ਤਰ੍ਹਾਂ ਭੋਜਨ ਦੇ ਪਿਛੋਂ ਉਹਨਾਂ ਪਿਆਲਾ ਵੀ ਲਿਆ

---

85. ਜੇਮਸ ਮੈਸੀ, *ਮਸੀਹੀਅਤ: ਇਕ ਪਰਿਚਯ*, ---ਉਹੀ-----ਪੰ.95.
86. *ਪਵਿੱਤਰ ਬਾਈਬਲ*, ਨਵਾਂ ਨੇਮ -------ਉਹੀ-------ਪੰ.43.
87. ਜੇਮਸ ਮੈਸੀ, *ਮਸੀਹੀਅਤ: ਇਕ ਪਰਿਚਯ*, -----ਉਹੀ-----ਪੰ. 95.

ਅਤੇ ਕਿਹਾ,"ਇਹ ਪਿਆਲਾ ਪਰਮੇਸ਼ਰ ਦੇ ਨੇਮ ਦਾ ਹੈ, ਜੋ ਮੇਰੇ ਲਹੂ ਦੁਆਰਾ ਮੁਹਰ ਕੀਤਾ ਗਿਆ ਹੈ। ਜਦੋਂ ਕਦੀ ਵੀ ਤੁਸੀਂ ਇਸ ਵਿਚੋਂ ਪੀਵੋ, ਤਾਂ ਮੇਰੀ ਯਾਦ ਵਿਚ ਇਹ ਕਰਿਆ ਕਰੋ। ਕਿਉਂਕਿ ਜਦੋਂ ਕਦੀ ਵੀ ਤੁਸੀਂ ਇਹ ਰੋਟੀ ਖਾਂਦੇ ਹੋ ਅਤੇ ਇਸ ਪਿਆਲੇ ਵਿਚੋਂ ਪੀਂਦੇ ਹੋ,ਤਾਂ ਤੁਸੀਂ ਪ੍ਰਭੂ ਦੇ ਆਉਣ ਤਕ ਉਹਨਾਂ ਦੀ ਮੌਤ ਦਾ ਐਲਾਨ ਕਰਦੇ ਹੋ।[88]

ਤੀਸਰਾ ਸੰਸਕਾਰ 'ਸਾਂਝੀ ਅਰਾਧਨਾ' ਹੈ। ਇਹ ਸੰਸਕਾਰ ਵੀ ਆਦਿ ਤੋਂ ਹੀ ਮਸੀਹੀ ਵਿਸ਼ਵਾਸ਼ੀਆਂ ਦੇ ਜੀਵਨ ਦਾ ਹਿੱਸਾ ਰਿਹਾ ਹੈ। ਪਹਿਲੀ ਸਦੀ ਤੋਂ ਹੀ ਮਸੀਹੀਆਂ ਨੇ ਇਸ 'ਸਾਂਝੀ ਅਰਾਧਨਾ' ਦੇ ਲਈ ਮਸੀਹ ਦੇ ਮੁੜ ਸੁਰਜੀਤ ਹੋਣ ਵਾਲੇ ਦਿਨ ਅਰਥਾਤ ਐਤਵਾਰ ਨੂੰ ਚੁਣ ਰਖਿਆ ਹੈ।[89] ਮਸੀਹੀ ਅਨੁਯਾਈ ਇਸ ਦਿਨ ਇਕੱਤਰ ਹੁੰਦੇ ਹਨ ਅਤੇ ਸੰਗਤੀ ਰੂਪ ਵਿਚ ਬਾਈਬਲ ਦਾ ਪਾਠ,ਭਜਨਾਂ ਦੁਆਰਾ ਪਰਮਾਤਮਾ ਦੀ ਉਸਤੁਤੀ ਆਦਿ ਕਰਦੇ ਹਨ। ਮਸੀਹੀਆਂ ਦੇ ਜੀਵਨ ਵਿਚੋਂ ਜ਼ਾਤ ਪਾਤ ਅਤੇ ਵੱਡੇ ਛੋਟੇ ਦੇ ਭੇਦ ਭਾਵ ਨੂੰ ਦੂਰ ਕਰਨ ਵਿਚ ਆਰੰਭ ਕਾਲ ਤੋਂ ਇਸ ਸਾਂਝੀ ਅਰਾਧਨਾ ਦਾ ਇਕ ਵੱਡਾ ਹਿੱਸਾ ਹੈ।[90]

ਇਨ੍ਹਾਂ ਸੰਸਕਾਰਾਂ ਤੋਂ ਇਲਾਵਾ ਕੁਝ ਕੁ ਹੋਰ ਸੰਸਕਾਰ ਹਨ ਜੋ ਮਸੀਹੀ ਵਿਸ਼ਵਾਰਥੀਆਂ ਦੇ ਜੀਵਨ ਦਾ ਅਟੁੱਟ ਅੰਗ ਹਨ। ਜਿਵੇਂ ਵਿਆਹ ਸੰਸਕਾਰ ਨੂੰ ਲਗਭਗ ਸਭ ਮਸੀਹੀ ਇਕ ਪਵਿੱਤਰ ਸੰਸਕਾਰ ਪਰਵਾਨ ਕਰਦੇ ਹਨ। ਚਾਰ ਹੋਰ ਸੰਸਕਾਰ ਵੀ ਹਨ ਜਿਨ੍ਹਾਂ ਵਿਚ ਬਹੁਤ ਸਾਰੇ ਮਸੀਹੀ ਧਰਮ ਨੂੰ ਮੰਨਣ ਵਾਲਿਆਂ ਦਾ ਵਿਸ਼ਵਾਸ਼ ਹੈ। ਸਦਿਰੜੀਕਰਨ (ਕਨਫਰਮੇਸ਼ਨ),ਪਾਪ ਸਵੀਕਾਰ ਕਰਨ ਜਾਂ ਪੁਨਰ ਮਿਲਨ(ਪੇਨਾਨਸ),ਅੰਤਮਲਨ ਜਾਂ ਮਲਨ(ਏਕਸਟਰੀਮ ਆਂਕਸਨ) ਅਤੇ ਪਵਿੱਤਰ ਅਭਿਸ਼ੇਕ(ਔਰਡੀਨੇਸ਼ਨ)। ਇਹਨਾਂ ਵਿਚੋਂ 'ਦਿਰੜੀਕਰਨ'ਹੋਸ਼ ਸੰਭਾਲਣ ਤੇ, ਬਪਤਿਸਮੇ ਦੇ ਕੁਝ ਸਾਲ ਪਿੱਛੋਂ ਲਿਆ ਜਾਂਦਾ ਹੈ। 'ਪਾਪ ਸਵੀਕਰਨ' ਅਨੁਸਾਰ ਇਕ ਵਿਸ਼ਵਾਸ਼ੀ, ਪਾਦਰੀ ਕੋਲ ਜਾ ਕੇ ਆਪਣੇ ਕੀਤੇ ਪਾਪਾਂ ਦਾ ਇਕਰਾਰ ਕਰਕੇ, ਉਹਨਾਂ ਤੇ ਦੁੱਖ ਪ੍ਰਗਟ ਕਰਦਾ ਹੈ।[91] 'ਅੰਤਮਲਨ' ਜਾਂ 'ਮਲਨ' ਅਨੁਸਾਰ ਬੀਮਾਰ ਆਦਮੀ ਨੂੰ ਚੰਗਾਈ ਦੇ ਵਾਸਤੇ ਤੇਲ ਦੀ ਮਾਲਸ਼ ਕੀਤੀ ਜਾਂਦੀ ਹੈ। ਇਹ ਸੰਸਕਾਰ ਵਿਸ਼ਵਾਸ਼ ਦੇ ਅੰਤਮ ਸਮੇਂ ਤੋਂ ਪਹਿਲਾਂ ਵੀ ਕੀਤਾ ਜਾਂਦਾ ਹੈ।[92] 'ਪਵਿੱਤਰ ਅਭਿਸ਼ੇਕ', ਇਹ ਉਸ ਆਦਮੀ ਨੂੰ ਦਿੱਤਾ ਜਾਂਦਾ ਹੈ, ਜੋ ਆਪਣੇ ਆਪ ਨੂੰ ਮਸੀਹੀ ਸੇਵਾ ਦੇ ਲਈ ਪੂਰਨ ਤੌਰ ਤੇ ਅਰਪਣ ਕਰਦਾ ਹੈ।

ਅਖ਼ੀਰ ਤੇ ਡਾ. ਰਾਧਾ ਕ੍ਰਿਸ਼ਨਨ ਦੀ ਇਹ ਟਿਪਣੀ ਪ੍ਰਸੰਗ ਯੁਕਤ ਰਹੇਗੀ,"ਇਸਾਈ ਧਰਮ-ਸ਼ਾਸ਼ਤਰ ਕੇਵਲ ਉਨ੍ਹਾਂ ਲੋਕਾਂ ਦੇ ਪ੍ਰਸੰਗ ਵਿਚ ਢੁਕਵਾਂ ਹੈ ਜਿਹੜੇ ਉਸ ਧਰਮ ਦੇ ਰੂਹਾਨੀ ਅਨੁਭਵ ਨੂੰ ਮੰਨਦੇ ਜਾਂ ਸਾਂਝਾ ਕਰਦੇ ਹਨ ਅਤੇ ਇਹ ਲੋਕ ਹੋਰ ਅਨੁਭਵਾਂ ਨੂੰ ਭਰਮ ਮੂਲਕ ਸਮਝ ਕੇ ਰੱਦ ਕਰ ਦੇਣਾ ਚਾਹੁੰਦੇ ਹਨ ਅਤੇ ਦੂਜੇ ਧਰਮ ਗਰੰਥਾਂ ਨੂੰ ਅਪੂਰਨ

---

88. *ਪਵਿੱਤਰ ਬਾਈਬਲ*, ਨਵਾਂ ਨੇਮ,------ਉਹੀ-----ਪੰ. 226.
89. ------ਉਹੀ------ਪੰ. 232.
90. ਜੇਮਸ ਮੈਸੀ, *ਮਸੀਹੀਅਤ: ਇਕ ਪਰਿਚਯ*, ਪੰ. 97.
91. *ਪਵਿੱਤਰ ਬਾਈਬਲ*, ਨਵਾਂ ਨੇਮ, -----ਉਹੀ-----ਪੰ. 304.
92.---------ਉਹੀ--------------ਪੰ. 304.

ਸਮਝ ਕੇ ਰੱਦ ਕਰਨ ਨੂੰ ਫਿਰਦੇ ਹਨ।[93] ਇਸ ਨਾਲ ਇਹ ਸਾਬਤ ਹੋ ਜਾਂਦਾ ਹੈ ਕਿ ਈਸਾਈ ਧਰਮ ਵਿਗਿਆਨ ਸੁਭਾ ਅਤੇ ਪਹੁੰਚ ਵਿਚ ਕਿਸੇ ਅਨ-ਧਰਮੀ ਨੂੰ ਸਹਿਜ ਪਰਵੇਸ਼ ਦੀ ਆਗਿਆ ਨਾ ਦੇਣ ਕਰਕੇ ਕੱਟੜ (exclusive) ਆਖਿਆ ਜਾਣਾ ਚਾਹੀਦਾ ਹੈ।

93. *ਰਾਧਾ ਕ੍ਰਿਸ਼ਨਨ ਵਿਚਾਰ ਦਰਪਣ*, ਪਟਿਆਲਾ,ਭਾਸ਼ਾ ਵਿਭਾਗ, ਪੰਜਾਬ, ਪੰ.134.

*ਇਸਲਾਮੀ ਧਰਮ ਸ਼ਾਸ਼ਤਰ:*

ਭਾਰਤੀ ਭੂ-ਖੰਡ ਤੇ ਜਦੋਂ ਸਮਰਾਟ ਹਰਸ਼-ਵਰਧਨ ਦਾ ਰਾਜ ਫੈਲਿਆ ਹੋਇਆ ਸੀ ਤਾਂ ਅਰਬ ਦੀ ਰੇਗਿਸਤਾਨੀ ਧਰਤੀ ਤੇ ਇਕ ਅਜਿਹਾ ਇਤਿਹਾਸਕ ਇਨਕਲਾਬ ਉਠਿਆ, ਜਿਸਦਾ ਪੂਰੇ ਵਿਸ਼ਵ ਨੇ ਪ੍ਰਭਾਵ ਕਬੂਲਿਆ। ਇਸ ਇਨਕਲਾਬ ਦੀ ਜ੍ਵਾਲਾ ਨੂੰ ਪ੍ਰਜਵਲਿਤ ਕਰਨ ਵਾਲੇ ਇਸਲਾਮ ਧਰਮ ਦੇ ਮੋਢੀ ਹਜ਼ਰਤ ਮੁਹੰਮਦ ਸਾਹਿਬ ਸਨ, ਜਿਨ੍ਹਾਂ ਦਾ ਜਨਮ ਮੱਕੇ ਵਿਖੇ ਇਕ ਕੁਰੈਸ਼ ਕਬੀਲੇ ਵਿਚ 571 ਈ. ਵਿਚ ਹੋਇਆ। 611 ਈ. ਵਿਚ ਉਨ੍ਹਾਂ ਆਪਣੀ ਪੈਗੰਬਰੀ ਦਾ ਐਲਾਨ ਕੀਤਾ ਅਤੇ ਕਿਹਾ ਕਿ ਉਨ੍ਹਾਂ ਦੇ ਕੰਨਾਂ ਵਿਚ ਆਵਾਜ਼ਾਂ ਪੈ ਰਹੀਆਂ ਹਨ ਕਿ,'ਉਠੋ ਤੇ ਲੋਕਾਂ ਨੂੰ ਚੇਤੰਨ ਕਰੋ।'[94] ਇਸੇ ਐਲਾਨ ਨੂੰ ਇਸਲਾਮੀ ਧਰਮ ਸ਼ਾਸ਼ਤਰ ਦੀ ਚੂਲ ਪਰਵਾਨ ਕੀਤਾ ਜਾ ਸਕਦਾ ਹੈ। ਇਸਲਾਮੀ ਚਿੰਤਨ, ਜਿਸਤੇ ਇਸਲਾਮੀ ਧਰਮ ਸ਼ਾਸ਼ਤਰ ਨੂੰ ਉਸਾਰਿਆ ਗਿਆ ਹੈ, ਕਾਫ਼ੀ ਦਿਲਚਸਪ ਹੈ ਕਿਉਂਕਿ ਇਸਲਾਮੀ ਪ੍ਰਕਾਸ਼ਨ ਸੁਭਾ ਵਿਚ ਇਤਿਹਾਸਕ ਹੋਣ ਕਰਕੇ ਸਿਧਾਂਤਕ ਨਾਲੋਂ ਧਰਮ ਸ਼ਾਸ਼ਤਰੀ ਵਧੇਰੇ ਜਾਪਦਾ ਹੈ।

ਡਿਕਸ਼ਨਰੀ ਆਫ਼ ਇਸਲਾਮ ਅਨੁਸਾਰ ਇਸਲਾਮ ਦੇ ਅਰਥ ਪਰਮਾਤਮਾ ਦੀ ਰਜ਼ਾ ਵਿਚ ਆਪਣੇ ਆਪ ਨੂੰ ਪੂਰਨ ਰੂਪ ਵਿਚ ਸਮਰਪਿਤ ਕਰ ਦੇਣਾ ਹੈ। ਇਹ ਸ਼ਬਦ ਪ੍ਰਗਟ ਤੌਰ ਤੇ ਮੁਹੰਮਦ ਸਾਹਿਬ ਦੁਆਰਾ ਸਿਰਜੀ ਹੋਈ ਕੌਮ ਦੇ ਧਰਮ ਵਾਸਤੇ ਵਰਤਿਆ ਜਾਂਦਾ ਹੈ। ਅਬਦੁਲ ਹੱਕ ਨੇ ਦਸਿਆ ਹੈ ਕਿ ਇਸਲਾਮ ਦਾ ਅਰਥ ਪਰਮਾਤਮ ਇੱਛਾ ਅਗੇ ਸਮਰਪਣ ਹੈ ਅਤੇ ਮੁਹੰਮਦ ਸਾਹਿਬ ਨੇ ਇਸਲਾਮ ਨੂੰ ਪੰਜ ਧਾਰਮਿਕ ਜ਼ਿੰਮੇਵਾਰੀਆਂ ਨਿਭਾਉਣ ਵਾਸਤੇ ਵਚਨਬੱਧ ਵੀ ਕੀਤਾ ਹੋਇਆ ਹੈ। ਇਨ੍ਹਾਂ ਪੰਜਾਂ ਜ਼ਿੰਮੇਵਾਰੀਆਂ ਨੂੰ ਇਸਲਾਮੀ ਸਤੰਭ ਮੰਨਿਆ ਜਾਂਦਾ ਹੈ ਅਤੇ ਇਸਲਾਮੀ ਧਰਮ ਸ਼ਾਸ਼ਤਰ ਦੀ ਧਰਾਤਲ ਵੀ ਇਨ੍ਹਾਂ ਨੂੰ ਮੰਨਿਆ ਜਾ ਸਕਦਾ ਹੈ। ਇਸ ਇਸ ਪ੍ਰਕਾਰ ਹਨ:

1. ਇਸ ਅਧਿਆਤਮਕ ਸਚਾਈ ਵਿਚ ਵਿਸ਼ਵਾਸ਼ ਕਰਨਾ ਕਿ ਅਲ੍ਹਾ ਹੈ ਅਤੇ ਉਹ ਕੇਵਲ ਇਕ ਹੀ ਹੈ।
2. ਪੰਜ ਨਿਮਾਜ਼ਾਂ ਦੀ ਮਰਿਯਾਦਾ ਦਾ ਪਾਲਣ ਕਰਨਾ।
3. ਜ਼ਕਾਤ
4. ਰੋਜ਼ੇ ਰਖਣਾ
5. ਜੀਵਨ ਵਿਚ ਘੱਟੋ ਘੱਟ ਇਕ ਵਾਰੀ ਮੱਕੇ ਦਾ ਹੱਜ ਕਰਨਾ।[95]

ਇਸਲਾਮ ਬਾਰੇ ਸਿਖ ਵਿਦਵਾਨਾਂ ਨੇ ਟਿਪਣੀਆਂ ਕੀਤੀਆਂ ਹੋਈਆਂ ਹਨ ਅਤੇ ਇਨ੍ਹਾਂ ਵਿਚੋਂ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਇਸਲਾਮ ਅਰਬੀ ਭਾਸ਼ਾ ਦਾ ਲਫਜ਼ ਹੈ ਤੇ ਇਸਦੇ ਅਰਥ ਹਨ: 'ਤਰਕ ਜਾਂ ਤਿਆਗ, ਸਿਰ ਝੁਕਾਉਣਾ,

---

94. ਸ੍ਰੀ ਰਾਮ ਸ਼ਰਮਾ, (ਸੰਪਾ.) ਡਾ.ਫੌਜਾ ਸਿੰਘ,'ਇਸਲਾਮ ਬਾਨੀ, ਸਿੱਧਾਂਤ ਅਤੇ ਸੰਸਥਾਵਾਂ' *ਪੰਜਾਬ ਦਾ ਇਤਿਹਾਸ,ਜਿਲਦ ਤੀਜੀ*,ਪਟਿਆਲਾ,ਪੰਜਾਬੀ ਯੂਨੀਵਰਸਿਟੀ, 1968,ਪੰ.1.

95. *Dictionary of Islam,* Thomas Patrick Huges, Lahore, (W.Pak.)Premier Book House, Pulishers and and Book Sellers, Anarkali, 1964.

ਖ਼ੁਦਾ ਦੀ ਰਜ਼ਾ ਨੂੰ ਸਲਾਮ ਭਾਵ ਅੰਗੀਕਾਰ ਕਰਨਾ। ਦੂਜੇ ਸ਼ਬਦਾਂ ਵਿਚ ਉਸਦਾ ਭਾਣਾ ਮੰਨਣਾ।'[96] ਇਸਦਾ ਅਰਥ ਇਹ ਨਹੀਂ ਕਿ ਭਾਣੇ ਦਾ ਸਿੱਖ ਸੰਕਲਪ ਕਿਸੇ ਤਰ੍ਹਾਂ ਵੀ ਇਸਲਾਮੀ ਪ੍ਰਭਾਵ ਵਿਚੋਂ ਪੈਦਾ ਹੋਇਆ ਸੰਕਲਪੀ ਸ਼ਬਦ ਹੈ। ਇਸਲਾਮ ਨਾਲ ਸਿੱਖ ਧਰਮ ਦੀਆਂ ਸਾਂਝਾ ਦੇ ਹੋਰ ਕਾਰਣ ਹਨ ਅਤੇ ਇਨ੍ਹਾਂ ਦਾ ਜ਼ਿਕਰ ਅਗੇ ਕੀਤਾ ਜਾਵੇਗਾ। ਇਕ ਭਾਰਤੀ ਵਿਦਵਾਨ ਰਾਮਧਾਰੀ ਸਿੰਘ ਦਿਨਕਰ ਆਪਣੀ ਪੁਸਤਕ ਸਭਿਆਚਾਰ ਦੇ ਚਾਰ ਅਧਿਆਇ ਵਿਚ ਰੀਲੀਜਨ ਆਫ਼ ਇਸਲਾਮ ਦੇ ਕਰਤਾ ਮੁਹੰਮਦ ਅਲੀ ਦੇ ਹਵਾਲੇ ਨਾਲ ਲਿਖਦਾ ਹੈ ਕਿ,"ਇਸਲਾਮ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਸ਼ਾਂਤੀ ਵਿਚ ਪਰਵੇਸ਼ ਕਰਨਾ ਹੁੰਦਾ ਹੈ। ਅਰਥਾਤ ਮੁਸਲਮਾਨ ਉਹ ਵਿਅਕਤੀ ਹੈ ਜਿਹੜਾ ਪਰਮਾਤਮਾ ਅਤੇ ਮਨੁੱਖ ਨਾਲ ਪੂਰਣ ਸ਼ਾਂਤੀ ਦਾ ਸੰਬੰਧ ਰਖਦਾ ਹੋਵੇ। ਇਸ ਲਈ ਇਸਲਾਮ ਸ਼ਬਦ ਦੀ ਵਿਆਖਿਆ ਇਹ ਹੋਵੇਗੀ ਕਿ ਉਹ ਧਰਮ ਜਿਸ ਰਾਹੀਂ ਮਨੁੱਖ ਪਰਮਾਤਮਾ ਦੀ ਸ਼ਰਨ ਲੈਂਦਾ ਹੈ ਅਤੇ ਮਨੁੱਖਾਂ ਪ੍ਰਤਿ ਅਹਿੰਸਾ ਅਤੇ ਪ੍ਰੇਮ ਦਾ ਵਰਤਾਵ ਕਰਦਾ ਹੈ।[97] ਧਰਮ ਸ਼ਾਸ਼ਤਰ ਦੀ ਮੁੱਖ ਚੂਲ ਮਨੁੱਖੀ ਜੀਵਨ ਹੈ। ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਜ਼ਿੰਦਗੀ ਨੂੰ ਸਮਾਜ ਦੇ ਪ੍ਰਸੰਗ ਵਿਚੋਂ ਮਨਫ਼ੀ ਕਰਕੇ ਕਿਸੇ ਧਰਮ, ਸਿਧਾਂਤ ਜਾਂ ਵਿਹਾਰ ਦੇ ਕੋਈ ਅਰਥ ਹੀ ਨਹੀਂ ਰਹਿ ਜਾਂਦੇ। ਇਸ ਲਈ ਧਰਮ ਸ਼ਾਸ਼ਤਰ ਮਨੁੱਖ ਦੀ ਗਲ ਨੂੰ ਹੀ ਧਰਮ ਦੀ ਗਲ ਮੰਨਦਾ ਹੈ। ਧਰਮ ਨੇ ਸਮਾਜ ਤੇ ਮਨੁੱਖ ਨੂੰ ਨਾਲ ਲੈਕੇ ਤੁਰਨਾ ਹੈ। ਧਰਮ ਤੇ ਮਨੁੱਖ ਦੇ ਆਪਸੀ ਰਿਸ਼ਤੇ ਦਾ ਪ੍ਰਸੰਗ, ਧਾਰਮਿਕ ਕੀਮਤਾਂ ਅਤੇ ਮਨੁੱਖੀ ਲੋੜਾਂ ਦੀ ਸਹਿਹੋਂਦ ਦਾ ਪ੍ਰਸੰਗ ਹੀ ਹੈ।[98] ਇਹ ਸਹਿਹੋਂਦ ਇਸਲਾਮੀ ਦਿਗਵਿਜੈ ਵਿਚ ਕਦੋਂ ਅਤੇ ਕਿਵੇਂ ਤਬਦੀਲ ਹੋ ਗਈ ਇਕ ਲੰਬੀ ਕਹਾਣੀ ਹੈ, ਜਿਸਦੇ ਵਰਨਣ ਵਾਸਤੇ ਇਥੇ ਗੁੰਜਾਇਸ਼ ਨਹੀਂ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸਲਾਮ ਨੇ ਵੀ ਮਾਨਵ ਜੀਵਨ ਅਤੇ ਮਾਨਵ ਵਿਅਕਤਿੱਤਵ ਦੀ ਵਿਲਖਣਤਾ ਨੂੰ ਸਮਝਣ ਅਤੇ ਕਬੂਲ ਕਰਨ ਦਾ ਨਿਸ਼ਚਿਤ ਅਤੇ ਸਪਸ਼ਟ ਮਾਰਗ ਦਰਸਾਇਆ ਹੋਇਆ ਹੈ। ਦਰਅਸਲ ਇਸਲਾਮੀ ਧਰਮ ਸਿਧਾਂਤਾਂ ਵਿਚ ਵੇਦ ਅਤੇ ਉਪਨਿਸ਼ਦਾਂ ਆਦਿ ਵਾਂਗ ਕੋਈ ਦਰਸ਼ਨ-ਸ਼ਾਸ਼ਤਰ ਨਹੀਂ ਉਲੀਕਿਆ ਗਿਆ ਸਗੋਂ ਇਹ ਇਕ ਵਿਵਹਾਰਿਕ ਧਰਮ ਹੈ ਜਿਸਦਾ ਧੁਰਾ ਮਨੁੱਖੀ ਜੀਵਨ ਹੀ ਹੈ। ਮਨੁੱਖ ਨੂੰ ਇਸਲਾਮ ਨੇ ਇਥੋਂ ਤਕ ਮਾਨਤਾ ਦਿਤੀ ਹੋਈ ਹੈ ਕਿ ਕੁਰਾਨ ਵਿਚ ਦਰਜ ਹੈ ਕਿ "ਰਬ ਨੇ ਇਨਸਾਨ ਨੂੰ ਸਰਵੋਤਮ ਬਣਤਰ ਵਜੋਂ ਪੈਦਾ ਕੀਤਾ ਹੈ।"[99] ਈਸਾਈਅਤ ਵਿਚ ਇਨਸਾਨ ਰੱਬ ਦੀ ਪਰਛਾਈਂ (Image of God) ਹੈ ਅਤੇ ਸਿੱਖ ਧਰਮ ਵਿਚ ਇਨਸਾਨੀ ਹੋਂਦ "ਹਰਿ ਤੁਮ ਮਹਿ ਜੋਤਿ ਰਖੀ" ਹੈ। ਇਸ ਸਾਂਝ ਦੇ ਬਾਵਜੂਦ ਸੰਬੰਧਿਤ ਧਰਮਾਂ ਵਿਚ ਇਨਸਾਨੀ ਵਿਵਹਾਰ ਵੱਖ ਵੱਖ ਰੰਗਾਂ ਵਿਚ ਉਘੜਿਆ ਹੈ। ਇਸ ਦ੍ਰਿਸ਼ਟੀ ਤੋਂ ਸੰਸਾਰ ਧਰਮਾਂ ਵਿਚੋਂ ਇਸਲਾਮ ਨੂੰ ਅਜਿਹਾ ਧਰਮ ਪਰਵਾਨ ਕੀਤਾ ਗਿਆ ਹੈ ਜਿਸ ਦਾ ਵਿਸ਼ਾ ਕੇਵਲ ਵਿਅਕਤੀ ਦਾ ਨਿਜ ਹੀ ਨਹੀਂ ਹੈ ਸਗੋਂ ਇਨਸਾਨੀ ਸਮੂਹ ਹੈ। ਇਸਲਾਮੀ ਸਿਧਾਂਤ ਵਿਅਕਤੀ ਦੇ ਸਮੁੱਚੇ ਵਿਹਾਰ ਨੂੰ ਵੀ ਨਿਰਧਾਰਣ ਕਰਦਾ ਹੈ। ਕੁਰਾਨ ਵਿਚ ਕੇਵਲ ਵਿਅਕਤੀਗਤ

---

96. ਭਾਈ ਕਾਨ੍ਹ ਸਿੰਘ ਨਾਭਾ, *ਗੁਰ ਸ਼ਬਦ ਰਤਨਾਕਰ,* ---ਉਹੀ----ਪੰ. 394.
97. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ,* ----ਉਹੀ-----,ਪੰ. 325
98. ਡਾ.ਬਲਕਾਰ ਸਿੰਘ, *ਗੁਰਮਤਿ ਵਿਵੇਚਨ,* ਪਟਿਆਲਾ,ਪੰਜਾਬੀ ਯੂਨੀਵਰਸਿਟੀ, 1982, ਪੰ. 11.
99. *ਕੁਰਆਨ ਮਜੀਦ ਦਾ ਗੁਰਮੁਖੀ ਅਨੁਵਾਦ,* ਕਾਦੀਆਨ,ਭਾਰਤ,ਨਾਜ਼ਿਰ ਦਾਵਤੋ-ਤਬਲੀਗ਼ 1983,ਪੰ. 14.

ਧਰਮ ਦੀਆਂ ਹੀ ਗਲਾਂ ਨਹੀਂ ਹਨ, ਬਲਕਿ ਉਸ ਵਿਚ ਮਨੁੱਖ, ਮਨੁੱਖ ਦੇ ਵਿਵਿਧ ਸੰਬੰਧਾਂ, ਰਾਜਨੀਤਕ ਵਰਤਾਉ, ਨਿਆਂ, ਸਾਸ਼ਨ, ਸੈਨਾ, ਸੰਗਠਨ, ਵਿਆਹ, ਤਲਾਕ, ਸ਼ਾਂਤੀ, ਯੁੱਧ, ਕਰਜ਼ਾ, ਸੂਦਖ਼ੋਰੀ, ਦਾਨ ਆਦਿ ਸੰਬੰਧੀ ਵੀ ਧਾਰਮਿਕ ਉਪਦੇਸ਼ ਹਨ, ਜਿਨ੍ਹਾਂ ਦਾ ਪਾਲਨ ਧਾਰਮਿਕ ਨਿਯਮਾਂ ਵਾਂਗ ਹੀ ਜ਼ਰੂਰੀ ਮੰਨਿਆ ਗਿਆ ਹੈ।[100] ਇਸ ਪ੍ਰਸੰਗ ਨੂੰ ਅਕਾਦਮਿਕ ਪ੍ਰਸੰਗ ਵਜੋਂ ਪਰਵਾਨ ਕਰਨ ਲਈ, ਇਸ ਵਿਚੋਂ ਇਨ੍ਹਾਂ ਪੰਜ ਤੱਤਾਂ ਨੂੰ ਧਰਮ ਸ਼ਾਸ਼ਤਰੀ ਆਧਾਰ ਵਜੋਂ ਪਰਵਾਨ ਕਰ ਲਿਆ ਗਿਆ ਹੈ।

1. ਈਮਾਨ (Religious belief)
2. ਇਬਾਦਤ (Acts of worship)
3. ਵਿਅਕਤੀਗਤ ਵਿਵਹਾਰ
4. ਘਰੇਗੀ ਵਿਵਹਾਰ
5. ਸਮਾਜਿਕ ਤੇ ਰਾਜਨੀਤਕ ਵਿਵਹਾਰ

ਇਹ ਤੱਤ ਆਪਣੇ ਆਪ ਵਿਚ ਇਸਲਾਮੀ ਧਰਮ ਸ਼ਾਸ਼ਤਰ ਦੇ ਸਮੁੱਚ ਪ੍ਰਸਤੁਤ ਨਹੀਂ ਕਰਦੇ ਪਰ ਇਨ੍ਹਾਂ ਵਿਚੋਂ ਇਸਲਾਮੀ ਧਰਮ ਸ਼ਾਸ਼ਤਰੀ ਸਰੋਕਾਰਾਂ ਦੀ ਨਿਸ਼ਾਨਦੇਹੀ ਦਾ ਰਾਹ ਜ਼ਰੂਰ ਪਧਰਾ ਹੋ ਜਾਂਦਾ ਹੈ। ਇਨ੍ਹਾਂ ਦਾ ਸੰਖੇਪ ਵੇਰਵਾ ਅਗੇ ਦਿਤਾ ਜਾ ਰਿਹਾ ਹੈ:

*1. ਈਮਾਨ:*

ਈਮਾਨ ਵਿਚ 'ਖ਼ੁਦਾ' (ਈਸ਼ਵਰ), ਉਸਦਿਆਂ ਫਰਿਸ਼ਤਿਆਂ, ਉਸ ਦਿਆਂ ਨਬੀਆਂ, ਆਸਮਾਨੀ ਕਿਤਾਬਾਂ ਅਤੇ ਕਿਆਮਤ (ਮਹਾਂਪ੍ਰਲਯ) ਵਿਚ ਅਗਾਧ ਅਤੇ ਦ੍ਰਿੜ੍ਹ ਵਿਸ਼ਵਾਸ਼ ਰਖਣਾ ਇਸਲਾਮੀ ਈਮਾਨ ਦੀ ਚੂਲ ਹੈ। ਇਸਲਾਮ ਧਰਮ ਦਾ ਸਰਵਪ੍ਰਥਮ ਅਤੇ ਮਹੱਤਵਪੂਰਣ ਵਿਸ਼ਵਾਸ਼ ਦਾ ਪ੍ਰਗਟਾਵਾ ਇਸ ਕਲਮੇ ਵਿਚ ਕੀਤਾ ਗਿਆ ਹੈ, "ਲਾ ਇਲਾ ਇੱਲਾ ਅੱਲਾਹ" ਅਰਥਾਤ ਅਲਾਹ ਅਤਿਰਿਕਤ ਕੋਈ ਹੋਰ ਇਬਾਦਤ ਕਰਨ ਦੇ ਯੋਗ ਨਹੀਂ।[101] ਪ੍ਰਸਿੱਧ ਵਿਦਵਾਨ ਪ੍ਰੋ. ਗੁਲਵੰਤ ਸਿੰਘ ਅਨੁਸਾਰ ਹੇਠ ਲਿਖੀ ਤ੍ਰਿਕ (TRIAD) ਇਸਲਾਮ ਦਾ ਸਰੂਪ ਸਾਰ ਹੈ:

"ਅਲਾਹ ਵਾਹਿਦ ਹੈ।"

"ਕੁਰਾਨ ਖ਼ੁਦਾਈ ਕਲਾਮ ਹੈ।"

"ਹਜ਼ਰਤ ਮੁਹੰਮਦ ਸਾਹਿਬ ਖ਼ੁਦਾ ਦੇ ਭੇਜੇ ਹੋਏ ਰਸੂਲ ਹਨ।"[102]

---

100. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ,*-----ਉਹੀ------,ਪੰ.332.
101. ਪ੍ਰੋਫੈਸਰ ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ,* ਪਟਿਆਲਾ,ਪੰਜਾਬੀ ਯੂਨੀਵਰਸਿਟੀ, 1986,ਪੰ. 21.
102.------------------------------ਉਹੀ---------------------------ਪੰ. 1.

ਇਹ ਉਪਰੋਕਤ ਤਿੰਨ ਨੁਕਤੇ ਹੀ ਇਸਲਾਮੀ ਈਮਾਨ ਦੀ ਮੁੱਖ ਧਰਾਤਲ ਹਨ। ਇਨ੍ਹਾਂ ਤਿੰਨਾਂ ਨੁਕਤਿਆਂ ਦੀ ਜਾਣਕਾਰੀ ਇਸ ਪ੍ਰਕਾਰ ਹੈ:

(ੳ) ਅਲਾਹ: ਇਸਲਾਮ ਇਕ-ਈਸ਼੍ਵਰਵਾਦੀ ਧਰਮ (ਤੋਹੀਦੀ ਮਜ਼ਹਬ) ਹੈ। ਇਕ ਈਸ਼੍ਵਰਵਾਦ ਸੰਬੰਧੀ ਅਟੁੱਟ ਵਿਸ਼ਵਾਸ਼ ਇਸਲਾਮੀ 'ਈਮਾਨ' ਦਾ ਸ੍ਰੇਸ਼ਠਤਮ ਅੰਗ ਮੰਨਿਆ ਗਿਆ ਹੈ। ਸਾਮੀ ਨਸਲ ਦੇ ਲੋਕਾਂ ਵਿਚ ਜਿਨ੍ਹਾਂ ਤਿੰਨ ਇਕ-ਈਸ਼੍ਵਰਵਾਦੀ ਧਰਮਾਂ ਨੂੰ ਵਿਕਾਸ-ਵਿਸਤਾਰ ਪ੍ਰਾਪਤ ਹੋਇਆ ਹੈ, ਉਨ੍ਹਾਂ ਵਿਚ ਕੁਰਾਨ ਦੁਆਰਾ ਪ੍ਰਤਿਪਾਦਿਤ ਇਸਲਾਮ ਸਰਵੋਤਮ ਹੈ।[103] ਵਾਸਤਵ ਵਿਚ ਇਸਲਾਮੀ ਧਰਮ ਸ਼ਾਸ਼ਰ ਦੇ ਨੱਬੇ ਪ੍ਰਤਿਸ਼ਤ ਭਾਗ ਵਿਚ ਖ਼ੁਦਾ ਸੰਬੰਧੀ ਹੀ ਚਰਚਾ ਹੈ।[104] ਖ਼ੁਦਾ ਨੂੰ ਧਰਮ ਦਾ ਸਰੋਤ ਪਰਵਾਨ ਕਰਕੇ ਇਹ ਦਸਿਆ ਹੋਇਆ ਹੈ ਕਿ ਖ਼ੁਦਾ ਇਸ ਦਿਸਦੇ ਵਿਸ਼ਾਲ ਬ੍ਰਹਿਮੰਡੀ ਪਸਾਰੇ ਪਿਛੇ ਜਿਸ ਅਦਿੱਖ, ਨਿਰਾਕਾਰ, ਅਨਾਦਿ ਪਰਮ ਸ਼ਕਤੀ ਦਾ ਅਨੁਭਵ ਮਨੁੱਖ ਨੂੰ ਆਦਿ ਕਾਲ ਤੋਂ ਹੀ ਹੁੰਦਾ ਆ ਰਿਹਾ ਹੈ, ਉਸਲੀ ਤਲਬ ਅਤੇ ਤਲਾਸ਼ ਵੀ ਉਸ ਨੂੰ ਮੁੱਢ ਕਦੀਮਾਂ ਤੋਂ ਹੀ ਰਹੀ ਹੈ। ਧਰਮ ਖ਼ੁਦਾਈ ਭੇਦ ਨੂੰ ਖੋਲ੍ਹਦਾ ਹੈ ਜੋ ਮਨੁੱਖਾਂ ਵਿਚ ਸਭ ਤੋਂ ਉਚੇਰਾ ਤੇ ਡੂੰਘੇਰਾ ਮੰਨਿਆ ਗਿਆ ਹੈ। ਇਨ੍ਹਾਂ ਖੁਲ੍ਹੇ ਭੇਦਾਂ ਦੀ ਲੋੜ ਵੀ ਮਨੁੱਖ ਨੂੰ ਹੀ ਹੈ ਅਤੇ ਖ਼ੁਦਾਈ ਪ੍ਰਕਿਰਤੀ ਦਾ ਮਨੁੱਖ ਹਿੱਸਾ ਵੀ ਹੈ। ਇਸ ਪ੍ਰਕ੍ਰਿਆ ਵਿਚ ਧਰਮ ਉਸ ਪੱਥ ਦੇ ਦਰਸ਼ਨ ਕਰਾਉਂਦਾ ਹੈ ਜੋ ਮਨੁੱਖ ਦੀ ਪ੍ਰਕਿਰਤੀ ਦੀਆਂ ਸੀਮਾਵਾਂ ਤੋਂ ਮੁਕਤ ਹੈ।[105] ਇਹ ਵੀ ਕਿਹਾ ਜਾ ਸਕਦਾ ਹੈ ਕਿ ਪਰਮਾਤਮਾ ਮਨੁੱਖੀ ਜੀਵਨ ਦੇ ਅਧਿਆਤਮਕ ਅਤੇ ਨੈਤਿਕ ਜੀਵਨ ਦਾ ਆਧਾਰ-ਕੇਂਦਰ ਰਿਹਾ ਹੈ। ਕਿਸੇ ਮਜ਼ਹਬ ਅਥਵਾ ਧਰਮ ਦੀਆਂ ਦਾਰਸ਼ਨਿਕ, ਅਧਿਆਤਮਕ ਅਤੇ ਮਨੋਵਿਗਿਆਨਕ ਕੀਮਤਾਂ ਦੇ ਸ਼ੁਧ ਸਰੂਪ ਦੀ ਜਾਣਕਾਰੀ ਪ੍ਰਾਪਤ ਕਰਨ ਲਈ ਇਹ ਵੇਖਣਾ ਉਚਿਤ ਹੋਵੇਗਾ ਕਿ ਉਸ ਵਿਚ ਖ਼ੁਦਾ ਅਥਵਾ ਪਰਮਾਤਮਾ ਦਾ ਸੰਕਲਪ ਕੀ ਹੈ? ਅਰਥਾਤ ਪਰਮਾਤਮਾ ਦਾ ਸਰੂਪ ਕਿਹੋ ਜਿਹਾ ਚਿਤਵਿਆ ਗਿਆ ਹੈ? ਇਹ ਵੀ ਮੰਨਿਆ ਜਾਂਦਾ ਹੈ ਕਿ ਕਿਸੇ ਵੀ ਧਰਮ ਦੇ ਪੈਰੋਕਾਰਾਂ ਦੇ ਆਤਮਿਕ ਅਤੇ ਨੈਤਿਕ ਵਿਵਹਾਰ ਵਿਚੋਂ ਪਰਮਾਤਮਾਂ ਦੇ ਸੰਕਲਪ ਦਾ ਪ੍ਰਗਟਾਵਾ ਹੀ ਹੁੰਦਾ ਹੈ। ਹਾਏ ਰੱਬਾ!, ਯਾ ਅੱਲਾਹ! ਅਤੇ ਵਾਹਿਗੁਰੂ ਆਦਿ ਦੇ ਸੁਭਾਵਕ ਬੋਲ ਇਸੇ ਪ੍ਰਸੰਗ ਵਿਚ ਧਰਮ ਸ਼ਾਸ਼ਤਰੀ ਸਰੋਕਾਰ ਪਰਵਾਨ ਕੀਤੇ ਜਾ ਸਕਦੇ ਹਨ। ਇਹ ਸਥਾਪਤ ਸੱਚ ਹੈ ਕਿ ਇਨਸਾਨ ਜਿਸ ਪ੍ਰਕਾਰ ਦੇ ਇਸ਼ਟ ਦੀ ਉਪਾਸ਼ਨਾ ਕਰਦਾ ਹੈ ਉਸਦੇ ਗੁਣ ਸਾਧਕ ਦੇ ਸੁਭਾਅ ਅਤੇ ਆਚਾਰ ਵਿਚੋ ਪ੍ਰਗਟ ਹੋਣ ਦੀਆਂ ਸੰਭਾਵਨਾਵਾਂ ਪੈਦਾ ਹੋ ਜਾਂਦੀਆਂ ਹਨ। ਗੁਰਬਾਣੀ ਵਿਚ 'ਜੈਸਾ ਸੇਵੇ ਤੈਸਾ ਹੋਇ' ਦੇ ਸਿਧਾਂਤ ਰਾਹੀਂ ਇਸ ਸੱਚ ਦਾ ਪ੍ਰਗਟਾਵਾ ਹੋ ਗਿਆ ਹੈ। ਕੁਰਾਨ ਸ਼ਰੀਫ਼ ਵਿਚ 'ਸੂਰਤ ਅਲ-ਇਖ਼ਲਾਸ' ਵਿਚ ਮੁਹੰਮਦ ਸਾਹਿਬ ਫ਼ੁਰਮਾਉਂਦੇ ਹਨ, 'ਅਸੀਂ ਹਰ ਸਮੇਂ ਦੇ ਮੁਸਲਮਾਨ ਨੂੰ ਇਹ ਹੁਕਮ ਦਿੰਦੇ ਹਾਂ ਕਿ ਤੂੰ ਦੂਜਿਆਂ ਨੂੰ ਇਹ ਪ੍ਰੇਰਨਾ ਦਿੰਦਾ ਰਹੁ ਕਿ ਅਸਲ ਗੱਲ ਇਹ ਹੈ ਕਿ ਅੱਲਾਹ ਆਪਣੇ ਆਪ ਵਿਚ ਇਕੋ ਇਕ ਹੀ ਹੈ।'[106] ਨਬੀ ਇਹ ਵੀ ਫ਼ੁਰਮਾਉਂਦੇ

103. ਪ੍ਰੋਫੈਸਰ ਗੁਲਵੰਤ ਸਿੰਘ,(ਅਨੁਵਾਦਕ), *ਅਵਾਰਿਫ਼-ਉਲ-ਮਆਰਿਫ਼*, ਲੁਧਿਆਣਾ,ਪੰਚ-ਨਦ ਸਾਹਿਤਯ ਪ੍ਰਤਿਸ਼ਠਾਨ, 1963,ਪੰ. 9.

104. ਪ੍ਰੋਫੈਸਰ ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ*, ----ਉਹੀ----ਪੰ. 21.

105. ਡਾ. ਇੰਦਰਜੀਤ ਸਿੰਘ ਵਾਸੂ, *ਮਨੁੱਖ ਦਾ ਸੰਕਲਪ*,ਫਗਵਾੜਾ, ਵਾਸੂ ਪ੍ਰਕਾਸ਼ਨ, 1989,ਪੰ.15.

106. *ਕੁਰਆਨ ਮਜੀਦ ਦਾ ਗੁਰਮੁਖੀ ਅਨੁਵਾਦ*, (112) ਸੂਰਤ ਅਲ-ਇਖ਼ਲਾਸ,ਆਇਤ 2,----ਉਹੀ----ਪੰ. 1423.

ਹਨ,'ਅੱਲਾਹ ਉਹ ਹੈ, ਜਿਸ ਦੇ ਸਾਰੇ ਹੀ ਮੁਹਤਾਜ ਹਨ।.......ਨਾ ਉਸ ਨੇ ਕਿਸੇ ਨੂੰ ਪੈਦਾ ਕੀਤਾ ਹੈ ਅਤੇ ਨਾ ਹੀ ਉਹ ਆਪ ਕਿਸੇ ਤੋਂ ਪੈਦਾ ਹੋਇਆ ਹੈ।'[107] ਇਹ ਤੇ ਇਹੋ ਜਿਹੀਆਂ ਹੋਰ ਪਵਿੱਤਰ ਸਿੱਖਿਆਵਾਂ ਇਹ ਦਸਦੀਆਂ ਹਨ ਕਿ ਪਰਮਾਤਮਾ ਦਾ ਇਸਲਾਮੀ ਸੰਕਲਪ ਰੀਸ ਕਰਨਯੋਗ ਹੈ ਪਰੰਤੂ ਇਸ ਸੰਕਲਪ ਨਾਲ ਜੁੜੀ ਹੋਈ ਧਰਮ ਵਿਗਿਆਨਕਤਾ ਕੱਟੜ ਭਾਂਤ ਦੇ ਸਰੋਕਾਰਾਂ ਵਾਲੀ ਹੋਣ ਕਰਕੇ ਈਸਾਈ ਧਰਮ ਵਿਗਿਆਨ ਵਾਂਗ ਇਕਪਾਸੜ (exclusive) ਭਾਂਤ ਦੀ ਹੀ ਹੈ। ਧਰਮ ਵਿਗਿਆਨਕ ਦ੍ਰਿਸ਼ਟੀ ਤੋਂ ਇਸਲਾਮ ਦਾ ਯੋਗਦਾਨ ਇਹ ਹੈ ਕਿ ਅਰਬ ਦੀ ਉਸ ਧਰਤੀ ਤੇ ਜਿਥੇ ਇਨਸਾਨ ਦੀ ਕੋਈ ਕੀਮਤ ਹੀ ਨਹੀਂ ਸੀ ਅਤੇ ਧਰਮ ਨਾਮ ਦੀ ਕੋਈ ਚੀਜ਼ ਹੀ ਨਹੀਂ ਸੀ ਉਥੇ ਨਾ ਕੇਵਲ ਆਮ ਲੋਕਾਂ ਨੂੰ ਧਰਮ ਦੇ ਲੜ ਲਾਇਆ ਸਗੋਂ ਇਕ ਧਰਮ ਵਿਚ ਪਰਵਿਰਤ ਕਰ ਦਿਤਾ।[108] ਇਸਲਾਮ ਦੇ ਗਹਿਰੇ ਅਧਿਐਨ ਤੋਂ ਇਹ ਗਲ ਸਾਹਮਣੇ ਆਉਂਦੀ ਹੈ ਕਿ ਧਰਮ ਵਿਗਿਆਨਕ ਪ੍ਰਸੰਗ ਵਿਚ ਮੁਹੰਮਦ ਸਾਹਿਬ ਵਲੋਂ ਇਸਲਾਮੀ ਸਮਾਜ ਨੂੰ ਨੇਕੀ, ਭਰਾਤਰੀ ਭਾਵ, ਸਦ-ਭਾਵਨਾ ਅਤੇ ਇਸ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਨੈਤਿਕ ਚੰਗਿਆਈਆਂ ਨੂੰ ਧਾਰਨ ਕਰਨ ਦੇ ਹੁਕਮ ਆਪਣੇ ਅਨੁਯਾਈਆਂ ਨੂੰ ਪਵਿੱਤਰ ਪੁਸਤਕ ਕੁਰਾਨ ਰਾਹੀਂ ਦਿਤੇ ਗਏ ਸਨ। ਕੁਰਾਨ ਦੀ ਸਿੱਖਿਆ ਦਾ ਮੁਸਲਮਾਨਾਂ ਦੇ ਵਿਵਹਾਰਿਕ ਜੀਵਨ ਉਪਰ ਇਤਨਾ ਗੰਭੀਰ ਅਸਰ ਹੋਇਆ ਕਿ ਉਹ ਨਿਡਰ ਅਤੇ ਆਸ਼ਾਵਾਦੀ ਜੀਵਨ ਨਾਲ ਜੁੜ ਗਏ ਸਨ। ਸਿੱਟਾ ਇਹ ਨਿਕਲਿਆ ਕਿ ਸ਼ਰਧਾਨੂ ਮੁਸਲਮਾਨ ਲਈ ਮੌਤ ਦਾ ਕੋਈ ਡਰ ਹੀ ਨਾ ਰਿਹਾ ਅਤੇ ਉਹ ਬਹਾਦਰੀ ਦੇ ਮਾਧਿਅਮ ਰਾਹੀਂ ਸਾਰੀ ਦੁਨੀਆਂ ਤੇ ਛਾ ਗਏ।[109] ਇਸਦੇ ਬਾਵਜੂਦ ਇਸਲਾਮੀ ਲੋਕ ਮੌਤ ਤੋਂ ਪਿਛੋਂ ਬਾਰੇ ਵਧੇਰੇ ਫ਼ਿਕਰਮੰਦ ਹੋ ਗਏ ਕਿਉਂਕਿ ਮੁਸਲਮਾਨ ਨੂੰ ਨਰਕਾਂ ਸੁਰਗਾਂ ਦੀ ਕਪੋਲ ਕਲਪਨਾਂ ਵਿਚ ਉਲਝਾ ਦਿਤਾ ਗਿਆ। ਕੁਰਾਨ ਅਨੁਸਾਰ ਰੱਬ ਸੱਤਵੇਂ ਆਕਾਸ਼ ਤੇ ਰਹਿੰਦਾ ਹੈ। ਉਸ ਦਾ ਤਖ਼ਤ ਫਰਿਸ਼ਤਿਆਂ ਨੇ ਚੁੱਕਿਆ ਹੋਇਆ ਹੈ। ਇਸ ਸੰਸਾਰ ਦਾ ਸਾਜਨਹਾਰ ਤੇ ਪਾਲਨਹਾਰ ਅੱਲ੍ਹਾ ਨੂੰ ਹੀ ਪਰਵਾਨ ਕੀਤਾ ਗਿਆ ਜਿਸ ਨੇ ਸਾਰੇ ਆਕਾਸ਼ ਤੇ ਪਾਤਾਲਾਂ ਨੂੰ ਛੇ ਦਿਨਾਂ ਵਿਚ ਸਿਰਜਿਆ ਤੇ ਇਸ ਤੋਂ ਮਗਰੋਂ ਉਹ ਰਾਜ ਸਿੰਘਾਸਨ ਤੇ ਦ੍ਰਿੜ੍ਹਤਾ ਨਾਲ ਸਥਾਪਨ ਹੋ ਗਿਆ।[110] ਰੱਬ ਸੰਬੰਧੀ ਗੁਰਮਤਿ ਸਿਧਾਂਤ, ਇਸਲਾਮ ਨਾਲੋਂ ਕੁਝ ਭਿੰਨ ਹੈ। ਜਿਥੋਂ ਤਕ ਇਕਈਸ਼੍ਵਰਵਾਦ ਦਾ ਸਵਾਲ ਹੈ, ਗੁਰਮਤਿ ਦਾ ਸਪਸ਼ਟ ਐਲਾਨਨਾਮਾ ਹੈ,'ਸਾਹਿਬ ਮੇਰਾ ਏਕੋ ਹੈ ਏਕੋ ਹੈ ਭਾਈ ਏਕੋ ਹੈ।'[111] ਪ੍ਰੰਤੂ ਗੁਰਮਤਿ ਅਨੁਸਾਰ ਰੱਬ ਦਾ ਤਖ਼ਤ ਕਿਸੇ ਸੱਤਵੇਂ ਆਕਾਸ਼ ਆਦਿ ਤੇ ਨਹੀਂ ਹੈ, ਸਗੋਂ ਉਸਦੇ ਪ੍ਰਕਾਸ਼ ਨੂੰ ਅੰਤਰ ਆਤਮੇ ਅਨੁਭਵ ਹੀ ਕੀਤਾ ਜਾ ਸਕਦਾ ਹੈ। ਇਸ ਸੰਬੰਧੀ ਵਿਸਥਾਰ ਸਹਿਤ ਚਰਚਾ ਗੁਰਮਤਿ ਵਾਲੇ ਭਾਗ ਵਿਚ ਕੀਤੀ ਜਾਵੇਗੀ।

---

107. ---------ਉਹੀ-----------ਪੰ. 1424.

108. ਭਗਤ ਸਿੰਘ ਹੀਰਾ, *ਗੁਰਮਤਿ ਵਿਚਾਰਧਾਰਾ*, ਦਿੱਲੀ,ਨੈਸ਼ਨਲ ਬੁਕ ਸ਼ਾਪ, 1991,ਪੰ.297.

109. ਪ੍ਰੋਫੈਸਰ ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ*,-----ਉਹੀ-----ਪੰ.51.

110. *ਕੁਰਆਨ ਮਜੀਦ ਦਾ ਗੁਰਮੁਖੀ ਅਨੁਵਾਦ, ਅਲ-ਇਅਰਾਫ਼ ਆਇਤ 55*,-----ਉਹੀ-----ਪੰ. 336.

111. *ਸ੍ਰੀ ਗੁਰੂ ਗ੍ਰੰਥ ਸਾਹਿਬ*, ਆਸਾ ੧, ਪੰ. 350.

ਇਸਲਾਮੀ ਧਰਮ ਸ਼ਾਸ਼ਤਰ ਦਾ ਇਕ ਅੰਗ ***ਹਜ਼ਰਤ ਮੁਹੰਮਦ ਸਾਹਿਬ ਦੀ ਪੈਗੰਬਰੀ ਵਿਚ ਵਿਸ਼ਵਾਸ਼*** ਹੈ। ਉਹ ਪਰਮੇਸ਼ੁਰ ਦੇ ਦੂਤ (ਰਸੂਲ) ਹਨ ਅਤੇ ਸਾਮੀ ਧਰਮ ਪਰੰਪਰਾ ਅਨੁਸਾਰ ਨਬੀਆਂ ਦੀ ਲੜੀ ਵਿਚ ਅੰਤਮ ਹਨ। ਕੁਰਾਨ ਸ਼ਰੀਫ਼ ਵਿਚ ਇਸ ਸੰਬੰਧੀ ਹਵਾਲਾ ਇਸ ਤਰ੍ਹਾਂ ਹੈ: '(ਹੇ ਲੋਕੋ!) ਮੁਹੰਮਦ ਤੁਹਾਡੇ ਵਿਚਲੇ ਪੁਰਸ਼ਾਂ ਵਿਚੋਂ ਕਿਸੇ ਦੇ ਪਿਓ ਨਹੀਂ ਹਨ, ਸਗੋਂ ਉਹ ਤਾਂ ਅੱਲਾਹ ਦੇ ਰਸੂਲ ਤੇ ਆਖ਼ਰੀ ਨਬੀ ਹਨ ਅਤੇ ਅੱਲਾਹ ਹਰੇਕ ਚੀਜ਼ ਦਾ ਜਾਣਨਹਾਰ ਹੈ।[112] ਆਪ ਦੇ ਆਗਮਨ ਤੇ ਨਬੁੱਵਤ ਦਾ ਉਹ ਦਰਵਾਜ਼ਾ ਸਦਾ ਲਈ ਬੰਦ ਹੋ ਗਿਆ ਜਿਸਦਾ ਸਿਲਸਿਲਾ ਮੁਢਲੇ ਦਿਹਾੜੇ ਹਜ਼ਰਤ ਆਦਮ ਅਲੈਹਿੱਸਲਾਮ ਤੋਂ ਸ਼ੁਰੂ ਹੋਇਆ ਸੀ। ਹੁਣ ਕਿਆਮਤ ਦੇ ਆਖ਼ਰੀ ਦਿਹਾੜੇ ਤੀਕ ਅੱਲਾਹ ਦੇ ਆਖ਼ਰੀ ਨਬੀ ਹਜ਼ਰਤ ਮੁਹੰਮਦ ਸਾਹਿਬ ਦੀ ਪੈਗੰਬਰੀ ਦਾ ਯੁੱਗ ਹੀ ਚਲਦਾ ਰਹੇਗਾ।[113]

ਇਸ ਤੋਂ ਬਿਨਾਂ ਇਸਲਾਮੀ ਧਰਮ ਸ਼ਾਸ਼ਤਰ ਵਿਚ ਇਹ ਮੂਲ ਵਚਨਬੱਧਤਾ ਹੈ ਕਿ ਇਸਲਾਮ ਦੀ ਮੁਕੱਦਸ (ਪਵਿੱਤਰ) ਧਰਮ ਪੁਸਤਕ ***'ਕੁਰਾਨ'*** ਜੋ ਅਰਬੀ ਭਾਸ਼ਾ ਵਿਚ ਲਿਖੀ ਹੋਈ ਹੈ ਖ਼ੁਦਾਈ ਕਲਾਮ ਹੈ, ਜੋ ਜਿਬਰਾਈਲ ਫਰਿਸ਼ਤੇ ਦੁਆਰਾ ਪੈਗੰਬਰ ਸਾਹਿਬ ਤਕ ਪਹੁੰਚਾਇਆ ਜਾਂਦਾ ਰਿਹਾ। ਇਹ ਆਖ਼ਰੀ ਵਹੀ (ਰੱਬੀ ਸੰਦੇਸ਼) ਹੈ। ਕੁਰਾਨ ਮਜੀਦ ਨੂੰ ਜਦੋਂ ਨਕਲ ਕੀਤਾ ਜਾਂਦਾ ਹੈ ਤਾਂ ਹਮੇਸ਼ਾਂ 'ਕਾਲ ਅੱਲਾਹ ਤਆਲਾ' ਕਹਿ ਦਿਤਾ ਜਾਂਦਾ ਹੈ। ਇਸ ਤਰ੍ਹਾਂ ਇਸਲਾਮ ਧਰਮ ਸ਼ਾਸ਼ਤਰ ਅਹਲਿ-ਕਿਤਾਬ ਅਖ਼ਵਾਉਂਦਾ ਹੈ। ਇਸ ਨਾਲ ਇਹ ਸਰਬ ਪਰਵਾਨਤ ਸਚਾਈ ਹੋ ਗਈ ਕਿ ਕੁਰਾਨ ਰੱਬ ਦੀ ਆਪਣੀ ਰਚੀ ਹੋਈ ਪਵਿੱਤਰ ਪੁਸਤਕ ਹੈ। ਮੁਹੰਮਦ ਤਾਂ ਇਸਦਾ ਕੇਵਲ ਸੰਚਾਰ ਕਰਨ ਵਾਲਾ ਹੈ। ਅੱਲਾਹ ਦਾ ਪੈਗ਼ਾਮ ਲੋਕਾਂ ਤਕ ਪਹੁੰਚਾਉਣ ਵਾਲਾ ਹੈ। ਇਸੇ ਕਰਕੇ ਉਸਨੂੰ ਪੈਗ਼ੰਬਰ ਕਿਹਾ ਜਾਂਦਾ ਹੈ। ਇਥੋਂ ਤਕ ਕਿ ਸਾਰਿਆਂ ਕਰਾਮਾਤੀ ਚਮਤਕਾਰਾਂ ਵਿਚੋਂ ਕੁਰਾਨ ਨੂੰ ਮੁਸਲਮਾਨੀ ਵਿਸ਼ਵਾਸ਼ ਅਨੁਸਾਰ ਸਭ ਤੋਂ ਵੱਡਾ ਕਰਾਮਾਤੀ ਚਮਤਕਾਰ ਮੰਨਿਆ ਜਾਂਦਾ ਹੈ। ਮੁਸਲਮਾਨਾਂ ਲਈ ਇਹ ਪਵਿੱਤਰ ਪੁਸਤਕ ਧਾਰਮਿਕ, ਅਧਿਆਤਮਕ, ਸਦਾਚਾਰਿਕ, ਨੈਤਿਕ, ਸਿਧਾਂਤਕ ਅਤੇ ਵਿਵਹਾਰਿਕ ਪੱਖੋਂ ਪ੍ਰਾਣ ਆਧਾਰ ਅਤੇ ਅੰਤਿਮ ਪ੍ਰਮਾਣ ਹੈ।[114] ਇਸਲਾਮੀ ਚਿੰਤਕਾਂ ਮੁਤਾਬਿਕ ਕੁਰਾਨ ਦੋ ਰੂਪਾਂ ਵਿਚ ਪ੍ਰਸਤੁਤ ਹੋਇਆ ਹੈ: ਇਕ ਜ਼ਾਹਿਰ ਤੇ ਦੂਜਾ ਬਾਤਿਨ। ਜ਼ਾਹਿਰ ਸਾਧਾਰਣ ਸਾਧਕਾਂ ਲਈ ਹੈ ਅਤੇ ਬਾਤਿਨ ਦਾ ਸੰਬੰਧ ਚਿੰਤਨ ਅਤੇ ਅਨੁਭਵ ਦੇ ਮੰਡਲਾਂ ਨਾਲ ਹੈ। ਕੁਰਾਨ ਵਿਚ ਵੀ ਸਾਧਕਾਂ ਨੂੰ ਤਿੰਨ ਤਰ੍ਹਾਂ ਦੇ ਪਰਵਾਨ ਕੀਤਾ ਹੋਇਆ ਹੈ। ਕਿਆਮਤ ਦੇ ਪ੍ਰਸੰਗ ਵਿਚ ਕੁਝ ਲੋਕਾਂ ਨੂੰ ਸੱਜੇ ਪਾਸੇ ਵਾਲੇ ਮੰਨਿਆ ਹੈ ਜੋ ਚੰਗੇ ਹਨ। ਕੁੱਝ ਨੂੰ ਖੱਬੇ ਪਾਸੇ ਵਾਲੇ ਮੰਨਿਆ ਹੈ ਜੋ ਬੁਰੇ ਹਨ ਅਤੇ ਕੁੱਝ ਨੂੰ ਉੱਤਮ ਦਰਜੇ ਦੇ ਮੰਨਿਆ ਹੈ ਕਿਉਂਕਿ ਉਹ ਖ਼ੁਦਾ ਦੇ ਨੇੜੇ ਹਨ।[115] ਧਰਮ ਸ਼ਾਸ਼ਤਰੀ ਪੱਧਰ ਤੇ ਇਸ ਇਨਸਾਨੀ ਵਰਗ ਵੰਡ ਨੇ ਚੰਗੇ ਨਤੀਜੇ ਨਹੀਂ ਕਢੇ। ਕਾਰਣ ਇਹ ਹੈ ਕਿ ਇਸ ਸਿਧਾਂਤ ਦਾ

---

112. *ਕੁਰਆਨ ਮਜੀਦ ਦਾ ਗੁਰਮੁਖੀ ਅਨੁਵਾਦ, ਅਲ-ਇਹਜ਼ਾਬ,* ------ਉਹੀ-------ਪੰ. 932.

113. *ਨਬੁੱਵਤ ਦੀ ਸਮਾਪਤੀ,*ਮਲੇਰ ਕੋਟਲਾ,ਪੰਜਾਬੀ ਦਾਰੁਲ-ਇਸ਼ਾਅਤ,ਜਮਾਅਤ-ਇ-ਇਸਲਾਮੀ ਹਿੰਦ,ਸ਼ੇਰਵਾਨੀ ਗੇਟ, 1986. ਪੰ.1

114. ਪ੍ਰੋਫੈਸਰ ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ,* -----ਉਹੀ-------,ਪੰ. 49.

115. *ਕੁਰਆਨ ਮਜੀਦ ਦਾ ਗੁਰਮੁਖੀ ਅਨੁਵਾਦ, ਅਲਕੁਰਾਨ 56,*

ਅਮਲ ਇਹ ਹੋਇਆ ਕਿ ਇਕ ਮੌਲਵੀ ਸ਼੍ਰੇਣੀ ਹੋ ਗਈ ਅਤੇ ਬਾਕੀ ਪਰਜਾ ਹੋ ਗਈ। ਇਸਲਾਮ ਦੀ ਇਹ ਗਲ ਬ੍ਰਾਹਮਣਵਾਦ ਦੇ ਬਹੁਤ ਨੇੜੇ ਹੈ। ਕੁਰਾਨ ਵਿਚ ਬਹੁਤ ਸਾਰੇ ਇਤਿਹਾਸਕ ਹਵਾਲੇ ਵੀ ਹਨ ਕਿਉਂਕਿ ਕਈ ਥਾਵਾਂ ਤੇ ਵਧੇਰੇ ਕਰਕੇ ਸਵਿਸਤਾਰ ਵਿਆਖਿਆਮਈ ਹੁਕਮ ਦਰਜ ਹਨ ਜਿਸ ਵਿਚ ਧਾਰਮਿਕ ਵਿਸ਼ਵਾਸ਼, ਵਿਵਹਾਰਿਕ ਇਬਾਦਤਾਂ,ਨਮਾਜ਼, ਰੋਜ਼ੇ, ਹੱਜ ਦੇ ਨਾਲ ਨਾਲ ਅਮਨ ਦੇ ਜ਼ਮਾਨੇ ਵਿਚ ਵਰਤੇ ਜਾਣ ਵਾਲੇ ਵਿਧੀ ਵਿਧਾਨ ਦੱਸੇ ਗਏ ਹਨ। ਮਦਿਰਾਪਾਨ, ਸੂਰ ਦਾ ਮਾਸ ਖਾਣ ਅਤੇ ਜੂਏਬਾਜ਼ੀ ਤੋਂ ਵਰਜਿਆ ਗਿਆ ਹੈ। ਆਰਥਿਕ ਅਤੇ ਸੈਨਿਕ ਹੁਕਮ, ਜ਼ਕਾਤ ਅਤੇ ਜਿਹਾਦ ਸੰਬੰਧੀ ਆਦੇਸ਼ ਅਤੇ ਚੋਰੀ, ਸੂਦ, ਜ਼ਨਾ,ਨਿਕਾਹ ਅਤੇ ਤਲਾਕ, ਵਿਰਾਸਤ, ਗੁਲਾਮਾਂ ਨੂੰ ਆਜ਼ਾਦੀ ਦੇਣ ਦੇ ਕਾਨੂੰਨ ਅਤੇ ਬਹੁਪਤਨੀਵਾਦ ਸੰਬੰਧੀ ਵਿਆਖਿਆ ਕੀਤੀ ਗਈ ਹੈ।[116] ਪਵਿੱਤਰ ਪੁਸਤਕ ਵਿਚ ਧਰਮ ਸ਼ਾਸ਼ਤਰੀ ਸਰੋਕਾਰਾਂ ਦਾ ਸਪਸ਼ਟ ਇੰਦਰਾਜ ਸਾਮੀ ਧਰਮ ਪੁਸਤਕਾਂ ਦਾ ਹਿੱਸਾ ਹੈ। ਇਸਨੇ ਸਾਮੀ ਧਰਮ ਚਿੰਤਨ ਨੂੰ ਇਕਪਾਸੜ (exclusive) ਹੋਣ ਲਈ ਮਜਬੂਰ ਕੀਤਾ ਹੈ।

ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ***ਇਬਾਦਤ*** ਨਾਲ ਸੰਬੰਧਿਤ ਇਹ ਪ੍ਰਸ਼ਨ ਕਾਇਮ ਹੈ ਕਿ ਪ੍ਰਭੂ ਦੀ ਬੰਦਗੀ ਕਿਵੇਂ ਕੀਤੀ ਜਾਏ? ਨਾਲ ਇਹ ਵੀ ਕਿ ਬੰਦਗੀ ਲਈ ਕਿਹੋ ਜਿਹੀ ਰਹਿਤ ਅਤੇ ਕਿਵੇਂ ਦਾ ਧਾਰਮਿਕ ਕਰਮ-ਆਚਾਰ ਲੋੜੀਂਦਾ ਹੈ? ਧਰਮ ਸ਼ਾਸ਼ਤਰ ਦੇ ਅੰਤਰਗਤ ਇਹ ਵੀ ਆ ਜਾਂਦਾ ਹੈ ਕਿ ਮੁਸਲਮਾਨ ਕਿਵੇਂ ਦਾ ਧਾਰਮਿਕ ਜੀਵਨ ਬਤੀਤ ਕਰੇ? ਇਸਦੇ ਲਈ ਇਸਲਾਮੀ ਸਮਾਜ ਵਿਚ ਪੰਜ ਪਰਮੁੱਖ ਬੁਨਿਆਦੀ ਤੱਤ ਪ੍ਰਾਪਤ ਹਨ ਜਿਨ੍ਹਾਂ ਨੂੰ ਵਿਦਵਾਨਾਂ ਵਲੋਂ ਇਸਲਾਮ ਦੇ ਪੰਜ ਸਤੰਭ ਵੀ ਕਿਹਾ ਗਿਆ ਹੈ। ਹਰ ਉਹ ਮਨੁੱਖ ਜਿਹੜਾ ਸਚੇ ਦਿਲ ਤੋਂ ਕਲਮਾ 'ਲਾ ਇਲਾ-ਹ ਇੱਲਾ-ਅਲਾਹ: ਮੁਹੰਮਦ ਰਸੂਲੁਅੱਲਾਹ' (ਭਾਵ: ਅੱਲਾਹ ਦੇ ਸਿਵਾ ਕੋਈ ਆਰਾਧਣਯੋਗ ਨਹੀਂ ਅਤੇ ਮੁਹੰਮਦ ਸਾਹਿਬ ਅੱਲਾਹ ਦੇ ਰਸੂਲ ਅਰਥਾਤ ਰੱਬ ਦੇ ਭੇਜੇ ਹੋਏ ਦੂਤ ਹਨ) ਦਾ ਇਕਰਾਰ ਕਰਦਾ ਹੈ ਮੁਸਲਮਾਨ ਹੈ। ਡਾ.ਗੁਲਵੰਤ ਸਿੰਘ ਪ੍ਰੋਫੈਸਰ ਹਿੱਤੀ ਦੇ ਹਵਾਲੇ ਨਾਲ ਲਿਖਦੇ ਹਨ ਕਿ, 'ਇਸਲਾਮ ਵਿਚ ਜ਼ਬਾਨੀ ਇਕਰਾਰ ਨੂੰ ਹੀ ਕਾਫ਼ੀ ਸਮਝਿਆ ਜਾਂਦਾ ਹੈ। ਜੇ ਕੋਈ ਆਦਮੀ ਪਾਕ਼ ਕਲਮਾ ਕਬੂਲ ਕਰਕੇ ਜ਼ਬਾਨੋਂ ਦੁਹਰਾ ਦੇਵੇ ਤਾਂ ਉਹ ਰਸਮੀ ਤੌਰ ਤੇ ਮੁਸਲਮਾਨ ਹੋ ਜਾਂਦਾ ਹੈ।[117]

ਇਬਾਦਤ ਦਾ ਦੂਸਰਾ ਵੱਡਾ ਭਾਗ ***ਨਮਾਜ਼*** ਨੂੰ ਪਰਵਾਨ ਕੀਤਾ ਗਿਆ ਹੈ। ਨਮਾਜ਼ ਇਸਲਾਮ ਦਾ ਬੁਨਿਆਦੀ ਸਤੰਭ ਹੈ। ਨਮਾਜ਼ ਲਈ ਅਰਬੀ ਵਿਚ ਸ਼ਬਦ 'ਸਲਾਤ' ਹੈ ਜਿਸਦਾ ਅਰਥ ਪ੍ਰਾਰਥਨਾ ਹੈ[118]। ਇਸਲਾਮੀ ਨਮਾਜ਼ ਵਿਚ ਆਦਿ ਤੋਂ ਅੰਤ ਤਕ ਈਸ਼ਵਰ ਭਗਤੀ ਤੇ ਰੱਬ ਦੀ ਮਹਿਮਾ ਦਾ ਵਰਣਨ ਹੈ। ਹਰ ਉਹ ਮੁਸਲਮਾਨ ਜੋ ਸਮਝ ਰਖਦਾ ਹੈ ਅਤੇ ਜਵਾਨ ਹੋ ਚੁਕਾ ਹੈ ਉਸ ਲਈ ਨਮਾਜ਼ ਧਾਰਮਿਕ ਫਰਜ਼ ਹੈ। ਇਸਲਾਮ ਦੀ ਇਹ ਇਬਾਦਤ ਮੁਸਲਮਾਨ ਲਈ ਕਿਸੇ ਵੀ ਹਾਲਤ ਵਿਚ ਮੁਆਫ਼ ਕਰਨਯੋਗ ਨਹੀਂ ਹੈ। ਮੁਸਾਫ਼ਿਰ ਹੋਵੇ ਯਾ ਬੀਮਾਰ, ਨਮਾਜ਼ ਪੜ੍ਹਨਾ ਜ਼ਰੂਰੀ ਹੈ। ਖੜ੍ਹਾ ਨਾ ਹੋ

116. ਪ੍ਰੋਫੈਸਰ ਗੁਲਵੰਤ ਸਿੰਘ, *ਇਸਲਾਮ ਤੇ ਸੂਫ਼ੀਵਾਦ,* -------ਉਹੀ--------,ਪੰ. 49.
117. ------ਉਹੀ-------ਪੰ. 24.
118--------ਉਹੀ-------ਪੰ. 24.

ਸਕੇ ਤਾਂ ਬੈਠਕੇ ਪੜ੍ਹੇ, ਬੈਠ ਨਾ ਸਕੇ ਤਾਂ ਲੇਟੇ ਲੇਟੇ ਪੜ੍ਹੇ, ਲੇਟੇ ਲੇਟੇ ਨਾ ਪੜ੍ਹ ਸਕੇ ਤਾਂ ਇਸ਼ਾਰਿਆਂ ਨਾਲ ਪੜ੍ਹੇ, ਇਥੋਂ ਤਕ ਕਿ ਮੌਤ ਵੇਲੇ ਵੀ ਅਗਰ ਸੁਧ ਬੁੱਧ ਹੋਵੇ ਤਾਂ ਨਮਾਜ਼ ਦੀ ਮੁਆਫ਼ੀ ਨਹੀਂ।[119] ਧਰਮ ਸ਼ਾਸ਼ਤਰੀ ਪ੍ਰਸੰਗ ਵਿਚ ਨਮਾਜ਼ ਇਕ ਫਰਜ਼ ਹੈ ਅਤੇ ਕਾਨੂੰਨੀ ਹੁਕਮ ਵਰਗੀ ਲਾਜ਼ਮ ਹੈ, ਜਿਸਨੂੰ ਇਕੋ ਪ੍ਰਕਾਰ ਦੀ ਗਤੀਵਿਧੀ ਅਨੁਸਾਰ ਨਿਭਾਉਣਾ ਆਵੱਸ਼ਕ ਮੰਨਿਆ ਗਿਆ ਹੈ। ਮੁਸੱਲਾ (ਨਮਾਜ਼ ਪੜ੍ਹਨ ਵਾਲੀ ਚਟਾਈ, ਬੋਰੀ ਜਾਂ ਥਾਂ) ਪਵਿੱਤਰ ਹੋਣਾ ਚਾਹੀਦਾ ਹੈ। ਨਮਾਜ਼ੀ ਦੀ ਆਪਣੀ ਭਾਸ਼ਾ ਭਾਵੇਂ ਕੋਈ ਹੋਵੇ ਨਮਾਜ਼ ਮੂਲ ਅਰਬੀ ਵਿਚ ਪੜ੍ਹਨਾ ਅਤਿਅੰਤ ਜ਼ਰੂਰੀ ਹੈ।[120] ਇਸ ਨਾਲ ਇਹ ਨੁਕਤਾ ਸਾਹਮਣੇ ਆ ਜਾਂਦਾ ਹੈ ਕਿ ਧਰਮ ਸ਼ਾਸ਼ਤਰ ਵਿਚ ਸੰਬੰਧਿਤ ਧਰਮ ਦੇ ਧਰਮ ਗ੍ਰੰਥ ਦੀ ਭਾਸ਼ਾ ਤੋਂ ਵਾਕਫ਼ ਹੋਣਾ ਜ਼ਰੂਰੀ ਹੈ। ਮੁਸਲਮਾਨਾਂ ਲਈ ਪੰਜ ਨਮਾਜ਼ਾਂ ਪੜ੍ਹਨੀਆਂ ਜ਼ਰੂਰੀ ਹਨ। 'ਸਹੀਰੇ ਮੁਸਲਿਮ' ਵਿਚ ਲਿਖਿਆ ਹੈ ਕਿ 'ਮਿਅਰਾਜ' ਦੇ ਸਮੇਂ ਜਦੋਂ ਹਜ਼ਰਤ ਮੁਹੰਮਦ ਸਾਹਿਬ ਖ਼ੁਦਾ ਦੇ ਪੇਸ਼ ਹੋਏ ਤਾਂ ਅਲ੍ਹਾ ਨੇ ਪੰਜਾਹ ਵੇਲੇ ਨਮਾਜ਼ ਪੜ੍ਹਨ ਦਾ ਵਿਧਾਨ ਨਾਜ਼ਲ ਕੀਤਾ ਸੀ। ਰਵਾਇਤ ਹੈ ਕਿ ਛੇਵੇਂ ਅਸਮਾਨ ਤੇ ਹਜ਼ਰਤ ਮੂਸਾ ਦੇ ਕਹਿਣ ਤੇ ਉਹ ਫਿਰ ਖ਼ੁਦਾ ਕੋਲ ਗਏ ਕਿ ਉੱਮਤ ਨੇ ਇਹ ਹੁਕਮ ਤਾਮੀਲ ਨਹੀਂ ਕਰਨਾ। ਇਉਂ ਘੱਟ ਕਰਾਉਂਦੇ ਕਰਾਉਂਦੇ ਆਪਨੇ ਪੰਜ ਨਮਾਜ਼ਾਂ ਨਿਸਚਿਤ ਕਰਾਈਆਂ[121] ਜਿਨ੍ਹਾਂ ਦੇ ਨਾਂ ਇਹ ਹਨ:

1. ਫ਼ਜਰ (ਪਹੁ ਫੁੱਟਣ ਤੋਂ ਸੂਰਜ ਚੜ੍ਹਨ ਤਕ)
2. ਜ਼ੁਹਰ (ਸੂਰਜ ਢਲਣ ਵੇਲੇ ਦੀ)
3. ਅਸ਼ਰ (ਤੀਜੇ ਪਹਿਰ ਦੀ)
4. ਮਗ਼ਰਿਬ (ਸੂਰਜ ਛਿਪਣ ਤੋਂ ਲੈਕੇ ਮੂੰਹ ਹਨ੍ਹੇਰਾ ਹੋਣ ਤਕ)
5. ਇਸ਼ਾ (ਸੌਣ ਤੋਂ ਪਹਿਲਾਂ ਪੜ੍ਹੀ ਜਾਣ ਵਾਲੀ)[122]

ਇਨ੍ਹਾਂ ਪੰਜਾਂ ਨਮਾਜ਼ਾਂ ਦਾ ਧਰਮ ਸ਼ਾਸ਼ਤਰੀ ਵਿਧਾਨ ਹਰ ਮੁਸਲਮਾਨ ਲਈ ਨਿਸਚਿਤ ਹੈ। ਇਸ ਮੁਤਾਬਿਕ ਨਮਾਜ਼ ਲਈ 14 ਗਲਾਂ ਨੂੰ ਅਤਿ ਆਵਸ਼ਕ ਮੰਨਿਆ ਗਿਆ ਹੈ। ਇਨ੍ਹਾਂ ਵਿਚੋਂ ਸੱਤ ਨਮਾਜ਼ ਪੜ੍ਹਨ ਤੋਂ ਪਹਿਲਾਂ ਤਿਆਰੀ ਵਜੋਂ ਕਰਨੀਆਂ ਹਨ ਅਤੇ ਸੱਤ ਨਮਾਜ਼ ਪੜ੍ਹਨ ਵੇਲੇ ਚਿੰਤਨ ਵਜੋਂ ਨਿਭਾਉਣੀਆਂ ਹਨ। ਇਨ੍ਹਾਂ ਵਿਚੋਂ ਕਿਸੇ ਇਕ ਗਲ ਵਲੋਂ ਵੀ ਅਵੇਸਲੇ ਹੋਣ ਨਾਲ ਨਮਾਜ਼ ਪਰਵਾਨ ਨਹੀਂ ਮੰਨੀ ਜਾਂਦੀ। **ਨਮਾਜ਼ ਤੋਂ ਪਹਿਲਾਂ ਦੇ ਫਰਜ਼** ਵਿਚ ਇਹ ਗਲਾਂ ਸ਼ਾਮਲ ਹਨ: 1. ਸਮੇਂ ਸਿਰ ਨਮਾਜ਼ ਪੜ੍ਹਨਾ 2. ਵੁਜ਼ੂ ਕਰਕੇ ਪਵਿੱਤਰ ਹੋਣਾਂ (ਪੰਜ ਇਸ਼ਨਾਨਾਂ ਭਾਵ ਪਾਣੀ ਨਾਲ ਹੱਥ, ਪੈਰ ਮੂੰਹ ਧੋਕੇ ਸਾਫ਼ ਸੁਥਰੇ ਹੋਣਾ। ਕੁਝ ਖ਼ਾਸ ਹਾਲਤਾਂ ਵਿਚ ਰੇਤੇ ਨਾਲ ਵੀ ਵੁਜ਼ੂ ਕੀਤਾ ਜਾ ਸਕਦਾ ਹੈ। ਇਸਨੂੰ ਤਯੱਮਮ ਦੀ ਸੰਗਿਆ ਦਿਤੀ ਗਈ ਹੈ। ਅਬੂ ਸਲੀਮ ਨੇ 'ਮੁਸਲਿਮ' ਦੇ ਹਵਾਲੇ ਨਾਲ ਮੁਹੰਮਦ ਸਾਹਿਬ ਦਾ ਇਕ ਕੌਲ ਲਿਖਿਆ ਹੈ

---

119. ਮਾਈਲ ਖ਼ੈਰਾਬਾਦੀ, *ਇਸਲਾਮੀ ਸ਼ਰੀਅਤ(ਹਿੰਦੀ)*, ਦਿਲੀ-6,ਮਰਕਜ਼ੀ ਮਕਤਬਾ ਇਸਲਾਮੀ, 1992,ਪੰ. 52
120. ਪ੍ਰੋਫੈਸਰ ਗੁਲਵੰਤ ਸਿੰਘ,(ਅਨੁਵਾਦਿਕ) *ਅਵਾਰਿਫ਼-ਉਲ-ਮਆਰਿਫ,* ---ਉਹੀ----ਪੰ. 13.
121. ---------ਉਹੀ------ਪੰ. 13.
122. ਪ੍ਰੋਫੈਸਰ ਗੁਰਦੇਵ ਸਿੰਘ, *ਪੰਜਾਬੀ ਸੂਫ਼ੀ-ਸਾਹਿੱਤ ਸੰਦਰਭ ਗ੍ਰੰਥ,* ਪਟਿਆਲਾ,ਪੰਜਾਬੀ ਯੂਨੀਵਰਸਿਟੀ,1989,ਪੰ. 239.

ਕਿ ਵੁਜ਼ੂ ਨਾਲ ਹੀ ਮਨੁੱਖ ਦੇ ਛੋਟੇ ਮੋਟੇ ਪਾਪ ਖ਼ਤਮ ਹੋ ਜਾਂਦੇ ਹਨ।[123] 3. ਨਮਾਜ਼ੀ ਦੇ ਕਪੜਿਆਂ ਦਾ ਪਵਿੱਤਰ ਹੋਣਾ 4. ਨਮਾਜ਼ ਪੜ੍ਹਨ ਵਾਲੀ ਜਗ੍ਹਾ ਦਾ ਪਵਿੱਤਰ ਹੋਣਾ 5. ਨਮਾਜ਼ੀ ਦਾ ਬਦਨ ਕਪੜਿਆਂ ਨਾਲ ਢਕਿਆ ਹੋਣਾ 6. ਕਾਅਬੇ ਭਾਵ ਮੱਕਾ ਸ਼ਰੀਫ਼ ਵਲ ਮੂੰਹ ਹੋਣਾ। 7. ਦਿਲੋਂ ਜਾਂ ਮਨੋਂ ਨਮਾਜ਼ ਲਈ ਤਿਆਰ ਹੋਣਾ। **ਨਮਾਜ਼ ਪੜ੍ਹਨ ਸਮੇਂ ਦੇ ਫਰਜ਼** ਵਿਚ ਇਹ ਸੱਤ ਗਲਾਂ ਸ਼ਾਮਲ ਕੀਤੀਆਂ ਗਈਆਂ ਹਨ: 1. ਨਮਾਜ਼ ਪੜ੍ਹਨ ਲਈ ਇਰਾਦਾ ਕਰਨ ਤੋਂ ਬਾਅਦ ਅਲਾਹ ਹੂ-ਅਕਬਰ ਕਹਿਣਾ 2. ਸਿਧੇ ਖੜ੍ਹੇ ਹੋਣਾ 3. ਕੁਰਾਨ ਦੀਆਂ ਘੱਟੋ ਘੱਟ ਤਿੰਨ ਛੋਟੀਆਂ ਛੋਟੀਆਂ ਆਇਤਾਂ ਜਾਂ ਇਨ੍ਹਾਂ ਦੇ ਬਰਾਬਰ ਜਾਂ ਇਨ੍ਹਾਂ ਤੋਂ ਵਡੀ ਇਕ ਆਇਤ ਪੜ੍ਹਨਾ। 4. ਰੁਕੂ (ਝੁਕਣਾਂ) ਕਰਨਾ 5. ਦੋਨੋਂ ਸਜਦੇ ਕਰਨੇ 6. ਆਖ਼ਰੀ ਰਕਾਤ (ਧਿਆਨ ਨਾਲ ਖਲੋਣਾ, ਝੁਕਣਾ, ਸਜਦਾ ਕਰਨਾ ਇਹ ਇਕ ਰਕਾਤ ਹੈ) ਵਿਚ ਇਤਨੀ ਦੇਰ ਬੈਠਣਾ ਜਿੰਨੀ ਦੇਰ 'ਅੱਤਹੀਅਤ' ਪੜ੍ਹਨ ਵਿਚ ਲਗਦੀ ਹੈ। ਇਰਾਦਾ ਕਰਕੇ ਨਮਾਜ਼ ਤੋਂ ਅਲੱਗ ਹੋਣਾ।[124] ਨਮਾਜ਼ ਨੂੰ ਧਾਰਮਿਕ ਫਰਜ਼ ਦੇ ਨਾਲ ਨਾਲ ਸਮਾਜਿਕ ਸਾਂਝ ਦੇ ਮਾਧਿਅਮ ਵਜੋਂ ਵੀ ਪਰਵਾਨ ਕੀਤਾ ਗਿਆ ਹੈ। ਏਸੇ ਲਈ ਇਸਲਾਮ ਵਿਚ ਇਕੱਲਿਆਂ ਨਮਾਜ਼ ਪੜ੍ਹਨ ਨਾਲੋਂ ਸੰਗਤੀ ਨਮਾਜ਼ ਪੜ੍ਹਨ ਨੂੰ ਵਧੇਰੇ ਤਰਜੀਹ ਦਿਤੀ ਗਈ ਹੈ। ਕੁਰਾਨ ਸ਼ਰੀਫ਼ ਅਤੇ ਹਦੀਸਾਂ ਵਿਚ ਸੰਗਤੀ ਨਮਾਜ਼ ਪੜ੍ਹਨ ਦੀ ਮਹੱਤਤਾ ਨੂੰ ਵਿਸਥਾਰ ਪੂਰਵਕ ਦਰਸਾਇਆ ਗਿਆ ਹੈ। ਪ੍ਰੋਫ਼ੈਸਰ ਗੁਲਵੰਤ ਸਿੰਘ ਅਨੁਸਾਰ, "ਇਸਲਾਮ ਦੀ ਇਸ ਸਮੂਹੀ ਦੁਆ ਜਾਂ 'ਨਮਾਜ਼-ਬਾਜਮਾਅਤ' ਦੇ ਧਾਰਮਿਕ, ਅਧਿਆਤਮਿਕ, ਨੈਤਿਕ ਅਤੇ ਸਮਾਜਿਕ ਮਹੱਤਵ ਨੂੰ ਸਭਿਅਤਾ ਅਤੇ ਸੰਸਕ੍ਰਿਤੀ ਦਾ ਤੁਲਨਾਤਮਕ ਅਧਿਐਨ ਕਰਨ ਵਾਲੇ ਬੁੱਧੀਵਾਦੀਆਂ ਨੇ ਵੀ ਸਵੀਕਾਰ ਕੀਤਾ ਹੋਇਆ ਹੈ।........ਸਰਲਤਾ, ਗੌਰਵ, ਗੰਭੀਰਤਾ ਅਤੇ ਤਰਤੀਬ ਦੇ ਪੱਖੋਂ ਕੋਈ ਹੋਰ ਸਮੂਹੀ ਇਬਾਦਤ ਸ਼ੁਕਰਵਾਰੀ ਨਮਾਜ਼ ਤੋਂ ਵੱਧ ਪ੍ਰਭਾਵਸ਼ਾਲੀ ਨਹੀਂ।"[125] ਹਦੀਸਾਂ ਵਿਚ ਜ਼ਿਕਰ ਆਇਆ ਹੈ,'ਕਿ ਮੁਸਲਮਾਨਾਂ ਲਈ ਇਕੱਲੇ ਨਮਾਜ਼ ਪੜ੍ਹਨ ਵਾਲੇ ਦੀ ਨਮਾਜ਼ ਦੇ ਮੁਕਾਬਲੇ ਵਿਚ ਜਮਾਤ ਵਿਚ ਨਮਾਜ਼ ਪੜ੍ਹਨ ਦੀ ਉੱਚਤਾ ਸਤਾਈ ਗੁਣਾਂ ਵੱਧ ਹੈ।[126] ਇਸ ਨਾਲ ਇਹ ਗਲ ਸਾਹਮਣੇ ਆ ਜਾਂਦੀ ਹੈ ਕਿ ਨਮਾਜ਼ ਦਾ ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਵਡਾ ਮਹੱਤਵ ਹੈ। ਨਮਾਜ਼ ਦੇ ਮਾਧਿਅਮ ਰਾਹੀਂ ਮੁਹੰਮਦ ਸਾਹਿਬ ਨੇ ਉਸ ਵੇਲੇ ਹਰ ਪੱਖੋਂ ਖੇਰੂੰ ਖੇਰੂੰ ਹੋਏ ਸਮਾਜ ਨੂੰ ਇਕ ਲੜੀ ਵਿਚ ਪਰੋਕੇ ਸੰਗਠਿਤ ਕੀਤਾ। ਇਹੀ ਸੰਗਠਿਤ ਹੋਏ ਹੋਏ ਅਨੁਸਾਸ਼ਨਬੱਧ ਲੋਕ ਬਾਅਦ ਵਿਚ ਵੱਡੀਆਂ ਮਲਾਂ ਮਾਰਦੇ ਹੋਏ ਵੱਡੇ ਵੱਡੇ ਰਾਜ ਭਾਗਾਂ ਦੇ ਮਾਲਕ ਬਣੇ।

ਧਰਮ ਸ਼ਾਸ਼ਤਰੀ ਪ੍ਰਸੰਗ ਵਿਚ ***ਜ਼ਕਾਤ*** ਦਾ ਵੀ ਵਿਸ਼ੇਸ਼ ਮਹੱਤਵ ਹੈ। ਜਿਵੇਂ ਸਿੱਖ ਧਰਮ ਵਿਚ ਧਰਮ ਅਰਥ ਦਸਵੰਧ ਕਢਿਆ ਜਾਂਦਾ ਹੈ ਇਉਂ ਹੀ ਇਸਲਾਮ ਵਿਚ ਲੋੜਵੰਦਾਂ ਦੀ ਸਹਾਇਤਾ ਲਈ ਪੁੰਨ ਦਾਨ ਵਜੋਂ ਕਢੇ ਧਨ ਨੂੰ

---

123.------ਉਹੀ------ਪੰ 358.

124. ਮਾਈਲ ਖ਼ੈਰਾਬਾਦੀ, *ਇਸਲਾਮੀ ਸ਼ਰੀਅਤ*, ------ਉਹੀ-----ਪੰ. 57.

125. ਪ੍ਰੋਫ਼ੈਸਰ ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ*,--------ਉਹੀ----ਪੰ. 25.

126. ਮੌਲਾਨਾ ਜਲੀਲ ਅਹਿਸਨ ਨਦਵੀ,ਅਨੁਵਾਦਕ: ਪ੍ਰੋ. ਜਨਕ ਸਿੰਘ ਅਤੇ ਡਾ. ਜ਼ਾਕਿਰ ਹੁਸੈਨ, *ਰਾਹੇ ਅਮਲ*, ਪਟਿਆਲਾ,ਪੰਜਾਬੀ ਯੂਨੀਵਰਸਿਟੀ, 1987, ਪੰ. 32.

ਜ਼ਕਾਤ ਕਿਹਾ ਜਾਂਦਾ ਹੈ। ਪਵਿੱਤਰ ਕੁਰਾਨ ਸ਼ਰੀਫ਼ ਵਿਚ ਦਰਜ ਹੈ,'ਤੁਹਾਡਾ ਕੇਵਲ ਚੜ੍ਹਦੇ ਜਾਂ ਲਹਿੰਦੇ ਵਲ ਮੂੰਹ ਕਰ ਲੈਣਾ ਕੋਈ ਵਡੀ ਨੇਕੀ ਨਹੀਂ ਸਗੋਂ ਪੂਰਨ ਭਲਾ ਪੁਰਖ ਉਹ ਹੈ ਜੋ ਅੱਲਾਹ, ਕਿਆਮਤ, ਫਰਿਸ਼ਤਿਆਂ, ਰੱਬੀ ਪੁਸਤਕ, ਨਬੀਆਂ ਨੂੰ ਮੰਨਦਾ ਹੈ ਅਤੇ ਕੇਵਲ ਉਸ ਅੱਲਾਹ ਦੇ ਪਿਆਰ ਕਰਕੇ ਆਪਣੇ ਸਾਰੇ ਸਾਕ ਸੰਬੰਧੀਆਂ, ਅਨਾਥਾਂ,ਨਿਰਧਨਾਂ, ਮੁਸਾਫ਼ਰਾਂ, ਮੰਗਤਿਆਂ, ਗੁਲਾਮਾਂ ਦੀ ਆਜ਼ਾਦੀ ਲਈ ਆਪਣਾ ਧਨ-ਪਾਦਰਥ ਅਰਪਣ ਕਰਦਾ ਹੈ ਅਤੇ ਨਮਾਜ਼ ਪੜ੍ਹਦਾ ਰਹਿੰਦਾ ਹੈ ਤੇ **ਜ਼ਕਾਤ** ਦਿੰਦਾ ਰਹਿੰਦਾ ਹੈ ਅਤੇ ਜਦ ਕਦੇ ਕੋਈ ਪ੍ਰਣ ਕਰਦਾ ਹੈ, ਤਾਂ ਉਸ ਨੂੰ ਪੂਰਾ ਕਰਦਾ ਹੈ ਅਤੇ ਨੰਗ-ਭੁੱਖ, ਰੋਗ ਤੇ ਯੁੱਧ ਸਮੇਂ ਧੀਰਜ ਤੋਂ ਕੰਮ ਲੈਂਦਾ ਹੈ। ਇਹੋ ਜਿਹੇ ਲੋਕ ਹੀ ਸਚਿਆਰ ਹਨ ਅਤੇ ਇਹੋ ਪੂਰਨ ਸੰਜਮੀ ਹਨ।[127] ਸੋ ਇਸਲਾਮ ਅਨੁਸਾਰ 'ਜ਼ਕਾਤ' ਇਕ ਖ਼ਾਸ ਧਾਰਮਿਕ ਕਾਨੂੰਨ ਹੈ ਅਤੇ ਇਹ ਮੁਸਲਮਾਨਾਂ ਤੋਂ ਵਸੂਲ ਕਰਕੇ ਸਿਰਫ਼ ਮੁਸਲਮਾਨਾਂ ਉਤੇ ਹੀ ਖ਼ਰਚ ਕੀਤਾ ਜਾਂਦਾ ਹੈ। ਸ਼ੁਰੂ ਸ਼ੁਰੂ ਵਿਚ ਇਹ ਆਪਣੀ ਸਵੈਇੱਛਾ ਤੇ ਨਿਰਭਰ ਸੀ ਅਤੇ ਆਪਣੇ ਧਰਮ ਦੇ ਅਨੁਯਾਈ ਮੁਸਲਮਾਨਾਂ ਦੀ ਬਿਹਤਰੀ ਲਈ ਨੈਤਿਕਤਾ, ਸੰਜਮੀ ਜੀਵਨ ਅਤੇ ਉੱਤਮ ਸਦਾਚਾਰ ਦਾ ਪਰਮਾਣ ਸੀ ਪਰੰਤੂ ਬਾਅਦ ਵਿਚ ਇਹ 'ਧਾਰਮਿਕ ਦਾਨ' ਇਸਲਾਮੀ ਰਾਜ ਵਿਚ ਲਾਜ਼ਮੀ ਟੈਕਸ ਬਣ ਗਿਆ ਸੀ। ਇਸਲਾਮੀ ਸਰਕਾਰਾਂ ਇਹ ਧਨ ਇਕੱਤਰ ਕਰਕੇ ਲੋਕ ਭਲਾਈ ਅਤੇ ਮਸੀਤਾਂ ਆਦਿ ਦੀ ਉਸਾਰੀ ਉਤੇ ਖ਼ਰਚ ਕਰਦੀਆਂ ਹਨ।[128] ਇਉਂ ਜ਼ਕਾਤ ਦੀ ਪ੍ਰਥਾ ਵਿਚੋਂ ਮੁਹੰਮਦ ਸਾਹਿਬ ਦੀ ਦੂਰ ਅੰਦੇਸ਼ੀ ਨਜ਼ਰ ਆਉਂਦੀ ਹੈ ਕਿ ਸਮਾਜ ਦੇ ਕਮਜ਼ੋਰ ਵਰਗ ਨੂੰ ਵੀ ਨਾਲ ਲੈਕੇ ਤੁਰਿਆਂ ਹੀ ਧਰਮ ਦੇ ਸਾਰਥਕ ਨਤੀਜੇ ਸਾਹਮਣੇ ਆ ਸਕਦੇ ਹਨ। ਇਸ ਨਿਯਮ ਨੂੰ ਪੂਰਨ ਨਿਸ਼ਠਾ ਨਾਲ ਲਾਗੂ ਕਰਵਾਉਣ ਲਈ ਆਪ ਕਿਤਨੇ ਦ੍ਰਿੜ੍ਹ ਸਨ, ਹਦੀਸਾਂ ਵਿਚ ਆਏ ਆਪਦੇ ਇਨ੍ਹਾਂ ਬਚਨਾਂ ਤੋਂ ਇਸਦੀ ਸਪਸ਼ਟਤਾ ਪ੍ਰਗਟ ਹੋ ਜਾਂਦੀ ਹੈ,'ਕਿ ਜਿਸ ਆਦਮੀ ਨੂੰ ਅੱਲਾਹ ਨੇ ਮਾਲ ਦਿਤਾ ਅਤੇ ਫ਼ਿਰ ਉਸ ਨੇ ਉਸ ਵਿਚੋਂ ਜ਼ਕਾਤ ਨਾ ਦਿਤੀ ਤਾਂ ਉਸ ਦਾ ਇਹ ਮਾਲ ਕਿਆਮਤ ਵਾਲੇ ਦਿਨ ਵਿਸ਼ੂਲੇ ਸੱਪ ਦੀ ਸ਼ਕਲ ਧਾਰਨ ਕਰੇਗਾ, ਜਿਸ ਦੇ ਉਤੇ ਦੋ ਕਾਲੀਆਂ ਬਿੰਦੀਆਂ ਹੋਣਗੀਆਂ (ਇਹ ਅਤਿਅੰਤ ਵਿਸ਼ੂਲੇ ਹੋਣ ਦੀ ਨਿਸ਼ਾਨੀ) ਹੈ। ਇਹ ਸੱਪ ਉਸ ਦੀ ਗਰਦਨ ਦੀ ਫ਼ਾਹੀ ਬਣ ਜਾਵੇਗਾ, ਫ਼ਿਰ ਉਸ ਦੇ ਦੋਹਾਂ ਜਬਾੜਿਆਂ ਨੂੰ ਫੜੇਗਾ ਤੇ ਕਹੇਗਾ ਕਿ ਮੈਂ ਤੇਰਾ ਮਾਲ ਹਾਂ, ਮੈਂ ਤੇਰਾ ਖ਼ਜ਼ਾਨਾ ਹਾਂ।[129] ਜ਼ਕਾਤ ਲਈ ਸ਼ਰਧਾਲੂ ਨੂੰ ਉਸਦੀ ਮਾਨਸਿਕਤਾ ਮੁਤਾਬਿਕ ਭੈਅ-ਯੁਕਤ ਕਰਕੇ ਵੀ ਇਸੇ ਭਲੇ ਕੰਮ ਨਾਲ ਜੋੜਿਆ ਗਿਆ ਹੈ। ਜ਼ਕਾਤ ਦੇ ਹੱਕਦਾਰ ਅੱਠ ਤਰ੍ਹਾਂ ਦੇ ਲੋਕ ਹਨ ਜਿਨ੍ਹਾਂ ਦਾ ਜ਼ਿਕਰ ਕੁਰਾਨ ਵਿਚ ਆਇਆ ਹੈ:

1. ਅਜਿਹੇ ਫ਼ਕੀਰ ਜੋ ਆਪਣੀ ਰੋਜ਼ੀ ਕਮਾਉਣ ਦੇ ਯੋਗ ਨਾ ਹੋਣ।
2. ਨਿਰਧਨ ਆਦਮੀ ਜੋ ਆਪਣੀ ਰੋਜ਼ੀ ਚੰਗੀ ਤਰ੍ਹਾਂ ਨਾ ਕਮਾ ਸਕਣ।
3. ਉਹ ਲੋਕ ਜੋ ਜ਼ਕਾਤ ਦਾ ਮਾਲ ਇਕੱਤਰ ਕਰਨ ਲਈ ਨਿਸਚਿਤ ਕੀਤੇ ਹਨ ਅਤੇ ਵਕ਼ਤ ਦੇ ਖ਼ਲੀਫ਼ੇ ਕੋਲ

---

127. *ਕੁਰਆਨ ਮਜੀਦ ਦਾ ਗੁਰਮੁਖੀ ਅਨੁਵਾਦ*,-----ਉਹੀ---- ਅਲ-ਬਕਰ, ਪੰ. 58.
128. ਪ੍ਰੋਫੈਸਰ ਗੁਰਦੇਵ ਸਿੰਘ, *ਪੰਜਾਬੀ ਸੂਫ਼ੀ-ਸਾਹਿੱਤ ਸੰਦਰਭ ਗ੍ਰੰਥ*,----ਉਹੀ----,ਪੰ. 26.
129. ਮੌਲਾਨਾ ਜਲੀਲ ਅਹਿਸਨ ਨਦਵੀ, -------ਉਹੀ-------ਪੰ. 38.

ਅਪੜਾਉਂਦੇ ਹਨ। (ਅਜਿਹਾ ਪਹਿਲਾਂ ਹੁੰਦਾ ਰਿਹਾ ਹੈ ਤੇ ਹਜ਼ਰਤ ਉਸਮਾਨ ਵੇਲੇ ਖ਼ਤਮ ਹੋ ਗਿਆ ਸੀ।)

4. ਅਜਿਹੇ ਲੋਕ ਜਿਨ੍ਹਾਂ ਨੂੰ ਇਸਲਾਮ ਕਬੂਲ ਕਰਨ ਲਈ ਪ੍ਰੇਰਿਆ ਜਾ ਸਕਦਾ ਹੈ ਜਾਂ ਜਿਨ੍ਹਾਂ ਤੋਂ ਮੁਸਲਮਾਨਾਂ ਨੂੰ ਦੁੱਖ ਜਾਂ ਨੁਕਸਾਨ ਪਹੁੰਚਦਾ ਹੋਵੇ ਤੇ ਵਿਚਾਰ ਹੋਵੇ ਕਿ ਉਨ੍ਹਾਂ ਨੂੰ ਮਾਲ ਦੇ ਕੇ ਮੁਸਲਮਾਨਾਂ ਨੂੰ ਉਨ੍ਹਾਂ ਦੇ ਹੱਥੋਂ ਸੁਰਖਿਅਤ ਰਖਿਆ ਜਾ ਸਕਦਾ ਹੈ।

5. ਗੁਲਾਮਾਂ (ਦਾਸਾਂ) ਨੂੰ ਆਜ਼ਾਦ ਕਰਾਉਣ ਲਈ।

6. ਅਜਿਹਾ ਕਰਜ਼ਦਾਰ ਜੋ ਆਪਣਾ ਕਰਜ਼ ਉਤਾਰਨ ਦੀ ਸਮਰਥਾ ਨਾ ਰਖਦਾ ਹੋਵੇ।

7. ਉਹ ਮਜਾਹਦ ਜੋ ਬਿਨਾਂ ਇਵਜ਼ਾਨੇ ਜਾਂ ਤਨਖ਼ਾਹ ਕਾਫ਼ਿਰਾਂ ਨਾਲ ਜਹਾਦ ਕਰਦੇ ਹਨ।

8. ਅਜਿਹਾ ਮੁਸਾਫ਼ਰ ਜਿਸ ਕੋਲ ਸਫ਼ਰ ਦਾ ਖ਼ਰਚ ਆਦਿ ਨਾ ਹੋਵੇ ਤੇ ਉਹ ਪਰਦੇਸ ਵਿਚ ਹੋਵੇ।[130] ਇਸ ਨਾਲ ਭਾਈਚਾਰਕ ਪੁਖ਼ਤਗੀ ਦਾ ਮਾਰਗ ਪੱਧਰਾ ਹੁੰਦਾ ਹੈ। ਇਸਲਾਮੀ ਸ਼ਰੀਅਤ ਵਿਚ ਜੋ ਆਦਮੀ ਮਾਲਦਾਰ ਮੰਨਿਆ ਗਿਆ ਹੈ ਉਸਨੂੰ ਆਪਣੀ ਆਮਦਨ ਦਾ ਘੱਟੋ ਘੱਟ ਢਾਈ ਪ੍ਰਤੀਸ਼ਤ ਸਾਲਾਨਾ ਜ਼ਕਾਤ ਰੂਪ ਵਿਚ ਦੇਣਾ ਜ਼ਰੂਰੀ ਹੈ। ਵੱਧ ਜਿਤਨਾ ਮਰਜ਼ੀ। ਇਉਂ ਜ਼ਕਾਤ ਇਕ ਧਾਰਮਿਕ ਫਰਜ਼ ਹੈ, ਦੈਵੀ ਆਦੇਸ਼ ਹੈ ਜੋ ਅੱਲਾਹ ਵਿਚ ਵਿਸ਼ਵਾਸ਼ ਅਤੇ ਨਮਾਜ਼ ਦੀ ਅਦਾਇਗੀ ਦੇ ਬਰਾਬਰ ਪਰਵਾਨ ਕੀਤਾ ਗਿਆ ਹੈ।[131] ਮੁਹੰਮਦ ਸਾਹਿਬ ਵਲੋਂ ਆਪਣੇ ਅਨੁਯਾਈਆਂ ਪ੍ਰਤੀ ਦ੍ਰਿੜ੍ਹ ਕਰਾਏ ਉਪਰੋਕਤ ਨਿਯਮ ਤੋਂ ਇਹ ਸਾਫ਼ ਜ਼ਾਹਿਰ ਹੁੰਦਾ ਹੈ ਕਿ ਇਸਲਾਮ ਨਿਰਾ ਪੁਰਾ ਸਿਧਾਂਤਾਂ ਦਾ ਫਲਸਫ਼ਾ ਨਹੀਂ ਹੈ ਸਗੋਂ ਇਹ ਇਕ ਵਿਵਹਾਰਿਕ ਤੇ ਅਮਲੀ ਧਰਮ ਹੈ ਜਿਸਦਾ ਮਨੁੱਖੀ ਜੀਵਨ ਤੇ ਸਮਾਜ ਨਾਲ ਅਤਿ ਨੇੜੇ ਦਾ ਸੰਬੰਧ ਹੈ।

ਇਸਲਾਮੀ ਧਰਮ ਸ਼ਾਸ਼ਤਰ ਵਿਚ ***'ਰੋਜ਼ਾ'*** ਅਜਿਹਾ ਧਾਰਮਿਕ ਸਰੋਕਾਰ ਹੈ, ਜਿਹੜਾ ਹਰ ਮੁਸਲਮਾਨ ਲਈ ਜ਼ਰੂਰੀ ਮੰਨਿਆ ਗਿਆ ਹੈ। ਹਿਜ਼ਰੀ ਸੰਨ ਦੇ ਨੌਵੇਂ ਮਹੀਨੇ ਜਿਸਨੂੰ ਇਸਲਾਮ ਅਨੁਸਾਰ ਰਮਜ਼ਾਨ ਦਾ ਮਹੀਨਾ ਕਿਹਾ ਜਾਂਦਾ ਹੈ, ਵਿਚ 30 ਦਿਨ ਵਰਤ ਰਖਣ ਨੂੰ ਰੋਜ਼ੇ ਰਖਣਾ ਕਿਹਾ ਜਾਂਦਾ ਹੈ। ਇਹ ਇਸਲਾਮੀ ਧਰਮ ਸਾਧਨਾਂ ਦਾ ਅਨਿਖੜਵਾਂ ਅੰਗ ਹੈ। ਹਜ਼ਰਤ ਮੁਹੰਮਦ ਸਾਹਿਬ ਦਾ ਬਚਨ ਹੈ ਕਿ ਰਮਜ਼ਾਨ ਦੇ ਮਹੀਨੇ ਜੰਨਤ ਦੇ ਦਰਵਾਜ਼ੇ ਖੁਲ੍ਹੇ ਰਹਿੰਦੇ ਹਨ ਤੇ ਦੋਜ਼ਖ ਦੇ ਬੰਦ ਰਹਿੰਦੇ ਹਨ। ਇਸ ਮਹੀਨੇ ਸ਼ੈਤਾਨ ਦੇ ਪੈਰੀਂ ਸੰਗਲ ਪਾਕੇ ਇਸਨੂੰ ਕੈਦ ਕੀਤਾ ਜਾਂਦਾ ਹੈ ਜਿਸ ਕਰਕੇ ਰੋਜ਼ਾ ਰਖਣ ਵਾਲੇ ਦੇ ਰਸਤੇ ਦੀਆਂ ਰੁਕਾਵਟਾਂ ਦੂਰ ਹੁੰਦੀਆਂ ਹਨ ਤੇ ਉਸਦੇ ਪਾਪ ਬਖਸ਼ੇ ਜਾਂਦੇ ਹਨ।[132] ਰਮਜ਼ਾਨ ਦਾ ਮਹੀਨਾ ਇਸਲਾਮ ਵਿਚ ਪਵਿੱਤਰ ਸਮਝਿਆ ਜਾਂਦਾ ਹੈ ਕਿਉਂਕਿ ਇਸੇ ਮਹੀਨੇ ਵਿਚ ਕੁਰਾਨ ਮਜੀਦ ਉਤਰਿਆ ਸੀ ਅਤੇ ਬਦਰ ਦੀ ਜੰਗ ਵਿਚ ਜਿੱਤ ਪ੍ਰਾਪਤ ਹੋਈ ਸੀ। ਰਮਜ਼ਾਨ ਦਾ ਸ਼ਬਦੀ ਅਰਥ ਵੀ ਧੁਪ ਨਾਲ ਸੜਨਾ ਹੈ। ਇਸਲਾਮ ਅਨੁਸਾਰ ਪਰਵਾਨ ਕੀਤਾ ਗਿਆ ਹੈ ਕਿ ਇਹ ਮਹੀਨਾਂ ਗੁਨਾਹਾਂ ਨੂੰ ਸਾੜ ਦੇਣ ਵਾਲਾ ਹੈ। ਰੋਗੀ ਯਾਤਰੀ, ਗਰਭਵਤੀ

---

130. ਪ੍ਰੋਫ਼ੈਸਰ ਗੁਰਦੇਵ ਸਿੰਘ, *ਪੰਜਾਬੀ ਸੂਫ਼ੀ-ਸਾਹਿੱਤ ਸੰਦਰਭ ਗ੍ਰੰਥ,*------ਉਹੀ-------,ਪੰ. 177.

131. ਮਹਿਮੂਦੁਲ ਹਸਨ, 'ਇਸਲਾਮ' ਪ੍ਰੋਫ਼ੈਸਰ ਗੁਰਬਚਨ ਸਿੰਘ ਤਾਲਿਬ,(ਸੰਪਾਦਿਕ),ਡਾ.ਦਰਸ਼ਨ ਸਿੰਘ,(ਅਨੁਵਾਦਿਕ)*ਸੰਸਾਰ ਦੇ ਕੁਝ ਮੁੱਖ ਧਰਮ*,ਪਟਿਆਲਾ, ਪੰਜਾਬੀ ਯੂਨੀਵਰਸਿਟੀ,1977,ਪੰ. 139.

132. ਪ੍ਰੋਫ਼ੈਸਰ ਗੁਰਦੇਵ ਸਿੰਘ, *ਪੰਜਾਬੀ ਸੂਫ਼ੀ-ਸਾਹਿੱਤ ਸੰਦਰਭ ਗ੍ਰੰਥ,*----ਉਹੀ------,ਪੰ. 335.

ਇਸਤ੍ਰੀ, ਬੱਚੇ ਆਦਿ ਲਈ ਰੋਜ਼ੇ ਤੋਂ ਛੋਟ ਹੈ। ਪਹੁ ਫੁਟਾਲੇ ਤੋਂ ਸੂਰਜ ਛਿਪਣ ਤਕ ਰੋਜ਼ਿਆਂ ਵਿਚ ਮੁਸਲਮਾਨ ਅੰਨ ਜਲ ਦਾ ਸੇਵਨ ਨਹੀਂ ਕਰਦੇ। ਦਸਵੇਂ ਮਹੀਨੇ ਦਾ ਚੰਦਰਮਾਂ ਦੇਖਕੇ ਰੋਜ਼ਿਆਂ ਦੀ ਸਮਾਪਤੀ ਹੁੰਦੀ ਹੈ। ਇਸਲਾਮੀ ਵਿਸ਼ਵਾਸ਼ ਅਨੁਸਾਰ ਰਮਜ਼ਾਨ ਦੀ ਸਤਾਈਵੀਂ ਰਾਤ ਨੂੰ 'ਲੈਲਤੁਲ ਕਦਰ' ਜਾਂ 'ਲੈਲਤੁਲ ਮੁਬਾਰਕ' ਕਹਿੰਦੇ ਹਨ। ਇਸਲਾਮ ਅਨੁਸਾਰ ਇਸ ਰਾਤ ਲੋਹੇ ਮਹਿਫੂਜ਼ (ਇਕ ਤਖ਼ਤ) ਉਤੇ ਕੁਰਾਨ ਹੇਠਾਂ ਆਉਣਾ ਸ਼ੁਰੂ ਹੋਇਆ ਸੀ।[133] ਪਵਿੱਤਰ ਕੁਰਾਨ ਸ਼ਰੀਫ਼ ਦੇ ਸੂਰਾ-ਅਲ-ਬਕਰ ਵਿਚ ਆਇਤ 185 ਤੋਂ 188 ਤਕ ਵਿਸਥਾਰ ਸਹਿਤ ਰੋਜ਼ੇ ਰਖਣ ਬਾਰੇ ਤੇ ਇਸਦੀ ਮਹੱਤਤਾ ਬਾਰੇ ਉਲੇਖ਼ ਕੀਤਾ ਗਿਆ ਹੈ। ਦੁਨਿਆਵੀ ਅਤੇ ਦੀਨਵੀ ਸਰੋਕਾਰਾਂ ਨੂੰ ਸਮਾਜਿਕ ਪ੍ਰਸੰਗ ਬਖਸ਼ਕੇ ਧਰਮ ਸ਼ਾਸ਼ਤਰ ਦੀਆਂ ਮੁਢਲੀਆਂ ਲੋੜਾਂ ਪੂਰੀਆਂ ਕੀਤੀਆਂ ਗਈਆਂ ਹਨ। ਇਸ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਰੋਜ਼ੇ ਰਖਣਾ ਵੀ ਇਸਲਾਮ ਦੇ ਇਸ ਬੁਨਿਆਦੀ ਪੱਖ ਦਾ ਮਹੱਤਵ ਉਜਾਗਰ ਕਰਦੇ ਹਨ ਕਿ ਇਸਲਾਮ, ਧਰਮ ਨੂੰ ਵਿਵਹਾਰਿਕ ਜੀਵਨ-ਜਾਚ ਨਾਲ ਸਮਸ੍ਰ੍ਰ ਕਰਨ ਲਈ ਨਿਰੰਤਰ ਯਤਨਸ਼ੀਲ ਹੈ। ਇਸਦੇ ਨੈਤਿਕ ਸਰੋਕਾਰਾਂ ਵਲ ਇਸ਼ਾਰਾ ਕਰਦੇ ਹੋਏ ਹਵਾਲੇ ਵੀ ਇਸਲਾਮੀ ਸਾਹਿਤ ਵਿਚ ਪ੍ਰਾਪਤ ਹਨ। ਇਮਾਮ ਗਜ਼ਾਲੀ ਦੇ ਵਿਚਾਰ ਅਨੁਸਾਰ ਇਨਸਾਨ ਨੂੰ ਤੁੱਛ ਵਾਸ਼ਨਾਵਾਂ ਹਰ ਪਾਸਿਉਂ ਘੇਰੀ ਰੱਖਦੀਆਂ ਹਨ। ਉਨ੍ਹਾਂ ਤੋਂ ਮਾਨਵ ਮਨ ਦੀ ਇਕਾਗਰਤਾ ਅਤੇ ਚੇਤਨਾ ਸਵੱਛਤਾ ਨੂੰ ਸੁਰੱਖਿਅਤ ਰੱਖਣ ਲਈ ਵਰਤ ਜਾਂ ਰੋਜ਼ਾ ਅਤਿਅੰਤ ਲਾਭਦਾਇਕ ਅਭਿਆਸ ਹੈ।[134]

ਇਸਲਾਮੀ ਧਰਮ ਸ਼ਾਸ਼ਤਰ ਵਿਚ ***ਹੱਜ*** ਇਸਲਾਮੀ ਸ਼ਰ੍ਹਾ ਦਾ ਇਕ ਹੋਰ ਮਹੱਤਵਪੂਰਣ ਅਤੇ ਬੁਨਿਆਦੀ ਸਤੰਭ ਹੈ। ਹਿਜਰੀ ਸਾਲ ਦੇ ਬਾਰ੍ਹਵੇਂ ਮਹੀਨੇ ਜਿਸਨੂੰ ਬਕਰੀਦ ਦਾ ਮਹੀਨਾ ਵੀ ਕਿਹਾ ਜਾਂਦਾ ਹੈ ਉਸਦੀ ਅੱਠ ਤਾਰੀਖ਼ ਤੋਂ ਬਾਰਾਂ ਤਾਰੀਖ਼ ਤਕ ਮੱਕੇ ਲਈ ਯਾਤਰਾ ਕਰਨੀ, ਅਰਫ਼ਾਤ ਦੇ ਮੈਦਾਨ ਵਿਚ ਪਹੁੰਚਣਾ ਤੇ ਉਥੇ ਅੱਲਾਹ ਅਤੇ ਉਸਦੇ ਰਸੂਲ ਮੁਹੰਮਦ ਸਾਹਿਬ ਦੇ ਦਸੇ ਹੋਏ ਵਿਧੀ ਵਿਧਾਨ ਅਨੁਸਾਰ ਇਬਾਦਤ ਕਰਨ ਨੂੰ ਹੱਜ ਕਹਿੰਦੇ ਹਨ।[135] ਹਰ ਮੁਸਲਮਾਨ ਮਰਦ ਔਰਤ ਜੋ ਸਮਰਥਾ ਰਖਦਾ ਹੋਵੇ (ਧਨ ਪੱਖੋਂ ਵੀ ਅਤੇ ਸਰੀਰਕ ਤੰਦਰੁਸਤੀ ਪੱਖੋਂ ਵੀ) ਉਸ ਲਈ ਆਪਣੇ ਜੀਵਨ ਵਿਚ ਘੱਟੋ ਘੱਟ ਇਕ ਵਾਰੀ ਨਿਸ਼ਚਿਤ ਸਮੇਂ ਅਨੁਸਾਰ ਮੱਕਾ ਸ਼ਰੀਫ਼ ਦੀ ਯਾਤਰਾ ਕਰਨੀ ਲਾਜ਼ਮ ਕਰਾਰ ਦਿਤੀ ਹੋਈ ਹੈ।[136] ਮੱਕੇ ਦੇ ਛੋਟੇ ਹੱਜ ਨੂੰ 'ਉਮਰਾਹ' ਕਿਹਾ ਜਾਂਦਾ ਹੈ। ਇਹ ਹਰ ਵਿਅਕਤੀ ਆਪਣੇ ਤੌਰ ਤੇ ਸਾਲ ਦੇ ਕਿਸੇ ਹਿੱਸੇ ਵਿਚ ਅਦਾ ਕਰ ਸਕਦਾ ਹੈ। ਕੁਰਾਨ ਸ਼ਰੀਫ਼ ਵਿਚ ਹੱਜ ਬਾਰੇ ਆਲਿ-ਇਮਰਾਨ ਵਿਚ ਇਉਂ ਜ਼ਿਕਰ ਕੀਤਾ ਗਿਆ ਹੈ,'ਉਹ ਇਬਰਾਹੀਮ ਦਾ ਨਿਵਾਸ ਅਸਥਾਨ ਹੈ ਅਤੇ ਜਿਹੜਾ ਵੀ ਪ੍ਰਾਣੀ ਉਥੇ ਜਾਂਦਾ ਹੈ, ਉਹ ਸ਼ਾਂਤੀ ਪ੍ਰਾਪਤ ਕਰਦਾ ਹੈ ਅਤੇ ਅੱਲਾਹ ਨੇ ਓਹਨਾਂ ਲੋਕਾਂ ਤੇ ਜੋ ਉੱਥੇ ਪੁੱਜਣ ਦੀ ਸਮਰਥਾ ਰੱਖਦੇ ਹਨ-ਇਹ ਫਰਜ਼ ਕਰ ਦਿੱਤਾ ਹੈ ਕਿ ਉਹ ਇਸ

---

133.---------ਉਹੀ--------ਪੰ. 335.

134. ਇਮਾਮ ਗ਼ਜ਼ਾਲੀ, *ਇਹਯਾ-ਉਲ-ਉਲੂਮ*, ਉਧਰਿਤ, ਡਾ.ਗੁਲਵੰਤ ਸਿੰਘ, ਇਸਲਾਮ ਅਤੇ ਸੂਫ਼ੀਵਾਦ,ਪਟਿਆਲਾ, ਪੰਜਾਬੀ ਯੂਨੀਵਰਸਿਟੀ,ਪੰ. 28.

135. ਮਾਈਲ ਖ਼ੈਰਾਬਾਦੀ, *ਇਸਲਾਮੀ ਸ਼ਰੀਅਤ*, ----ਉਹੀ----ਪੰ. 114.

136. ਪ੍ਰੋਫ਼ੈਸਰ ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ*, ਪੰ. 29.

ਘਰ ਦਾ ਹੱਜ ਕੀਤਾ ਕਰਨ।[137] ਇਵੇਂ ਹੀ ਸੂਰਤ ਅਲ-ਹੱਜ ਵਿਚ ਜ਼ਿਕਰ ਆਇਆ ਹੈ,'(ਤੂੰ) ਸਾਰੇ ਲੋਕਾਂ ਵਿਚ ਐਲਾਨ ਕਰ ਦੇ ਕਿ ਉਹ ਹੱਜ ਕਰਨ ਦੀ ਇੱਛਾ ਨਾਲ ਪੈਦਲ ਵੀ ਤੇ ਉਹਨਾਂ ਸਵਾਰੀਆਂ ਤੇ ਵੀ ਜੋ ਲੰਮੇ ਸਫ਼ਰ ਦੇ ਕਾਰਣ ਥਕ ਗਈਆਂ ਹੋਣ, ਤੇਰੇ ਕੋਲ ਆਇਆ ਕਰਨ........'[138] ਕੁਰਾਨ ਸ਼ਰੀਫ਼ ਵਿਚ ਕਾਅਬੇ ਨੂੰ ਪਰਮਾਤਮਾ ਦਾ ਅਤਿ ਪਵਿੱਤਰ ਘਰ ਅਤੇ ਬਖਸ਼ਿਸ਼ਾਂ ਦਾ ਦਰ ਪਰਵਾਨ ਕੀਤਾ ਗਿਆ ਹੈ। ਜੋ ਸਰਬੱਤ ਦੇ ਭਲੇ ਲਈ ਬਣਾਇਆ ਗਿਆ ਹੈ।[139] ਜੋ ਲੋਕ ਇਸ ਤੋਂ ਇਨਕਾਰੀ ਹੋਣਗੇ ਉਨ੍ਹਾਂ ਵਾਸਤੇ ਅਤਿਅੰਤ ਕਰੜੀ ਸਜ਼ਾ ਅੱਲਾਹ ਵਲੋਂ ਦਿਤੀ ਜਾਏਗੀ।[140] ਕੁਰਾਨ ਸ਼ਰੀਫ਼ ਦੀ ਸੂਰਾ-ਅਲ-ਹੱਜ ਵਿਚ ਮੱਕੇ ਦੀ ਯਾਤਰਾ ਅਤੇ ਇਸ ਦੀ ਮਹੱਤਤਾ ਬਾਰੇ ਬਹੁਤ ਕੁਝ ਵਿਸਥਾਰ ਸਹਿਤ ਦਰਸਾਇਆ ਗਿਆ ਹੈ।

ਇਸਲਾਮ ਦਾ ਇਹ ਸਿਧਾਂਤ ਵੀ ਇਸ ਧਰਮ ਨੂੰ ਮੰਨਣ ਵਾਲਿਆਂ ਨੂੰ ਇਕ ਲੜੀ ਵਿਚ ਪਰੋਣ ਲਈ ਮੁਹੰਮਦ ਸਾਹਿਬ ਦੀ ਦੂਰ-ਅੰਦੇਸ਼ੀ ਦਾ ਪਰਮਾਣ ਹੈ। ਜਦੋਂ ਸੰਸਾਰ ਦੇ ਵੱਖ ਵੱਖ ਕੋਨਿਆਂ ਤੋਂ, ਵੱਖ ਵੱਖ ਦੇਸ਼ਾਂ, ਰੰਗਾਂ ਅਤੇ ਨਸਲਾਂ ਦੇ ਲੋਕ ਹਜ਼ਾਰਾਂ ਦੀ ਗਿਣਤੀ ਵਿਚ ਮੱਕੇ ਵਿਚ ਇਕੱਤਰ ਹੁੰਦੇ ਹਨ ਤਾਂ ਯਾਤਰੂਆਂ ਦਾ ਇਹ ਇਕੱਠ ਅੰਤਰਰਾਸ਼ਟਰੀ ਪੱਧਰ ਤੇ ਇਕ ਧਰਮ ਨੂੰ ਮੰਨਣ ਵਾਲਿਆਂ ਵਲੋਂ ਆਪਸੀ ਸਮੱਸਿਆਵਾਂ ਨੂੰ ਸਮਝਣ ਦਾ ਅਵਸਰ ਪ੍ਰਦਾਨ ਕਰਦਾ ਹੈ। ਇਸ ਇਕੱਠ ਵਿਚ ਕਿਸੇ ਕਿਸਮ ਦੀ ਉਚ-ਨੀਚ, ਗਰੀਬ ਅਮੀਰ ਦਾ ਭੇਦ-ਭਾਵ ਰਖਣ ਦੀ ਆਗਿਆ ਨਹੀਂ ਹੈ। ਇਸ ਪਵਿੱਤਰ ਅਵਸਰ ਤੇ ਪਵਿੱਤਰ ਅਸਥਾਨ ਤੇ ਪਰਮਾਤਮਾ ਦੀ ਇਬਾਦਤ ਕਰਨ ਲਈ ਹੋਇਆ ਵਿਸ਼ਾਲ ਇਕੱਠ ਮੁਸਲਮਾਨਾਂ ਵਿਚ ਇਕ ਪਰਿਵਾਰ ਦੇ ਮੈਂਬਰ ਹੋਣ, ਭਰਾਤਰੀਭਾਵ ਦੀ ਭਾਵਨਾ ਤੇ ਆਪਣੇ ਧਰਮ ਪ੍ਰਤੀ ਦ੍ਰਿੜ੍ਹਤਾ ਤੇ ਨਿਸ਼ਠਾ ਪ੍ਰਦਾਨ ਕਰਨ ਵਿਚ ਅਹਿਮ ਭੂਮਿਕਾ ਅਦਾ ਕਰਦਾ ਹੈ। ਡਾ. ਗੁਲਵੰਤ ਸਿੰਘ ਅਨੁਸਾਰ, 'ਬਹੁਤ ਸਾਰੀਆਂ ਸਦੀਆਂ ਤੋਂ ਹੱਜ ਦਾ ਦਸਤੂਰ ਇਸਲਾਮੀ ਜਗਤ ਦੀ ਏਕਤਾ ਦਾ ਸਭ ਤੋਂ ਵੱਡਾ ਕਾਰਣ ਅਤੇ ਵੱਖੋ ਵੱਖਰੇ ਮੁਸਲਮਾਨਾਂ ਦੇ ਵਿਚਕਾਰ ਸਾਂਝ ਦਾ ਅਤਿਅੰਤ ਪ੍ਰਭਾਵਸ਼ਾਲੀ ਵਸੀਲਾ ਚਲਿਆ ਆ ਰਿਹਾ ਹੈ। ਸੰਸਾਰ ਦੇ ਦੂਰ ਦੁਰਾਡਿਆਂ ਖੂੰਜਿਆਂ ਤੋਂ ਸਹਿਧਰਮੀ ਭਰਾਵਾਂ ਦਾ ਇਸ ਤਰ੍ਹਾਂ ਇਕੱਤਰ ਹੋਣਾ ਮੇਲ ਅਤੇ ਸੰਜੋਗ ਦਾ ਐਸਾ ਵਸੀਲਾ ਹੈ ਕਿ ਉਸਦੇ ਸਮਾਜਿਕ ਅਤੇ ਸਾਂਸਕ੍ਰਿਤਿਕ ਪਹਿਲੂ ਦੀ ਪ੍ਰਸੰਸਾ ਜਿੰਨੀ ਵੀ ਕੀਤੀ ਜਾਵੇ ਘੱਟ ਹੈ। ਹਰ ਪ੍ਰਕਾਰ ਦੇ ਮੁਸਲਮਾਨ ਦੀਨ ਦੇ ਇਕ ਪਿੜ ਵਿਚ ਇਕੱਤਰ ਹੋਕੇ ਭਰਾਤਰੀ ਭਾਵਨਾਂ ਨੂੰ ਵਧਾਉਣ ਦਾ ਅਵਸਰ ਪ੍ਰਾਪਤ ਕਰਦੇ ਹਨ।'[141] ਇਸ ਸਭ ਕੁਝ ਦੇ ਬਾਵਜੂਦ ਵੀ ਇਸਲਾਮੀ ਸ਼ਰ੍ਹਾ ਅਨੁਸਾਰ ਮੱਕੇ ਦੀ ਯਾਤਰਾ ਕੇਵਲ ਮੁਸਲਮਾਨ ਹੀ ਕਰ ਸਕਦਾ ਹੈ। ਸੰਸਾਰ ਦੇ ਕਿਸੇ ਹੋਰ ਧਰਮ ਦੇ

---

137. *ਕੁਰਆਨ ਮਜੀਦ ਦਾ ਗੁਰਮੁਖੀ ਅਨੁਵਾਦ, ਆਲਿ-ਇਮਰਾਨ 3:98*,----ਉਹੀ----ਪੰ. 151.
138. -----ਉਹੀ-----ਪੰ. 733.
139.-------ਉਹੀ------ਪੰ. 150.
140--------ਉਹੀ------ਪੰ. 732.
141. ਪ੍ਰੋਫੈਸਰ ਗੁਲਵੰਤ ਸਿੰਘ, *ਇਸਲਾਮ ਅਤੇ ਸੂਫੀਵਾਦ,* ----ਉਹੀ----ਪੰ. 30.

ਮਨੁੱਖ ਨੂੰ ਇਹ ਯਾਤਰਾ ਨਸੀਬ ਨਹੀਂ ਹੋ ਸਕਦੀ।ਇਸ ਪੱਖੋਂ ਇਸਲਾਮੀ ਧਰਮ ਸ਼ਾਸ਼ਤਰ ਕੱਟੜਤਾ ਅਤੇ ਸੰਕੀਰਣਤਾ ਦੇ ਘੇਰੇ ਵਿਚ ਆ ਜਾਂਦਾ ਹੈ।

ਉਪਰੋਕਤ ਸਰੋਕਾਰਾਂ ਨਾਲ ਧਾਰਮਿਕ ਪੱਖ ਸਪਸ਼ਟ ਹੋ ਗਿਆ ਹੈ। ਪਰ ਧਰਮ ਸ਼ਾਸ਼ਤਰੀ ਪ੍ਰਸੰਗ ਵਿਚ ***ਵਿਅਕਤੀਗਤ ਵਿਵਹਾਰ*** ਬਾਰੇ ਵੀ ਸਪਸ਼ਟ ਸੰਕੇਤ ਇਸਲਾਮੀ ਸਾਹਿਤ ਵਿਚ ਕੀਤੇ ਹੋਏ ਹਨ। ਇਨ੍ਹਾਂ ਦਾ ਸੰਖੇਪ ਵੇਰਵਾ ਇਥੇ ਪ੍ਰਸੰਗਯੁਕਤ ਹੋਵੇਗਾ। ਮਨੁੱਖ ਵਲੋਂ ਰੋਜ਼ਾਨਾ ਜੀਵਨ ਵਿਚ ਕੀਤੇ ਜਾਂਦੇ ਵਰਤੋਂ ਵਿਹਾਰ ਵਿਚ ਸਚਾਈ ਅਤੇ ਈਮਾਨਦਾਰੀ ਨੂੰ ਇਸਲਾਮ ਦੀ ਸਿਧਾਂਤਕ ਸਿੱਖਿਆ ਵਿਚ ਪ੍ਰਮੁੱਖਤਾ ਦਿਤੀ ਗਈ ਹੈ। ਪਰ ਇਸਨੂੰ ਵਿਅਕਤੀਗਤ ਵਿਵਹਾਰ ਵਿਚੋਂ ਪ੍ਰਗਟ ਕਰਨਾ ਵੀ ਜ਼ਰੂਰੀ ਮੰਨਿਆ ਗਿਆ ਹੈ। ਕੁਰਾਨ ਵਿਚ ਸਪਸ਼ਟ ਕੀਤਾ ਗਿਆ ਹੈ ਕਿ ਅਸਲੀ ਮੁਸਲਮਾਨ ਉਹੀ ਹੈ ਜੋ ਆਪਣੇ ਵਿਵਹਾਰ ਅਤੇ ਕਾਰੋਬਾਰ ਵਿਚ ਸੱਚਾ ਅਤੇ ਈਮਾਨਦਾਰ ਹੋਵੇ, ਕਿਸੇ ਨੂੰ ਧੋਖਾ ਨਾ ਦੇਵੇ, ਕਿਸੇ ਦਾ ਹੱਕ ਨਾ ਮਾਰੇ, ਝੂਠੀ ਗਵਾਹੀ ਨਾ ਦੇਵੇ, ਰਿਸ਼ਵਤ ਨਾਲ ਹਰਾਮ ਦੀ ਕਮਾਈ ਤੋਂ ਬਚਿਆ ਰਹੇ।[142] ਇਸਲਾਮੀ ਧਰਮ ਸ਼ਾਸ਼ਤਰ ਅਨੁਸਾਰ ਮਜ਼ਹਬੀ ਜੀਵਨ ਦਾ ਉੱਤਮ ਤਜਰਬਾ ਉਹੀ ਹੈ ਜਿਸਦਾ ਸੰਬੰਧ ਰੱਬ ਵਿਚ ਵਿਸ਼ਵਾਸ਼ ਅਤੇ ਉਸਦੀ ਉਪਾਸ਼ਨਾ ਨਾਲ ਹੈ। ਇਸਲਾਮ ਧਰਮ ਦਾ ਬੁਨਿਆਦੀ ਸਿਧਾਂਤ ਹੀ ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਗਿਆ ਹੈ 'ਤੌਹੀਦ' ਅਰਥਾਤ ਇਕਈਸ਼੍ਵਰਵਾਦ ਹੈ ਅਤੇ ਸਾਰਾ ਇਸਲਾਮੀ ਮਨੁੱਖੀ ਜੀਵਨ ਇਸ ਦੇ ਦੁਆਲੇ ਹੀ ਘੁੰਮਦਾ ਹੈ। ਕੁਰਾਨ ਦੀ ਹਰ ਸੂਰਤ ਦੇ ਆਰੰਭ ਵਿਚ ਰਹਿਮਾਨ ਅਤੇ ਰਹੀਮ ਦੇ ਸ਼ਬਦ ਦਰਜ ਹਨ, ਅਰਥਾਤ ਪਰਮਾਤਮਾ ਕਿਰਪਾ-ਨਿਧਾਨ ਅਤੇ ਦਇਆਵਾਨ ਹੈ। ਇਸ ਨਾਲ ਇਹ ਸਾਬਤ ਹੋ ਗਿਆ ਕਿ ਵਿਅਕਤੀਗਤ ਪੱਧਰ ਤੇ ਨਿਭਾਇਆ ਗਿਆ ਧਰਮ ਹੀ ਸਮੂਹਕ ਪੱਧਰ ਤੇ ਪ੍ਰਕਾਸ਼ਮਾਨ ਹੋਣਾ ਹੈ।

ਕੌਮਾਂ ਵਿਚ ਵਿਅਕਤੀ, ਟੱਬਰ ਅਤੇ ਸਮਾਜ ਜਿਸ ਮਾਤਰਾ ਵਿਚ ਇਕਸੁਰ ਹੋਣਗੇ ਉਸ ਮਾਤਰਾ ਵਿਚ ਕੌਮਾਂ ਸਿਹਤਮੰਦ ਹੋਣਗੀਆਂ। ਇਸ ਦ੍ਰਿਸ਼ਟੀ ਤੋਂ ਇਸਲਾਮੀ ਧਰਮ ਸ਼ਾਸ਼ਤਰ ਦੇ ਅੰਤਰਗਤ ਪ੍ਰਾਪਤ ***ਘਰੇਗੀ ਵਿਵਹਾਰ*** ਦੇ ਪ੍ਰਸੰਗ ਦਾ ਜ਼ਿਕਰ ਕਰ ਲੈਣਾ ਠੀਕ ਹੋਵੇਗਾ। ਮਨੁੱਖੀ ਜ਼ਿੰਦਗੀ ਦਾ ਇਕ ਹਿੱਸਾ ਘਰ ਦੇ ਅੰਦਰ ਗੁਜ਼ਰਦਾ ਹੈ ਅਤੇ ਦੂਜਾ ਹਿੱਸਾ ਘਰ ਦੇ ਬਾਹਰ। ਘਰ ਦੇ ਅੰਦਰ ਮਨੁੱਖ ਕਿਸ ਤਰ੍ਹਾਂ ਰਹੇ ਇਸ ਬਾਰੇ ਇਸਲਾਮ ਵਿਚ ਵਿਸਥਾਰ ਸਹਿਤ ਵਿਚਾਰ ਕੀਤੀ ਗਈ ਹੈ। ਮਾਤਾ ਪਿਤਾ ਨਾਲ ਚੰਗੇ ਵਰਤਾਉ ਬਾਰੇ ਇਸਲਾਮ ਕਹਿੰਦਾ ਹੈ ਕਿ ਮਾਂ ਬਾਪ ਦਾ ਇਤਨਾ ਆਦਰ ਕਰਨਾ ਚਾਹੀਦਾ ਹੈ ਕਿ ਆਪਣੀ ਆਵਾਜ਼ ਕਦੇ ਵੀ ਉਨ੍ਹਾਂ ਦੀ ਆਵਾਜ਼ ਤੋਂ ਉੱਚੀ ਨਾ ਹੋਵੇ। ਉਨ੍ਹਾਂ ਦੀ ਪੂਰੀ ਪੂਰੀ ਸੇਵਾ ਵਿਚ ਹੀ ਇਨਸਾਨ ਦੀ ਵਡਿਆਈ ਹੈ। ਮਾਂ ਦੇ ਪੈਰਾਂ ਥਲੇ ਜੰਨਤ ਦਸਕੇ ਇਸਲਾਮ ਨੇ ਮਾਂ ਦਾ ਦਰਜਾ ਇੰਨਾ ਉੱਚਾ ਕਰ ਦਿਤਾ ਹੈ ਕਿ ਉਸ ਤੋਂ ਅੱਗੇ ਮਨੁੱਖ ਸੋਚ ਵੀ ਨਹੀਂ ਸਕਦਾ।[143] ਇਸ ਤਰ੍ਹਾਂ ਘਰ ਜਾਂ ਟੱਬਰ ਦੀ ਚੂਲ ਇਸਤ੍ਰੀ ਹੋ ਜਾਂਦੀ

---

142. -------ਉਹੀ-----ਪੰ. 5.

143. ਪ੍ਰੋ. ਜ਼ਾਕਿਰ ਹੁਸੈਨ, ਐਮ.ਫ਼ਿਲ, ਪੰਜਾਬੀ ਲਈ ਪੱਤਰ ਵਿਹਾਰ-ਸਿੱਖਿਆ ਵਿਭਾਗ ਦਾ ਪਾਠਕ੍ਰਮ,ਪੰਜਾਬੀ ਯੂਨੀਵਰਸਿਟੀ,ਪਟਿਆਲਾ, ਪੰ. 7.

ਹੈ। ਉਦਾਹਰਣ ਵਜੋ ਇਕ ਵਾਰੀ ਇਕ ਮਨੁੱਖ ਨੇ ਹਜ਼ਰਤ ਮੁਹੰਮਦ ਸਾਹਿਬ ਕੋਲੋਂ ਪੁਛਿਆ ਕਿ ਹੇ ਅੱਲਾਹ ਦੇ ਰਸੂਲ! ਮੇਰੇ ਚੰਗੇ ਵਰਤਾਉ ਦਾ ਸਭ ਤੋਂ ਬਹੁਤਾ ਅਧਿਕਾਰੀ ਕੌਣ ਹੈ? ਜਿਸ ਤੇ ਆਪ ਨੇ ਫੁਰਮਾਇਆ, 'ਤੇਰੀ ਮਾਤਾ' ਉਸਨੇ ਕਿਹਾ, 'ਹੇ ਅੱਲਾਹ ਦੇ ਰਸੂਲ! ਉਸ ਤੋਂ ਪਿਛੋਂ? ਆਪਨੇ ਫੁਰਮਾਇਆ, 'ਉਸ ਦੇ ਮਗਰੋਂ ਵੀ ਤੇਰੀ ਮਾਤਾ।' ਉਸਨੇ ਚੋਥੀ ਵਾਰੀ ਕਿਹਾ, 'ਹੇ ਅੱਲਾਹ ਦੇ ਰਸੂਲ! ਉਸ ਤੋਂ ਪਿਛੋਂ? ਤਾਂ ਆਪਨੇ ਫੁਰਮਾਇਆ,'ਫ਼ੇਰ ਤੇਰਾ ਪਿਤਾ।' ਫ਼ਿਰ ਆਪਨੇ ਫੁਰਮਾਇਆ 'ਉਸ ਦੇ ਪਿਛੋਂ ਜਿਹੜੇ ਤੇਰੇ ਰਿਸ਼ਤੇਦਾਰ ਹੋਣ।'[144] ਭਰਾ ਜੇਕਰ ਵੱਡਾ ਹੈ ਤਾ ਉਸ ਦਾ ਦਰਜਾ ਪਿਉ ਵਰਗਾ ਹੈ। ਇਸੇ ਤਰ੍ਹਾਂ ਵੱਡੀ ਭੈਣ ਨੂੰ ਇਸਲਾਮ ਨੇ ਮਾਤਾ ਦਾ ਦਰਜਾ ਦਿਤਾ ਹੈ। ਜੇਕਰ ਭਾਈ ਭੈਣ ਛੋਟੇ ਹਨ ਤਾਂ ਮਨੁੱਖ ਦਾ ਇਹ ਫਰਜ਼ ਹੈ ਕਿ ਉਨ੍ਹਾਂ ਨਾਲ ਮਾਤਾ ਪਿਤਾ ਵਰਗਾ ਵਿਵਹਾਰ ਕਰੇ। ਇਸਲਾਮ ਵਿਚ ਨੌਕਰਾਂ ਨਾਲ ਵੀ ਚੰਗਾ ਵਰਤਾਉ ਕਰਨ ਦੀਆਂ ਹਦਾਇਤਾਂ ਹਨ। ਉਨ੍ਹਾਂ ਨਾਲ ਜ਼ਿਆਦਤੀ ਕਰਨਾ ਮਾੜੀ ਗਲ ਹੈ। ਇਵੇਂ ਹੀ ਪਤਨੀ ਨਾਲ ਨਰਮ ਦਿਲ ਤੇ ਨੇਕ ਵਰਤਾਉ ਕਰਨ ਲਈ ਹਦਾਇਤ ਕੀਤੀ ਗਈ ਹੈ।[145] ਇਹੋ ਜਿਹੇ ਟੱਬਰਾਂ ਨਾਲ ਜੁੜਿਆ ਹੋਇਆ ***ਸਮਾਜਿਕ ਅਤੇ ਰਾਜਨੀਤਕ*** ਢਾਂਚਾ ਧਰਮ ਆਧਾਰਿਤ ਪਰਵਾਨ ਕੀਤਾ ਗਿਆ ਹੈ। ਇਹ ਵੀ ਮੰਨਿਆ ਗਿਆ ਹੈ ਕਿ ਵਿਅਕਤੀ ਅਤੇ ਪਰਿਵਾਰ ਮਨੁੱਖੀ ਸਮਾਜ ਦੇ ਅੰਗ ਹਨ। ਮਨੁੱਖ ਨੇ ਸਮਾਜਿਕ ਤੌਰ ਤੇ ਕਿਵੇਂ ਆਪਣਾ ਜੀਵਨ ਬਤੀਤ ਕਰਨਾ ਹੈ ਅਤੇ ਆਪਣੇ ਫਰਜ਼ਾਂ ਦੀ ਪਾਲਣਾ ਕਰਨੀ ਹੈ, ਬਾਰੇ ਵੀ ਪਵਿੱਤਰ ਕੁਰਾਨ ਅਤੇ ਹਦੀਸਾਂ ਵਿਚ ਸੰਕੇਤ ਦਿਤੇ ਗਏ ਹਨ। ਜਿਸ ਸਮਾਜ ਵਿਚ ਮੁਹੰਮਦ ਸਾਹਿਬ ਦੀ ਆਮਦ ਹੋਈ ਉਸ ਸਮਾਜ ਦੀ ਹਾਲਤ ਵਿਚ ਉਸ ਵੇਲੇ ਬਹੁਤ ਨਿਘਾਰ ਆਇਆ ਹੋਇਆ ਸੀ। ਬੁੱਤ ਪੂਜਾ ਸਿਖਰਾਂ ਤੇ ਸੀ। ਸ਼ਰਾਬ ਅਤੇ ਜੂਆ ਵੀ ਆਪਣੇ ਸਿਖ਼ਰ ਤੇ ਪੁੱਜਾ ਹੋਇਆ ਸੀ। ਮੁਹੰਮਦ ਸਾਹਿਬ ਇਸ ਨਿਘਰੇ ਹੋਏ ਸਮਾਜ ਦੀ ਕਾਇਆਂਕਲਪ ਕਰਨੀ ਚਾਹੁੰਦੇ ਸਨ,ਜਿਸ ਲਈ ਉਨ੍ਹਾਂ ਨੇ ਸਮੇਂ ਸਮੇਂ ਲੋਕਾਂ ਨੂੰ ਪ੍ਰੇਰਿਆ। ਕੁਰਾਨ ਵਿਚ ਜੂਏ ਬਾਰੇ, ਹਟਵਾਣੀਆਂ ਵਲੋਂ ਘੱਟ ਤੋਲਣ ਬਾਰੇ ਹਵਾਲੇ ਆਏ ਹਨ।[146] ਇਉਂ ਸਾਬਤ ਹੁੰਦਾ ਹੈ ਕਿ ਰੋਜ਼ਾਨਾਂ ਜੀਵਨ ਦਾ ਮਾਰਗ ਦਰਸ਼ਨ ਇਸਲਾਮੀ ਚਿੰਤਨ ਦਾ ਹਿੱਸਾ ਹੈ। ਇਸਦੇ ਨਾਲ ਹੀ ਇਸਲਾਮ ਵਿਚ ਜ਼ਾਤ, ਬਰਾਦਰੀ, ਅਮੀਰ ਗਰੀਬ ਦਾ ਫ਼ਰਕ ਘਟਾਉਣ ਲਈ ਬਹੁਤ ਸਾਰੇ ਯਤਨ ਕੀਤੇ ਗਏ ਹਨ।

ਇਸਲਾਮ ਵਿਚ ਵਿਆਜ ਨਾ ਲੈਣ, ਇਸਤਰੀਆਂ ਦੇ ਹੱਕਾਂ ਬਾਰੇ, ਗੁਲਾਮਾਂ ਬਾਰੇ, ਗੁਲਾਮਾਂ ਨਾਲ ਚੰਗੇ ਵਰਤਾਉ ਬਾਰੇ ਤੇ ਨੇਕ ਕਿਰਤ ਬਾਰੇ, ਪੜੋਸੀਆਂ ਨਾਲ ਚੰਗੇ ਵਰਤਾਉ ਬਾਰੇ ਬਹੁਤ ਸਾਰੀਆਂ ਨੇਕ ਨਸੀਹਤਾਂ ਦਿਤੀਆਂ ਗਈਆਂ ਹਨ ਜਿਨ੍ਹਾਂ ਨੂੰ ਮਨੁੱਖ ਆਪਣੀ ਜ਼ਿੰਦਗੀ ਵਿਚ ਢਾਲ ਕੇ ਚੰਗੇ ਸਮਾਜ ਦੀ ਉਸਾਰੀ ਕਰ ਸਕਦਾ ਹੈ।[147]

ਨਿਰਣੇ ਵਜੋਂ ਕਹਿ ਸਕਦੇ ਹਾਂ ਕਿ ਇਹ ਠੀਕ ਹੈ ਕਿ ਇਸਲਾਮ ਵਿਚ ਪ੍ਰਮੁੱਖਤਾ ਵਿਅਕਤੀ ਦੇ ਨਿੱਜ ਅਥਵਾ ਵਿਅਕਤੀਗਤ ਧਰਮ ਨੂੰ ਨਹੀਂ ਦਿਤੀ ਗਈ ਸਗੋਂ ਵਿਅਕਤੀਆਂ ਦੇ ਸਮੂਹ ਸਮਾਜ ਨੂੰ ਦਿਤੀ ਗਈ ਹੈ, ਜੋ ਵਿਅਕਤੀਆਂ

---

144. ਗਿਆਨੀ ਅਬਾਦਉੱਲਾ, *ਕੁਰਾਨ ਸ਼ਰੀਫ਼ ਗੁਰਮੁਖੀ ਅਨੁਵਾਦ ਦਾ ਮੁੱਖ ਬੰਦ*,ਕਾਦੀਆਂ, ਨਾਜ਼ਿਰ ਦਾਅਵਤ-ਵ-ਤਬਲੀਗ, ਪੰ.50
145. ਮੌਲਾਨਾ ਜਲੀਲ ਅਹਿਸਨ ਨਦਵੀ, *ਜ਼ਾਦੇ ਰਾਹ,*----ਉਹੀ-----ਪੰ. 27.
146. ਪ੍ਰੋਫੈਸਰ ਗੁਲਵੰਤ ਸਿੰਘ, *ਇਸਲਾਮ ਅਤੇ ਸੂਫੀਵਾਦ,* ----ਉਹੀ----ਪੰ. 62.
147. ਵਿਸਥਾਰ ਲਈ ਵੇਖੋ, ਮੌਲਾਨਾ ਜਲੀਲ ਅਹਿਸਨ ਨਦਵੀ, *ਜ਼ਾਦੇ ਰਾਹ,*---ਉਹੀ----.

ਦੇ ਸਮੁੱਚੇ ਵਿਵਹਾਰ ਦਾ ਨਿਰਧਾਰਣ ਕਰਦਾ ਹੈ, ਪਰੰਤੂ ਸਮੁੱਚੀ ਇਸਲਾਮੀ ਸ਼ਰ੍ਹਾ ਅਤੇ ਸਿਧਾਂਤਾਂ ਦੇ ਡੂੰਘੇ ਵਿਸ਼ਲੇਸ਼ਣ ਤੋਂ ਬਹੁਤ ਸਾਰੀਆਂ ਗਲਾਂ ਸਾਹਮਣੇ ਆਉਂਦੀਆਂ ਹਨ ਜੋ ਪੂਰੀ ਤਰ੍ਹਾਂ ਸਪਸ਼ਟ ਸੇਧ ਪ੍ਰਦਾਨ ਨਹੀਂ ਕਰਦੀਆਂ। ਸੰਕੇਤ ਵਜੋਂ ਇਸਤਰੀਆਂ ਦੇ ਅਧਿਕਾਰ ਮਰਦ ਦੇ ਬਰਾਬਰ ਨਹੀਂ ਪਰਵਾਨ ਕੀਤੇ ਗਏ। ਗਵਾਹੀ ਦੇ ਸਿਲਸਲੇ ਵਿਚ ਉਸਦਾ ਅੱਧਾ ਹੱਕ, ਮਸੀਤਾਂ ਵਿਚ ਪਰਵੇਸ਼ ਦੀ ਮਨਾਹੀ, ਔਰਤ ਨਾਲੋਂ ਮਰਦ ਦਾ ਦਰਜਾ ਵਡੇਰਾ, ਚਾਰ ਔਰਤਾਂ ਨਾਲ ਵਿਆਹ,ਇਸਤਰੀਆਂ ਲਈ ਪਰਦੇਦਾਰੀ ਅਤੇ ਹੋਰ ਬਹੁਤ ਸਾਰੀਆਂ ਗਲਾਂ ਹਨ। ਕੁਰਾਨ ਸ਼ਰੀਫ਼ ਵਿਚ ਇਸ ਬਾਰੇ ਸਪਸ਼ਟ ਸੰਕੇਤ ਮਿਲ ਜਾਂਦੇ ਹਨ।[148] ਇਵੇਂ ਹੀ ਧਰਮ ਨੂੰ ਅਪਨਾਉਣ ਲਈ ਬਹੁਤ ਸਾਰੇ ਬਿਹਤਰ ਦੁਨਿਆਵੀ ਪਦਾਰਥਾਂ ਦੇ ਸਵਰਗ ਵਿਚ ਪ੍ਰਾਪਤ ਹੋਣ ਦਾ ਲਾਲਚ ਦਿਤਾ ਗਿਆ ਹੈ। ਮਿਸਾਲ ਵਜੋਂ ਕੁਰਾਨ ਦੀ ਸੂਰਤ ਅਲ ਮੁਹੰਮਦ ਦੀ ਆਇਤ 16 ਵਿਚ ਜ਼ਿਕਰ ਆਇਆ ਹੈ ਕਿ, 'ਸੰਜਮੀਆਂ ਨਾਲ ਜਿਸ ਸਵਰਗ ਦਾ ਇਕਰਾਰ ਕੀਤਾ ਗਿਆ ਹੈ, ਉਸ ਵਿਚ ਅਜਿਹੇ ਪਾਣੀ ਦੀਆਂ ਨਹਿਰਾਂ ਹੋਣਗੀਆਂ ਜੋ ਕਦੇ ਵੀ ਗੰਦਾ ਨਾ ਹੋ ਸਕੇਗਾ ਅਤੇ ਉਸ ਵਿਚ ਅਜਿਹੇ ਦੁੱਧ ਦੀਆਂ ਨਹਿਰਾਂ ਵੀ ਵਗਦੀਆਂ ਹੋਣਗੀਆਂ, ਜਿਸਦਾ ਸੁਆਦ ਕਦੇ ਵੀ ਨਹੀਂ ਬਦਲੇਗਾ। ਇਸੇ ਤਰ੍ਹਾਂ ਅਜਿਹੀ ਸ਼ਰਾਬ ਦੀਆਂ ਨਹਿਰਾਂ ਹੋਣਗੀਆਂ ਜੋ ਪੀਣ ਵਾਲਿਆਂ ਲਈ ਵੱਡੀ ਸੁਆਦਲੀ ਹੋਵੇਗੀ ਅਤੇ ਸਾਫ਼ ਸੁਥਰੀਆਂ ਸ਼ਹਿਦ ਦੀਆਂ ਨਹਿਰਾਂ ਵੀ ਹੋਣਗੀਆਂ। ਅਰਥਾਤ ਉਨ੍ਹਾਂ ਨੂੰ ਸਵਰਗ ਵਿਚ ਹਰੇਕ ਕਿਸਮ ਦੇ (ਫਲ) ਤੇ ਮੇਵੇ ਮਿਲਣਗੇ......[149]। ਇਵੇਂ ਹੀ ਸੂਰਤ 2,36,37,43,48,52 ਵਿਚ ਵੀ ਦੁਨਿਆਵੀ ਪਦਾਰਥਾਂ ਅਤੇ ਸੁੰਦਰ ਇਸਤਰੀਆਂ ਦੀ ਪ੍ਰਾਪਤੀ ਦਾ ਜ਼ਿਕਰ ਵੀ ਆਇਆ ਹੈ। ਅਜਿਹਾ ਸਭ ਕੁਝ ਧਾਰਮਿਕ ਨਿਰਮਲਤਾ ਅਤੇ ਨਰੋਏ ਸਮਾਜ ਦੀ ਪ੍ਰਗਤੀ ਲਈ ਉਸਾਰੂ ਸਿੱਧ ਨਹੀਂ ਹੋ ਸਕਿਆ।

ਮੁੱਖ ਸਾਮੀ ਧਰਮਾਂ ਦੇ ਧਰਮ ਸ਼ਾਸ਼ਤਰੀ ਪ੍ਰਸੰਗ ਨਾਲ ਇਹ ਗਲ ਸਾਹਮਣੇ ਆ ਗਈ ਹੈ ਕਿ ਸਾਮੀ ਧਰਮਾਂ ਵਿਚ ਇਤਿਹਾਸਕਤਾ ਨੂੰ ਮਹਤਤਾ ਹਾਸਲ ਹੈ। ਇਨ੍ਹਾਂ ਧਰਮਾਂ ਵਿਚ ਕਰਾਮਾਤ ਨੂੰ ਮਾਨਤਾ ਪ੍ਰਾਪਤ ਹੈ। ਸਾਮੀ ਧਰਮਾਂ ਤੇ ਆਧਾਰਿਤ ਧਰਮ ਸ਼ਾਸ਼ਤਰ ਦੇ ਜਿਹੜੇ ਵਿਸ਼ਵਾਰਥੀ ਤੱਤਾਂ ਦੀ ਸਾਂਝ ਦੇ ਅੰਸ਼ ਸਿੱਖ ਧਰਮ ਚਿੰਤਨ ਵਿਚ ਪ੍ਰਾਪਤ ਜਾਪਦੇ ਹਨ, ਉਨ੍ਹਾਂ ਦਾ ਵੀ ਸਿੱਖ ਧਰਮ ਸ਼ਾਸ਼ਤਰ ਉਤੇ ਕੋਈ ਪ੍ਰਭਾਵ ਨਜ਼ਰ ਨਹੀਂ ਆਉਂਦਾ। ਇਸਦਾ ਵਿਸਥਾਰ ਅਗੇ ਦਿਤਾ ਜਾਵੇਗਾ। ਅਗੇ ਪੂਰਬੀ ਧਰਮਾਂ ਵਿਚ ਧਰਮ ਸ਼ਾਸ਼ਤਰੀ ਪ੍ਰਸੰਗਾਂ ਦਾ ਸੰਖੇਪ ਵੇਰਵਾ ਦਿਤਾ ਜਾ ਰਿਹਾ ਹੈ। ਪੂਰਬੀ ਧਰਮਾਂ ਵਿਚੋਂ ਹਿੰਦੂ ਧਰਮ, ਬੁੱਧ ਧਰਮ ਅਤੇ ਜੈਨ ਧਰਮ ਨੂੰ ਲੈ ਲਿਆ ਗਿਆ ਹੈ। ਇਹ ਤਿੰਨੇ ਧਰਮ, ਧਰਮ ਸ਼ਾਸ਼ਤਰੀ ਸਰੋਕਾਰਾਂ ਕਰਕੇ ਵੱਖਰੇ ਆਖੇ ਜਾ ਸਕਦੇ ਹਨ। ਇਸ ਦਾ ਆਧਾਰ ਇਹ ਪਰਵਾਨ ਕਰ ਲਿਆ ਗਿਆ ਹੈ ਕਿ ਕਿਸੇ ਵੀ ਧਰਮ ਦੇ ਧਰਮ ਸ਼ਾਸ਼ਤਰ ਨੇ ਕਿਹੋ ਜਿਹਾ ਇਨਸਾਨ ਪੈਦਾ ਕੀਤਾ ਹੈ।

---

148. *ਕੁਰਆਨ ਮਜੀਦ ਦਾ ਗੁਰਮੁਖੀ ਅਨੁਵਾਦ, ਸੂਰਾ ਅਲ-ਬਕਰ,*----ਉਹੀ----,ਪੰ.86.
149. ----ਉਹੀ-----ਪੰ. 1130.

## ਹਿੰਦੂ ਧਰਮ

ਹਿੰਦੂ ਧਰਮ ਨੂੰ ਛਡਕੇ ਹੋਰ ਸਭ ਵੱਡੇ ਧਰਮਾਂ ਦਾ ਉਦੈ ਇਕ ਵਿਸ਼ੇਸ਼ ਦੈਵੀ ਪ੍ਰਕਾਸ਼(Revelation)ਨਾਲ ਹੋਇਆ ਪਰਵਾਨ ਹੋ ਚੁੱਕਾ ਹੈ। ਦੂਜੇ ਲਫਜ਼ਾਂ ਵਿਚ ਇਤਿਹਾਸ ਵਿਚ ਦੈਵੀ ਪ੍ਰਕਾਸ਼ ਦਾ ਇਕ ਆਰੰਭ-ਬਿੰਦੂ ਪਰਵਾਨਤ ਹੁੰਦਾ ਹੈ। ਆਮ ਤੌਰ ਤੇ ਧਰਮਾਂ ਦੀ ਸਪਸ਼ਟ ਹੋਂਦ ਦੇ ਪ੍ਰਕਾਸ਼ਨ ਦਾ ਕੋਈ ਪੈਗੰਬਰੀ ਸਾਲ ਜ਼ਰੂਰ ਹੁੰਦਾ ਹੈ। ਮੂਸਾ, ਬੁੱਧ,ਈਸਾ ਅਤੇ ਮੁਹੰਮਦ ਦੇ ਧਰਮਾਂ ਦਾ ਮੁੱਢਲਾ ਸੋਮਾ,ਜੋ ਕਿ ਇਤਿਹਾਸਕ ਪ੍ਰਸਥਿਤੀਆਂ ਵਿਚ ਕਾਇਮ ਹੋਇਆ, ਇਕ ਵਿਸ਼ੇਸ਼ ਦੈਵੀ ਪ੍ਰਕਾਸ਼ ਨਾਲ ਸੰਬੰਧਿਤ ਹੈ।[150] ਏਸੇ ਆਧਾਰ ਤੇ ਈਸਵੀ ਸੰਨ, ਹਿਜਰੀ ਸੰਨ ਅਤੇ ਬਿਕਰਮੀ ਸੰਨ ਆਦਿ ਹੋਂਦ ਵਿਚ ਆਏ ਹਨ। ਇਸ ਦ੍ਰਿਸ਼ਟੀ ਤੋਂ ਹਿੰਦੂ ਧਰਮ ਸੰਬੰਧੀ ਕੋਈ ਗੱਲ ਕਰਨੀ ਸੰਭਵ ਹੀ ਨਹੀਂ ਹੈ। ਪ੍ਰੋਫੈਸਰ ਸ਼ੇਰ ਸਿੰਘ, ਵਿਦਵਾਨ ਮੈਕਨਿਕਲ ਦੇ ਹਵਾਲੇ ਨਾਲ ਲਿਖਦੇ ਹਨ ਕਿ,"ਇਸ ਪ੍ਰਸ਼ਨ ਦਾ ਉੱਤਰ,ਕਿ ਹਿੰਦੂ ਧਰਮ ਦੇ ਕੀ ਅਰਥ ਹਨ? ਠੀਕ ਤੇ ਸਾਦੇ ਲਫ਼ਜ਼ਾਂ ਵਿਚ ਕਦੀ ਭੀ ਕੋਈ ਆਦਮੀ ਨਹੀਂ ਦੇ ਸਕੇਗਾ। ਇਸ ਨਾਉਂ ਦਾ ਕੋਈ ਅਜਿਹਾ ਇਕ ਮੱਤ ਨਹੀਂ ਜਿਸ ਦੇ ਨਿਯਮ ਸਦਾ ਲਈ ਪੱਕੇ ਤੌਰ ਤੇ ਇਕ ਥਾਂ ਲਿਖੇ ਗਏ ਹੋਣ। ਇਸ ਧਰਮ ਦਾ ਕੋਈ ਦੇਹਧਾਰੀ ਬਾਨੀ ਨਹੀਂ, ਜਿਸ ਦੇ ਜਨਮ ਤੋਂ ਇਸ ਧਰਮ ਦਾ ਅਰੰਭ ਤੇ ਅੱਗੋਂ ਦਾ ਇਤਿਹਾਸ ਸਮਝ ਸਕੀਏ। ਇਸ ਨੂੰ ਭਾਰਤ ਵਿਚ ਪੈਦਾ ਹੋਏ ਧਰਮਾਂ ਦਾ ਇਕੱਠ ਜਾਂ ਧਰਮ-ਭੰਡਾਰ ਕਿਹਾ ਜਾ ਸਕਦਾ ਹੈ। ਸੋ ਇਹ ਇਕ ਧਰਮ ਨਹੀਂ ਹੈ। ਹਿੰਦੂ ਸ਼ਬਦ ਇਕ ਬੜਾ ਖੁਲ੍ਹਾ ਪਦ ਹੈ ਤੇ ਇਸ ਨੇ ਕਈ ਮਤਾਂ-ਮਤਾਂਤਰਾਂ ਦੀ ਖਿਚੜੀ ਨੂੰ ਅਪਣਾਇਆ ਹੋਇਆ ਹੈ, ਇਕ ਸਮਾਜਿਕ ਢਾਂਚੇ ਵਿਚ ਇਹ ਕਈ ਧਰਮਾਂ ਦਾ ਮਿਲਗੋਭਾ ਕਿਹਾ ਜਾ ਸਕਦਾ ਹੈ।"[151] ਪਰ ਇਹ ਧਾਰਨਾਂ ਹਿੰਦੂ ਧਰਮ ਚਿੰਤਨ ਦੇ ਵਿਦਵਾਨਾਂ ਨੂੰ ਮਨਜ਼ੂਰ ਨਹੀਂ ਹੈ। ਪ੍ਰਸਿੱਧ ਹਿੰਦੂ ਆਚਾਰੀਆ ਡਾ.ਰਾਧਾ ਕ੍ਰਿਸ਼ਨਨ ਲਿਖਦੇ ਹਨ,"ਕਈਆਂ ਨੂੰ ਤਾਂ ਇਹ ਬਿਨਾਂ ਕਿਸੇ ਵਿਸ਼ਾ-ਵਸਤੂ ਦੇ ਇਕ ਨਾਂ ਜਾਪਦਾ ਹੈ। ਕੀ ਇਹ ਵਿਸ਼ਵਾਸ਼ਾਂ ਦਾ ਇਕ ਸਮੂਹ, ਕਰਮਕਾਂਡਾਂ ਦਾ ਮਿਲਗੋਭਾ ਜਾਂ ਨਿਰਾ ਇਕ ਨਕਸ਼ਾ ਜਾਂ ਭੂਗੋਲਿਕ ਪੇਸ਼ਕਾਰੀ ਹੈ? ਇਸ ਦਾ ਵਿਸ਼ਾ-ਵਸਤੂ ਜੇ ਕੋਈ ਹੈ ਤਾਂ, ਉਹ ਸਮੇਂ ਸਮੇਂ ਅਤੇ ਇਕ ਭਾਈਚਾਰੇ ਤੋਂ ਦੂਜੇ ਭਾਈਚਾਰੇ ਵਿਚ ਬਦਲਦਾ ਰਿਹਾ ਹੈ। ਵੈਦਿਕ ਕਾਲ ਵਿਚ ਇਸ ਦਾ ਅਰਥ ਹੋਰ ਸੀ, ਬ੍ਰਾਹਮਣੀ ਕਾਲ ਵਿਚ ਹੋਰ ਅਤੇ ਬੋਧੀ ਕਾਲ ਵਿਚ ਇਸ ਦਾ ਇਨ੍ਹਾਂ ਤੋਂ ਵੱਖਰਾ ਅਰਥ ਸੀ। ਇਸ ਦਾ ਮਤਲਬ ਸ਼ੈਵ ਲੋਕਾਂ ਲਈ ਹੋਰ,ਵੈਸ਼ਨਵਾਂ ਲਈ ਹੋਰ ਅਤੇ ਸਾਕਤ ਲੋਕਾਂ ਲਈ ਹੋਰ ਹੈ।[152] ਇਕ ਹੋਰ ਵਿਦਵਾਨ ਦਾ ਵਿਚਾਰ ਹੈ,"ਅਸਲ ਵਿਚ ਹਿੰਦੂ ਧਰਮ ਕੋਈ ਧਰਮ ਨਹੀਂ ਹੈ ਇਹ ਤਾਂ ਇਕ ਸਮਾਜ ਦਾ ਨਾਮ ਹੈ ਜਿਸ ਵਿਚ ਕਈ ਮਤਾਂ ਨੂੰ ਮੰਨਣ ਵਾਲੇ ਸ਼ਾਮਲ ਹਨ, ਜਿਵੇਂ ਕਿ ਬ੍ਰਾਹਮਣਵਾਦ, ਵੇਦਾਂਤ, ਵੈਸ਼ਨਵ, ਜੈਨ ਮਤ, ਬੁੱਧ ਮਤ ਅਤੇ ਜੋਗ ਮੱਤ ਆਦਿ।"[153] ਸਰ ਐਲਫਰੈਡ

---

150. ਸ.ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖ਼ਾਲਸਾ*, ਹੁਸ਼ਿਆਰਪੁਰ,ਖਾਲਸਾ ਕਾਲਜ,ਗੜ੍ਹਦੀਵਾਲਾ, 1988,ਪੰ.791.
151. ਪ੍ਰੋਫੈਸਰ ਸ਼ੇਰ ਸਿੰਘ ਗਿਆਨੀ, *ਗੁਰਮਤਿ ਦਰਸ਼ਨ*, ਅੰਮ੍ਰਿਤਸਰ,ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1986,ਪੰ. 96.
152. ਡਾ. ਰਾਧਾ ਕਿਸ਼ਨਨ, *ਰਾਧਾ ਕ੍ਰਿਸ਼ਨਨ ਵਿਚਾਰ ਦਰਪਣ*, ਪਟਿਆਲਾ,ਭਾਸ਼ਾ ਵਿਭਾਗ,ਪੰਜਾਬ,1989,ਪੰ. 129.
153. ਪ੍ਰੋਫੈਸਰ ਪ੍ਰੀਤਮ ਸਿੰਘ, *ਗੁਰੂ ਨਾਨਕ ਵਿਚਾਰ ਅਧਿਐਨ*, ਅੰਮ੍ਰਿਤਸਰ,ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1969, ਪੰ.3.

ਲਾਇਲ ਲਿਖਦੇ ਹਨ ਕਿ,"ਆਮ ਪ੍ਰਚਲਤ ਤੇ ਨੀਵੇਂ ਹਾਲਾਤ ਵਿਚ ਹਿੰਦੂ ਧਰਮ ਦਾ ਅਸੀਂ ਇਕ ਅਜਿਹੇ ਸਮੁੰਦਰ ਨਾਲ ਟਾਕਰਾ ਕਰ ਸਕਦੇ ਹਾਂ ਜਿਸਦਾ ਨਾਂ ਤਾਂ ਕੋਈ ਕਿਨਾਰਾ ਹੈ ਤੇ ਨਾਂ ਕੋਈ ਸਿਰਾ ਹੈ, ਜਿਸ ਦਾ ਪਾਣੀ ਅਕਹਿ ਤੇ ਅਣਗਿਣਤ ਜ਼ੋਰ ਵਾਲੀਆਂ ਹਨ੍ਹੇਰੀਆਂ ਵਿਚ ਉਪਰ ਥੱਲੇ ਤੇ ਥਾਂ ਕੁਥਾਂ ਹੋ ਰਿਹਾ ਹੈ।[154] ਇਨ੍ਹਾਂ ਦੋਹਾਂ ਪੱਖਾਂ ਨਾਲ ਇਹ ਸਪਸ਼ਟ ਹੋਇਆ ਕਿ ਹਿੰਦੂ ਧਰਮ ਬਹੁਤ ਸਾਰੀਆਂ ਵੱਖੋ ਵੱਖਰੀਆਂ ਵਿਚਾਰਧਾਰਾਵਾਂ, ਰੀਤੀ ਰਿਵਾਜਾਂ, ਵਿਸ਼ਵਾਸ਼ਾਂ ਆਦਿ ਦਾ ਸੰਗ੍ਰਹਿ ਹੈ। ਇਸ ਦਾ ਕੋਈ ਨਿਯਮਪੂਰਵਕ ਵਿਧੀ ਵਿਧਾਨ ਨਹੀਂ ਹੈ ਅਤੇ ਨ ਹੀ ਕੋਈ ਇਕ ਧਰਮ ਪੁਸਤਕ ਹੈ। ਕੋਈ ਇਕ ਪੈਗੰਬਰ ਵੀ ਇਸਦਾ ਨਹੀਂ ਹੈ, ਜਿਸਨੇ ਇਸਦੀ ਨੀਂਹ ਰਖੀ ਹੋਵੇ। ਸਗੋਂ ਇਸਦਾ ਵਿਕਾਸ ਬਹੁਤ ਪੁਰਾਤਨ ਕਾਲ ਤੋਂ ਸਹਿਜੇ ਸਹਿਜੇ ਹੁੰਦਾ ਆ ਰਿਹਾ ਹੈ। ਸੋ ਇਸਦਾ ਆਰੰਭ ਬਿੰਦੂ ਧੁੰਦਲੇ ਭੂਤਕਾਲ ਵਿਚ ਲੁਪਤ ਹੈ। ਇਸੇ ਪੁਰਾਤਨਤਾ ਅਤੇ ਲਗਾਤਾਰ ਵਿਕਾਸ ਕਾਰਨ ਇਸ ਨੇ ਬਹੁਤ ਸਾਰੇ ਮੁੱਢ-ਕਦੀਮੀ ਅਤੇ ਵਿਦੇਸ਼ੀ ਤੱਤਾਂ ਨੂੰ ਆਪਣੇ ਵਿਚ ਜਜ਼ਬ ਕੀਤਾ ਹੋਇਆ ਹੈ। ਇਸ ਦੇ ਕੋਈ ਕਠੋਰ ਸਿੱਧਾਂਤ ਨਹੀਂ ਹਨ ਇਸੇ ਕਰਕੇ ਇਹ ਬਾਕੀ ਧਰਮਾਂ ਨਾਲੋਂ ਬੁਨਿਆਦੀ ਤੌਰ ਤੇ ਭਿੰਨ ਵੀ ਹੈ।[155]

ਇਸਦੇ ਬਾਵਜੂਦ ਇਸ ਧਰਮ ਦੁਆਰਾ ਇਕ ਵਿਸ਼ੇਸ਼ ਕਿਸਮ ਦੀ ਜੀਵਨ-ਜਾਚ ਦਾ ਪ੍ਰਗਟਾਵਾ ਜ਼ਰੂਰ ਹੁੰਦਾ ਹੈ ਜਿਸਦਾ ਆਧਾਰ ਵੇਦ, ਉਪਨਿਸ਼ਦ, ਸ਼ਾਸ਼ਤਰ, ਸਿਮਰਤੀਆਂ, ਪੁਰਾਣ ਆਦਿ ਕਹੇ ਜਾ ਸਕਦੇ ਹਨ। ਇਸ ਜੀਵਨ ਜਾਚ ਦੇ ਆਧਾਰ ਤੇ ਹੀ ਹਿੰਦੂ ਧਰਮ ਸ਼ਾਸ਼ਤਰ ਦੀ ਸਥਾਪਨਾ ਦੇ ਯਤਨ ਹੋਏ ਹਨ। ਧਰਮ ਗ੍ਰੰਥ ਦੇ ਤੌਰ ਤੇ ਵੇਦਾਂ ਨੂੰ ਹਿੰਦੂ ਧਰਮ ਦਾ ਮੂਲ ਅਧਾਰ ਕਿਹਾ ਗਿਆ ਹੈ। ਭਾਰਤ ਦੇ ਧਾਰਮਿਕ ਚਿੰਤਨ ਵਿਚ ਅਨੇਕ ਪਰਿਵਰਤਨ ਹੋਏ ਹਨ ਪਰ ਹਿੰਦੂਆਂ ਨੂੰ ਵੈਦਿਕ ਸਾਹਿਤ ਵਿਚ ਐਸੀ ਸ਼ਰਧਾ ਅਤੇ ਵਿਸ਼ਵਾਸ਼ ਹੈ ਕਿ ਵੇਦ ਸਾਰੇ ਕਾਲਾਂ ਵਿਚ ਜੀਵਤ ਰਹੇ ਹਨ ਅਤੇ ਸਰਵ ਉੱਤਮ ਪਰਵਾਨੇ ਜਾਂਦੇ ਰਹੇ ਹਨ। ਵੇਦ ਚਾਰ ਹਨ ਅਤੇ ਇਹ ਉਨ੍ਹਾਂ ਮਹਾਨ ਰਿਸ਼ੀਆਂ ਦੁਆਰਾ ਦਰਸਾਈਆਂ ਸਚਾਈਆਂ ਨਾਲ ਭਰਪੂਰ ਹਨ, ਜਿਨ੍ਹਾਂ ਦਾ ਅਨੁਮਾਨ ਲਾਉਣਾ ਵੀ ਮੁਸ਼ਕਲ ਹੈ। ਇਹ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਜਿਨ੍ਹਾਂ ਦੇ ਬੁਲ੍ਹਾਂ ਤੋਂ ਪਹਿਲਾਂ ਪਹਿਲ ਇਹ ਮਹਾਨ ਅਰਦਾਸ ਨਿਕਲੀ ਸੀ ਉਹੀ ਵੇਦ ਅਖ਼ਵਾਏ ਅਤੇ ਇਸ ਦਾ ਕੇਂਦਰੀ ਧੁਰਾ ਸੀ,"ਮਿੱਥਿਆ ਤੋਂ ਮੈਨੂੰ ਸੱਚ ਵਲ ਲੈ ਚੱਲੋ, ਹਨ੍ਹੇਰੇ ਚੋਂ ਮੈਨੂੰ ਰੋਸ਼ਨੀ ਵਲ ਲੈ ਚਲੋ। ਮੌਤ ਤੋਂ ਮੈਨੂੰ ਸਦੀਵੀ ਜੀਵਨ ਵਲ ਲੈ ਚੱਲੋ।"[156] ਰਿਗਵੇਦ, ਸਾਮਵੇਦ, ਯਜੁਰ ਵੇਦ ਅਤੇ ਅਥਰਵ ਵੇਦ ਚਾਰ ਹਨ ਪਰੰਤੂ ਇਨ੍ਹਾਂ ਵਿਚੋਂ ਹਰੇਕ ਵੇਦ ਦੇ ਅਗੇ ਚਾਰ ਹਿੱਸੇ ਹਨ। ਇਨ੍ਹਾਂ ਨੂੰ ਸੰਹਿਤਾ,ਬ੍ਰਾਹਮਣ,ਆਰਣਿਅਕ ਅਤੇ ਉਪਨਿਸ਼ਦ ਮੰਨਿਆ ਗਿਆ ਹੈ। ਮੰਤਰਾਂ ਦੇ ਸੰਗ੍ਰਹਿ ਨੂੰ ਸੰਹਿਤਾ ਕਿਹਾ ਜਾਂਦਾ ਹੈ ਅਤੇ ਬ੍ਰਾਹਮਣ ਗ੍ਰੰਥਾਂ ਵਿਚ ਕਰਮ-ਕਾਂਡਾ ਦਾ ਵੇਰਵਾ ਹੈ। ਆਰਣਿਅਕ-ਭਾਗ ਉਪਾਸ਼ਨਾ ਕਾਂਡ ਨਾਲ ਸੰਬੰਧਿਤ ਹੈ ਅਤੇ ਉਪਨਿਸ਼ਦ ਭਾਗ ਗਿਆਨ-ਕਾਂਡ ਦਾ ਵਿਸ਼ਲੇਸ਼ਣ ਕਰਦਾ ਹੈ।[157]

---

154. ਸਰ ਐਲਫਰੈਡ ਲਾਇਲ,ਉਧਰਿਤ: ਪ੍ਰੋਫ਼ੈਸਰ ਸ਼ੇਰ ਸਿੰਘ ਗਿਆਨੀ, 'ਗੁਰਮਤਿ ਦਰਸ਼ਨ' ਪੰ.96.
155. ਪ੍ਰੋ. ਹਰਬੰਸ ਸਿੰਘ,ਡਾ.ਐਲ.ਐਮ.ਜੋਸ਼ੀ, *ਸੰਸਾਰ ਦੇ ਧਰਮ*, ਪਟਿਆਲਾ,ਪੰਜਾਬੀ ਯੂਨੀਵਰਸਿਟੀ,1989,ਪੰ.11.
156. ਡਾ. ਰਾਧਾ ਕਿਸ਼ਨਨ, *ਰਾਧਾ ਕਿਸ਼ਨਨ ਵਿਚਾਰ ਦਰਪਣ*, ਪੰ. 175.
157. ਡਾ.ਇਕਬਾਲ ਨਾਰਾਇਣ ਚੋਪੜਾ, *ਭਾਰਤੀ ਦਰਸ਼ਨ*, ਪਟਿਆਲਾ,ਪੰਜਾਬੀ ਯੂਨੀਵਰਸਿਟੀ,1989, ਪੰ.14.

ਵੇਦ ਆਦਿ ਧਰਮ ਦੇ ਸੂਚਕ ਹਨ। ਇਨ੍ਹਾਂ ਵਿਚ ਪਰਮੁੱਖ ਤੌਰ ਤੇ ਪ੍ਰਕ੍ਰਿਤੀ ਦੀ ਪੂਜਾ ਦਾ ਵਰਨਣ ਹੈ। ਇਨ੍ਹਾਂ ਚਾਰ ਪਵਿੱਤਰ ਗ੍ਰੰਥਾਂ ਵਿਚੋਂ ਸਭ ਤੋਂ ਪੁਰਾਣਾ ਰਿਗਵੇਦ ਹੈ। ਇਸ ਵਿਚ 1028 ਭਜਨ ਹਨ ਜਿਹੜੇ 10 ਮੰਡਲਾਂ ਜਾਂ ਪੁਸਤਕਾਂ ਵਿਚ ਵੰਡੇ ਹੋਏ ਹਨ।[158] 'ਵੇਦ' ਸੰਸਕ੍ਰਿਤ ਭਾਸ਼ਾ ਦੇ ਇਕ ਧਾਤੂ 'ਵਿਦ' ਤੋਂ ਨਿਕਲਿਆ ਹੈ, ਜਿਸ ਦਾ ਅਰਥ ਜਾਣਨਾ ਹੈ। ਇਸ ਲਈ 'ਵੇਦ' ਦਾ ਅਰਥ ਗਿਆਨ ਹੈ।[159] ਵੇਦ ਉਹ ਗਿਆਨ ਹੈ ਜਿਹੜਾ ਰਿਸ਼ੀਆਂ ਮੁਨੀਆਂ ਨੂੰ ਨਾਜ਼ਲ ਹੋਇਆ। ਵੇਦਾਂ ਨੂੰ ਸ਼ਰੁਤੀ ਵੀ ਕਿਹਾ ਜਾਂਦਾ ਹੈ। ਭਾਵ ਇਹ ਉਹ ਸ਼ਬਦ ਹੈ ਜਿਹੜਾ ਰਿਸ਼ੀਆਂ ਨੇ ਅਨੁਭਵ ਕੀਤਾ। ਸ਼ਰੁਤੀ ਕਹਿੰਦੀ ਹੈ,"ਰਿਗਵੇਦ,ਯਜੁਰਵੇਦ ਅਤੇ ਸਾਮਵੇਦ ਉਸ ਈਸ਼ਵਰ ਦੇ ਸਵਾਸ ਹਨ।"[160]

ਵੇਦਾਂ ਨਾਲ ਜੁੜੀ ਹੋਈ ਧਰਮ ਸ਼ਾਸ਼ਤਰੀ ਵਿਧੀ ਦਾ ਅੰਦਾਜ਼ਾ ਇਸ ਗਲ ਤੋਂ ਲਗ ਜਾਂਦਾ ਹੈ ਕਿ ਆਰੀਆ ਆਬਾਦਕਾਰ ਚਰਵਾਹੇ ਅਤੇ ਕਾਸ਼ਤਕਾਰ ਸਨ। ਉਨ੍ਹਾਂ ਨੂੰ ਇਹ ਭਲੀ ਭਾਂਤ ਪਤਾ ਸੀ ਕਿ ਉਨ੍ਹਾਂ ਦੀਆਂ ਫਸਲਾਂ ਅਤੇ ਪਸ਼ੂਆਂ ਉਤੇ ਸਰਦੀ ਤੇ ਗਰਮੀ,ਮੀਂਹ ਤੇ ਔੜ ਦਾ ਕੀ ਅਸਰ ਪੈਂਦਾ ਹੈ। ਆਪਣੇ ਨਿੱਜੀ ਆਰਾਮ ਉਤੇ ਗਰਮੀ ਤੇ ਸਰਦੀ,ਧੁਪ ਤੇ ਮੀਂਹ,ਹਵਾ ਤੇ ਹਨ੍ਹੇਰੀ ਦੇ ਪ੍ਰਭਾਵਾਂ ਦਾ ਵੀ ਉਨ੍ਹਾਂ ਨੂੰ ਪੂਰਨ ਗਿਆਨ ਸੀ। ਆਰੀਆਂ ਨੇ ਇਨ੍ਹਾਂ ਚੰਗੇ ਅਤੇ ਬੁਰੇ ਪ੍ਰਭਾਵਾਂ ਦਾ ਜ਼ਿੰਮੇਵਾਰ ਕੁਝ ਹਸਤੀਆਂ ਨੂੰ ਮਿਥਿਆ ਅਤੇ ਇਹ ਸਮਝਿਆ ਕਿ ਅਗਨੀ,ਸੂਰਜ,ਬੱਦਲ ਅਤੇ ਹੋਰ ਪ੍ਰਾਕਿਰਤਕ ਸ਼ਕਤੀਆਂ ਪਿੱਛੇ ਅਜਿਹੀਆਂ ਜੀਊਂਦੀਆਂ ਜਾਗਦੀਆਂ ਹਸਤੀਆਂ ਹੀ ਹਨ ਜਿਹੜੀਆਂ ਇਨ੍ਹਾਂ ਤੋਂ ਅਜਿਹੇ ਚੰਗੇ ਮੰਦੇ ਕੰਮ ਕਰਵਾਉਂਦੀਆਂ ਹਨ। ਅਜਿਹੀਆਂ ਕਲਪਿਤ ਹਸਤੀਆਂ ਦੀ ਉਸਤਤ ਅਤੇ ਸੰਸਾਰਕ ਬਖਸ਼ਿਸ਼ਾਂ ਲਈ ਉਨ੍ਹਾਂ ਅਗੇ ਪ੍ਰਾਰਥਨਾ ਤੋਂ ਆਰੀਆਂ ਦੇ ਧਰਮ ਸ਼ਾਸ਼ਤਰੀ ਸਰੋਕਾਰ ਆਰੰਭ ਹੁੰਦੇ ਹਨ। ਉਨ੍ਹਾਂ ਨੇ ਸੂਰਜ ਅਤੇ ਚੰਦਰਮਾਂ ਦੀ ਚਾਲ,ਦਿਨ ਚੜ੍ਹਨ ਅਤੇ ਰਾਤ ਪੈਣ ਅਤੇ ਸਵੇਰ ਅਤੇ ਸ਼ਾਮ ਦੇ ਵਿਚਕਾਰਲੇ ਸਮਿਆਂ ਵੱਲ ਵੀ ਧਿਆਨ ਦਿਤਾ ਅਤੇ ਸਾਕਾਰ ਰੂਪ ਦੇ ਕੇ ਉਨ੍ਹਾਂ ਨੂੰ ਕਵਿਤਾ ਦੇ ਰੂਪ ਵਿਚ ਪੇਸ਼ ਕੀਤਾ ਅਤੇ ਗੁਣਵਾਚੀ ਨਾਂ ਵੀ ਪ੍ਰਦਾਨ ਕੀਤੇ। ਪ੍ਰਕਿਰਤੀ ਦੇ ਕੰਮਾਂ ਅਤੇ ਅਦਲਾ ਬਦਲੀਆਂ ਅਤੇ ਉਨ੍ਹਾਂ ਦੇ ਆਪਣੇ ਉਪਰ ਪੈਂਦੇ ਪ੍ਰਭਾਵਾਂ ਤੋਂ ਪ੍ਰਭਾਵਿਤ ਹੋਕੇ ਅਤੇ ਇਸ ਦੀ ਸੁੰਦਰਤਾ ਦਾ ਅਨੁਭਵ ਕਰਕੇ ਅਪਣੇ ਦੇਵਤਿਆਂ ਦੀ ਕਲਪਨਾ ਕਰ ਲਈ, ਜਿਨ੍ਹਾਂ ਦੀ ਸ਼ਾਨ ਅਤੇ ਸਨਮਾਨ ਵਿਚ ਉਨ੍ਹਾਂ ਨੇ ਆਪਣੀ ਕਵਿਤਾ ਦੇ ਜੌਹਰ ਵਿਖਾਏ।[161] ਏਸੇ ਕਰਕੇ ਚੌਹਾਂ ਵੇਦਾਂ ਦਾ ਆਪਣਾ ਆਪਣਾ ਧਰਮ ਸ਼ਾਸ਼ਤਰ ਕਿਹਾ ਜਾ ਸਕਦਾ ਹੈ। ਇਸਦੀ ਪ੍ਰੋੜ੍ਹਤਾ ਇਸ ਗਲ ਤੋਂ ਹੋ ਜਾਂਦੀ ਹੈ ਕਿ ਡਾ.ਰਾਧਾ ਕਿਸ਼ਨਨ ਦਾ ਕਹਿਣਾ ਹੈ : ਮੁੱਖ ਰੂਪ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਰਿਗ ਵੇਦ ਇਕ ਕੁਦਰਤੀ ਯੁੱਗ ਦੀ ਪ੍ਰਤੀਨਿਧਤਾ ਕਰਦਾ ਹੈ। ਜ਼ਿਆਦਾ ਕਰਕੇ ਮੰਤਰ ਸਰਲ ਅਤੇ

---

158. ਪ੍ਰੋ. ਹਰਬੰਸ ਸਿੰਘ,ਡਾ.ਐਲ.ਐਮ.ਜੋਸ਼ੀ, *ਸੰਸਾਰ ਦੇ ਧਰਮ*, ਪੰ.18.
159. ਡਾ.ਸ਼ਾਂਤੀ ਨਾਥ ਗੁਪਤਾ, *ਭਾਰਤੀ ਦਰਸ਼ਨ*, ਚੰਡੀਗੜ੍ਹ,ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ-ਬੁਕ ਬੋਰਡ, 1974,ਪੰ.14.
160. ਬ੍ਰਿਹਦਾਰਣਯਕ, 2.4.10. ਉਧਰਿਤ: ਡਾ.ਸ਼ਾਂਤੀ ਨਾਥ ਗੁਪਤਾ, *ਭਾਰਤੀ ਦਰਸ਼ਨ*,ਪੰ. 15.
161. ਜੌਨ ਡੌਸਨ, *ਹਿੰਦੂ ਮਿਥਿਹਾਸ ਕੋਸ਼*, ਭਾਸ਼ਾ ਵਿਭਾਗ, ਪੰਜਾਬ,ਪਟਿਆਲਾ, 1963, ਭੂਮਿਕਾ ਪੰ.ੲ.

ਕੁਦਰਤੀ ਹਨ ਅਤੇ ਬਾਹਰ ਦੇ ਦਿਖਾਵੇਪਨ ਤੋਂ ਮੁਕਤ ਜਨ ਸਾਧਾਰਨ ਦੀ ਧਾਰਮਕ ਚੇਤਨਤਾ ਨੂੰ ਪ੍ਰਗਟ ਕਰਦੇ ਹਨ।[162] ਜਿਵੇਂ ਜਿਵੇਂ ਬੌਧਿਕ ਤਰੱਕੀ ਹੁੰਦੀ ਗਈ ਤਿਵੇਂ ਤਿਵੇਂ ਹਿੰਦੂ ਧਰਮ ਸ਼ਾਸ਼ਤਰ ਵਿਚ ਇਕ ਧਾਰਮਿਕ ਸ਼੍ਰੇਣੀ ਸਾਹਮਣੇ ਆ ਗਈ। ਇਸ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਵੈਦਿਕ ਕਾਲ ਵਿਚ ਮਨੁੱਖਾ ਜੀਵਨ ਦੀ ਸੁੱਖ ਸ਼ਾਂਤੀ ਲਈ ਪ੍ਰਧਾਨ ਸੁਰ ਅਨੇਕਾਂ ਤਰ੍ਹਾਂ ਦੇ ਕਰਮਕਾਂਡ ਸਨ। ਪ੍ਰੋਫੈਸਰ ਦਾਸ ਗੁਪਤਾ ਇਸਦੀ ਪੁਸ਼ਟੀ ਵਿਚ ਲਿਖਦੇ ਹਨ," ਵੇਦਾਂ ਅਨੁਸਾਰ ਬਿਲਕੁਲ ਯੋਗ ਢੰਗ ਨਾਲ ਸੰਪੂਰਣ ਕੀਤੇ ਯੱਗ ਅਤੇ ਅਹੂਤੀ ਜਾਂ ਬਲੀ ਵਿਚ ਸ਼ਕਤੀ ਹੈ ਜਿਸਦਾ ਅਸਰ ਇਸ ਜਨਮ ਅਤੇ ਅਗਲੇ ਜਨਮ ਦੀਆਂ ਲੋੜਾਂ ਨੂੰ ਪੂਰਾ ਕਰਦਾ ਹੈ।"[163]

ਵੇਦਾਂ ਤੋਂ ਬਾਅਦ ਉਪਨਿਸ਼ਦਾਂ ਦਾ ਯੁਗ ਸ਼ੁਰੂ ਹੁੰਦਾ ਹੈ। ਉਪਨਿਸ਼ਦਾਂ ਨੂੰ ਭਾਰਤੀ ਅਧਿਆਤਮਵਾਦ ਦਾ ਮੂਲ ਆਧਾਰ ਕਿਹਾ ਜਾ ਸਕਦਾ ਹੈ ਕਿਉਂਕਿ ਉਪਨਿਸ਼ਦਾਂ ਵਿਚ ਆਤਮ-ਵਿਦਿਆ ਜਾਂ ਬ੍ਰਹਮ-ਵਿਦਿਆ ਦੇ ਯਥਾਰਥ ਰੂਪ ਦੀ ਵਿਆਖਿਆ ਪ੍ਰਾਪਤ ਹੈ।[164] ਉਪਨਿਸ਼ਦਾਂ ਨੂੰ ਵੇਦ ਰੂਪੀ ਸਮੁੰਦਰ ਵਿਚੋਂ ਮੰਥਨ ਕੀਤਾ ਹੋਇਆ ਅੰਮ੍ਰਿਤ ਵੀ ਮੰਨਿਆ ਜਾਂਦਾ ਹੈ ਕਿਉਂਕਿ ਇਨ੍ਹਾਂ ਵਿਚ ਵੈਦਿਕ ਚਿੰਤਨ ਦਾ ਸਾਰ ਸੰਗ੍ਰਹਿਤ ਹੈ ਅਤੇ ਇਹ ਭਾਰਤੀ ਮਨੀਸ਼ਾਂ ਦੀ ਕੁੰਜੀ ਹਨ।[165] ਉਪਨਿਸ਼ਦਾਂ ਵਿਚ ਪ੍ਰਸਤੁਤ ਗਿਆਨ ਨੂੰ ਰਿਸ਼ੀਆਂ ਮੁਨੀਆਂ ਦੇ ਆਤਮ ਅਨੁਭਵ ਤੇ ਆਧਾਰਤ ਗਿਆਨ ਪਰਵਾਨ ਕੀਤਾ ਜਾਂਦਾ ਹੈ। ਇਸ ਗਿਆਨ ਨੂੰ ਸਤਿ ਗਿਆਨ ਵੀ ਆਖਿਆ ਗਿਆ ਹੈ ਜਦੋਂ ਕਿ ਕਰਮ-ਕਾਂਡ ਦਾ ਬੋਲ ਬਾਲਾ ਘਟ ਗਿਆ ਸੀ। ਇਸ ਨਾਲ ਉਪਨਿਸ਼ਦਾ ਦੇ ਵਿਕਾਸ ਲਈ ਇਕ ਨਵਾਂ ਰਾਹ ਸਾਫ਼ ਹੋਇਆ, ਜਿਸ ਦੇ ਸਿੱਟੇ ਵਜੋਂ ਵੇਦਾਂ ਦਾ ਦਾਰਸ਼ਨਿਕ ਚਿੰਤਨ ਸਾਹਮਣੇ ਆਇਆ। ਇਸ ਯੁੱਗ ਵਿਚ ਭਾਰਤੀ ਚਿੰਤਨ ਨੇ ਬਹੁਤ ਉਚੀਆਂ ਉਡਾਰੀਆਂ ਲਾਈਆਂ ਇਨ੍ਹਾਂ ਵਿਚਾਰਾਂ ਦਾ ਪ੍ਰਭਾਵ ਸਾਰੇ ਸੰਸਾਰ ਨੇ ਕਬੂਲਿਆ ਇਹੀ ਚਿੰਤਨ ਬਾਅਦ ਵਿਚ ਭਾਰਤੀ ਅਧਿਆਤਮਕ ਵਿਚਾਰਧਾਰਾ ਦਾ ਕੇਂਦਰੀ ਬਿੰਦੂ ਬਣਿਆ। ਇਸੇ ਲਈ ਸ਼ਾਇਦ ਡਾ.ਰਾਧਾ ਕ੍ਰਿਸ਼ਨਨ ਲਿਖਦੇ ਹਨ ਕਿ ,"ਜੇਕਰ ਅਸੀਂ ਆਪਣੀ ਕੌਮੀਅਤ ਅਤੇ ਆਚਰਣ ਬਣਾਈ ਰੱਖਣਾ ਹੈ ਤਾਂ ਸਾਡੇ ਭਾਰਤੀਆਂ ਲਈ ਉਪਨਿਸ਼ਦਾਂ ਦਾ ਅਧਿਐਨ ਕਰਨਾ ਜ਼ਰੂਰੀ ਹੈ।[166] ਇਸ ਨਾਲ ਹਿੰਦੂ ਧਰਮ ਸ਼ਾਸ਼ਤਰ ਦੀ ਇਕ ਹੋਰ ਪਰਤ ਸਾਹਮਣੇ ਆਉਣ ਲਗਦੀ ਹੈ। ਇਸ ਆਧਾਰ ਤੇ ਨਿਕਲੇ ਸਿੱਟਿਆਂ ਵਲ ਸੰਕੇਤ ਕਰਦਿਆਂ ਫਿਰ ਡਾਕਟਰ ਸਾਹਿਬ ਲਿਖ਼ਦੇ ਹਨ: ਕਿ ਉਪਨਿਸ਼ਦ ਉਨ੍ਹਾਂ ਸੁਆਲਾਂ ਨੂੰ ਨਜਿੱਠਦੇ ਹਨ ਜਿਹੜੇ ਉਦੋਂ ਪੈਦਾ ਹੁੰਦੇ ਹਨ ਜਦੋਂ ਮਨੁੱਖ ਗੰਭੀਰਤਾ ਨਾਲ ਸੋਚਣ ਵਿਚਾਰਨ ਲੱਗਦੇ ਹਨ।[167] ਭਾਵ ਇਹ ਕਿ ਉਪਨਿਸ਼ਦਾਂ ਦੇ

---

162. Radha Krishnana.S. *History of Indian Philosophy,* Vol.I, London,George Allen and Unwin,Ltd.,1967,p.69.
163. Das Gupta, S.N., *Hindu Mysticism,* Delhi,Moti Lal Banarsi Das, (First Indian Edition), 1976, p.17.
164. ਡਾ. ਰਾਮਦਾਸ ਨਿਰਾਕਾਰੀ, *ਪ੍ਰਧਾਨ ਉਪਨਿਸ਼ਦ*, ਪਟਿਆਲਾ, ਪੰਜਾਬੀ ਯੂਨੀਵਰਸਿਟੀ,1992,ਪੰ.1.
165. ਬੁੱਧ ਪ੍ਰਕਾਸ਼, *ਭਾਰਤੀਯ ਧਰਮ ਏਵੰ ਸੰਸਕ੍ਰਿਤੀ,(ਹਿੰਦੀ)* ਮੇਰਠ,ਮੀਨਾਕਸ਼ੀ ਪ੍ਰਕਾਸ਼ਨ, 1968, ਪੰ. 19.
166. ਡਾ. ਰਾਧਾ ਕ੍ਰਿਸ਼ਨਨ, *ਰਾਧਾ ਕ੍ਰਿਸ਼ਨਨ ਵਿਚਾਰ ਦਰਪਣ,* ਪੰ.207.
167. ---------ਉਹੀ------ਪੰ. 201.

ਰਚਣਹਾਰਿਆਂ ਨੇ ਇਸ ਬ੍ਰਹਿਮੰਡ ਦੇ ਅਤਿ ਗੰਭੀਰ,ਗੁੰਝਲਦਾਰ ਅਤੇ ਸੂਖ਼ਮ ਵਿਚਾਰਾਂ ਨੂੰ ਸੁਲਝਾਉਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਸਾਹਮਣੇ ਮੁੱਖ ਸਮੱਸਿਆ ਇਹ ਸੀ ਕਿ,"ਇਸ ਸੰਸਾਰ ਦਾ ਮੂਲ ਕੀ ਹੈ,ਉਹ ਕੀ ਹੈ, ਜਿਸ ਤੇ ਪਹੁੰਚ ਕੇ ਅਸੀਂ ਆਪਣੇ ਆਲੇ ਦੁਆਲੇ ਦੇ ਜਗਤ ਵਿਚ ਦ੍ਰਿਸ਼ਟੀਗੋਚਰ ਹੋਣ ਵਾਲੇ ਅਨੇਕ ਵਿਸ਼ਿਆਂ ਨੂੰ ਸਮਝ ਲੈਂਦੇ ਹਾਂ। ਅਥਵਾ ਉਹ ਪਰਮ ਸੱਚ ਕੀ ਹੈ ਜਿਸ ਨੂੰ ਇਨ੍ਹਾਂ ਇੰਦਰੀਆਂ ਨਾਲ ਅਨੁਭਵ ਨਹੀਂ ਕੀਤਾ ਜਾ ਸਕਦਾ।[168] ਦੂਸਰੇ ਸ਼ਬਦਾਂ ਵਿਚ ਉਪਨਿਸ਼ਦਾ ਦੀ ਸਮੱਸਿਆ ਪਰਮਾਤਮਾ ਦੀ ਖੋਜ ਹੈ। ਭਾਵ ਬ੍ਰਹਮ ਦਾ ਸਰੂਪ ਕੀ ਹੈ? ਦ੍ਰਿਸ਼ਟਮਾਨ ਜਗਤ ਦਾ ਮੂਲ ਕਾਰਣ ਕੀ ਹੈ ਇਹ ਪ੍ਰਸ਼ਨ ਹਨ ਜਿਨ੍ਹਾਂ ਦਾ ਅਧਿਆਤਮ ਜੀਵਨ ਨਾਲ ਖਾਸ ਕਰਕੇ ਅਤੇ ਆਮ ਜੀਵਨ ਨਾਲ ਆਮ ਕਰਕੇ ਨੇੜਲਾ ਸੰਬੰਧ ਹੈ। ਇਨ੍ਹਾਂ ਪ੍ਰਸ਼ਨਾਂ ਦਾ ਉਤੱਰ ਦੇਣ ਦਾ ਹੀ ਯਤਨ ਕੀਤਾ ਹੈ ਉਪਨਿਸ਼ਦਾਂ ਦੁਆਰਾ ਉਨ੍ਹਾਂ ਮਹਾਨ ਚਿੰਤਕ ਰਿਸ਼ੀਆਂ ਨੇ ਜਿਨ੍ਹਾਂ ਨੂੰ ਹਿੰਦੂ ਧਰਮ ਸ਼ਾਸ਼ਤਰ ਦੇ ਰਚੈਤਾ ਕਿਹਾ ਜਾ ਸਕਦਾ ਹੈ। ਉਪਨਿਸ਼ਦਾਂ ਦੇ ਧਰਮ ਸ਼ਾਸ਼ਤਰੀ ਵਿਵੇਚਨ ਨੂੰ ਤਿੰਨ ਮੁੱਖ ਵਿਸ਼ਿਆਂ ਬ੍ਰਹਮ,ਸ੍ਰਿਸ਼ਟੀ ਅਤੇ ਮਨੁੱਖ ਵਿਚ ਵੰਡਕੇ ਵੇਖਿਆ ਜਾ ਸਕਦਾ ਹੈ। ਧਰਮ-ਸ਼ਾਸ਼ਤਰ ਦਾ ਆਧਾਰ ਵੀ ਇਹ ਤਿੰਨੇ ਪ੍ਰਮੁੱਖ ਵਿਸ਼ੇ ਹੀ ਹਨ।

ਉਪਨਿਸ਼ਦਾਂ ਵਿਚ ਉਸ ਪਰਮ-ਸੱਚ ਲਈ 'ਬ੍ਰਹਮ' ਦੀ ਸੰਗਿਆ ਵਰਤੀ ਗਈ ਹੈ। ਬ੍ਰਹਮ ਬਾਰੇ ਉਪਨਿਸ਼ਦਾਂ ਵਿਚ ਬਹੁਤ ਵਿਸਥਾਰ ਸਹਿਤ ਚਰਚਾ ਕੀਤੀ ਗਈ ਹੈ। ਉਪਨਿਸ਼ਦਾਂ ਦੇ ਆਚਾਰੀਆ ਬ੍ਰਹਮ ਦੀ ਪਰਿਭਾਸ਼ਾ ਦਿੰਦੇ ਹੋਏ ਉਸਨੂੰ ਦੇਸ਼,ਕਾਲ ਅਤੇ ਵਸਤੂ ਤੋਂ ਮੁਕਤ ਪਰਵਾਨ ਕਰਦੇ ਹਨ। ਤੈਤਿਰੀਯ ਉਪਨਿਸ਼ਦ ਵਿਚ ਕਿਹਾ ਗਿਆ ਹੈ ਕਿ ਬ੍ਰਹਮ ਸੱਚ ਹੈ,ਗਿਆਨ ਜਾਂ ਚੇਤਨਾ ਦਾ ਰੂਪ ਹੈ ਅਤੇ ਅਨੰਤ ਹੈ।[169] ਇਸੇ ਉਪਨਿਸ਼ਦ ਵਿਚ ਅਗੇ ਚਲਕੇ ਲਿਖਿਆ ਹੈ ਕਿ ਜਿਸ ਵਿਚੋਂ ਸਭ ਪੈਦਾ ਹੁੰਦੇ ਹਨ, ਜਿਸ ਵਿਚ ਪੈਦਾ ਹੋਕੇ ਜੀਉਂਦੇ ਹਨ ਅਤੇ ਜਿਸ ਵਿਚ ਵਾਪਸ ਜਾ ਕੇ ਮਿਲ ਜਾਂਦੇ ਹਨ, ਉਸੇ ਨੂੰ ਜਾਣੋ, ਉਹੀ ਬ੍ਰਹਮ ਹੈ।[170] ਉਪਨਿਸ਼ਦਾਂ ਵਿਚ ਬ੍ਰਹਮ ਨੂੰ ਅਨੰਦ ਸਰੂਪ ਵੀ ਪਰਵਾਨਿਆ ਗਿਆ ਹੈ। ਲਿਖਿਆ ਹੈ ਕਿ ਆਨੰਦ ਹੀ ਬ੍ਰਹਮ ਹੈ ਕਿਉਂਕਿ ਅਨੰਦ ਤੋਂ ਹੀ ਇਹ ਸਾਰੇ ਪੈਦਾ ਹੁੰਦੇ ਹਨ, ਆਨੰਦ ਵਿਚ ਹੀ ਰਹਿੰਦੇ ਹਨ ਅਤੇ ਆਨੰਦ ਵਿਚ ਹੀ ਵਾਪਸ ਜਾਕੇ ਲੀਨ ਹੋ ਜਾਂਦੇ ਹਨ।[171] ਇਸ ਤਰ੍ਹਾਂ ਹਿੰਦੂ ਧਰਮ ਸ਼ਾਸ਼ਤਰ ਵਿਚ ਬ੍ਰਹਮ ਨੂੰ ਕੇਂਦਰੀਅਤਾ ਪ੍ਰਾਪਤ ਹੋ ਗਈ। ਜਦੋਂ ਅਨੰਦ ਰੂਪੀ ਬ੍ਰਹਮ ਅਨੁਭਵ ਵਿਚੋਂ ਕਿਰਦਾ ਹੈ ਤਾਂ ਬ੍ਰਹਮ ਦੀ ਮੂਰਤੀ ਬ੍ਰਹਮ ਦੀ ਭੂਮਿਕਾ ਨਿਭਾਉਣ ਲਈ ਪਰਵਾਨ ਕਰ ਲਈ ਜਾਂਦੀ ਹੈ। ਇਸ ਤਰ੍ਹਾਂ ਬ੍ਰਹਮ ਹਿੰਦੂ ਧਰਮ ਸ਼ਾਸ਼ਤਰ ਵਿਚ ਮੂਰਤੀ ਪੂਜਾ ਵਜੋਂ ਪਰਵਾਨ ਹੋ ਗਿਆ।

ਹਿੰਦੂ ਧਰਮ ਸ਼ਾਸ਼ਤਰ ਦਾ ਦੂਜਾ ਸਰੋਕਾਰ ਮਨੁੱਖ ਹੈ। ਮਨੁੱਖ ਨੂੰ ਗਿਆਨੀ ਅਤੇ ਅਗਿਆਨੀ ਦੇ ਆਧਾਰ ਤੇ ਧਾਰਕ ਅਤੇ ਪੂਜਕ ਵਜੋਂ ਪਰਵਾਨ ਕੀਤਾ ਜਾ ਸਕਦਾ ਹੈ। ਗਿਆਨੀ ਪੁਰਸ਼ ਹੌਲੀ ਹੌਲੀ ਵਰਣ ਵੰਡ ਵਿਚ ਬ੍ਰਾਹਮਣ ਹੋ

---

168.---------ਉਹੀ------ਪੰ. 208.
169. ਤੈਤਰੀਯ ਉਪਨਿਸ਼ਦ,(2.1)ਉਧਰਿਤ: ਡਾ. ਰਾਮਦਾਸ ਨਿਰਾਕਾਰੀ,*ਪ੍ਰਧਾਨ ਉਪਨਿਸ਼ਦ*, ਪੰ. 5.
170. -------ਉਹੀ(3.1),ਪੰ. 5
171.--------ਉਹੀ(3.6),ਪੰ. 6.

ਗਏ। ਬ੍ਰਾਹਮਣ ਦਾ ਦਰਜਾ ਜਨਮ ਤੋਂ ਹੋ ਜਾਣ ਨਾਲ ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਪਾਖੰਡ ਅਤੇ ਕਲਪਨਾਂ ਨਾਲ ਜੁੜੇ ਹੋਏ ਅੰਧ ਵਿਸ਼ਵਾਸ਼ ਦਾਖ਼ਲ ਹੋ ਗਏ। ਇਸ ਦ੍ਰਿਸ਼ਟੀ ਤੋਂ ਇਹ ਗਲ ਸਾਹਮਣੇ ਆ ਗਈ ਕਿ ਹਿੰਦੂ ਧਰਮ ਸ਼ਾਸ਼ਤਰ ਵਿਚ ਮਨੁੱਖੀ ਜੀਵਨ ਨੂੰ ਪ੍ਰਥਮਤਾ ਪ੍ਰਾਪਤ ਹੈ ਕਿਉਂਕਿ ਧਰਮ ਸ਼ਾਸ਼ਤਰ ਆਦਿ ਵਿਚ ਸਭ ਕੁਝ ਮਨੁੱਖੀ ਜੀਵਨ ਲਈ ਹੀ ਤਾਂ ਹੈ। ਉਪਨਿਸ਼ਦਾਂ ਵਿਚ ਵੀ ਮਨੁੱਖੀ ਜੀਵਨ ਬਾਰੇ ਵਿਸਥਾਰ ਸਹਿਤ ਚਰਚਾ ਕੀਤੀ ਗਈ ਹੈ। ਮਨੁੱਖ ਦਾ ਸਰੂਪ ਕੀ ਹੈ? ਮਨੁੱਖੀ ਆਤਮਾ ਕੀ ਹੈ? ਮਨੁੱਖ ਦਾ ਕਰਤੱਵ ਕੀ ਹੈ ? ਆਦਿ ਪ੍ਰਸ਼ਨਾਂ ਦਾ ਉੱਤਰ ਉਪਨਿਸ਼ਦਾਂ ਵਿਚੋਂ ਭਲੀ ਭਾਂਤ ਪ੍ਰਾਪਤ ਹੋ ਜਾਂਦਾ ਹੈ। ਪਰ ਇਸਨੇ ਆਮ ਜੀਵਨ ਨੂੰ ਸੇਧ ਦੇਣ ਦੀ ਥਾਂ ਗੁਮਰਾਹ ਕਰਨ ਵਿਚ ਹੀ ਹਿੱਸਾ ਪਾਇਆ ਪ੍ਰਤੀਤ ਹੁੰਦਾ ਹੈ।

ਉਪਨਿਸ਼ਦਾਂ ਵਿਚ ਦਸਿਆ ਹੈ ਕਿ ਨਾਸ਼ਵਾਨ ਪਦਾਰਥਾਂ ਦੀ ਸ਼੍ਰੇਣੀ ਵਿਚ ਮਨੁੱਖੀ ਸਰੀਰ ਅੰਦਰ ਜੋ ਬ੍ਰਹਮ ਦਾ ਸਰੂਪ ਹੈ ਉਹ ਸਰਵੋਤਮ ਪ੍ਰਕਾਰ ਦਾ ਹੈ। ਇਹ ਜੀਵ-ਆਤਮਾ ਉਸ ਪਰਮ-ਸੱਤ ਦੇ ਸਭ ਤੋਂ ਨਜ਼ਦੀਕ ਹੈ, ਪ੍ਰੰਤੂ ਇਹ ਆਪ ਪਾਰਬ੍ਰਹਮ ਨਹੀਂ ਹੈ।[172] ਮਨੁੱਖੀ ਸਰੀਰ ਦੀ ਰਚਨਾ ਬਾਰੇ ਛਾਂਦੋਗਯ ਉਪਨਿਸ਼ਦ ਵਿਚ ਦਸਿਆ ਹੈ ਕਿ ਅਗਨੀ,ਜਲ,ਪ੍ਰਿਥਵੀ ਆਦਿ ਮਿਲ ਕੇ ਅਨੰਤ ਹੋਂਦ ਦੇ ਤੱਤਾਂ ਨੂੰ ਲੈ ਕੇ ਜੀਵਾਆਤਮਾ ਦੀ ਰਚਨਾ ਕਰਦੇ ਹਨ।[173] ਸਤਿ ਦੀਆਂ ਵੱਖੋ ਵੱਖ ਅਵਸਥਾਵਾਂ ਦੇ ਆਪਸੀ ਮਿਲਣ ਦਾ ਬਿੰਦੂ ਵੀ ਮਨੁੱਖ ਨੂੰ ਮੰਨਿਆ ਹੈ। ਸ਼ਰੀਰ ਦਾ ਪ੍ਰਾਣ(ਜੀਵਨ)ਵਾਯੂ ਹੈ ਅਤੇ ਮਨੁੱਖ ਆਕਾਸ਼ ਦੇ ਵਾਂਗ ਹੈ। ਭਾਵ ਮਨੁੱਖ ਦਾ ਮਨ ਸੰਸਾਰ ਦੇ ਅਕਾਸ਼(Ether)ਦੇ ਵਾਂਗ ਹੈ ਅਤੇ ਸਥੂਲ ਮੂਰਤ ਰੂਪ ਸ਼ਰੀਰ ਭੌਤਿਕ ਦ੍ਰਵਾਂ(ਅੰਸ਼ਾਂ) ਦਾ ਸਮੁੱਚ ਹੈ। ਇਸ ਮਨੁੱਖੀ ਸਰੀਰ ਦੇ ਅੰਦਰ ਉਸ ਪਰਮ-ਸੱਤ ਦਾ ਅੰਸ਼ ਹੈ, ਜਿਸਨੂੰ ਆਨੰਦ ਦੇਣ ਵਾਲੀ ਚੇਤਨਾ ਦੀ ਸੰਗਿਆ ਦਿਤੀ ਜਾ ਸਕਦੀ ਹੈ। ਇਸ ਚੇਤਨ ਅਵਸਥਾ ਦੇ ਅਨੁਭਵ ਦੁਆਰਾ ਜੀਵ-ਆਤਮਾ ਉਸ ਪਰਮ-ਸੱਤ ਦਾ ਪ੍ਰਤੱਖਣ ਕਰ ਲੈਂਦੀ ਹੈ। ਇਹ ਪ੍ਰਕ੍ਰਿਆ ਲਾਗਾਤਾਰ ਜਾਰੀ ਹੈ। ਮਨੁੱਖ ਦੀ ਅੰਦਰੂਨੀ ਅਨੰਤ ਹੋਂਦ ਵਾਲੀ ਸਥਿਤੀ ਜੀਵ-ਆਤਮਾ ਨੂੰ ਲਗਾਤਾਰ ਉਤੇਜਿਤ ਕਰਦੀ ਹੈ ਕਿ ਉਹ ਪਰਮ-ਸੱਤ ਨਾਲ ਸਮਸਰੂਪ ਹੋ ਜਾਏ ਕਿਉਂਕਿ ਮੂਲ ਰੂਪ ਵਿਚ ਇਹੀ ਸਮੱਸਿਆ ਹੈ ਜੋ ਮਨੁੱਖ ਦੇ ਸਾਹਮਣੇ ਹੈ। ਅੰਤ ਤੇ ਅਨੰਤ ਦੇ ਵਿਚਕਾਰ ਜਿਹੜੀ ਵਿੱਥ ਹੈ, ਜਦੋਂ ਮਨੁੱਖ ਚੇਤਨ ਅਵਸਥਾ ਵਿਚ ਆਉਂਦਾ ਹੈ ਤਾਂ ਉਸਨੂੰ ਇਸ ਵਿੱਥ ਦਾ ਅਨੁਭਵ ਹੁੰਦਾ ਹੈ। ਫਿਰ ਮਨੁੱਖ ਜੀਵਨ ਦੇ ਹਰ ਪੱਖ ਵਿਚ ਉਸ ਮਿਲਨ ਲਈ ਸੰਘਰਸ਼ਸ਼ੀਲ ਹੁੰਦਾ ਹੈ।[174] ਇਨ੍ਹਾਂ ਬਾਰੀਕੀਆਂ ਨੇ ਧਰਮ ਸ਼ਾਸ਼ਤਰੀ ਸਰੋਕਾਰਾਂ ਨੂੰ ਮੁੱਠੀ ਭਰ ਲੋਕਾਂ ਦੇ ਸ਼ੋਸ਼ਣ ਤੋਂ ਬਚਾਉਣ ਦਾ ਕੋਈ ਅਮਲੀ ਰਾਹ ਨਹੀਂ ਦਸਿਆ। ਹਿੰਦੂ ਧਰਮ ਦੀ ਖੜੋਤ ਵਿਚ ਇਨ੍ਹਾਂ ਸਰੋਕਾਰਾਂ ਨੇ ਵਡੀ ਭੂਮਿਕਾ ਨਿਭਾਈ ਆਖੀ ਜਾ ਸਕਦੀ ਹੈ।

ਉੱਚਤਮ ਜੀਵਨ ਅਤੇ ਬ੍ਰਹਮ ਪ੍ਰਾਪਤੀ ਲਈ ਸਦਾਚਾਰ ਨੂੰ ਵੀ ਹਿੰਦੂ ਧਰਮ ਸ਼ਾਸ਼ਤਰ ਵਿਚ ਮਹੱਤਵਪੂਰਣ ਥਾਂ ਪ੍ਰਾਪਤ ਹੈ। ਉਪਨਿਸ਼ਦਾਂ ਅਨੁਸਾਰ ਮਨੁੱਖ ਚੰਗੇ ਮੰਦੇ ਕਰਮ ਕਰਨ ਲਈ ਸੁਤੰਤਰ ਹੈ। ਦਰਅਸਲ ਮਨੁੱਖ ਪਰਮਾਤਮਾ ਅਤੇ

172. ਡਾ.ਇਕਬਾਲ ਨਾਰਾਇਣ ਚੋਪੜਾ, *ਭਾਰਤੀ ਦਰਸ਼ਨ*, ਪੰ. 41.
173. ਛਾਂਦੋਗਯ ਉਪਨਿਸ਼ਦ,(6-2,3-4) ਉਧਰਿਤ: ਡਾ. ਇਕਬਾਲ ਨਾਰਾਇਣ ਚੋਪੜਾ,*ਭਾਰਤੀ ਦਰਸ਼ਨ*, ਪੰ. 41.
174. ਡਾ.ਇਕਬਾਲ ਨਾਰਾਇਣ ਚੋਪੜਾ, *ਭਾਰਤੀ ਦਰਸ਼ਨ*, ਪੰ. 41-42.

ਪ੍ਰਕ੍ਰਿਤੀ ਵਿਚਾਲੇ ਇਕ ਸਾਧਨ ਮਾਤਰ ਹੈ ਜਿਸਨੇ ਗਿਆਨ ਨੂੰ ਸਾਕਾਰ ਰੂਪ ਦੇਕੇ, ਇਸ ਸ੍ਰਿਸ਼ਟੀ ਦੇ ਕਾਰਜ ਨੂੰ ਸੰਪੂਰਣ ਕਰਨਾ ਹੈ। ਇਸ ਕਾਰਜ ਦੀ ਸੰਪੂਰਣਤਾ ਲਈ ਮਨੁੱਖ ਨੂੰ ਪਰਮਾਤਮ ਚਿੰਤਨ ਵਿਚ ਧਿਆਨ ਜੋੜਨਾ ਪੈਂਦਾ ਹੈ ਅਤੇ ਦੁਸ਼ਟ ਕਰਮਾਂ ਨਾਲੋਂ ਨਾਤਾ ਤੋੜਨਾ ਪੈਂਦਾ ਹੈ। ਇਹ ਦੁਸ਼ਟ-ਕਰਮ ਹੀ ਮਨੁੱਖ ਨੂੰ ਪਰਮਾਤਮਾ ਨਾਲੋਂ ਵਿਥ ਤੇ ਕਰਨ ਦਾ ਕਾਰਨ ਹਨ। ਜੇਕਰ ਅਸੀਂ ਇਨ੍ਹਾਂ ਦੁਸ਼ਟ ਕਰਮਾਂ ਨਾਲੋਂ ਤੋੜ-ਵਿਛੋੜਾ ਨਹੀਂ ਕਰਦੇ ਤਾਂ ਅਸੀਂ ਮੁਕਤੀ ਪ੍ਰਾਪਤ ਨਹੀਂ ਕਰ ਸਕਦੇ।[175] ਇਸ ਨਾਲ ਮੁਕਤੀ ਦੀ ਇੱਛਾ ਅਤੇ ਮੁਕਤੀ ਦੇ ਨਾਮ ਤੇ ਸ਼ੋਸ਼ਣ, ਹਿੰਦੂ ਧਰਮ ਸ਼ਾਸ਼ਤਰ ਦੇ ਮੂਲ ਸਰੋਕਾਰ ਹੋ ਗਏ ਹਨ।

ਹਿੰਦੂ ਧਰਮ ਸ਼ਾਸ਼ਤਰ ਵਿਚ ਗੀਤਾ ਦਾ ਮਹੱਤਵਪੂਰਨ ਸਥਾਨ ਹੈ ਕਿਉਂਕਿ ਅਧਿਆਤਮਿਕ ਦ੍ਰਿਸ਼ਟੀਕੋਣ ਤੋਂ ਕੁਝ ਵਿਦਵਾਨ ਗੀਤਾ ਨੂੰ ਉਪਨਿਸ਼ਦਾਂ ਦਾ ਨਿਚੋੜ ਕਹਿੰਦੇ ਹਨ। ਉਨ੍ਹਾਂ ਅਨੁਸਾਰ ਉਪਨਿਸ਼ਦ ਗਊਆਂ ਹਨ,ਕ੍ਰਿਸ਼ਨ ਗਵਾਲਾ ਹੈ,ਜਿਸਨੇ ਗਊਆਂ ਦਾ ਦੁੱਧ ਚੋਕੇ ਅਰਜਨ ਨੂੰ ਪਿਲਾ ਦਿਤਾ। ਗੀਤਾ ਨੂੰ ਇਕ ਪ੍ਰਕਾਰ ਨਾਲ ਉਪਨਿਸ਼ਦਾਂ ਦਾ ਟੀਕਾ ਵੀ ਕਿਹਾ ਗਿਆ ਹੈ।[176] ਇਸ ਵਿਚ ਕੋਈ ਸ਼ਕ ਨਹੀਂ ਕਿ ਉਪਨਿਸ਼ਦਾਂ ਅਤੇ ਗੀਤਾ ਵਿਚ ਬੁਨਿਆਦੀ ਸਿਧਾਂਤਾਂ ਦੀ ਸਾਂਝ ਹੈ। ਜਦੋਂ ਇਨ੍ਹਾਂ ਬੁਨਿਆਦੀ ਸਿਧਾਂਤਾਂ ਨੂੰ ਜੀਵਨ ਵਿਚ ਅਮਲਾਉਣ ਦੀ ਸਮਸਿਆ ਪੈਦਾ ਹੁੰਦੀ ਹੈ ਤਾਂ ਦੋਹਾਂ ਵਿਚ ਫਰਕ ਸਾਹਮਣੇ ਆ ਜਾਂਦਾ ਹੈ। ਗੀਤਾ ਦਾ ਧਰਮ ਸ਼ਾਸ਼ਤਰੀ ਪਰਿਪੇਖ਼ ਕਰਮਸ਼ੀਲ ਅਤੇ ਗਿਆਨ ਵਾਲਾ ਹੈ ਜਦੋਂ ਕਿ ਬਹੁਤੇ ਉਪਨਿਸ਼ਦਾਂ ਦਾ ਧਰਮ ਸਿਧਾਂਤ ਗਿਆਨ ਤਕ ਹੀ ਸੀਮਤ ਹੈ।[177] ਇਹ ਹਿੰਦੂ ਮੱਤ ਦੇ ਕਿਸੇ ਇਕ ਫਿਰਕੇ ਦੀ ਨਹੀਂ, ਸਗੋਂ ਸਮੁੱਚੇ ਹਿੰਦੂ ਮੱਤ ਦੀ,ਕੇਵਲ ਹਿੰਦੂ ਮੱਤ ਹੀ ਨਹੀਂ ਸਗੋਂ ਸਮੁੱਚੇ ਧਰਮ ਦੀ,ਆਪਣੀ ਵਿਸ਼ਵਵਿਆਪਕਤਾ ਪੱਖੋਂ ਸਮੇਂ ਅਤੇ ਸਥਾਨ ਦੀ ਬੰਦਸ਼ ਤੋਂ ਬਗ਼ੈਰ,ਪ੍ਰਤਿਨਿਧਤਾ ਕਰਦੀ ਹੈ ਅਤੇ ਜਾਂਗਲੀ ਵਿਅਕਤੀ ਦੇ ਕੋਰੇ ਪ੍ਰਤੀਕ-ਪੂਜਨ ਤੋਂ ਲੈ ਕੇ ਸੰਤਾਂ ਦੇ ਉਸਾਰੂ ਦ੍ਰਿੜ੍ਹ ਕਥਨਾਂ ਤਕ, ਮਨੁੱਖੀ ਆਤਮਾ ਦੇ ਸਮੁੱਚੇ ਵਿਸਥਾਰ ਦਾ ਸੰਸ਼ਲੇਸ਼ਣ ਕਰਦੀ ਹੈ।[178]

ਭਗਵਤ ਗੀਤਾ ਵਿਚ ਜੀਵਨ ਦੇ ਪਰਵਿਰਤੀ ਮਾਰਗ ਨੂੰ ਮਾਨਤਾ ਦਿਤੀ ਗਈ ਹੈ। ਇਸ ਨਾਲ ਇਹ ਹਿੰਦੂ ਧਰਮ ਸ਼ਾਸ਼ਤਰੀ ਪ੍ਰਸੰਗ ਸਾਹਮਣੇ ਆ ਜਾਂਦਾ ਹੈ ਕਿ ਕਰਮ ਕਰਦਿਆਂ ਹੀ ਜੀਵਨ ਸਫਲਾ ਕੀਤਾ ਜਾ ਸਕਦਾ ਹੈ। ਅਕਿਰਿਆਸ਼ੀਲਤਾ ਮੁਕਤੀ ਨਹੀਂ ਹੈ।[179]

ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਜਿਵੇਂ ਪੁਰਾਣਾਂ ਵਿਚ ਹਿੰਦੂ ਜਾਤੀ ਦਾ ਇਤਿਹਾਸ ਸੁਰਖਿਅਤ ਹੈ ਤਿਵੇਂ ਸਿਮਰਤੀਆਂ ਵਿਚ ਹਿੰਦੂ ਸਮਾਜ ਦਾ ਵਿਧਾਨ ਅੰਕਿਤ ਕੀਤਾ ਗਿਆ ਹੈ। ਧਰਮ ਕਰਮ ਦੀਆਂ ਰੀਤਾਂ ਰਸਮਾਂ ਪੂਰੇ ਵਿਸਥਾਰ ਨਾਲ ਸਿਮਰਤੀਆਂ ਵਿਚ ਦਸੀਆਂ ਗਈਆਂ ਹਨ। "ਸਿਮ੍ਰਿਤਿ" ਤੋਂ ਭਾਵ ਸੰਸਕ੍ਰਿਤ ਸਾਹਿਤ ਅੰਦਰ ਰਿਸ਼ੀਆਂ ਦੇ ਲਿਖੇ ਹੋਏ

---

175. ਕਠ ਉਪਨਿਸ਼ਦ,(1-2,2-3) ਡਾ.ਰਾਮਦਾਸ ਨਿਰਾਕਾਰੀ,*ਪ੍ਰਧਾਨ ਉਪਨਿਸ਼ਦ,* ਪੰ.42.
176. ਡਾ. ਦੀਵਾਨ ਚੰਦ, *ਦਰਸ਼ਨ ਸੰਗ੍ਰਹਿ,*(ਹਿੰਦੀ) ਉੱਤਰ ਪ੍ਰਦੇਸ਼,ਪ੍ਰਕਾਸ਼ਨ ਸ਼ਾਖਾ, ਸੂਚਨਾ ਵਿਭਾਗ, 1958,ਪੰ. 255.
177. ਡਾ. ਇਕਬਾਲ ਨਾਰਾਇਣ ਚੋਪੜਾ, *ਭਾਰਤੀ ਦਰਸ਼ਨ,* ਪੰ. 49.
178. ਡਾ. ਰਾਧਾ ਕ੍ਰਿਸ਼ਨਨ, *ਰਾਧਾ ਕ੍ਰਿਸ਼ਨਨ ਵਿਚਾਰ ਦਰਪਣ,* ਪੰ. 237-38.
179. -------ਉਹੀ------ਪੰ. 249.

ਉਹ ਧਰਮ ਗ੍ਰੰਥ ਹਨ, ਜੋ ਉਨ੍ਹਾਂ ਨੇ ਵੇਦ ਵਾਕਾਂ ਨੂੰ ਅਥਵਾ ਪੂਰਵਜਾਂ ਦੇ ਉਪਦੇਸ਼ਾਂ ਨੂੰ ਚੇਤੇ ਕਰਕੇ ਲਿਖੇ ਹਨ। ਇਨ੍ਹਾਂ ਗ੍ਰੰਥਾਂ ਦੀ ਗਿਣਤੀ ਬਹੁਤ ਦਸੀ ਜਾਂਦੀ ਹੈ, ਪਰ ਇਨ੍ਹਾਂ ਵਿਚੋਂ ਮੁੱਖ ਸਿਮ੍ਰਿਤੀਆਂ ਇਕੱਤੀ ਹਨ। ਇਨ੍ਹਾਂ ਵਿਚੋਂ ਹਿੰਦੂ ਧਰਮ ਵਿਚ ਪ੍ਰਸਿੱਧਤਾ ਮਨੂਸਿਮ੍ਰਿਤਿ ਨੂੰ ਪ੍ਰਾਪਤ ਹੈ। ਵਰਣ ਅਤੇ ਆਸ਼ਰਮ ਦੀ ਮਰਯਾਦਾ ਵਾਲਾ ਹਿੰਦੂ ਧਰਮ ਬਹੁਤ ਕਰਕੇ ਸਿਮਰਤੀਆਂ ਤੇ ਹੀ ਨਿਰਭਰ ਕਰਦਾ ਹੈ। ਹਿੰਦੂ ਧਰਮ ਸ਼ਾਸ਼ਤਰ ਨੂੰ ਨਿਰਧਾਰਿਤ ਕਰਨ ਵਿਚ ਸਿਮਰਤੀਆਂ ਦੀ ਮੁੱਖ ਭੂਮਿਕਾ ਪਰਵਾਨ ਕੀਤੀ ਜਾ ਸਕਦੀ ਹੈ।[180] ਇਨ੍ਹਾਂ ਵਿਚ ਧਰਮ ਨੂੰ ਜ਼ਿੰਦਗੀ ਦੇ ਅਮਲ ਨਾਲੋਂ ਇਨਾਂ ਦੂਰ ਕਰ ਦਿਤਾ ਗਿਆ ਹੈ ਕਿ ਗ੍ਰਿਹਸਤੀ ਨੂੰ ਨਰਕ ਦਾ ਪਾਤਰ ਸਿੱਧ ਕਰਨ ਲਈ ਇਕ ਲੰਬਾ ਸਿਲਸਲਾ ਬਣਾਇਆ ਗਿਆ ਹੈ। ਰਹਿੰਦੀ ਕਸਰ ਇਸ ਵਿਚਲੇ ਵਰਣ ਆਸ਼ਰਮ ਨੇ ਪੂਰੀ ਕਰ ਦਿਤੀ ਹੈ।

ਦੈਵੀ ਸਿਧਾਂਤ ਜਿਸਨੂੰ ਬਹੁਤੇ ਹਿੰਦੂ ਗ੍ਰੰਥਾਂ ਤੇ ਆਧਾਰਤ ਪਰਵਾਨ ਕੀਤਾ ਹੋਇਆ ਹੈ, ਵਰਨ ਪਰਨਾਲੀ ਨੂੰ ਬ੍ਰਹਮਾਂ ਦੀ ਦੇਣ ਮੰਨਦਾ ਹੈ। ਵਰਣ-ਪ੍ਰਬੰਧ ਦੇ ਮੁੱਢ ਦਾ ਪ੍ਰਥਮ ਹਵਾਲਾ ਰਿਗਵੇਦ ਦੇ 'ਪੁਰਸ਼ਸੂਕਤ' ਤੋਂ ਮਿਲਦਾ ਹੈ, ਜਿਥੇ ਲਿਖਿਆ ਹੈ ਕਿ ਚਾਰਾਂ ਸ਼੍ਰੇਣੀਆਂ ਦੀ ਰਚਨਾਂ ਦੀ 'ਮੂਲ ਸ਼ਕਤੀ' ਬ੍ਰਹਮਾ ਹੈ।[181] ਯਜੁਰ ਵੇਦ ਦੇ ਅ: 31 ਦੇ 11ਵੇਂ ਮੰਤਰ ਵਿਚ ਲਿਖਿਆ ਹੈ ਬ੍ਰਾਹਮਣ ਬ੍ਰਹਮਾ ਦਾ ਮੁੱਖ ਹੋਇਆ, ਬਾਂਹ ਛਤ੍ਰੀ, ਵੈਸ਼ਯ ਇਸਦੇ ਪੱਟ ਅਤੇ ਸ਼ੂਦਰ ਇਸਦੇ ਪੈਰਾਂ ਤੋਂ ਪੈਦਾ ਹੋਏ।[182] ਅਗੋਂ ਸਿਮਰਤੀਆਂ ਵਿਚ ਇਨ੍ਹਾਂ ਚਾਰਾਂ ਦੇ ਕੰਮਾਂ ਦੀ ਵੰਡ ਕਰਕੇ ਕੰਮ ਦਾ ਧਰਮ ਸ਼ਾਸ਼ਤਰ ਨਿਰਧਾਰਤ ਕਰ ਦਿਤਾ ਹੈ। ਇਸਦੀ ਵਿਆਖਿਆ ਇਸ ਪ੍ਰਕਾਰ ਪ੍ਰਾਪਤ ਹੈ ਕਿ ਬ੍ਰਾਹਮਣ ਦੇ ਛੇ ਕਰਮ ਹਨ: ਵੇਦ ਪੜ੍ਹਨਾ,ਪੜ੍ਹਾਉਣਾ,ਯੱਗ ਕਰਨਾ ਕਰਾਉਣਾ,ਦਾਨ ਦੇਣਾ ਅਤੇ ਲੈਣਾ। ਛਤ੍ਰੀ ਦੇ ਚਾਰ ਕਰਮ ਹਨ: ਵੇਦ ਪੜ੍ਹਨਾ,ਯਗ ਕਰਨਾ, ਦਾਨ ਦੇਣਾ ਅਤੇ ਪਰਜਾ ਦੀ ਰਖਿਆ ਕਰਨਾ। ਵੈਸ਼ਯ ਦੇ ਤਿੰਨ ਕਰਮ ਹਨ ਖੇਤੀ ਕਰਨੀ,ਵਨਿਜ ਕਰਨਾ ਅਤੇ ਪਸ਼ੂਆਂ ਦੀ ਪਾਲਣਾ ਕਰਨੀ। ਸ਼ੂਦਰ ਦਾ ਇਕੋ ਕਰਮ ਹੈ ਤਿੰਨਾਂ ਵਰਣਾਂ ਦੀ ਸੇਵਾ ਕਰਨੀ।[183] ਡਾ. ਰਾਧਾ ਕ੍ਰਿਸ਼ਨਨ ਲਿਖਦੇ ਹਨ ਕਿ ਸ਼ੁਰੂ ਵਿਚ ਕੇਵਲ ਇਕੋ ਜਾਤ ਸੀ। ਸਿਮਰਤੀ ਦੇ ਮੂਲ ਪਾਠ ਵਿਚ ਕਿਹਾ ਗਿਆ ਹੈ ਕਿ ਜਦੋਂ ਮਨੁੱਖ ਸ਼ੂਦਰ ਦੇ ਤੌਰ ਤੇ ਜਨਮ ਲੈਂਦਾ ਹੈ, ਤਾਂ ਉਹ ਸ਼ੂਦਰ ਹੁੰਦਾ ਹੈ ਅਤੇ ਫਿਰ ਸ਼ੁੱਧ ਹੋਕੇ ਉਹ ਬ੍ਰਾਹਮਣ ਬਣ ਜਾਂਦਾ ਹੈ। ਮੁੱਢ ਵਿਚ ਸਮਾਜਕ ਲੋੜਾਂ ਅਤੇ ਵਿਅਕਤੀਗਤ ਕਰਮਾਂ ਦੇ ਅਨੁਸਾਰ ਲੋਕਾਂ ਨੂੰ ਵੱਖ ਵੱਖ ਜਾਤਾਂ ਵਿਚ ਵੰਡਿਆ ਗਿਆ ਸੀ। ਬ੍ਰਾਹਮਣ ਲੋਕ ਪੁਰੋਹਿਤ ਹਨ। ਉਨ੍ਹਾਂ ਦੇ ਕੋਲ ਨਾਂ ਤਾਂ ਸੰਪਤੀ ਹੀ ਹੋਣੀ ਚਾਹੀਦੀ ਹੈ ਅਤੇ ਨਾ ਹੀ ਸੱਤਾ। ਇਹ ਲੋਕ ਸਾਧ ਹਨ, ਜੋ ਸਮਾਜ ਦੀ ਅੰਤਰ ਆਤਮਾ ਹੁੰਦੇ ਹਨ। ਖੱਤਰੀ ਪ੍ਰਸ਼ਾਸ਼ਕ ਹਨ, ਜਿਨ੍ਹਾਂ ਦਾ ਸਿਧਾਂਤ ਹੈ ਜੀਵਨ ਪ੍ਰਤੀ ਸਤਿਕਾਰ। ਵੈਸ਼ ਵਪਾਰੀ ਅਤੇ ਕਾਰੀਗਰ ਹਨ। ਇਹ ਸ਼ਿਲਪ-ਕੌਸਲ ਵਾਲੇ ਲੋਕ ਹੁੰਦੇ ਹਨ। ਰਿਗਵੇਦ ਕਾਲ ਵਿਚ ਇਹ ਵੰਡ

---

180. ਪ੍ਰੋ. ਪਿਆਰਾ ਸਿੰਘ ਪਦਮ, *ਗੁਰੂ ਗ੍ਰੰਥ ਸੰਕੇਤ ਕੋਸ਼,* ਪਟਿਆਲਾ,ਪੰਜਾਬੀ ਯੂਨੀਵਰਸਿਟੀ,1987,ਪੰ.71.

181. Radhakrishnan,S.,*Eastern Religions And Western Thought,* Oxford University Press, Delhi,1975, p.355.

182. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼,*(ਫੁੱਟ ਨੋਟ) ਪੰ.348.

183. -------ਉਹੀ-------ਪੰ. 348.

ਆਰੀਆ ਅਤੇ ਦਾਸਾਂ ਦੇ ਰੂਪ ਵਿਚ ਸੀ।[184] ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਬ੍ਰਾਹਮਣਾਂ ਦਾ ਸਮਾਜ ਤੇ ਗਲਬਾ ਵਧਣ ਕਾਰਨ ਇਹ ਚਾਰ ਜਾਤਾਂ ਵੱਖ ਹੋਕੇ, ਜਨਮ ਦੇ ਆਧਾਰ ਤੇ ਕੱਟੜ ਸ਼੍ਰੇਣੀਆਂ ਵਿਚ ਵੰਡੀਆਂ ਗਈਆਂ। ਹਿੰਦੂ ਸਮਾਜ ਅਗੇ ਚਲਕੇ ਕੇਵਲ ਚਾਰ ਵਰਨਾਂ ਵਿਚ ਹੀ ਨਹੀਂ ਸਗੋਂ ਲਗਭਗ ਚਾਰ ਹਜ਼ਾਰ ਜਾਤਾਂ ਅਤੇ ਇਸ ਤੋਂ ਤਿੰਨ ਚਾਰ ਗੁਣਾਂ ਉਪਜਾਤਾਂ ਵਿਚ ਵੰਡਿਆ ਗਿਆ, ਜੋ ਅਗੋਂ ਫਿਰ ਗੋਤਾਂ,ਕੁਲਾਂ ਅਤੇ ਪਰਿਵਾਰਾਂ ਵਿਚ ਵੰਡਿਆ ਗਿਆ।[185] ਮਨੁੱਖਾ ਜਾਤੀ ਦੀ ਉਕਤ ਅਯੋਗ ਵੰਡ ਨੇ ਸਮਾਜਿਕ ਭਾਈਚਾਰੇ ਵਿਚ ਨਾ ਬਰਾਬਰੀ ਪੈਦਾ ਕਰ ਦਿਤੀ ਅਤੇ ਖਾਣ ਪੀਣ ਤੇ ਵਰਤੋਂ ਵਿਹਾਰ ਵਿਚ ਰੋਕਾਂ ਪਾਕੇ ਮਨੁੱਖ ਨੂੰ ਮਨੁੱਖ ਦਾ ਮੁਥਾਜ ਕਰ ਦਿਤਾ। ਬ੍ਰਾਹਮਣੀ ਸਮਾਜ ਨੇ ਮਨੁੱਖ ਜਾਤੀ ਦੇ ਇਕ ਹਿੱਸੇ (ਸ਼ੂਦਰਾਂ) ਨੂੰ ਅਛੂਤ ਕਹਿਕੇ ਇਤਨਾਂ ਤਿਰਸਕਾਰਿਆ ਅਤੇ ਦੁਰਕਾਰਿਆ ਕਿ ਉਹ ਆਰਥਿਕ ਤੇ ਸਮਾਜਿਕ ਤੌਰ ਤੇ ਬਹੁਤ ਪਛੜ ਗਏ। ਉਨ੍ਹਾਂ ਨਾਲ ਪਸ਼ੂਆਂ ਨਾਲੋਂ ਵੀ ਵੱਧ ਨੀਚਤਾ ਵਾਲਾ ਵਿਵਹਾਰ ਕੀਤਾ ਜਾਣ ਲਗਿਆ। ਉਨ੍ਹਾਂ ਕੋਲੋਂ ਮਨੁੱਖ ਹੋਣ ਦਾ ਹੱਕ ਹੀ ਖੋਹ ਲਿਆ ਗਿਆ। ਧਰਮ ਪੁਸਤਕਾਂ ਪੜ੍ਹਨ ਸੁਣਨ ਅਤੇ ਧਾਰਮਿਕ ਸਥਾਨਾਂ ਤੇ ਜਾਣ ਦਾ ਅਧਿਕਾਰ ਸ਼ੂਦਰਾਂ ਨੂੰ ਨਹੀਂ ਸੀ ਸਗੋਂ ਭੁਲ ਭੁਲੇਖੇ ਜਾਂ ਚੋਰੀ ਛਿਪੇ ਜੇ ਉਹ ਅਜਿਹਾ ਕਰ ਵੀ ਲੈਂਦੇ ਤਾਂ ਉਨ੍ਹਾਂ ਲਈ ਅਤਿਅੰਤ ਕਰੜੇ ਦੰਡ ਦਾ ਵਿਧਾਨ ਕੀਤਾ ਗਿਆ ਸੀ।[186] ਅਲਬੈਰੂਨੀ ਨੇ ਵੀ ਆਪਣੀ ਪੁਸਤਕ ਵਿਚ ਲਿਖਿਆ ਹੈ ਕਿ:ਜੇ ਸ਼ੂਦਰ ਜਾਂ ਵੈਸ਼ ਗਲਤੀ ਨਾਲ ਵੇਦ ਪੜ੍ਹ ਲੈਂਦੇ ਸਨ, ਤਾਂ ਉਨ੍ਹਾਂ ਨੂੰ ਰਾਜੇ ਦੇ ਸਾਹਮਣੇ ਪੇਸ਼ ਕੀਤਾ ਜਾਂਦਾ ਸੀ, ਅਤੇ ਉਨ੍ਹਾਂ ਨੂੰ ਦੋਸ਼ੀ ਦਰਸਾ ਕੇ ਉਨ੍ਹਾਂ ਦੀ ਜੀਭ ਕੱਟ ਦਿਤੀ ਜਾਂਦੀ ਸੀ।[187] ਮਨੂੰ ਸਿਮ੍ਰਤੀ ਵਿਚ ਹੀ ਇਕ ਥਾਂ ਦਸਿਆ ਹੈ ਕਿ ਬਿੱਲੀ,ਡੱਡੂ,ਉਲੂ ਅਤੇ ਕਾਂ ਮਾਰਨ ਉੱਤੇ ਉਹੀ ਤਪ ਕੀਤੇ ਜਾਣ, ਜਿਹੜੇ ਸ਼ੂਦਰ ਨੂੰ ਕਤਲ ਕਰਨ ਉੱਤੇ ਕੀਤੇ ਜਾਂਦੇ ਹਨ(ਭਾਵ ਕਿ ਘਿਣਾਉਣੇ ਜਾਨਵਰ,ਪੰਛੀ ਅਤੇ ਸ਼ੂਦਰ ਮਾਰਨ ਦੇ ਦੋਸ਼ ਵਿਚ ਕੋਈ ਫਰਕ ਨਹੀਂ)।[188] ਡਾ.ਹਰਿੰਦਰ ਸਿੰਘ ਮਹਿਬੂਬ ਸਹਿਜੇ ਰਚਿਓ ਖ਼ਾਲਸਾ ਵਿਚ ਲਿਖਦੇ ਹਨ ਕਿ :ਕੌਟਲਯ ਦੇ 'ਅਰਥ ਸ਼ਾਸ਼ਤਰ' ਵਿਚ ਹਿੰਦੂ ਧਰਮ ਦਾ ਰੁੱਖਾ,ਪਦਾਰਥਕ ਅਤੇ ਖੁਸ਼ਕ ਸੁਆਰਥੀ ਅਮਲ ਆਪਣੇ ਸਿਖ਼ਰੀ ਰੂਪ ਵਿਚ ਪ੍ਰਤਿਬਿੰਬਤ ਹੁੰਦਾ ਹੈ ਅਤੇ ਉਸ ਰਾਹੀਂ ਸ਼ੂਦਰ ਲਈ ਘਿਰਣਾ ਦੀ ਪ੍ਰਚੰਡ ਕਾਂਗ ਨੇ ਆਪਣਾ ਇਕਾਗਰ ਜ਼ੋਰ ਵਿਖਾਇਆ ਹੈ ਇਸ ਵਿਚ ਅੰਕਿਤ ਹੈ ਕਿ ਸ਼ੂਦਰ ਦਾ ਜਿਹੜਾ ਅੰਗ ਬ੍ਰਾਹਮਣ ਉੱਤੇ ਵਾਰ ਕਰੇ ਉਸ ਨੂੰ ਕੱਟ ਦਿਤਾ ਜਾਵੇ।[189] ਧਰਮ ਸ਼ਾਸ਼ਤਰੀ ਪ੍ਰਸੰਗ ਵਿਚ ਇਉਂ ਜਾਤ ਪਾਤ ਦੀ ਵੰਡ ਨੇ ਭਾਰਤੀ ਸਮਾਜ ਨੂੰ ਖੇਰੂੰ ਖੇਰੂੰ ਕਰ ਦਿਤਾ। ਭਾਰਤੀ ਸਮਾਜ ਦੇ ਮਥੇ ਤੇ ਇਸ ਕਲੰਕ ਦੇ ਬਹੁਤ ਦੂਰ ਰਸ ਸਿੱਟੇ ਨਿਕਲੇ, ਜਿਸਦਾ ਨਤੀਜਾ ਅੱਜ ਤਕ ਹਿੰਦੁਸਤਾਨ ਦੇ ਲੋਕ ਭੁਗਤ ਰਹੇ ਹਨ। ਡਾ. ਰਾਧਾ ਕ੍ਰਿਸ਼ਨਨ ਅਨੁਸਾਰ ,"ਅਜ ਜੋ ਕੁਝ ਕੀਤਾ ਜਾ ਰਿਹਾ ਹੈ,ਉਹ

---

184. ਡਾ. ਰਾਧਾ ਕ੍ਰਿਸ਼ਨਨ, *ਰਾਧਾ ਕ੍ਰਿਸ਼ਨਨ ਵਿਚਾਰ ਦਰਪਣ*, ਪੰ. 195.
185. ਡਾ. ਪ੍ਰਕਾਸ਼ ਸਿੰਘ ਜੰਮੂ, *ਸਿੱਖ ਕਦਰ ਪ੍ਰਣਾਲੀ ਅਤੇ ਜਾਤ ਪ੍ਰਣਾਲੀ*(ਸੈਮੀਨਾਰ ਪੇਪਰ),ਨਾਨਕ ਪ੍ਰਕਾਸ਼ ਪਤ੍ਰਿਕਾ,ਪਟਿਆਲਾ, ਪੰਜਾਬੀ :{ਨੀਵਰਸਿਟੀ, ਜੂਨ 1991 ਅੰਕ,ਪੰ. 6.
186. ਡਾ. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*,ਪੰ. 201.
187. ਅਲਹਿੰਦ,ਅਧਿਆਇ 64,ਉਧਰਿਤ: ਸ. ਹਰਿੰਦਰ ਸਿੰਘ ਮਹਿਬੂਬ,*ਸਹਿਜੇ ਰਚਿਓ ਖਾਲਸਾ* ,ਪੰ. 951.
188. ਮਨੂ ਸਿਮਰਤੀ,(xi-132), ਉਧਰਿਤ: ਸ.ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖਾਲਸਾ*, ਪੰ.951.
189. ਸ. ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖ਼ਾਲਸਾ*, ਪੰ. 951.

ਨਿਆਂ ਦਾ ਜਾਂ ਦਾਨ ਦਾ ਸੁਆਲ ਨਹੀਂ ਹੈ, ਸਗੋਂ ਪ੍ਰਾਸ਼ਚਿਤ ਦਾ ਹੈ। ਜਿਨਾਂ ਕੁਝ ਸਾਡੀ ਸਮਰੱਥਾ ਵਿਚ ਹੈ, ਜਦੋਂ ਅਸੀਂ ਉਹ ਸਾਰਾ ਕੁਝ ਵੀ ਕਰ ਚੁਕਾਂਗੇ, ਉਦੋਂ ਵੀ ਇਸ ਵਿਸ਼ੇ ਵਿਚ ਜਿਤਨਾ ਪਾਪ ਸਾਡੇ ਵਲੋਂ ਕੀਤਾ ਗਿਆ ਹੈ, ਅਸੀਂ ਉਸਦੇ ਇਕ ਅੰਸ਼ ਮਾਤਰ ਦਾ ਵੀ ਪ੍ਰਾਸ਼ਚਿਤ ਨਹੀਂ ਕਰ ਪਾਵਾਂਗੇ।[190]

ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਗਿਆ ਹੈ ਉਪਨਿਸ਼ਦਾਂ ਦੇ ਸਮੇਂ ਵਿਚ ਭਾਰਤੀ ਚਿੰਤਨ ਆਪਣੇ ਸਿਖ਼ਰ ਤੇ ਸੀ। ਸਹਿਜੇ ਸਹਿਜੇ ਧਰਮ ਅਤੇ ਸਮਾਜ ਤੇ ਪ੍ਰੋਹਿਤਵਾਦ ਅਥਵਾ ਪੁਜਾਰੀ ਵਰਗ ਦਾ ਗਲਬਾ ਵਧਦਾ ਗਿਆ, ਜਿਸ ਨਾਲ ਸਾਰਾ ਅਧਿਆਤਮਕ ਵਾਤਾਵਰਣ ਅਤੇ ਸਮਾਜਿਕ ਕਦਰਾਂ ਕੀਮਤਾਂ ਅਤਿਅੰਤ ਪ੍ਰਦੂਸ਼ਿਤ ਹੋ ਗਈਆਂ। ਹਿੰਦੂ ਧਰਮ ਦੀ ਪੁਨਰ ਸਥਾਪਤੀ ਲਈ ਸ਼ੰਕਰ ਨੇ ਮੁੜ ਵੇਦਾਂਤ ਦਾ ਫਲਸਫ਼ਾ ਦਿਤਾ। ਪਰ ਉਪਨਿਸ਼ਦਾਂ ਵੇਲੇ ਦੀ ਸ਼ਿਖਰ ਮੁੜ ਹਿੰਦੂ ਸਮਾਜ ਵਿਚ ਨਾ ਆ ਸਕੀ। ਨਵਾਂ ਹਿੰਦੂ ਮਤ ਫਿਰ ਭਿੰਨ ਭਿੰਨ ਵਿਸ਼ਵਾਸ਼ਾਂ ਅਤੇ ਰਹੁ ਰੀਤਾਂ ਦਾ ਇਕ ਸਤਨਾਜਾ ਬਣ ਗਿਆ। ਅਨੇਕ ਪਰਕਾਰ ਦੇ ਵਰਤ,ਜਗਰਾਤੇ ਤੇ ਖਾਣ ਪੀਣ ਦੇ ਵਿਸਤ੍ਰਿਤ ਨਿਯਮ ਮਨੁੱਖੀ ਜ਼ਿੰਦਗੀ ਵਿਚ ਸ਼ਾਮਲ ਕੀਤੇ ਗਏ ਤਾਂ ਕਿ ਇਨ੍ਹਾਂ ਵਰਤਾਂ ਤੇ ਜਗਰਾਤਿਆਂ ਆਦਿ ਨਾਲ ਦੇਵੀ ਦੇਵਤਿਆਂ ਦੀ ਪ੍ਰਸੰਨਤਾ ਹਾਸਲ ਕੀਤੀ ਜਾ ਸਕੇ। ਹਿੰਦੂ ਧਰਮ ਸ਼ਾਸ਼ਤਰੀ ਵਿਸ਼ਵਾਸ਼ ਹੈ ਕਿ ਦੇਵੀ ਦੇਵਤੇ ਵੱਖੋ ਵੱਖ ਮੌਕਿਆਂ ਉਤੇ ਕਾਰਜ-ਸਿੱਧੀ ਲਈ ਕੰਮ ਆਉਂਦੇ ਹਨ ਤੇ ਇਨ੍ਹਾਂ ਦੀ ਅਰਾਧਨਾ ਨਾਲ ਵੱਖੋ ਵੱਖ ਕਾਰਜਾਂ ਦੀ ਸਿੱਧੀ ਹੁੰਦੀ ਹੈ। ਇਨ੍ਹਾਂ ਦੇਵਤਿਆਂ ਦੀ ਪੂਜਾ ਲਈ ਮੰਦਰਾਂ ਦੀ ਸਥਾਪਨਾ ਕੀਤੀ ਗਈ ਜਿਸ ਵਿਚ ਇਨ੍ਹਾਂ ਦੇਵੀ ਦੇਵਤਿਆਂ ਦੇ ਬੁੱਤ ਸਥਾਪਤ ਕੀਤੇ ਗਏ। ਪੁਜਾਰੀ ਵਰਗ ਨੇ ਆਪਣੇ ਨਿੱਜੀ ਸਵਾਰਥਾਂ ਲਈ ਧਰਮ ਦੇ ਮੂਲ ਰੂਪ ਨੂੰ ਵਿਗਾੜਕੇ ਜੀਵ ਤੇ ਪਰਮਾਤਮਾ ਦੇ ਵਿਚਾਲੇ ਆਪਣੇ ਆਪ ਨੂੰ ਵਿਚੋਲਾ ਬਣਾਕੇ ਧਰਮ ਨੂੰ ਕਾਫ਼ੀ ਕਰਾਰੀ ਸੱਟ ਮਾਰੀ। ਪਾਂਡੇ,ਪੁਜਾਰੀ ਅਤੇ ਪ੍ਰੋਹਤ ਵਰਗ ਨੇ ਧਰਮ ਦੇ ਸਹੀ ਰੂਪ ਨੂੰ ਉਜਾਗਰ ਕਰਨ ਦੀ ਬਜਾਏ ਇਸਨੂੰ ਝੂਠੇ ਰਸਮਾਂ ਰਿਵਾਜਾਂ ਤਕ ਸੀਮਤ ਕਰਨ ਦੀ ਸਫਲ ਕੋਸ਼ਿਸ਼ ਕੀਤੀ। ਇਸ ਸਾਰੇ ਦਾ ਸਿੱਟਾ ਇਹ ਨਿਕਲਿਆ ਕਿ ਮਨੁੱਖ ਦੀ ਹੋਂਦ ਸਿਧਾਂਤ ਦੀ ਥਾਂ ਮਨੁੱਖ ਦੇ ਹੱਥ ਆ ਗਈ। ਹਿੰਦੂ ਧਰਮ ਸ਼ਾਸ਼ਤਰ ਦੀ ਖੜੋਤ ਦਾ ਇਹ ਵੀ ਇਕ ਪਹਿਲੂ ਹੈ। ਹਿੰਦੂ ਧਰਮ ਸ਼ਾਸ਼ਤਰ ਨੇ ਸਿਧਾਂਤ ਦੀ ਸਮਾਨਾਂਤਰਤਾ ਵਿਚ ਪ੍ਰਗਟ ਹੋਣਾ ਸ਼ੁਰੂ ਕਰ ਦਿਤਾ ਸੀ। ਇਸਤ੍ਰੀ ਨੂੰ ਸਿਧਾਂਤ ਵਿਚ ਜੋ ਸਥਾਨ ਪ੍ਰਾਪਤ ਸੀ, ਉਹ ਉਸਨੂੰ ਧਰਮ ਸ਼ਾਸ਼ਤਰ ਵਿਚ ਪ੍ਰਾਪਤ ਨਹੀਂ ਹੈ। ਸਿੱਟੇ ਵਜੋਂ ਸਮਾਜ ਵਿਚ ਮਨੁੱਖੀ ਜੀਵਨ ਦੇ ਅੱਧ ਦੀ ਭਾਈਵਾਲ ਇਸਤਰੀ ਨੂੰ ਵੀ ਤ੍ਰਿਸਕਾਰ ਦੀ ਪਾਤਰ ਬਣਾ ਦਿਤਾ ਗਿਆ। ਵੈਦਿਕ ਯੁਗ ਵਿਚ ਤਾਂ ਭਾਵੇਂ ਇਸਤਰੀਆਂ ਦਾ ਬੜਾ ਹੀ ਪੂਜਨੀਕ ਸਥਾਨ ਸੀ। ਉਸ ਵੇਲੇ ਇਸਤਰੀਆਂ ਨੂੰ ਕੁੱਲ ਦੀਆਂ ਦੇਵੀਆਂ ਮੰਨਿਆਂ ਜਾਂਦਾ ਸੀ। ਇਸਤਰੀਆਂ ਪ੍ਰਤੀ ਅਨਿਆਂ ਨਾ ਹੋਵੇ,ਉਹ ਦੁੱਖੀ ਨਾ ਹੋਣ, ਇਸ ਪ੍ਰਤੀ ਮਨੁਸਿਮ੍ਰਤੀ ਵਿਚ ਵੀ ਵਾਰ ਵਾਰ ਸੁਚੇਤ ਕੀਤਾ ਗਿਆ ਹੈ ਕਿ ਜਿਸ ਕੁੱਲ ਵਿਚ ਨਾਰੀਆਂ ਦੁਖਗ੍ਰਸਤ ਰਹਿੰਦੀਆਂ ਹਨ, ਉਸ ਕੁੱਲ ਦਾ ਛੇਤੀ ਹੀ ਵਿਨਾਸ਼ ਹੋ ਜਾਂਦਾ ਹੈ। ਜਿਸ ਕੁੱਲ ਵਿਚ ਨਾਰੀਆਂ ਦੁਖਗ੍ਰਸਤ ਨਹੀਂ ਰਹਿੰਦੀਆਂ ਉਸ ਕੁਲ ਦੀ ਹਮੇਸ਼ਾਂ ਉੱਨਤੀ ਹੁੰਦੀ

---

190. ਡਾ. ਰਾਧਾ ਕ੍ਰਿਸ਼ਨਨ, *ਰਾਧਾ ਕ੍ਰਿਸ਼ਨਨ ਵਿਚਾਰ ਦਰਪਣ*, ਪੰ. 199.

ਹੈ।[191] ਇਸਦਾ ਅਰਥ ਇਹ ਨਿਕਲਦਾ ਹੈ ਕਿ ਸਿਧਾਂਤਕ ਪੱਧਰ ਤੇ ਜੋ ਮਾਨਤਾ ਇਸਤ੍ਰੀ ਨੂੰ ਪ੍ਰਾਪਤ ਸੀ ਇਸਦਾ ਧਰਮ ਸ਼ਾਸ਼ਤਰੀ ਪਰਿਪੇਖ਼ ਹਿੰਦੂ ਧਰਮ ਵਿਚੋਂ ਬਿਲਕੁਲ ਗੁੰਮ ਹੀ ਕਹਿਣਾ ਚਾਹੀਦਾ ਹੈ। ਇਥੋਂ ਤਕ ਕਿ ਧਰਮ ਸ਼ਾਸਤਰੀ ਪਰਿਪੇਖ਼ ਵਿਚ ਇਸਤਰੀ ਤੋਂ ਦੂਰ ਰਹਿਣ ਦੇ ਸਪਸ਼ਟ ਆਦੇਸ਼ ਤਕ ਦਿਤੇ ਹੋਏ ਹਨ।[192]

ਇਉਂ ਸਹਿਜੇ ਸਹਿਜੇ ਇਸਤਰੀ ਦਾ ਸਤਿਕਾਰ ਹਿੰਦੂ ਸਮਾਜ ਵਿਚੋਂ ਘਟਦਾ ਗਿਆ ਅਤੇ ਸਮੁੱਚਾ ਸਮਾਜ ਪੁਰਖ ਪਰਧਾਨ ਸਮਾਜ ਵਿਚ ਪਰਿਵਰਤਿਤ ਹੁੰਦਾ ਚਲਾ ਗਿਆ। ਡਾ.ਰਾਮਧਾਰੀ ਸਿੰਘ ਦਿਨਕਰ ਲਿਖਦੇ ਹਨ,"ਜਾਪਦਾ ਹੈ ਜਦੋਂ ਗ਼ੈਰ ਆਰੀਆ ਪਤਨੀਆਂ ਦੀ ਸੰਖਿਆ ਆਰੀਆਂ ਵਿਚ ਬਹੁਤ ਜ਼ਿਆਦਾ ਹੋ ਗਈ ਤਾਂ ਉਨ੍ਹਾਂ ਨੇ ਉਨ੍ਹਾਂ ਨੂੰ ਵੇਦ ਪੜ੍ਹਨ ਤੋਂ ਵਰਜ ਦਿੱਤਾ। ਉਦੋਂ ਹੀ ਸ਼ਾਇਦ ਜਨੇਊ ਪਾਉਣ ਦਾ ਅਧਿਕਾਰ ਵੀ ਜਾਂਦਾ ਰਿਹਾ।"[193] ਇਹੋ ਜਿਹੀਆਂ ਵਿਆਖਿਆਵਾਂ ਦੇ ਬਾਵਜੂਦ ਇਸਤ੍ਰੀ ਦਾ ਦਰਜਾ ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਸ਼ੂਦਰ ਅਤੇ ਪਸ਼ੂ ਦੇ ਬਰਾਬਰ ਹੀ ਰਿਹਾ।[194]

ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਕਿ ਇਸ ਅਸਿਹਤਮੰਦ ਢਾਂਚੇ ਵਿਚੋਂ ਸਮਾਜਿਕ ਤੇ ਧਾਰਮਿਕ ਰਸਾਤਲ ਸਾਹਮਣੇ ਆਇਆ। ਧਰਮ ਮਨੁੱਖ ਦੀ ਧਰੋਹਰ ਹੋਣ ਦੀ ਥਾਂ ਮਨੁੱਖ ਦਾ ਦੁਸ਼ਮਣ ਹੋ ਗਿਆ। ਪੁਰੋਹਿਤਵਾਦ ਨੇ ਭੋਲੇ ਲੋਕਾਂ ਨੂੰ ਉਨ੍ਹਾਂ ਦੀ ਨੀਵੀਂ ਪਦਵੀ ਦਾ ਕਾਰਨ ਉਨ੍ਹਾਂ ਦੇ ਕਰਮ ਦਸਕੇ ਉਨ੍ਹਾਂ ਉਤੇ ਚੌਧਰ ਕਾਇਮ ਕਰ ਲਈ। ਉਪਨਿਸ਼ਦਾਂ ਅਤੇ ਵੇਦਾਂਤਿਕ ਫਲਸਫੇ ਵਿਚੋਂ ਕਰਮ ਸਿਧਾਂਤ ਦੀ ਉਤਮਤਾ ਨੂੰ ਅਲੋਪ ਕਰਕੇ ਇਸਦੇ ਮੂਲ ਅਰਥਾਂ ਨੂੰ ਵਿਗਾੜ ਦਿਤਾ ਗਿਆ। ਇਕਈਸ਼੍ਵਰਵਾਦ ਦੀ ਥਾਂ ਬਹੁਦੇਵ ਪੂਜਾ ਦਾ ਅਸਰ ਇਹ ਹੋਇਆ ਕਿ ਸਮਾਜ ਜਾਤਾਂ ਪਾਤਾਂ ਵਿਚ ਵੰਡਕੇ ਟੋਟੇ ਟੋਟੇ ਹੋ ਗਿਆ। ਛੱਤੀ ਸੌ ਦੇਵਤੇ ਅਤੇ ਛੱਤੀ ਸੌ ਹੀ ਜਾਤੀਆਂ। ਭਾਰਤੀ ਸਮਾਜ ਦੀ ਸਮੁੱਚੀ ਦਸ਼ਾ ਹੀ ਹਾਸੋਹੀਣੀ ਹੋ ਗਈ।[195] ਸ.ਕਪੂਰ ਸਿੰਘ ਨੇ ਅਲਬਰੂਨੀ ਦੇ ਹਵਾਲੇ ਨਾਲ ਸਾਬਤ ਕੀਤਾ ਹੈ ਕਿ ਗਿਆਰਵੀਂ ਸਦੀ ਵਿਚ ਹੀ ਅਲਬਰੂਨੀ ਨੇ ਇਹ ਪਛਾਣ ਲਿਆ ਸੀ ਕਿ ਧਰਮ ਸ਼ਾਸ਼ਤਰੀ ਪੱਧਰ ਤੇ ਹਿੰਦੂਆਂ ਦਾ ਜੀਵਨ, ਸਿਧਾਂਤ ਦਾ ਅਨੁਸਾਰੀ ਨਹੀਂ ਸੀ। ਕਈ

---

191. ਮਨੂ ਸਿਮਰਤੀ,ਉਧਰਿਤ: ਡਾ. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ,* ਪੰ. 71.
ਸ਼ੋਚੰਤਿ ਜਾਮਯੋ ਯਤਰ ਵਿਨਸ਼ਯਤਯਾਸੂ ਤਤਕੁਲਮ
ਨ ਸੋਚੰਤਿ ਤੁ ਯਤ੍ਰੈਤਾ ਵਧਰਤੇ ਤਧਿ ਸਰਵਦਾ।

192. ਮਨੂੰ ਸਿਮਰਤੀ ਅਧਿਆਇ 2 ਸਲੋਕ 213.ਉਧਰਿਤ: ਬੰਸੋ ਦੇਵੀ, *ਭਾਰਤੀ ਔਰਤ ਦੀ ਦਾਸਤਾਨ,* ਫਗਵਾੜਾ,ਦਲਿਤ ਪੈਂਥਰ ਪੰਜਾਬ ਪ੍ਰਕਾਸ਼ਨ,1994, ਪੰ.19

1.ਪੁਰਖਾਂ ਨੂੰ ਆਪਣੇ ਜਾਲ ਵਿਚ ਫਸਾ ਲੈਣਾ ਤਾਂ ਔਰਤ ਦਾ ਸੁਭਾਅ ਹੀ ਹੈ। ਇਸ ਲਈ ਸਮਝਦਾਰ ਲੋਕ ਔਰਤਾਂ ਦੀ ਸੰਗਤ ਤੋਂ ਖ਼ਬਰਦਾਰ ਰਹਿੰਦੇ ਹਨ।

2. ਪ੍ਰੋਫੈਸਰ ਪ੍ਰੀਤਮ ਸਿੰਘ, *ਸਿਖ ਵਿਚਾਰ-ਧਾਰਾ,* ਪੰ.140.

ਮੰਨੂ ਜੀ ਫੁਰਮਾਂਦੇ ਹਨ....'ਇਸਤ੍ਰੀ ਦੀ ਸੰਗਤ ਨਾਲ ਮਨੁੱਖ ਦੀ ਬੇਇਜ਼ਤੀ ਹੁੰਦੀ ਹੈ ਅਤੇ ਇਸਤ੍ਰੀ ਲਈ ਅਨੇਕਾਂ ਝਗੜੇ ਹੁੰਦੇ ਹਨ, ਇਸ ਲਈ ਇਸਤ੍ਰੀ ਤੋਂ ਦੂਰ ਰਹਿਣਾ ਚਾਹੀਦਾ ਹੈ।'

193. ਡਾ. ਰਾਮਧਾਰੀ ਸਿੰਘ ਦਿਨਕਰ,*ਸਭਿਆਚਾਰ ਦੇ ਚਾਰ ਅਧਿਆਇ,* ਪੰ.71.

194. ਤੁਲਸੀ,*ਰਮਾਇਣ,* ਉਧਰਿਤ: ਬੰਸੋ ਦੇਵੀ, *ਭਾਰਤੀ ਔਰਤ ਦੀ ਦਾਸਤਾਨ,* ਪੰ.17.
ਢੋਲ, ਗੰਵਾਰ, ਸ਼ੂਦਰ ਪਸ਼ੂ ਨਾਰੀ,
ਯਹ ਸਭ ਤਾੜਨ ਕੇ ਅਧਿਕਾਰੀ।

195. ਪ੍ਰੋ. ਪ੍ਰੀਤਮ ਸਿੰਘ, *ਸਿਖ ਵਿਚਾਰ-ਧਾਰਾ,* ਪੰ. 24.

ਥਾਵਾਂ ਤੇ ਸਿਧਾਂਤ ਵੀ ਵਧੀਕੀਆਂ ਦੀ ਆਗਿਆ ਦੇਂਦਾ ਹੈ। ਹਿੰਦੂਆਂ ਦੀਆਂ ਵਧੀਕੀਆਂ ਦਾ ਹਰ ਕੋਈ ਸ਼ਿਕਾਰ ਹੋਇਆ ਹੈ। ਵਿਦੇਸ਼ੀ ਜੋ ਮਲੇਛ ਕਹਾਏ ਹਨ ਤਾਂ ਇਸਤ੍ਰੀ ਅਤੇ ਸ਼ੂਦਰ ਨੂੰ ਪਸ਼ੂ ਵਾਂਗ ਹੀ ਲਿਆ ਗਿਆ ਹੈ। ਪਵਿੱਤਰਤਾ ਹਿੰਦੂਆਂ ਵਿਚ ਜੀਵਨ ਦੀ ਥਾਂ ਹੀਣ ਭਾਵ ਅਤੇ ਉੱਤਮ ਭਾਵ ਹੀ ਪੈਦਾ ਕਰਦੀ ਰਹੀ ਹੈ। ਇਸ ਵਿਵਹਾਰ ਨੇ ਹਿੰਦੂਆਂ ਨੂੰ ਬਿਲਕੁਲ ਇਕੱਲਿਆਂ ਕਰ ਦਿਤਾ ਸੀ।[196] ਸਿੱਟਾ ਇਹ ਨਿਕਲਿਆ ਕਿ ਗਿਆਰਵੀਂ ਸਦੀ ਤਕ ਹਿੰਦੂ ਮੱਤ ਦਾ ਅਮਲ ਕਿਸੇ ਹੱਦ ਤਕ ਅੰਤ੍ਰੀਵ ਸੂਖ਼ਮਤਾ ਨਾਲੋਂ ਟੁੱਟ ਕੇ ਬਾਹਰੀ ਅਤੇ ਕੱਟੜਤਾ ਪੂਰਨ ਹੋ ਚੁੱਕਿਆ ਸੀ। ਯਾਦਾਂ ਵਿਚ ਸੂਖਮ ਖ਼ਿਆਲ ਦੇ ਪਿੰਜਰ ਮੌਜੂਦ ਸਨ, ਪਰ ਉਨ੍ਹਾਂ ਦੀ ਜ਼ਿੰਦਾ ਸ਼ਕਤੀ ਖ਼ਤਮ ਹੋ ਚੁਕੀ ਸੀ। ਮਨੁੱਖ ਦਾ ਅਮਲ ਬੇ-ਅਮਲ ਹੋ ਗਿਆ, ਅਤੇ ਨਕਲੀ ਹਿੱਸਾ ਪਦਾਰਥਕ ਸੁਆਰਥਾਂ ਅਧੀਨ ਕੰਮ ਕਰਨ ਲੱਗਾ।[197] ਲਾਲਾ ਦੌਲਤ ਰਾਏ ਦੀਆਂ ਇਹ ਸਤਰਾਂ ਵੀ ਹਿੰਦੂ ਮਾਨਸਿਕਤਾ ਦੀ ਇਸ ਖਿੰਡੀ ਪੁੰਡੀ ਚੇਤਨਾ ਦੀ ਪੁਸ਼ਟੀ ਕਰਦੀਆਂ ਹਨ ਕਿ: ਏਕ ਗਨੇਸ਼ ਕਾ ਪੁਜਾਰੀ,ਦੂਸਰਾ ਸੂਰਜ ਕਾ,ਤੀਸਰਾ ਸ਼ਿਵ ਕਾ, ਚੋਥਾ ਵਿਸ਼ਨੂ ਕਾ,ਪਾਂਚਵਾਂ ਰਾਮ ਕਾ,ਛਟਾ ਕਿਸ਼ਨ ਕਾ, ਸਾਤਵਾਂ ਹਨੂਮਾਨ ਕਾ,ਆਠਵਾਂ ਬ੍ਰਹਮਾਂ ਕਾ, ਨਾਵਾਂ ਲਛਮਨ ਕਾ,ਦਸਵਾਂ ਸ਼ੰਕਰ ਆਚਾਰੀਆ ਕਾ, ਗਿਆਰਵਾਂ ਵੇਦਾਂਤੀ, ਬਾਰ੍ਹਵਾਂ ਕਰਮਕਾਂਡੀ ਔਰ ਉਸ ਪਰ ਆਪਸ ਮੇਂ ਕੀਨਾਂ ਔਰ ਵਿਰੋਧ,ਮੁਲਕ ਕੀ ਜ਼ਬਾਨ ਏਕ ਨਾ ਥੀ, ਧਰਮ ਪੁਸਤਕੇਂ ਏਕ ਨਾ ਥੀਂ ਜੋ ਤਮਾਮ ਹਿੰਦੂਓਂ ਪਰ ਹਾਵੀ ਹੋਂ, ਧਰਮ ਕਾ ਕੋਈ ਐਸਾ ਮਾਮਲਾ ਨ ਥਾ ਜਿਸ ਮੇਂ ਤਮਾਮ ਹਿੰਦੂ ਸ਼ਾਮਲ ਹੋਂ.........ਹਰ ਏਕ ਕਾ ਤਿਲਕ ਅਲਹਿਦਾ, ਤਿਲਕ ਕੀ ਸ਼ਕਲ ਅਲਹਿਦਾ, ਤਿਲਕ ਕਾ ਰੰਗ ਅਲਹਿਦਾ, ਮਾਲਾ ਔਰ ਮਨਕੇ ਜੁਦਾ ਜੁਦਾ। ਕਿਸੀ ਕੀ ਲਕੜੀ ਕੀ, ਕਿਸੀ ਕੀ ਤੁਲਸੀ ਕੀ,ਕਿਸੀ ਕੀ ਰੁਦ੍ਰਾਖ਼ ਕੀ, ਕਿਸੀ ਕੀ ਸੁਰਖ,ਕਿਸੀ ਕੀ ਸਬਜ਼, ਕਿਸੀ ਕੀ ਸਿਆਹ,ਕਿਸੀ ਕੀ ਸੁਫੈਦ, ਗਰਜ਼ ਕਿਸ ਕਿਸ ਚੀਜ਼ ਕਾ ਜ਼ਿਕਰ ਕਰੇਂ, ਸਭ ਕੁਝ ਮੁਖਤਲਿਫ਼, ਔਰ ਮੁਤਜ਼ਾਦ, ਹਰ ਏਕ ਦੇਵਤਾ ਕਾ ਨਰਕ ਸ੍ਵਰਗ ਅਪਨਾ ਅਪਨਾ ਥਾ। ਜਬ ਖ਼ੁਦ ਦੇਵਤਾਓਂ ਮੇਂ ਜੰਗ ਥੀ ਤੋਂ ਅਨੇਕ ਪੈਰੋਕਾਰੋਂ ਮੇ ਸੁਲਹਾ ਕਿਉਂ ਰਹਿ ਸਕਤੀ ਥੀ। ਖ਼ੁਦ ਈਸ਼੍ਵਰ ਕੀ ਐਸੀ ਦੁਰਗਤੀ ਕੀ ਕਿ ਨਾ ਸਿਰਫ਼ ਉਸ ਕੋ ਆਦਮੀਓਂ ਮੇਂ ਉਤਾਰਾ ਬਲਕਿ ਜਾਨਵਰੋਂ, ਕਛ ਮਛ, ਸੂਰ ਮੇ ਭੀ ਨਾਜ਼ਲ ਕੀਆ ਔਰ ਉਸ ਸੇ ਬਦਤਰ ਆਦਮੀ ਕੋ ਨ ਹੈਵਾਨ ਬਲਕਿ ਨਰਸਿੰਘ ਬਨਾ ਦੀਆ। ਜਿਨ ਲੋਗੋਂ ਕਾ ਨਾ ਮਜ਼੍ਹਬ ਏਕ, ਨਾ ਗਰਜ਼ ਏਕ, ਨਾ ਜ਼ਬਾਨ ਏਕ ਨਾ ਇਖ਼ਲਾਕ ਏਕ, ਨਾ ਦੁਨੀਆਂ ਏਕ, ਨਾ ਅਬਾਦਤ ਏਕ, ਨਾ ਮੁਆਸ਼ ਏਕ, ਨ ਮੁਆਦ ਏਕ, ਨ ਇਬਾਦਤ ਏਕ, ਨ ਤਰਜ਼ਿ ਜ਼ਿੰਦਗੀ ਏਕ, ਨ ਲਿਬਾਸ ਏਕ, ਨ ਖੁਸ਼ੀ ਏਕ, ਨ ਗ਼ਮੀ ਏਕ, ਨ

---

196. ਅਲਬਰੂਨੀ, ਉਧਰਿਤ: ਸ.ਕਪੂਰ ਸਿੰਘ, *ਗੁਰੂ ਨਾਨਕ ਦੇ ਸਮੇਂ ਦੀ ਸਮੱਸਿਆ*,(ਸੈਮੀਨਾਰ ਪੇਪਰ), 28 ਜਨਵਰੀ, 1970 ਨੂੰ ਪਟਿਆਲਾ,ਪੰਜਾਬੀ ਯੂਨੀਵਰਸਿਟੀ,ਵਿਖੇ ਦਿਤਾ ਗਿਆ ਵਿਖਿਆਨ।

"On the whole there is very little disputing about theological topics among themselves; at the utmost they fight with words, but they will never stake their soul or body or their property on religious controversy. On the contrary, all their fanaticism is directed against those who do not belong to them, against all foreigners. They call them *mlechhas* and forbid having connection with them, be it by intermarriage or by any other kind of relationship or by sitting, eating or drinking with them, because thereby, they think, they would be polluted."

197. ਸ.ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖ਼ਾਲਸਾ*, ਪੰ.951.

ਉਮੀਦ ਏਕ, ਨ ਯਾਸ ਏਕ, ਨ ਗਿਜ਼ਾ ਏਕ, ਨ ਖਾਨੇ ਕੇ ਰਸੂਮ ਏਕ, ਨ ਮਿਜਾਜ਼ ਏਕ, ਨ ਆਦਤ ਏਕ, ਨ ਬਹਿਸ਼ਤ ਏਕ, ਨ ਦੋਜ਼ਖ ਏਕ, ਐਸੀ ਸੂਰਤ ਮੇ ਯਗਾਨ ਤ ਯਕ ਜਿਹਤੀ ਇਤਫ਼ਾਕ ਔਰ ਕੌਮੀ ਹਮਦਰਦੀ ਕਾ ਨਾਮ ਕੁਜਾ।"[198]

ਇਸ ਟਿਪਣੀ ਤੋਂ ਹਿੰਦੂ ਧਰਮ ਸ਼ਾਸ਼ਤਰ ਦਾ ਦਰਪਣ ਸਾਡੇ ਸਾਹਮਣੇ ਆ ਜਾਂਦਾ ਹੈ ਕਿ ਕਿਵੇਂ ਇਸ ਕਾਰਨ ਭਾਰਤ ਵਿਚੋਂ ਸਾਂਝੀਵਾਲਤਾ ਉਡਾਰੀ ਮਾਰ ਗਈ ਅਤੇ ਕੌਮੀਅਤ ਦਾ ਜਜ਼ਬਾ ਬਹੁਤ ਕਮਜ਼ੋਰ ਹੋ ਗਿਆ। ਸਾਰੇ ਸਮਾਜ ਨੇ ਇਕੋ ਸੁਖੈਨ ਰਾਹ ਧਾਰਨ ਕਰ ਲਿਆ ਕਿ ਦੇਵੀ ਦੇਵਤਿਆਂ ਦੀ ਪੂਜਾ ਕਰੋ,ਕੁਝ ਰਸਮਾਂ ਅਤੇ ਕਰਮਕਾਂਡ ਅਪਨਾਉ, ਇਸ ਨਾਲ ਸਭ ਠੀਕ ਹੋ ਜਾਏਗਾ। ਇਸ ਨਾਲ ਹਿੰਦੂ ਧਰਮ ਸ਼ਾਸ਼ਤਰ ਉਪਭੋਗੀ ਬਿਰਤੀ ਵਾਲਾ ਹੋ ਗਿਆ ਸੀ। ਅਧਿਆਤਮਕਤਾ ਬਿਲਕੁਲ ਲੁਪਤ ਹੋ ਗਈ ਨਜ਼ਰ ਆਉਂਦੀ ਸੀ।

ਹਿੰਦੂ ਧਰਮ ਧਰਮ ਦੀ ਉਤਕ੍ਰਿਸ਼ਟ ਦਾਰਸ਼ਨਿਕਤਾ ਅਤੇ ਪਤਨ ਬਾਰੇ ਹਰਿੰਦਰ ਸਿੰਘ ਮਹਿਬੂਬ ਲਿਖਦਾ ਹੈ ਕਿ,"ਇਕ ਪੜਾ ਉਤੇ ਹਿੰਦੂ ਧਰਮ ਕੋਲ ਤਾਜ਼ਗੀ ਦਾ ਇਕ ਐਸਾ ਸਜੀਵ ਹੁਲਾਰਾ ਸੀ ਜਿਹੜਾ ਮਾਨਵਤਾ ਦੇ ਅੰਤ੍ਰੀਵ ਸੋਮਿਆਂ ਨੂੰ ਸਦੀਵੀ ਤੌਰ ਉਤੇ ਪ੍ਰਫੁਲਤ ਕਰਦਾ ਹੈ, ਅਤੇ ਇਕ ਅਜਿਹੀ ਅਦ੍ਰਿਸ਼ਟ ਗਤੀ ਮਨੁੱਖ ਦੇ ਕਾਲ-ਅਮਲ ਵਿਚ ਜਗਾਉਂਦਾ ਹੈ, ਜਿਹੜੀ ਕਿ ਇਤਿਹਾਸ ਦੀਆਂ ਸੁੰਦਰ ਅਨੁਪਾਤ ਵਾਲੀਆਂ ਘਟਨਾਵਾਂ ਨੂੰ ਕਿਆਸਦੀ, ਜਗਾਉਂਦੀ, ਤਰਤੀਬਦੀ ਅਤੇ ਤੋਰਦੀ ਹੈ। ਇਹ ਖ਼ਾਲਸ ਕੁਦਰਤ ਦੀ ਇਕ ਤੇਜ਼ ਨਿਗਾਹ ਹੈ, ਜਿਹੜੀ ਕਿ ਮਨੁੱਖ ਦੀ ਕਾਲ-ਫ਼ਿਤਰਤ ਵਿਚ ਰਮਣੀਕਤਾ ਦੇ ਰੰਗ ਲਗਾਤਾਰ ਜਮ੍ਹਾ ਕਰਦੀ ਰਹਿੰਦੀ ਹੈ। ਪਰ ਧਰਮ ਦੇ ਮਾਦੀ ਪਸਾਰ ਇਸ ਪ੍ਰਕ੍ਰਿਆ ਦੀ ਸੁਤੰਤਰ ਸਦੀਵਤਾ ਨੂੰ ਤੋੜ ਦਿੰਦੇ ਹਨ ਅਤੇ ਸਿੱਟੇ ਵਜੋਂ ਖ਼ਾਲਸ ਕੁਦਰਤ ਨੂੰ ਅਕਾਲ ਫ਼ਤਹ ਦੇ ਸਿਦਕ-ਜਲਾਲ-ਕਰਮ ਦੇ ਕਮਾਲ ਨਾਲ ਇਕ ਨਹੀਂ ਹੋਣ ਦਿੰਦੇ।"[199] ਇਸ ਨਾਲ ਇਹ ਸਾਬਤ ਹੋ ਜਾਂਦਾ ਹੈ ਕਿ ਹਿੰਦੂ ਧਰਮ ਦਾ ਧਰਮ ਸ਼ਾਸ਼ਤਰ ਬਿਖ਼ਰਿਆ ਹੋਇਆ ਹੈ। ਏਸੇ ਲਈ ਹਿੰਦੂ ਵਿਦਵਾਨ ਸਿੱਖ ਧਰਮ ਸ਼ਾਸ਼ਤਰ ਰਾਹੀਂ ਆਪਣੇ ਬਚਾਅ ਦਾ ਰਾਹ ਲਭਣ ਵਿਚ ਲਗੇ ਹੋਏ ਹਨ। ਜਿਹੜੀ ਗਲ ਅਗੇ ਡਾ. ਰਾਧਾ ਕ੍ਰਿਸ਼ਨਨ ਦੇ ਹਵਾਲੇ ਨਾਲ ਕਹੀ ਜਾ ਰਹੀ ਹੈ, ਉਹ ਅਸਲ ਵਿਚ ਹਿੰਦੂ ਧਰਮ ਸ਼ਾਸਤ੍ਰ ਦਾ ਅਸਲ ਖ਼ਮੀਰ ਹੈ। ਡਾ. ਰਾਧਾ ਕ੍ਰਿਸ਼ਨਨ ਦਾ ਮੱਤ ਹੈ ਕਿ ਅਜੋਕੇ ਸਮੇਂ ਵਿਚ ਹਿੰਦੂ ਧਰਮ ਨੇ ਆਪਣੇ ਆਪ ਨੂੰ ਸਮੇਂ ਦੀਆਂ ਲੋੜਾਂ ਅਨੁਸਾਰ ਢਾਲ ਸਕਣ ਵਿਚ ਆਪਣੀ ਨਾਮਰਜ਼ੀ ਅਤੇ ਅਸਮਰਥਾ ਪ੍ਰਗਟਾਈ ਹੈ। ਬਦਲੀਆਂ ਹੋਈਆਂ ਸਥਿਤੀਆਂ ਦੇ ਅਨੁਸਾਰ ਆਪਣੇ ਬੁਨਿਆਦੀ ਸਿਧਾਂਤਾਂ ਵਿਚ ਛੋਟ ਦੇਣ ਲਈ ਬਹੁਤੀ ਜਲਦਬਾਜ਼ੀ ਕਰਨਾ ਆਪਣੀ ਪਰੰਪਰਾ ਦੇ ਸਿਧਾਂਤਾਂ ਵਿਚ ਵਿਸ਼ਵਾਸ਼ ਦੀ ਕਮੀ ਨੂੰ ਦਰਸਾਉਂਦਾ ਹੈ, ਪਰ ਕਦੇ ਵੀ ਪਰਿਵਰਤਨ ਨਾ ਕਰਨਾ ਮੂਰਖ਼ਤਾ ਹੈ।.......ਜੇਕਰ ਹਿੰਦੂ ਧਰਮ ਨੇ ਆਪਣੀ ਜੇਤੂ ਸ਼ਕਤੀ ਅਤੇ ਅੱਗੇ ਵਧਣ ਦੀ ਤਾਕਤ ਨੂੰ ਮੁੜ ਬਹਾਲ ਕਰਨਾ ਹੈ,ਸੰਸਾਰ ਉਤੇ ਆਪਣਾ ਅਸਰ ਪਾਉਣਾ ਹੈ ਅਤੇ ਸਾਰਥਕ ਅਗਵਾਈ ਪ੍ਰਦਾਨ ਕਰਨੀ ਹੈ ਤਾਂ ਇਸਨੂੰ ਆਪਣੇ ਧਾਰਮਕ ਵਿਚਾਰ ਅਤੇ ਅਮਲ ਨੂੰ ਮੁੜ ਸੰਗਠਿਤ ਕਰਨਾ ਪਵੇਗਾ? ਸਪਸ਼ਟ ਹੋਇਆ ਕਿ ਹਿੰਦੂ ਧਰਮ ਕੋਲ ਸਭ ਕੁਝ ਹੋਣ ਦੇ

198. ਲਾਲਾ ਦੌਲਤ ਰਾਇ, *ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ*, ਉਧਰਿਤ:ਪ੍ਰੋ. ਪ੍ਰੀਤਮ ਸਿੰਘ,*ਸਿਖ ਵਿਚਾਰਧਾਰਾ*, ਪੰ. 24.
199. ਪ੍ਰੋ. ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖ਼ਾਲਸਾ*, ਪੰ. 952.

ਬਾਵਜੂਦ, ਇਸ ਧਰਮ ਚਿੰਤਨ ਨੇ ਆਪਣਾ ਧਰਮ ਸ਼ਾਸ਼ਤਰ ਅਜੇ ਸਥਾਪਤ ਕਰਨਾ ਹੈ। ਹਿੰਦੂ ਧਰਮ ਦੇ ਅੰਤਰ-ਗਤ ਜਿਹੜੀਆਂ ਤਬਦੀਲੀਆਂ ਚਿੰਤਨ ਅਤੇ ਧਰਮ ਸ਼ਾਸ਼ਤਰ ਦੀ ਪੱਧਰ ਤੇ ਜੈਨ ਧਰਮ ਅਤੇ ਬੁੱਧ ਧਰਮ ਨੇ ਲਿਆਂਦੀਆਂ ਉਨ੍ਹਾਂ ਦਾ ਜ਼ਿਕਰ ਅਗੇ ਕੀਤਾ ਜਾ ਰਿਹਾ ਹੈ।

***ਜੈਨ ਧਰਮ***

ਵਿਦਵਾਨਾਂ ਦਾ ਵਿਚਾਰ ਹੈ ਕਿ ਜੈਨ ਅਤੇ ਬੁੱਧ ਧਰਮ, ਧਰਮਾਂ ਦੇ ਰੂਪ ਵਿਚ ਵੈਦਿਕ ਪ੍ਰਣਾਲੀ ਦੇ ਵਿਰੁਧ ਵਿਦਰੋਹ ਵਿਚੋਂ ਉਤਪੰਨ ਹੋਏ। ਵੈਦਿਕ ਕਾਲ ਵਿਚ ਸਭ ਤੋਂ ਪ੍ਰਧਾਨਤਾ ਯਗਾਂ ਦੀ ਸੀ। ਇਨ੍ਹਾਂ ਯਗਾਂ ਦੀ ਪ੍ਰਧਾਨਤਾ ਕਾਰਣ ਸਮਾਜ ਵਿਚ ਬ੍ਰਾਹਮਣਾਂ ਦਾ ਸਥਾਨ ਬਹੁਤ ਪ੍ਰਮੁੱਖ ਹੋ ਗਿਆ ਸੀ। ਮਨੁੱਖ ਅਤੇ ਮੁਕਤੀ ਦੇ ਵਿਚਕਾਰ ਬ੍ਰਾਹਮਣ ਵਿਚੋਲਾ ਹੋ ਗਿਆ ਜਿਸ ਕਾਰਨ ਆਮ ਲੋਕ ਧਰਮ ਦੀ ਚੇਤਨਾਂ ਤੋਂ ਮਹਿਰੂਮ ਹੋ ਗਏ ਸਨ।[200] ਸਿੱਟੇ ਵਜੋਂ ਅਧਿਆਤਮਕਤਾ ਦੀ ਥਾਂ ਦੇਹ ਨੂੰ ਪਹਿਲ ਪ੍ਰਾਪਤ ਹੋ ਗਈ ਸੀ। ਇਸ ਆੜ ਵਿਚ ਧਾਰਮਿਕ ਸ਼ੋਸ਼ਣ ਦਾ ਬੋਲਬਾਲਾ ਹੋ ਗਿਆ ਸੀ। ਇਹੋ ਜਿਹੀ ਹਾਲਤ ਵਿਚ ਬ੍ਰਾਹਮਣੀ ਧਰਮ ਸ਼ਾਸ਼ਤਰ ਅਤੇ ਵੈਦਿਕ ਅਧਿਆਤਮਕਤਾ ਦੇ ਵਿਰੋਧ ਨੂੰ ਥਾਂ ਪ੍ਰਾਪਤ ਹੋ ਗਿਆ ਸੀ। ਇਸ ਹਾਲਤ ਵਿਚ ਹੀ ਜੈਨ ਅਤੇ ਬੁੱਧ ਮੱਤ ਸਾਹਮਣੇ ਆਏ। ਧਰਮ ਦੇ ਠੇਕੇਦਾਰਾਂ ਨੇ ਇਨ੍ਹਾਂ ਦੋਹਾਂ ਧਾਰਮਿਕ ਲਹਿਰਾਂ ਨੂੰ ਧਾਰਮਿਕ ਹੋਣ ਤੋਂ ਇਨਕਾਰ ਕਰਦਿਆਂ ਅਧਾਰਮਿਕ ਘੋਸ਼ਿਤ ਕਰ ਦਿਤਾ। ਇਹ ਗਲ ਠੀਕ ਹੈ ਕਿ ਇਹ ਦੋਵੇਂ ਮੱਤ ਵੇਦਾਂ ਨੂੰ ਮਾਨਤਾ ਨਹੀਂ ਦੇਂਦੇ ਸਨ ਪਰ ਵੇਦਾਂ ਨੂੰ ਰੱਦ ਕੀਤੇ ਬਿਨਾਂ ਲੋੜੀਂਦੀ ਚੇਤਨਾਂ ਦਾ ਪਰਚਾਰ ਵੀ ਨਹੀਂ ਕੀਤਾ ਜਾ ਸਕਦਾ ਸੀ। ਇਸੇ ਕਰਕੇ ਭਾਰਤੀ ਚਿੰਤਨ ਵਿਚ ਇਨ੍ਹਾਂ ਨੂੰ ਨਾਸਤਿਕ ਮੱਤਾਂ ਦੀ ਪਰੰਪਰਾ ਵਿਚ ਸ਼ਾਮਲ ਕੀਤਾ ਗਿਆ ਹੈ ਕਿਉਂਕਿ ਪੁਰਾਤਨ ਸਮੇਂ ਵਿਚ ਨਾਸਤਿਕਤਾ ਦੀ ਪ੍ਰੀਭਾਸ਼ਾ ਇਹ ਸੀ ਕਿ ਜੋ ਵੇਦ ਦੀ ਨਿੰਦਿਆ ਕਰਦਾ ਹੈ ਉਹ ਨਾਸਤਕ ਹੈ। ਪਰਮਾਤਮਾ ਦੀ ਸੱਤਾ ਨਾ ਮੰਨਣ ਵਾਲਿਆਂ ਨੂੰ ਨਾਸਤਿਕ ਕਹਿਣ ਦੀ ਪ੍ਰਥਾ ਬਹੁਤ ਬਾਅਦ ਵਿਚ ਪ੍ਰਚਲਿਤ ਹੋਈ ਹੈ।[201]

ਜੈਨੀ ਆਪਣੇ ਧਰਮ ਦਰਸ਼ਨ ਦੀਆਂ ਜੜ੍ਹਾਂ ਵੈਦਿਕ ਕਾਲ ਵਿਚ ਪਰਵਾਨ ਕਰਦੇ ਹਨ।'ਯਜੁਰਵੇਦ' ਵਿਚ ਤਿੰਨ 'ਤੀਰਥੰਕਰਾਂ' ਦੇ ਨਾਵਾਂ ਰਿਸ਼ਭ, ਅਜਿਤਨਾਥ ਤੇ ਅਰਿਸਟਨੇਮੀ ਦਾ ਜ਼ਿਕਰ ਹੈ।[202] ਪਰੰਤੂ ਵਿਦਵਾਨਾਂ ਅਨੁਸਾਰ ਇਸਦਾ ਵਰਤਮਾਨ ਸਰੂਪ ਵਰਧਮਾਨ(ਮਹਾਂਵੀਰ) ਨੇ ਪ੍ਰਗਟਾਇਆ ਹੈ। ਇਸੇ ਕਾਰਨ ਪ੍ਰਚਲਿਤ ਰਾਏ ਇਹ ਵੀ ਸਮਝੀ ਜਾਣ ਲਗ ਪਈ ਹੈ ਕਿ ਭਗਵਾਨ ਮਹਾਂਵੀਰ ਹੀ ਜੈਨ ਧਰਮ ਦੇ ਬਾਨੀ ਸਨ।[203] ਡਾ. ਰਾਧਾ ਕ੍ਰਿਸ਼ਨਨ ਲਿਖਦੇ ਹਨ ਕਿ :ਮਹਾਂਵੀਰ ਕਿਸੇ ਨਵੇਂ ਮੱਤ ਦਾ ਸੰਸਥਾਪਕ ਨਹੀਂ ਸੀ ਸਗੋਂ ਪਹਿਲਾਂ ਤੋਂ ਹੀ ਮੌਜੂਦ 'ਪਾਰਸ਼ਵਨਾ' ਦੇ ਮੱਤ ਦਾ ਸੁਧਾਰਕ ਮਾਤਰ ਸੀ।[204] ਜੈਨ ਪਰੰਪਰਾ ਅਨੁਸਾਰ ਰਿਸ਼ਭ ਮੁਨੀ ਜੀ ਇਸ ਧਰਮ ਦੇ ਮੋਢੀ ਅਤੇ ਪਹਿਲੇ ਤੀਰਥੰਕਰ ਪਰਵਾਨ ਕੀਤੇ ਜਾਂਦੇ ਹਨ। ਇਸ ਤੋਂ ਉਪਰੰਤ 23 ਤੀਰਥੰਕਰ ਹੋਰ ਪਰਵਾਨੇ ਜਾਂਦੇ ਹਨ ਜਿਨ੍ਹਾਂ ਵਿਚੋਂ 23ਵੇਂ ਤੀਰਥੰਕਰ ਪਾਰਸ਼ਵਨਾਥ ਮਹਾਂਵੀਰ

---

200. ਡਾ.ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, ਪੰ. 139.
201. 'ਨਾਸਤਿਕੋ ਵੇਦ-ਨਿੰਦਕ' ਉਧਰਿਤ:ਡਾ.ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, ਪੰ. 141
202 ਡਾ.ਰਾਧਾ ਕ੍ਰਿਸ਼ਨਨ, *ਰਾਧਾ ਕ੍ਰਿਸ਼ਨਨ ਵਿਚਾਰ ਦਰਪਣ*, ਪੰ.296.
203. ਡਾ.ਸ਼ਾਂਤੀ ਨਾਥ ਗੁਪਤਾ, *ਭਾਰਤੀ ਦਰਸ਼ਨ*, ਪੰ. 60.
204. ਡਾ. ਰਾਧਾ ਕ੍ਰਿਸ਼ਨਨ, *ਰਾਧਾ ਕ੍ਰਿਸ਼ਨਨ ਵਿਚਾਰ ਦਰਪਣ*, ਪੰ.295

ਤੋਂ ਕੋਈ 250 ਸੌ ਸਾਲ ਪਹਿਲਾਂ ਸੁਰਗਵਾਸ ਹੋਏ। ਇਸ ਉਪਰੰਤ 24ਵੇਂ ਤੀਰਥੰਕਰ ਦੇ ਰੂਪ ਵਿਚ ਮਹਾਂਵੀਰ(599-527) ਨੇ ਅਵਤਾਰ ਲਿਆ ਜੋ ਕਿ ਬੁੱਧ ਦਾ ਸਮਕਾਲੀ ਇਕ ਇਤਿਹਾਸਕ ਪੁਰਸ਼ ਪਰਵਾਨ ਕੀਤਾ ਜਾਂਦਾ ਹੈ।[205]

ਡਾ.ਸ਼ਾਂਤੀ ਨਾਥ ਗੁਪਤਾ ਅਨੁਸਾਰ "ਜੈਨ" ਸ਼ਬਦ "ਜਿਨ" ਤੋਂ ਨਿਕਲਿਆ ਹੈ, ਜਿਸ ਦਾ ਅਰਥ ਹੈ ਉਹ ਵਿਅਕਤੀ ਜਿਸ ਨੇ ਆਪਣੀਆਂ ਇੱਛਾਵਾਂ ਅਤੇ ਮਨੋਵੇਗਾਂ ਉਤੇ ਸੰਜਮ ਪਾ ਲਿਆ ਹੈ। ਅਜਿਹਾ ਆਤਮ-ਸੰਜਮੀ ਜਾਂ ਮਨ ਦਾ ਵਿਜੇਤਾ ਇਕ ਸਿੱਧ ਪੁਰਸ਼ ਹੈ। ਜਿਵੇਂ ਜੈਨੀ ਮਹਾਂਵੀਰ ਨੂੰ ਮੰਨਦੇ ਹਨ।[206] ਜੈਨੀਆਂ ਦੀਆਂ ਦੋ ਪ੍ਰਮੁੱਖ ਸੰਪਰਦਾਵਾਂ ਹਨ ਨੰਬਰ ਇਕ ਸ਼੍ਵੇਤਾਂਬਰ ਹੈ। ਇਨ੍ਹਾਂ ਦੀ ਸੰਪਰਦਾ ਵਾਲੇ ਚਿੱਟੇ ਬਸਤਰ ਪਾਉਂਦੇ ਹਨ ਅਤੇ ਦੂਜਿਆਂ ਨੂੰ ਦਿਗੰਬਰ ਆਖ਼ਦੇ ਹਨ ਅਤੇ ਇਹ ਆਕਾਸ਼ ਨਾਲ ਹੀ ਆਪਣੇ ਸ਼ਰੀਰ ਨੂੰ ਢੱਕਦੇ ਹਨ ਅਰਥਾਤ ਨੰਗੇ ਰਹਿੰਦੇ ਹਨ। ਇਨ੍ਹਾਂ ਦੋਹਾਂ ਫਿਰਕਿਆਂ ਵਿਚ ਸਿਧਾਂਤਕ ਪੱਖੋਂ ਕੋਈ ਬਹੁਤਾ ਵਖਰੇਵਾਂ ਨਹੀਂ ਹੈ। ਕੇਵਲ ਸਮੇਂ ਦੀ ਲੋੜ ਨੂੰ ਮੁੱਖ ਰਖਦਿਆਂ ਸ਼੍ਵੇਤਾਂਬਰਾਂ ਨੇ ਚਿੱਟੇ ਬਸਤਰ ਪਹਿਨਣੇ ਆਰੰਭ ਕੀਤੇ ਸਨ ਅਤੇ ਦੂਸਰਿਆਂ ਨੇ ਨੰਗੇ ਰਹਿਣ ਨੂੰ ਹੀ ਆਪਣੇ ਧਰਮ ਸ਼ਾਸ਼ਤਰ ਦਾ ਅੰਗ ਪਰਵਾਨ ਕਰ ਲਿਆ ਸੀ।

ਜਿਵੇਂ ਕਿ ਪਹਿਲਾਂ ਦਰਸਾਇਆ ਗਿਆ ਹੈ ਕਿ ਪਰਮਾਤਮਾ ਬਾਰੇ ਅਧਿਐਨ ਧਰਮ ਸ਼ਾਸ਼ਤਰ ਦਾ ਕੇਂਦਰੀ ਨੁਕਤਾ ਪਰਵਾਨਿਆ ਗਿਆ ਹੈ। ਜੈਨ ਮੱਤ ਦੇ ਧਰਮ ਸ਼ਾਸ਼ਤਰੀ ਅਧਿਐਨ ਸਮੇਂ ਵੀ ਇਹ ਨੁਕਤਾ ਵਿਚਾਰਨਯੋਗ ਹੈ। ਇਸ ਮੱਤ ਨੇ ਜ਼ਾਹਰਾ ਤੌਰ ਤੇ ਈਸ਼ਵਰਵਾਦ ਦੀ ਨਿਖੇਧੀ ਕੀਤੀ ਹੈ। ਡਾ.ਸ਼ਾਂਤੀ ਨਾਥ ਗੁਪਤਾ ਨੇ ਇਸ ਸੰਬੰਧੀ ਵਿਸਥਾਰ ਸਹਿਤ ਚਰਚਾ ਕੀਤੀ ਹੋਈ ਹੈ। ਉਹ ਲਿਖਦੇ ਹਨ ਕਿ ਜੈਨੀ ਮੱਤ ਵਾਲੇ ਦੇਵਤੇ ਜਾਂ ਈਸ਼ਵਰੀ ਸਤਾ ਨੂੰ ਪਰਵਾਨ ਨਹੀਂ ਕਰਦੇ। ਵਿਦਵਾਨਾਂ ਅਤੇ ਧਰਮ ਆਚਾਰੀਆਂ ਵਲੋਂ ਈਸ਼ਵਰੀ ਸਤਾ ਦੀ ਹੋਂਦ ਨੂੰ ਸਿੱਧ ਕਰਨ ਲਈ ਦੋ ਪ੍ਰਕਾਰ ਦੇ ਆਧਾਰ ਪਰਵਾਨੇ ਗਏ ਹਨ। ਪਹਿਲਾ ਕਾਰਣਤਾ ਅਤੇ ਦੂਸਰਾ ਅਨੁਭਵ। ਕਾਰਣਤਾਵਾਦ ਦੇ ਆਧਾਰ ਤੇ ਨਿਆਇ-ਦਰਸ਼ਨ ਪਰਮਾਤਮਾ ਦੀ ਹੋਂਦ ਨੂੰ ਸਿੱਧ ਕਰਨ ਦਾ ਯਤਨ ਕਰਦਾ ਹੈ। ਕੋਈ ਘਟਨਾ ਅਕਾਰਣ ਨਹੀਂ ਹੁੰਦੀ। ਕਾਰਣ ਕਾਰਜ ਦੇ ਸੰਬੰਧ ਵਿਚ ਅਸੀਂ ਇਸ ਵਿਸ਼ਵਾਸ਼ ਤੇ ਚਲਦੇ ਹਾਂ ਕਿ ਹਰ ਕਾਰਜ ਦਾ ਕੋਈ ਕਾਰਣ ਹੁੰਦਾ ਹੈ ਅਤੇ ਕਾਰਣ-ਕਾਰਜ ਸੰਬੰਧ ਸਥਾਈ ਹੈ।[207] ਘੁਮਿਆਰ ਅਤੇ ਘੜੇ ਦੀ ਮਿਸਾਲ ਦਿੰਦਿਆਂ ਲਿਖਿਆ ਹੋਇਆ ਹੈ ਕਿ ਜਿਵੇਂ ਘੁਮਿਆਰ ਘੜੇ ਦਾ ਨਮਿਤ ਕਾਰਣ ਹੈ ਇਵੇਂ ਇਸ ਬ੍ਰਹਿਮੰਡ ਦੀ ਸਿਰਜਣਾ ਕਰਨ ਵਾਲੀ ਕੋਈ ਸ਼ਕਤੀ ਜ਼ਰੂਰ ਹੈ। ਜੇਕਰ ਅਣੂ ਅਨਾਦਿ ਅਤੇ ਨਿੱਤ ਹਨ, ਤਾਂ ਇਹ ਉਸ ਦਾ ਵਸਤੂਗਤ ਕਾਰਣ ਹਨ ਅਤੇ ਈਸ਼ਵਰ ਇਨ੍ਹਾਂ ਅਣੂਆਂ ਤੋਂ ਬ੍ਰਹਿਮੰਡ ਦੀ ਸਿਰਜਣਾ ਕਰਦਾ ਹੈ।[208] ਇਨ੍ਹਾਂ ਦਲੀਲਾਂ ਦੇ ਵਿਰੁੱਧ ਜੈਨੀ ਹੇਠ ਲਿਖਿਆ ਤਰਕ ਪੇਸ਼ ਕਰਦੇ ਹਨ:

---

205. ਡਾ.ਸ਼ਾਂਤੀ ਨਾਥ ਗੁਪਤਾ, *ਭਾਰਤੀ ਦਰਸ਼ਨ*, ਪੰ. 60.
206. --------ਉਹੀ-------ਪੰ. 61.
207. ਡਾ. ਦੀਵਾਨ ਚੰਦ, *ਦਰਸ਼ਨ ਸੰਗ੍ਰਹਿ*, ਪੰ. 125.
208. ਡਾ. ਸ਼ਾਂਤੀ ਨਾਥ ਗੁਪਤਾ, *ਭਾਰਤੀ ਦਰਸ਼ਨ*, ਪੰ. 69.

1. ਜੇਕਰ ਪਰਿਣਾਮ ਭਾਗਾਂ ਤੋਂ ਬਣਦਾ ਹੈ ਤਾਂ ਉਨ੍ਹਾਂ ਦਾ ਵਰਗ ਵਿਚਾਰ,ਪਰਿਣਾਮ ਹੋਵੇਗਾ। ਇਸ ਲਈ ਉਹ ਨਾਸ਼ਵਾਨ ਹੋਣਾ ਚਾਹੀਦਾ ਹੈ ਪਰ ਆਕਾਸ਼ ਨੂੰ ਨਿਆਇ ਸ਼ਾਸ਼ਤਰ ਭਾਗਹੀਣ ਅਤੇ ਅਵਿਨਾਸ਼ੀ ਮੰਨਦੇ ਹਨ।

2. ਜਗਤ ਨੂੰ ਪਰਿਣਾਮ ਕਿਵੇਂ ਮੰਨਿਆ ਜਾ ਸਕਦਾ ਹੈ ਕਿਉਂਕਿ ਅਣੂ ਨਾ ਹੋਣ ਵਾਲੀ ਵਸਤੂ ਦੇ ਵੀ ਕਾਰਣ ਹਨ। ਇਸ ਲਈ ਅਣੂ ਹੀ ਕਾਰਣ ਹਨ ਅਤੇ ਅਣੂ ਹੀ ਪਰਿਣਾਮ ਹਨ।

3. ਆਕਾਸ਼ ਨੂੰ ਕਿਵੇਂ ਬਣਾਇਆ ਜਾ ਸਕਦਾ ਹੈ ਕਿਉਂਕਿ ਇਕ ਵਿਅਕਤੀ ਜ਼ਮੀਨ ਖੋਦ ਕੇ ਸੋਚਦਾ ਹੈ ਕਿ ਉਸਨੇ ਆਕਾਸ਼ ਦੀ ਉਤਪੱਤੀ ਕੀਤੀ ਹੈ ਜਿਹੜੀ ਗੱਲ ਗ਼ਲਤ ਹੈ। ਆਕਾਸ਼ ਪਰਿਣਾਮ ਨਹੀਂ ਹੈ।

4. ਜੇਕਰ ਈਸ਼ਵਰ ਨੇ ਬ੍ਰਹਿਮੰਡ ਦੀ ਰਚਨਾ ਕੀਤੀ ਹੈ ਤਾਂ ਉਹ ਪਰਿਵਰਤਨਸ਼ੀਲ ਹੈ ਅਤੇ ਫਿਰ ਉਸਦਾ ਕਾਰਣ ਵੀ ਹੋਵੇਗਾ। ਇਵੇਂ ਇਸ ਦਲੀਲ ਵਿਚ ਅਨ-ਅਵਸਥਾ ਦਾ ਦੋਸ਼ ਹੈ।

5. ਜੈਨੀ ਤਰਕ ਕਰਦੇ ਹਨ ਕਿ ਜੇਕਰ ਬੁੱਧੀਮਾਨ ਮਨੁੱਖ ਦੀ ਅਨੁਰੂਪਤਾ ਦੇ ਆਧਾਰ ਤੇ ਈਸ਼ਵਰ ਨੂੰ ਬੁੱਧੀਮਾਨ ਸਿੱਧ ਕੀਤਾ ਜਾਂਦਾ ਹੈ ਤਾਂ ਈਸ਼ਵਰ ਮਨੁੱਖ ਦੀਆਂ ਸਾਰੀਆਂ ਅਪੂਰਣਤਾਵਾਂ ਦਾ ਸ਼ਿਕਾਰ ਵੀ ਹੋਵੇਗਾ।[209]

ਈਸ਼ਵਰੀ ਹੋਂਦ ਦਾ ਦੂਸਰਾ ਆਧਾਰ ਅਨੁਭਵ ਹੈ। ਇਸ ਸੰਬੰਧੀ ਜੈਨ ਮੱਤ ਦੀ ਧਾਰਨਾ ਹੈ ਕਿ ਈਸ਼ਵਰੀ ਹੋਂਦ ਅਨੁਭਵ ਦਾ ਪਰਿਣਾਮ ਨਹੀਂ, ਸਗੋਂ ਈਸ਼ਵਰ ਸੰਬੰਧੀ ਸੋਚ ਹੀ ਅਜਿਹੇ ਵਿਸ਼ਵਾਸ਼ ਦੀ ਉਪਜ ਹੈ। ਇਸ ਸੰਬੰਧ ਵਿਚ ਜੈਨੀ ਹੇਠ ਲਿਖੇ ਅਨੁਸਾਰ ਤਰਕ ਕਰਦੇ ਹਨ:

1. ਈਸ਼ਵਰ ਸਰੀਰ ਤੋਂ ਬਿਨਾਂ ਜਗਤ ਦੀ ਸਿਰਜਣਾ ਨਹੀਂ ਕਰ ਸਕਦਾ। ਕਿਉਂਕਿ ਰਚਨਾ ਇਕ ਕਾਰਵਾਈ ਹੈ ਇਸ ਲਈ ਗਤੀ ਦੀ ਲੋੜ ਹੈ ਅਤੇ ਗਤੀ ਸਰੀਰ ਤੋਂ ਬਿਨਾਂ ਸੰਭਵ ਨਹੀਂ। ਇਹ ਸਰੀਰ ਦ੍ਰਿਸ਼ਟਮਾਨ ਹੋਣਾ ਚਾਹੀਦਾ ਹੈ ਪਰ ਅਸੀਂ ਇਸ ਦੇ ਵਿਰੁਧ ਹਾਂ ਕਿ ਘਾਹ,ਬੇਲ ਅਤੇ ਬੂਟੇ ਬਿਨਾਂ ਸਰੀਰ ਤੋਂ ਪੈਦਾ ਹੋ ਰਹੇ ਹਨ। ਜੇਕਰ ਇਹ ਈਸ਼ਵਰੀ ਸੱਤਾ ਨੇ ਰਚੇ ਹਨ ਤਾਂ ਇਹ ਦਲੀਲ ਗੋਲਮੋਲ ਹੈ।

2. ਜੇਕਰ ਈਸ਼ਵਰ ਦਾ ਸਰੀਰ ਅਦ੍ਰਿਸ਼ਟਮਾਨ ਹੈ ਤਾਂ ਅਦ੍ਰਿਸ਼ਟਮਾਨ ਘੁਮਿਆਰ ਘੜੇ ਕਿਵੇਂ ਨਹੀਂ ਬਣਾ ਸਕਦਾ? ਰਚਨਾ ਲਈ ਗਿਆਨ ਅਤੇ ਸੰਕਲਪ ਦੀ ਲੋੜ ਹੈ ਪਰ ਇਹ ਸਰੀਰ ਤੋਂ ਬਿਨਾਂ ਕਿਵੇਂ ਅਸਤਿਤ੍ਵ ਗ੍ਰਹਿਣ ਕਰ ਸਕਦੇ ਹਨ?

3. ਜੇਕਰ ਈਸ਼ਵਰ ਜਗਤ ਦੀ ਰਚਨਾ ਆਪਣੀ ਹੀ ਮਰਜ਼ੀ ਨਾਲ ਕਰਦਾ ਹੈ ਤਾਂ ਸ੍ਰਿਸ਼ਟੀ ਅੰਦਰ ਪ੍ਰਕਿਰਤਿਕ ਨਿਯਮ ਕਿਵੇਂ ਹੋ ਸਕਦੇ ਹਨ? ਜੇਕਰ ਉਹ ਨਿਯਮਾਂ ਅਨੁਸਾਰ ਕਰਦਾ ਹੈ ਤਾਂ ਫਿਰ ਉਹ ਸੁਤੰਤਰ ਕਿਵੇਂ ਹੋਇਆ? ਜੇਕਰ ਉਹ ਦਇਆਭਾਵ ਨਾਲ ਸ੍ਰਿਸ਼ਟੀ ਸਿਰਜਦਾ ਹੈ ਤਾਂ ਜੀਵਨ ਵਿਚ ਪ੍ਰਸੰਨਤਾ ਹੀ ਪ੍ਰਸੰਨਤਾ ਹੁੰਦੀ ਪਰ ਅਜਿਹਾ ਨਹੀਂ ਹੈ।

---

209. -------ਉਹੀ-------ਪੰ. 69.

4. ਜੇਕਰ ਈਸ਼ਵਰ ਬ੍ਰਹਿਮੰਡ ਦਾ ਸਿਰਜਕ ਹੈ ਤਾਂ ਉਸਨੂੰ ਕਿਸੇ ਪਦਾਰਥ ਜਾਂ ਸੰਦ ਦੀ ਆਵਸ਼ਕਤਾ ਹੁੰਦੀ ਹੋਏਗੀ, ਪਰ ਜੇਕਰ ਬਿਨਾਂ ਸੰਦ ਤੋਂ ਸਿਰਜਣਾ ਕਰਦਾ ਹੈ ਤਾਂ ਇਹ ਸਾਡੇ ਅਨੁਭਵ ਦੇ ਵਿਰੁੱਧ ਹੈ।

5. ਅਸਤਿਤ੍ਵ ਨੂੰ ਕਦੀ ਵੀ ਸਿੱਧ ਨਹੀਂ ਕੀਤਾ ਜਾ ਸਕਦਾ। ਇਸ ਲਈ ਦਲੀਲ ਅੰਦਰ ਅੰਤਰਵਿਰੋਧ ਪੈਦਾ ਹੋ ਜਾਂਦੇ ਹਨ। ਜੇਕਰ ਈਸ਼ਵਰ ਇਕ ਹੈ ਤਾਂ ਉਹ ਅਨੇਕ ਵੀ ਹੋ ਸਕਦਾ ਹੈ। ਜੇ ਉਹ ਗੁਣਾਂ ਵਾਲਾ ਹੈ ਤਾਂ ਗੁਣਾਂ ਤੋਂ ਰਹਿਤ ਵੀ ਹੋ ਸਕਦਾ ਹੈ। ਇਸ ਲਈ ਜੈਨੀ ਵਿਸ਼ਵਾਸ਼ ਹੈ ਕਿ ਅਜਿਹੇ ਵਿਚਾਰ ਨੂੰ ਛਡ ਦੇਣਾ ਚਾਹੀਦਾ ਹੈ।[210] ਇਸ ਨਾਲ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਇਹ ਤੱਥ ਸਾਹਮਣੇ ਆ ਜਾਂਦਾ ਹੈ ਕਿ ਜੈਨੀ ਉਸੇ ਸਚਾਈ ਵਿਚ ਵਿਸ਼ਵਾਸ਼ ਕਰਦੇ ਹਨ ਜਿਹੜੀ ਤਰਕ ਦੇ ਘੇਰੇ ਵਿਚ ਗ੍ਰਹਿਣ ਕੀਤੀ ਜਾ ਸਕਦੀ ਹੈ। ਇਸ ਨਾਲ ਜੈਨੀ ਆਮ ਲੋਕਾਂ ਵਿਚ ਹਿੰਦੂ ਧਰਮ ਦੇ ਬਦਲ ਵਜੋਂ ਪਰਵਾਨ ਹੋ ਗਏ।

ਜੈਨ ਧਰਮ ਸ਼ਾਸ਼ਤਰ ਅਨੁਸਾਰ ਮੁਕਤੀ(ਕੈਵਲਯ) ਪ੍ਰਾਪਤੀ ਹੀ ਮਨੁੱਖੀ ਜੀਵਨ ਦਾ ਪਰਮ ਉੱਦੇਸ਼ ਹੈ। ਇਸਦੇ ਲਈ ਤੱਪ,ਅਹਿੰਸਾ,ਸਦਾਚਾਰ,ਵਿਸ਼ਵਾਸ਼ ਅਤੇ ਕਰਮ ਨੂੰ ਪ੍ਰਮੁੱਖਤਾ ਪਰਦਾਨ ਕੀਤੀ ਗਈ ਹੈ। ਸਾਧਰਨ ਮਨੁੱਖ ਅਤੇ ਤਪੱਸਵੀਆਂ ਲਈ ਵਖੋ ਵੱਖਰਾ ਵਿਧਾਨ ਹੈ। ਜੈਨ ਧਰਮ ਸ਼ਾਸ਼ਤਰ ਦਾ ਮੂਲ ਆਧਾਰ ਇਸਦੇ ਤਿੰਨ ਰਤਨਾਂ(ਤ੍ਰਿਰਤਨ) ਦੇ ਸਿਧਾਂਤ ਨੂੰ ਪਰਵਾਨਿਆ ਜਾ ਸਕਦਾ ਹੈ। ਇਹੋ ਕੈਵਲਯ ਪ੍ਰਾਪਤੀ ਵਿਚ ਪੂਰੀ ਤਰ੍ਹਾਂ ਸਹਾਇਕ ਹੋ ਸਕਦਾ ਹੈ। ਤਿੰਨ ਰਤਨ ਇਹ ਹਨ: (ੳ)ਸੰਮ੍ਰਹ ਦਰਸ਼ਨ ਅਥਵਾ ਸੱਚਾ ਧਰਮ (ਅ) ਸੰਮ੍ਰਹ ਗਿਆਨ ਅਥਵਾ ਸੱਚਾ ਗਿਆਨ (ੲ) ਸੰਮ੍ਰਹ ਚਰਿੱਤਰ ਅਥਵਾ ਸੱਚਾ ਆਚਾਰ ।

ਇਸਦੀ ਵਿਆਖਿਆ ਕਰਦਿਆਂ ਹੋਇਆਂ ਡਾ. ਰਾਧਾ ਕ੍ਰਿਸ਼ਨਨ ਲਿਖਦੇ ਹਨ: "ਤੱਤਵਾਂ ਵਿਚ ਜਾਂ ਸੱਚੀ ਹੋਂਦ ਵਿਚ ਵਿਸ਼ਵਾਸ਼ ਰੱਖਣਾ ਹੀ ਸਹੀ ਧਰਮ ਹੈ, ਸ਼ੱਕ ਜਾਂ ਭੁੱਲ ਤੋਂ ਰਹਿਤ ਯਥਾਰਥ ਸਰੂਪ ਦਾ ਗਿਆਨ ਹੀ ਸਹੀ ਗਿਆਨ ਹੈ। ਬਾਹਰੀ ਜਗਤ ਦੇ ਪਦਾਰਥਾਂ ਪ੍ਰਤੀ ਇੱਛਾ ਜਾਂ ਅਣ-ਇੱਛਾ ਤੋਂ ਬਗੈਰ ਨਿਰਲੇਪਤਾ ਦਾ ਰਵੱਈਆ ਹੀ ਆਚਰਣ ਹੈ।"[211]

ਤਿੰਨ ਰਤਨਾਂ ਵਿਚੋਂ ਪਹਿਲੇ ਭਾਗ ਅਥਵਾ ਸੱਚ ਧਰਮ (ਸਮਯਗ ਦਰਸ਼ਨ) ਦੀ ਪਾਲਣਾ ਲਈ ਮਨੁੱਖ ਨੂੰ ਤਿੰਨ ਪ੍ਰਕਾਰ ਦੀਆਂ ਮੂੜ੍ਹਤਾਵਾਂ(ਲੋਕ ਮੂੜ੍ਹਤਾ,ਦੇਵ ਮੂੜ੍ਹਤਾ,ਪਖੰਡ ਮੂੜ੍ਹਤਾ) ਅਤੇ ਅੱਠ ਪ੍ਰਕਾਰ ਦੇ ਹੰਕਾਰਾਂ(ਬੁੱਧੀ ਦਾ ਹੰਕਾਰ, ਧਾਰਮਿਕਤਾ ਦਾ ਹੰਕਾਰ, ਵੰਸ਼ ਦਾ ਹੰਕਾਰ, ਜਾਤੀ ਦਾ ਹੰਕਾਰ, ਸਰੀਰ ਜਾਂ ਮਨੋਬਲ ਦਾ ਹੰਕਾਰ, ਕਰਾਮਾਤੀ ਸ਼ਕਤੀ ਦਾ ਹੰਕਾਰ, ਯੋਗ ਅਤੇ ਤਪੱਸਿਆ ਦਾ ਹੰਕਾਰ, ਰੂਪ ਅਤੇ ਸੁੰਦਰਤਾ ਦਾ ਹੰਕਾਰ) ਦਾ ਤਿਆਗ ਲਾਜ਼ਮੀ ਹੈ। ਇਹ ਮੂੜ੍ਹਤਾਵਾਂ ਇਕ ਪ੍ਰਕਾਰ ਅੰਧਵਿਸ਼ਵਾਸ਼ਾਂ ਦਾ ਹੀ ਦੂਸਰਾ ਨਾਂ ਹਨ। ਸਮੇਂ ਨਾਲ ਬਹੁਤ ਸਾਰੇ 'ਲੋਕ ਵਿਸ਼ਵਾਸ਼' ਮਨੁੱਖੀ ਸਮਾਜ ਵਿਚ ਪਰਵੇਸ਼ ਕਰ ਜਾਂਦੇ ਹਨ ਅਤੇ ਇਹ ਅਗੋਂ ਹਰ ਧਰਮ ਨਾਲ ਜੁੜਕੇ ਸੱਚ ਦੀ ਚੇਤਨਾ ਨੂੰ ਖੋਰਾ ਲਾਉਂਦੇ ਹਨ। ਭਾਰਤ ਵਰਸ਼

---

210. --------ਉਹੀ--------ਪੰ.69-70.

211. ਡਾ. ਰਾਧਾ ਕ੍ਰਿਸ਼ਨਨ, *ਰਾਧਾ ਕ੍ਰਿਸ਼ਨਨ ਵਿਚਾਰ ਦਰਪਣ*, ਪੰ.297.

ਵਿਚ ਇਹ ਵਿਸ਼ਵਾਸ਼ ਧਰਮ ਨਾਲ ਜੁੜਿਆ ਹੋਇਆ ਹੈ ਕਿ ਕੁਝ ਨਦੀਆਂ ਵਿਚ ਇਸ਼ਨਾਨ ਕਰਨ ਨਾਲ (ਗੰਗਾ,ਜਮਨਾ ਆਦਿ) ਮਨੁੱਖ ਦੇ ਬਹੁਤ ਸਾਰੇ ਪਾਪ ਦੂਰ ਹੋ ਜਾਂਦੇ ਹਨ, ਉਹ ਸੁੱਚਮਤਾ ਨੂੰ ਪ੍ਰਾਪਤ ਕਰ ਲੈਂਦਾ ਹੈ ਅਤੇ ਪੁੰਨ ਦਾ ਭਾਗੀ ਬਣ ਜਾਂਦਾ ਹੈ। ਇਸੇ ਤਰ੍ਹਾਂ ਕੁਝ ਪਹਾੜਾਂ ਦੀ ਯਾਤਰਾ ਨੂੰ ਉੱਤਮ ਪਰਵਾਨ ਕਰ ਲਿਆ ਗਿਆ ਹੈ ਅਤੇ ਇਵੇਂ ਦੇ ਹੋਰ ਅਨੇਕਾਂ ਲੋਕ ਵਿਸ਼ਵਾਸ, ਧਰਮ ਸ਼ਾਸ਼ਤਰ ਨਾਲ ਜੁੜੇ ਹੋਏ ਹਨ। ਜੈਨ ਧਰਮ ਅਨੁਸਾਰ ਇਹ ਸਾਰੇ ਅੰਧ ਵਿਸ਼ਵਾਸ਼ ਮਨੁੱਖ ਨੂੰ ਸੱਚ ਧਰਮ ਨਾਲ ਜੁੜਨ ਵਿਚ ਬਾਧਕ ਬਣਦੇ ਹਨ ਜਿਸ ਕਾਰਨ ਧਰਮ ਦੇ ਅਨੁਯਾਈਆਂ ਨੂੰ ਇਨ੍ਹਾਂ ਦਾ ਤਿਆਗ ਕਰਨਾ ਚਾਹੀਦਾ ਹੈ। ਮਨੁੱਖ ਵਲੋਂ ਆਪ ਹੀ ਕਲਪੇ ਹੋਏ ਦੇਵੀ ਦੇਵਤਿਆਂ ਅਤੇ ਉਨ੍ਹਾਂ ਦੀਆਂ ਸ਼ਕਤੀਆਂ ਵਿਚ ਵਿਸ਼ਵਾਸ਼ ਲਿਆਉਣਾ ਵੀ ਮਨੁੱਖ ਨੂੰ ਸੱਚ ਧਰਮ ਨਾਲ ਜੁੜਨ ਤੋਂ ਵਾਂਝਿਆਂ ਕਰਦੇ ਹਨ ਇਹੋ ਦੇਵ ਮੂੜ੍ਹਤਾ ਹੈ। ਸਾਧੂ ਫ਼ਕੀਰਾਂ ਦੀਆਂ ਕਰਾਮਾਤਾਂ ਅਤੇ ਚਮਤਕਾਰਾਂ ਆਦਿ ਵਿਚ ਵਿਸ਼ਵਾਸ਼ ਕਰਨਾ ਪਖੰਡ ਮੂੜ੍ਹਤਾ ਹੈ । ਇਹ ਵੀ ਮੋਕਸ਼ ਪ੍ਰਾਪਤੀ ਦੇ ਰਸਤੇ ਵਿਚ ਰੁਕਾਵਟਾਂ ਖੜ੍ਹੀਆਂ ਕਰਦੇ ਹਨ।[212] ਜੈਨ ਧਰਮ ਸ਼ਾਸ਼ਤਰ ਦਾ ਇਹ ਕਦਮ ਇਨਕਲਾਬੀ ਗਰਦਾਨਿਆ ਜਾ ਸਕਦਾ ਹੈ ਕਿਉਂਕਿ ਹਿੰਦੂ ਧਰਮ ਦੇ ਠੇਕੇਦਾਰਾਂ ਨੇ ਆਮ ਜਾਨਤਾ ਨੂੰ ਅੰਧ ਵਿਸ਼ਵਾਸ਼ ਵਿਚ ਉਲਝਾਕੇ ਅਗਿਆਨ ਵਲ ਧੱਕ ਦਿਤਾ ਸੀ। ਹਿੰਦੂ ਧਰਮ ਵਲੋਂ ਜੈਨ ਧਰਮ ਦਾ ਵਿਰੋਧ ਵੀ ਇਸੇ ਕਰਕੇ ਸੀ ਕਿਉਂਕਿ ਜੈਨ ਸੁਧਾਰਕਾਂ ਨੇ ਹਿੰਦੂ ਧਰਮ ਸ਼ਾਸ਼ਤਰ ਦੇ ਖੋਖਲੇਪਣ ਨੂੰ ਉਜਾਗਰ ਕਰ ਦਿਤਾ ਸੀ।

ਜੈਨ ਧਰਮ ਸ਼ਾਸ਼ਤਰ ਅਨੁਸਾਰ ਸੱਚ ਗਿਆਨ ਦੀ ਪ੍ਰਾਪਤੀ ਲਈ ਨੌਂ ਸਚਾਈਆਂ ਦਾ ਗਿਆਨ ਹੋਣਾ ਜ਼ਰੂਰੀ ਹੈ। ਨੌਂ ਸਚਾਈਆਂ ਇਹ ਹਨ: 1. ਜੀਵ 2. ਅਜੀਵ 3. ਪੁੰਨ 4. ਪਾਪ 5. ਅਸ੍ਰਵ 6. ਸੰਵਰ 7. ਬੰਧ 8. ਨਿਰਜਰ 9. ਮੋਕਸ਼। ਦਿਗੰਬਰ ਫਿਰਕੇ ਅਨੁਸਾਰ ਸੱਤ ਸਚਾਈਆਂ ਹਨ। ਉਹ ਪਾਪ ਅਤੇ ਪੁੰਨ ਨੂੰ ਵੱਖਰਾ ਨਹੀਂ ਗਿਣਦੇ ਸਗੋਂ ਇਨ੍ਹਾਂ ਨੂੰ ਆਸ਼੍ਰਵ ਅਤੇ ਬੰਧ ਵਿਚ ਹੀ ਸੰਮਿਲਤ ਪਰਵਾਨ ਕਰਦੇ ਹਨ। ਤਤ੍ਵਾਰਥ-ਸੂਤ੍ਰ ਅਨੁਸਾਰ ਕੇਵਲ ਸੱਤ ਸੱਚਾਈਆਂ ਹੀ ਹਨ।[213]

ਜੀਵ ਤੋਂ ਭਾਵ ਜੀਵਨ,ਚੇਤਨਾ,ਸ੍ਵਾਸ ਅਤੇ ਆਤਮਾ ਲਿਆ ਗਿਆ ਹੈ। ਇਹ ਆਤਮਾ ਸਰੀਰ ਦੁਆਰਾ ਚੰਗੇ ਮੰਦੇ ਕਰਮਾਂ ਵਿਚ ਪਰਵਿਰਤ ਹੋਕੇ ਆਵਾਗਵਨ ਦੇ ਚੱਕਰ ਵਿਚ ਪੈਂਦਾ ਹੈ। ਇਸ ਤੋਂ ਮੋਕਸ਼ ਪ੍ਰਾਪਤ ਕਰਨਾ ਹੀ ਇਸਦਾ ਮੁੱਖ ਆਦਰਸ਼ ਹੈ। ਅਜੀਵ ਤੋਂ ਭਾਵ ਨਿਰਜਿੰਦ ਵਸਤੂਆਂ ਅਥਵਾ ਮਾਦਾ ਹੈ। ਇਸ ਲਈ ਜੈਨ ਧਰਮ ਵਿਚ ਸੰਗਿਆ ਪੁਦਗਲ ਪਰਵਾਨ ਕੀਤੀ ਗਈ ਹੈ। ਕਾਲ ਜਾਂ ਸਮਾਂ ਵੀ ਅਜੀਵ ਦੀ ਸ਼੍ਰੇਣੀ ਵਿਚ ਸ਼ਾਮਲ ਹੈ। ਜੀਵ ਦਾ ਪੁਦਗਲ ਤੋਂ ਸੁਤੰਤਰ ਹੋਣਾ ਹੀ ਕੈਵਲਯ ਦੀ ਪ੍ਰਾਪਤੀ ਹੈ। ਧਾਰਮਿਕ ਅਮਲ ਵਿਚੋਂ ਜੋ ਨਤੀਜੇ ਪ੍ਰਾਪਤ ਹੁੰਦੇ ਹਨ ਉਸਨੂੰ 'ਪੁੰਨ' ਦੀ ਸੰਗਿਆ ਦਿਤੀ ਗਈ ਹੈ। ਪੁੰਨ ਜਾਂ ਚੰਗਿਆਈ ਨੂੰ ਹਾਸਲ ਕਰਨ ਦੇ ਨੌਂ ਢੰਗ ਹਨ: ਭੁੱਖੇ ਨੂੰ ਭੋਜਨ ਦੇਣਾ, ਪਿਆਸੇ ਨੂੰ ਜਲ ਛਕਾਉਣਾ, ਨਿਰਵਸਤਰ ਨੂੰ ਵਸਤਰ ਦੇਣਾ, ਸਾਧੂਆਂ ਨੂੰ ਆਸਰਾ ਦੇਣਾ,ਮਿੱਠੇ ਬੋਲ ਬੋਲਣੇ, ਜਾਨਦਾਰਾਂ ਦੀ ਸੇਵਾ

---

212. ਡਾ. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, ਪੰ.162.

213. ਡਾ.ਹਰਬੰਸ ਸਿੰਘ,ਐਲ.ਐਮ.ਜੋਸ਼ੀ, *ਸੰਸਾਰ ਦੇ ਧਰਮ*, ਪੰ.63.

ਕਰਨਾ ਆਦਿ।[214] 'ਪਾਪ' ਨੂੰ ਮੁੱਖ ਤੌਰ ਤੇ ਮਨੁੱਖ ਦੇ ਬੰਧਨਾਂ ਦਾ ਕਾਰਨ ਪਰਵਾਨ ਕੀਤਾ ਗਿਆ ਹੈ। 'ਹਿੰਸਾ' ਜਾਂ ਕਿਸੇ ਨੂੰ ਚੋਟ ਪਹੁੰਚਾਉਣਾ ਬਹੁਤ ਵੱਡਾ 'ਪਾਪ' ਹੈ। ਹੋਰ ਪਾਪਾਂ ਵਿਚ ਝੂਠ, ਬੇਈਮਾਨੀ, ਅਪਵਿੱਤਰਤਾ, ਲੋਭ ਆਦਿ ਸ਼ਾਮਲ ਹਨ। ਘਿਰਨਾ,ਕਲੇਸ਼,ਮਿਥਿਆ ਨਿੰਦਾ,ਬਦਨਾਮੀ,ਦੂਸਰਿਆਂ ਨੂੰ ਗਾਲ੍ਹਾ ਕਢਣੀਆਂ,ਆਤਮ ਸੰਜਮ ਦੀ ਘਾਟ,ਮੱਕਾਰੀ ਅਤੇ ਮਿਥਿਆ ਵਿਸ਼ਵਾਸ਼ ਆਦਿ ਵਲ ਵੀ ਸੰਕੇਤ ਕੀਤਾ ਗਿਆ ਹੈ। ਕ੍ਰੋਧ,ਹੰਕਾਰ,ਧੋਖਾ,ਲਾਲਚ ਆਦਿ ਵੀ ਪਾਪਾਂ ਵਿਚ ਵਾਧਾ ਕਰਦੇ ਹਨ। ਜੈਨ ਸੂਤਰਾਂ ਅਨੁਸਾਰ ਪਾਪਾਂ ਦੇ 82 ਭਿੰਨ ਭਿੰਨ ਸਿੱਟੇ ਨਿਕਲਦੇ ਹਨ।[215] ਅਸ੍ਰਵ ਇਕ ਪ੍ਰਕਾਰ ਦੀ ਪ੍ਰਕ੍ਰਿਆ ਦਾ ਨਾਂ ਹੈ ਜਿਸ ਰਾਹੀਂ ਚੰਗੇ ਅਤੇ ਮੰਦੇ ਕਰਮ ਆਤਮਾ ਰੂਪੀ ਭਾਂਡੇ ਵਿਚ ਸੰਚਿਤ ਹੁੰਦੇ ਰਹਿੰਦੇ ਹਨ। ਅਸ੍ਰਵ ਦੋ ਪ੍ਰਕਾਰ ਦਾ ਹੈ: ਸ਼ੁਭ ਅਤੇ ਅਸ਼ੁਭ।ਚੰਗੇ ਕਰਮਾਂ ਦਾ ਸਾਡੇ ਅੰਦਰ ਦਾਖ਼ਲ ਹੋਣਾ ਚੰਗਾ ਅਸ੍ਰਵ ਹੈ ਅਤੇ ਭੈੜੇ ਕਰਮਾਂ ਦਾ ਦਾਖ਼ਲ ਹੋਣਾ ਭੈੜਾ ਅਸ੍ਰਵ ਹੈ। ਸੰਵਰ ਤੋਂ ਅਰਥ ਹੈ ਰੋਕਣਾ। ਇਸ ਨੂੰ ਅਸ੍ਰਵ-ਨਿਰੋਧ ਦੀ ਸੰਗਿਆ ਵੀ ਦਿਤੀ ਗਈ ਹੈ। ਇਹ ਆਤਮ-ਸੰਜਮ ਦਾ ਸਾਧਨ ਹੈ। ਮਾੜੇ ਕਰਮਾਂ ਤੋਂ ਪਰਹੇਜ਼ ਲਈ 57 ਵਿਧੀਆਂ ਦਰਸਾਈਆਂ ਗਈਆਂ ਹਨ ਜਿਵੇਂ ਸ਼ੁਭ ਵਿਚਾਰ,ਚੰਗਾ ਆਚਾਰ ਅਤੇ ਪਾਪਾਂ ਤੋਂ ਪਰਹੇਜ਼ ਆਦਿ। ਮੋਕਸ਼ ਦੀ ਪ੍ਰਾਪਤੀ ਲਈ ਸੰਵਰ ਅਤਿ ਆਵਸ਼ਕ ਹੈ। 'ਬੰਧ' ਤੋਂ ਭਾਵ ਬੰਧਨ ਹੈ। ਮਾਦਾ(ਪੁਦਗਲ) ਪਦਾਰਥਾਂ ਵਿਚ ਖਚਿਤ ਹੋਕੇ ਜੀਵ ਬੰਧਨਾਂ ਵਿਚ ਬਝ ਜਾਂਦਾ ਹੈ। ਜੈਨ ਧਰਮ ਅਨੁਸਾਰ ਇਸਦੇ ਪੰਜ ਕਾਰਨ ਪਰਵਾਨੇ ਗਏ ਹਨ:1.ਮਿਥਿਆ ਦਰਸ਼ਨ 2. 'ਅਵਿਰਤੀ' ਭਾਵ ਤਿਆਗ ਜਾਂ ਪ੍ਰਤਿਗਿਆ ਦੀ ਘਾਟ 3. 'ਪ੍ਰਮਾਦ' ਭਾਵ ਲਾ-ਪਰਵਾਹੀ 4. 'ਕਸ਼ਾਂਯ' ਭਾਵ ਕ੍ਰੋਧ,ਲੋਭ ਆਦਿ ਵਿਚ ਪਰਵਿਰਤ ਹੋਣਾ 5. 'ਯੋਗ' ਭਾਵ ਬੋਲ,ਮਨ ਅਤੇ ਸਰੀਰ ਦੀ ਹਰਕਤ ਕਾਰਨ ਰੂਹ ਵਿਚ ਤਰੰਗਾਂ ਦਾ ਉਠਣਾਂ। ਅੱਠਵੀਂ ਸਚਾਈ 'ਨਿਰਜਰ' ਹੈ। ਇਸ ਸ਼ਬਦ ਦਾ ਅਰਥ ਪਰ੍ਹੇ ਹਟਾਉਣਾ ਜਾਂ ਸੁਕ ਜਾਣਾ ਆਦਿ ਹੈ। 'ਸੰਵਰ' ਵਾਂਗ ਇਸਨੂੰ ਵੀ ਕਰਮਾਂ ਨੂੰ ਨਸ਼ਟ ਕਰਨ ਦਾ ਸਾਧਨ ਪਰਵਾਨਿਆ ਗਿਆ ਹੈ। ਫਰਕ ਕੇਵਲ ਇਤਨਾ ਹੈ ਕਿ ਸੰਵਰ ਤਾਂ ਕਰਮ ਦੇ ਵਧਣ ਅਤੇ ਪ੍ਰਵੇਸ਼ ਹੋਣ ਨੂੰ ਰੋਕਦਾ ਹੈ,ਨਿਰਜਰ ਪਹਿਲਾਂ ਤੋਂ ਇਕੱਤਰ ਹੋਏ ਕਰਮਾਂ ਨੂੰ ਨਸ਼ਟ ਕਰਦਾ ਹੈ। ਇਸਦੇ ਲਈ ਇਕ ਸਰੋਵਰ ਦਾ ਉਦਾਹਰਣ ਦਿਤਾ ਗਿਆ ਹੈ:ਤਲਾ ਵਿਚ ਪਾਣੀ ਦੇ ਪਰਵੇਸ਼ ਨੂੰ ਰੋਕਕੇ ਤਲਾ ਵਿਚਲੇ ਪਾਣੀ ਦੇ ਵਾਧੇ ਨੂੰ ਰੋਕ ਦਿਤਾ ਜਾਂਦਾ ਹੈ ਇਹ 'ਸੰਵਰ' ਹੈ। ਪਰ ਤਲਾ ਵਿਚਲੇ ਪਹਿਲਾਂ ਹੀ ਇਕੱਤਰ ਹੋਏ ਪਾਣੀ ਨੂੰ ਜੋ ਸੂਰਜ ਦੀ ਤਪਸ਼ ਦੀ ਲੋੜ ਪੈਂਦੀ ਹੈ ਇਹ 'ਨਿਰਜਰ' ਹੈ। ਇਸਦੇ ਲਈ ਜੈਨ ਧਰਮ ਵਿਚ 'ਤਪੱਸਿਆ' ਨੂੰ ਉੱਤਮ ਪਰਵਾਨਿਆ ਗਿਆ ਹੈ। ਅੰਤਿਮ ਸਚਾਈ 'ਮੋਕਸ਼' ਹੈ।ਇਸਦੀ ਪ੍ਰਾਪਤੀ ਹੀ ਇਸ ਧਰਮ ਦਾ ਮੁੱਖ ਉਦੇਸ਼ ਮੰਨਿਆ ਗਿਆ ਹੈ। ਜਿਹੜਾ ਵਿਅਕਤੀ ਮੋਕਸ਼ ਪ੍ਰਾਪਤ ਕਰ ਲੈਂਦਾ ਹੈ ਉਸਨੂੰ ਜੈਨ ਧਰਮ ਵਿਚ 'ਸਿਧ' ਆਖਿਆ ਗਿਆ ਹੈ। ਕੇਵਲ ਮਨੁੱਖ ਹੀ 'ਸਿਧ' ਬਣ ਸਕਦੇ ਹਨ। ਦਿਗੰਬਰਾਂ ਅਨੁਸਾਰ ਕੋਈ ਇਸਤਰੀ ਸਿੱਧ ਨਹੀਂ ਬਣ ਸਕਦੀ। ਇਸ ਅਵਸਥਾ ਵਿਚ ਕਰਮਾਂ ਦਾ ਪੂਰਨ ਤੌਰ ਤੇ ਅਭਾਵ ਹੋ ਜਾਂਦਾ

---

214. -----------ਉਹੀ---------ਪੰ. 65.
215. -----------ਉਹੀ---------ਪੰ. 65.

ਹੈ। ਬੰਧਨ ਦੇ ਸਾਰੇ ਕਾਰਨ ਸਮਾਪਤ ਹੋ ਜਾਂਦੇ ਹਨ।[216] ਡਾ.ਰਾਧਾ ਕ੍ਰਿਸ਼ਨਨ ਇਸ ਸੰਬੰਧੀ ਲਿਖਦੇ ਹਨ ਕਿ,"ਨਿਰਵਾਣ ਜਾਂ ਮੋਕਸ਼ ਆਤਮਾ ਦੀ ਸੁੰਨ ਅਵਸਥਾ ਨਹੀਂ ਹੈ,ਸਗੋਂ ਉਸ ਪਰਮ-ਆਨੰਦ ਵਿਚ ਇਸ ਦਾ ਪ੍ਰਵੇਸ਼ ਹੈ, ਜੋ ਅਨੰਤ ਹੈ। ਇਹ ਸਰੀਰ ਤੋਂ ਪਲਾਇਨ ਤਾਂ ਹੈ ਪਰ ਅਸਤਿੱਤਵ ਤੋਂ ਨਹੀਂ।"[217] 'ਮੋਕਸ਼' ਦੀ ਪ੍ਰਾਪਤੀ ਲਈ 'ਤਪੱਸਿਆ' ਨੂੰ ਵੀ ਜ਼ਰੂਰੀ ਪਰਵਾਨਿਆ ਗਿਆ ਹੈ। ਪਰ ਜੈਨ ਮੱਤ ਅਨੁਸਾਰ ਜੇ ਤਪੱਸਿਆ ਤੇ ਅਮਲ ਕਰਨਾ ਮੁਸ਼ਕਿਲ ਹੈ,ਜੇ ਅਸੀਂ ਆਪਣੇ ਅਨੁਰਾਗਾਂ ਤੇ ਕਾਬੂ ਨਹੀਂ ਪਾ ਸਕਦੇ ਅਤੇ ਆਪਣੇ ਸੰਜਮ ਤੇ ਕਾਇਮ ਨਹੀਂ ਰਹਿ ਸਕਦੇ ਤਾਂ ਸਾਨੂੰ ਆਤਮ-ਹੱਤਿਆ ਕਰਨ ਦੀ ਆਗਿਆ ਹੈ। ਤਪੱਸਿਆ ਦੀ ਤਿਆਰੀ ਦੇ ਬਾਰ੍ਹਾਂ ਸਾਲ ਬਾਅਦ ਮਨੁੱਖ ਆਤਮ-ਹੱਤਿਆ ਕਰ ਸਕਦਾ ਹੈ ਕਿਉਂਕਿ ਇਸ ਸਮੇਂ ਤਕ 'ਨਿਰਵਾਣ' ਯਕੀਨੀ ਹੋ ਚੁੱਕਾ ਹੁੰਦਾ ਹੈ।[218]

ਤਿੰਨ ਰਤਨਾਂ ਦਾ ਤੀਸਰਾ ਭਾਗ "ਸੱਚ ਆਚਾਰ " ਹੈ। ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ ਕਿ ਜੈਨ ਮਤ ਅਨੁਸਾਰ ਮੋਖ ਪ੍ਰਾਪਤੀ ਜੀਵਨ ਦਾ ਪਰਮ ਉਦੇਸ਼ ਹੈ। ਪ੍ਰੰਤੂ ਇਸਦੀ ਪ੍ਰਾਪਤੀ ਕਿਵੇਂ ਹੋਵੇ? ਇਹ ਮੂਲ ਪ੍ਰਸ਼ਨ ਅਤੇ ਸਮੱਸਿਆ ਹੈ ਜਿਸਨੂੰ ਸੁਲਝਾਉਣ ਲਈ ਜੈਨ ਦਰਸ਼ਨ ਨੇ ਨੈਤਿਕ ਸਾਧਨਾ ਉਤੇ ਅਤਿਅੰਤ ਬਲ ਦਿਤਾ ਹੈ। ਨੈਤਿਕ ਸਾਧਨਾ ਹੀ ਜੈਨ ਮਤ ਦਾ ਮੂਲ ਧੁਰਾ ਹੈ ਕਿਉਂਕਿ ਜਨ-ਸਾਧਾਰਨ ਇਸੇ ਰਾਹੀਂ ਮੁਕਤੀ-ਮਾਰਗ ਦਾ ਪਾਂਧੀ ਬਣ ਸਕਣ ਦੇ ਸਮਰਥ ਹੋ ਸਕਦਾ ਹੈ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਜੈਨ ਧਰਮ ਸ਼ਾਸ਼ਤਰ ਨੇ ਜ਼ਿੰਦਗੀ ਨੂੰ ਵਧੇਰੇ ਸਾਰਥਕ ਪਹੁੰਚ ਪਰਦਾਨ ਕੀਤੀ। ਪਰ ਇਸਤ੍ਰੀਆਂ ਨੂੰ ਪਾਸੇ ਰਖਕੇ ਇਸ ਪਹੁੰਚ ਬਾਰੇ ਸੰਦੇਹ ਨੂੰ ਸਥਾਨ ਦੇ ਦਿਤਾ ਸੀ। ਇਸ ਤੋਂ ਬਿਨਾਂ ਤਪੱਸਿਆ ਨੇ ਹੌਲੀ ਹੌਲੀ ਨੈਤਿਕਤਾ ਦੇ ਬਦਲ ਦਾ ਰੂਪ ਧਾਰਨ ਕਰ ਲਿਆ। ਇਸ ਨਾਲ ਜੈਨ ਧਰਮ ਸ਼ਾਸ਼ਤਰ ਹੌਲੀ ਹੌਲੀ ਹਿੰਦੂਆਂ ਵਾਂਗ ਹੀ ਅੰਧ ਵਿਸ਼ਵਾਸ਼ੀ ਹੁੰਦਾ ਗਿਆ।

ਬਾਕੀ ਧਰਮਾਂ ਨਾਲੋਂ ਜੈਨੀਆਂ ਦੇ ਸਦਾਚਾਰਕ ਨਿਯਮ ਬਹੁਤ ਕਠੋਰ ਹਨ। ਨੈਤਿਕ ਨਿਯਮਾਵਲੀ ਦੀ ਪਰਧਾਨ ਸੁਰ 'ਅਹਿੰਸਾ' ਹੈ। ਸੱਚ ਆਚਾਰ ਲਈ ਪੰਜ ਪ੍ਰਕਾਰ ਦਾ ਸੁੱਚਾ ਵਿਹਾਰ ਅਤੇ ਪੰਜ ਪ੍ਰਕਾਰ ਦਾ ਵਰਤ ਧਾਰਨ ਕਰਨਾ ਅਤਿ ਲਾਜ਼ਮੀ ਦਰਸਾਇਆ ਗਿਆ ਹੈ:

1. ***ਅਹਿੰਸਾ:*** ਅਹਿੰਸਾ ਤੋਂ ਭਾਵ ਕੇਵਲ ਦੂਜਿਆਂ ਨੂੰ ਨਾ ਮਾਰਨਾ ਹੀ ਨਹੀਂ ਸਗੋਂ ਸਾਰੇ ਪ੍ਰਾਣੀਆਂ ਵਾਸਤੇ ਦਇਆ-ਭਾਵ ਰਖਣਾ ਹੈ। ਇਸਦੀ ਵਿਸਥਾਰ ਸਹਿਤ ਵਿਆਖਿਆ ਅਗੇ ਜਾਕੇ ਦਿਤੀ ਜਾ ਰਹੀ ਹੈ।

2. ***ਸੱਤ:*** ਸੱਚ ਬੋਲਣਾ,ਲੋਕਾਂ ਨੂੰ ਦਾਨ ਦੇਣਾ ਅਤੇ ਮਿਠਤ ਨਾਲ ਬਚਨ ਕਰਨੇ ।

3. ***ਬ੍ਰਹਮਚਰਜ:*** ਮਨ,ਬਚਨ ਅਤੇ ਕਰਮਾਂ ਦੀ ਪਵਿੱਤਰਤਾ ਧਾਰਨ ਕਰਨੀ।

4. ***ਅਸਤੇਯ:*** ਠੀਕ ਵਿਹਾਰ ਭਾਵ ਚੋਰੀ ਠਗੀ ਆਦਿ ਤੋਂ ਪਰਹੇਜ਼ ਕਰਨਾ।

---

216.-------------ਉਹੀ----------ਪੰ. 65.

217. ਡਾ. ਰਾਧਾ ਕ੍ਰਿਸ਼ਨਨ, *ਰਾਧਾ ਕ੍ਰਿਸ਼ਨਨ ਵਿਚਾਰ ਦਰਪਣ*, ਪੰ.303.

218. -------ਉਹੀ------ਪੰ. 299.

5. ***ਅਪਰਿਗ੍ਰਹ:*** ਸੰਸਾਰੀ ਇੱਛਾਵਾਂ ਦਾ ਪੂਰਨ ਤੌਰ ਤੇ ਤਿਆਗ। ਭਾਵ ਕਿਸੇ ਵੀ ਚੀਜ਼ ਨੂੰ ਆਪਣੇ ਕਬਜ਼ੇ ਵਿਚ ਨਾ ਰਖਣਾ। ਇਥੋਂ ਤਕ ਕਿ ਤਨ ਦੇ ਕਪੜਿਆਂ ਤਕ ਦਾ ਵੀ ਤਿਆਗ ਕਰ ਦੇਣਾ।[219]

ਜੈਨੀ ਧਰਮ ਸ਼ਾਸ਼ਤਰ ਵਿਚ ਇਨ੍ਹਾਂ ਪੰਜ ਪ੍ਰਕਾਰ ਦੇ ਵਰਤਾਂ ਵਿਚੋਂ ਅਹਿੰਸਾ ਨੂੰ ਪਹਿਲ ਪ੍ਰਾਪਤ ਹੋ ਗਈ। ਹੌਲੀ ਹੌਲੀ ਅਹਿੰਸਾ ਦੇ ਅਰਥ ਗੁਆਚਦੇ ਗਏ ਅਤੇ ਅਹਿੰਸਾ ਦੀ ਸੰਭਾਵਨਾਂ ਤਿਆਗੀ ਲਈ ਹੀ ਸੰਭਵ ਹੋ ਗਈ। ਇਸ ਦ੍ਰਿਸ਼ਟੀ ਤੋਂ ਅਹਿੰਸਾ ਜੈਨ ਧਰਮ ਦਾ ਪ੍ਰਮੁੱਖ ਸਿਧਾਂਤ ਮੰਨੀ ਗਈ ਹੈ। ਇਸਨੂੰ ਜੈਨ ਧਰਮ ਦੇ ਅਨੁਯਾਈਆਂ ਲਈ ਜੀਵਨ ਮਾਰਗ ਦੇ ਤੌਰ ਤੇ ਦਰਸਾਇਆ ਗਿਆ ਹੈ। ਇਹ ਨਿੱਜੀ ਅਤੇ ਸਮਾਜਿਕ ਆਚਾਰ ਦਾ ਆਧਾਰ ਵੀ ਪਰਵਾਨੀ ਗਈ ਹੈ। ਅਹਿੰਸਾ ਦੀ ਪ੍ਰਤਿਗਿਆ ਦੀ ਪੂਰੀ ਤਰ੍ਹਾਂ ਪਾਲਣਾ ਤਾਂ ਹੀ ਸੰਭਵ ਹੈ ਜੇਕਰ ਵਿਅਕਤੀ ਨੂੰ ਅਹਿੰਸਾ ਦੀਆਂ ਕਿਸਮਾਂ ਅਤੇ ਰੂਪਾਂ ਦਾ ਸਪਸ਼ਟ ਗਿਆਨ ਹੋਵੇ, ਇਸੇ ਕਾਰਨ ਜੈਨੀ ਸੂਤ੍ਰਾਂ ਨੇ ਹਿੰਸਾ ਦੀ 108 ਕਿਸਮਾਂ ਵਿਚ ਵਰਗ-ਵੰਡ ਕੀਤੀ ਹੈ। ਪਹਿਲਾ ਵਰਗ-ਵੰਡ ਤਿੰਨ ਸਤਰੀ ਹੈ: ਹਿੰਸਾ ਵਿਅਕਤੀ ਖ਼ੁਦ ਕਰ ਸਕਦਾ ਹੈ; ਇਹ ਦੂਜਿਆਂ ਤੋਂ ਕਰਵਾਈ ਜਾ ਸਕਦੀ ਹੈ। ਇਹ ਆਪਣੀ ਸਹਿਮਤੀ ਦੁਆਰਾ ਕਰਵਾਈ ਜਾ ਸਕਦੀ ਹੈ। ਮਨੁੱਖ ਮਨ,ਸ਼ਰੀਰ ਜਾਂ ਬੋਲਾਂ ਦੁਆਰਾ ਵੀ ਹਿੰਸਾ ਕਰ ਸਕਦਾ ਹੈ।[220] ਇਹ ਵਿਆਖਿਆ ਧਰਮ ਸ਼ਾਸ਼ਤਰ ਦੇ ਘੇਰੇ ਤੋਂ ਉਤਾਂਹ ਵਲ ਤੁਰ ਪਈ ਸੀ ਅਤੇ ਸਿੱਟੇ ਵਜੋਂ ਅਹਿੰਸਾ ਦੇ ਮੁੱਖ ਤੌਰ ਤੇ ਪੰਜ ਅੰਗ ਪਰਵਾਨ ਕੀਤੇ ਗਏ ਹਨ ਜੋ ਇਸ ਪ੍ਰਕਾਰ ਹਨ:

1. ਕੇਵਲ ਨਿਰਧਾਰਿਤ ਪਗਡੰਡੀਆਂ ਤੇ ਹੀ ਚਲੋ, ਕਿਉਂਕਿ ਅਜਿਹਾ ਕਰਨ ਨਾਲ ਪੈਰਾਂ ਨਾਲ ਕੁਚਲੇ ਜਾਣ ਵਾਲੇ ਜੀਅ ਜੰਤੂਆਂ ਦੇ ਮਿਧੇ ਜਾਣ ਦੀ ਸੰਭਾਵਨਾ ਘਟ ਹੈ।
2. ਕੌੜੇ ਬੋਲਾਂ ਕਰਕੇ ਕਿਸੇ ਦਾ ਦਿਲ ਦੁਖਾਣਾ ਵੀ ਹਿੰਸਾ ਹੈ। ਇਸ ਲਈ ਇਸ ਹਿੰਸਾ ਤੋਂ ਵੀ ਬਚਣਾ ਚਾਹੀਦਾ ਹੈ।
3. ਭਿਛਾ ਲੈਣ ਵੇਲੇ ਵੀ ਭਿਖਸ਼ੂ ਜਾਂ ਸਾਧੂ ਨੂੰ ਤਸਲੀ ਕਰ ਲੈਣੀ ਚਾਹੀਦੀ ਹੈ ਕਿ ਉਸ ਦੇ ਲੈਣ ਵਾਲੇ ਭੋਜਨ ਵਿਚ ਕਿਸੇ ਕਿਸਮ ਦੀ ਹਿੰਸਾ ਤਾਂ ਨਹੀਂ ਹੋ ਰਹੀ।
4. ਕੋਲ ਰਖਣ ਵਾਲੀਆਂ ਚੀਜ਼ਾਂ ਵਿਚ ਵੀ ਚੰਗੀ ਤਰ੍ਹਾਂ ਪੜਤਾਲ ਕਰ ਲੈਣੀ ਚਾਹੀਦੀ ਹੈ ਕਿ ਇਸ ਵਿਚ ਕੋਈ ਕੀੜੇ ਕਿਰਮ ਤਾਂ ਨਹੀਂ।
5. ਮਲ ਮੂਤਰ ਦੇ ਤਿਆਗ ਵੇਲੇ ਵੀ ਚੰਗੀ ਤਰ੍ਹਾਂ ਥਾਂ ਦੀ ਪੜਤਾਲ ਕਰ ਲੈਣੀ ਚਾਹੀਦੀ ਹੈ ਕਿ ਉਥੇ ਕਿਸੇ ਜੀਵ ਜੰਤੂ ਦਾ ਨਿਵਾਸ ਤਾਂ ਨਹੀਂ।[221]

---

219.ਡਾ.ਸ਼ਾਂਤੀ ਨਾਥ ਗੁਪਤਾ, *ਭਾਰਤੀ ਧਰਮ ਦਰਸ਼ਨ*, ਪੰ. 72.

220..ਡਾ. ਹਰਬੰਸ ਸਿੰਘ,ਐਲ.ਐਮ.ਜੋਸ਼ੀ, *ਸੰਸਾਰ ਦੇ ਧਰਮ*, ਪੰ. 68

221. ਸ.ਭਗਤ ਸਿੰਘ ਹੀਰਾ, *ਗੁਰਮਤਿ ਵਿਚਾਰਧਾਰਾ*, ਦਿੱਲੀ, ਨੈਸ਼ਨਲ ਬੁਕ ਸ਼ਾਪ,1991. ਪੰ.123.

ਇਸ ਤੋਂ ਸਪਸ਼ਟ ਹੁੰਦਾ ਹੈ ਕਿ ਅਹਿੰਸਾ ਜੈਨੀਆਂ ਦਾ ਪਰਮ ਧਰਮ ਹੋ ਗਿਆ ਹੈ ਅਤੇ ਅਹਿੰਸਾ ਦੇ ਅਰਥ ਅਧਿਆਤਮਕ ਅਤੇ ਨੈਤਿਕ ਘੇਰੇ ਵਿਚੋਂ ਕਢਕੇ ਜੀਵ ਹੱਤਿਆ ਤਕ ਸੀਮਤ ਕਰ ਦਿਤੇ ਪ੍ਰਤੀਤ ਹੁੰਦੇ ਹਨ। ਕਹਿੰਦੇ ਹਨ ਕਿ ਜਦੋਂ ਜੈਨ ਧਰਮ ਦੇ ਉਤਕਰਸ਼ ਦਾ ਸਮਾਂ ਸੀ, ਉਸ ਸਮੇਂ ਜੈਨ ਮੁਨੀ ਖੇਤੀ ਦਾ ਵਿਰੋਧ ਕਰਦੇ ਸਨ,ਕਿਉਂਕਿ ਹਲ ਚਲਾਉਣ ਨਾਲ ਮਿੱਟੀ ਵਿਚ ਪਏ ਜੀਵ ਮਾਰੇ ਜਾਂਦੇ ਹਨ। ਉਹ ਪਾਣੀ ਨੂੰ ਕੇਵਲ ਛਾਣ ਕੇ ਹੀ ਨਹੀਂ ਉਬਾਲ ਕੇ ਪੀਂਦੇ ਸਨ ਤਾਂਕਿ ਜੀਵ ਉਨ੍ਹਾਂ ਦੇ ਮੂੰਹ ਵਿਚ ਨਾ ਚਲੇ ਜਾਣ। ਉਹ ਸ਼ਹਿਦ ਨਹੀਂ ਸਨ ਖਾਂਦੇ, ਕਿਉਂਕਿ ਸ਼ਹਿਦ ਲਿਆਉਣ ਦੇ ਕਰਮ ਵਿਚ ਮੱਖੀਆਂ ਦਾ ਨਾਸ਼ ਹੁੰਦਾ ਹੈ। ਉਹ ਦੀਵੇ ਨੂੰ ਲਗਾਤਾਰ ਕਪੜੇ ਨਾਲ ਢੱਕ ਕੇ ਰਖਦੇ ਹਨ ਤਾਂ ਕਿ ਪਤੰਗੇ ਉਸ ਉੱਤੇ ਆ ਕੇ ਸੜ ਨਾ ਜਾਣ ਅਤੇ ਨੰਗੇ ਪੈਰੀਂ ਚਲਦੇ ਹੋਏ ਸਾਹਮਣੇ ਦਾ ਰਾਹ ਸਾਫ਼ ਕਰਦੇ ਚਲਦੇ ਹਨ ਤਾਂ ਕਿ ਕੀੜੀਆਂ ਅਤੇ ਕੀੜਿਆਂ ਪਤੰਗਿਆਂ ਉਤੇ ਉਨ੍ਹਾਂ ਦਾ ਪੈਰ ਨਾ ਆ ਜਾਵੇ। ਮੂੰਹ ਤੇ ਕਪੜਾ ਬੰਨ੍ਹ ਕੇ ਰਖਦੇ ਹਨ ਤਾਂ ਕਿ ਸਾਹ ਰਾਹੀਂ ਜੀਵ ਹੱਤਿਆ ਨਾ ਹੋਵੇ। ਸੂਰਜ ਛਿਪਣ ਤੋਂ ਬਾਅਦ ਭੋਜਨ ਖਾਣ ਦੀ ਆਗਿਆ ਨਹੀਂ ਤਾਂ ਕਿ ਛੋਟੇ ਮੋਟੇ ਕੀੜੇ,ਪਤੰਗੇ ਜਾਂ ਹੋਰ ਜਾਨਦਾਰ ਚੀਜ਼ ਨੂੰ ਕਸ਼ਟ ਨਾ ਪੁੱਜੇ।[222] ਇਨ੍ਹਾਂ ਸੰਕੀਰਣ ਸਰੋਕਾਰਾਂ ਨੇ ਜੈਨੀਆਂ ਨੂੰ ਲਕੀਰ ਦਾ ਫ਼ਕੀਰ ਬਣਾ ਦਿਤਾ ਅਤੇ ਉਹ ਵੀ ਹਿੰਦੂ ਧਰਮ ਸ਼ਾਸ਼ਤਰ ਵਾਂਗ ਲੋਕਾਂ ਤੋਂ ਅਲਗ ਥਲਗ ਹੋਣੇ ਸ਼ੁਰੂ ਹੋ ਗਏ।

ਜੈਨ ਮੱਤ ਦੇ ਅਹਿੰਸਾ ਦੇ ਇਸ ਕਰੜੇ ਵਿਧਾਨ ਨੇ ਮਨੁੱਖੀ ਸਮਾਜ ਨੂੰ ਇਕ ਤਰ੍ਹਾਂ ਨਿਸਲ ਬਣਾ ਦਿਤਾ। ਇਤਨੇ ਕਠੋਰ ਰੂਪ ਵਿਚ ਅਹਿੰਸਾ ਦੀ ਪਾਲਣਾ ਮਨੁੱਖੀ ਜੀਵਨ ਵਿਚ ਸੰਭਵ ਹੀ ਨਹੀਂ ਹੋ ਸਕਦੀ। ਜੀਵਨ ਦੀ ਤੋਰ ਅਜਿਹੇ ਕਰਮਾਂ ਨਾਲ ਅਵੱਸ਼ ਰੁਕ ਜਾਏਗੀ। ਡਾ.ਰਾਧਾ ਕ੍ਰਿਸ਼ਨਨ ਇਸ ਬਾਰੇ ਟਿਪਣੀ ਕਰਦੇ ਹੋਏ ਲਿਖਦੇ ਹਨ: "ਜੈਨ ਮੱਤ ਦਾ ਵਿਸ਼ੇਸ਼ ਸਰੂਪ ਹੈ ਅਹਿੰਸਾ ਅਰਥਾਤ ਹਰੇਕ ਲਈ ਸਤਿਕਾਰ ਅਤੇ ਸਭ ਜਾਨਦਾਰ ਚੀਜ਼ਾਂ ਦਾ ਤਿਆਗ। ਉਕਤ ਨਿਯਮਾਂ ਦਾ ਅਤਿਅੰਤ ਕੱਟੜਤਾ ਨਾਲ ਪਾਲਣਾ ਕਰਨ ਕਰਕੇ ਜੈਨੀਆਂ ਵਿਚ ਕੁਝ ਇਹੋ ਜਿਹੀਆਂ ਵਿਧੀਆਂ ਪ੍ਰਚਲਿਤ ਹੋ ਗਈਆਂ ਜਿਨ੍ਹਾਂ ਦਾ ਕੁਝ ਬੇਰਹਿਮ ਸ਼ਗਿਰਦਾਂ ਨੇ ਮਜ਼ਾਕ ਹੀ ਬਣਾ ਦਿਤਾ। ਕਿਤੇ ਕਿਸੇ ਜੀਵ ਦੀ ਹੱਤਿਆ ਨਾ ਹੋ ਜਾਏ,ਇਸ ਵਿਚਾਰ ਨਾਲ ਕੁਝ ਜੈਨੀ ਚਲਣ ਤੋਂ ਪਹਿਲਾਂ ਰਸਤੇ ਵਿਚ ਝਾੜੂ ਦਿੰਦੇ ਹਨ, ਮੂੰਹ ਤੇ ਪੱਟੀ ਬੰਨ੍ਹਕੇ ਚਲਦੇ ਹਨ ਤਾਂ ਕਿ ਕੋਈ ਜੰਤੂ ਸਾਹ ਦੇ ਰਸਤੇ ਅੰਦਰ ਨਾ ਚਲਾ ਜਾਵੇ,ਪਾਣੀ ਨੂੰ ਛਾਣ ਕੇ ਪੀਂਦੇ ਹਨ ਅਤੇ ਸ਼ਹਿਦ ਦਾ ਵੀ ਤਿਆਗ ਕਰਦੇ ਹਨ। ਇਹ ਸੱਚ ਹੈ ਕਿ ਸ਼ਾਬਦਿਕ ਅਰਥਾਂ ਵਿਚ 'ਅਹਿੰਸਾ' ਦਾ ਪਾਲਣ ਨਹੀਂ ਹੋ ਸਕਦਾ। 'ਮਹਾਂਭਾਰਤ' ਵਿਚ ਕਿਹਾ ਗਿਆ ਹੈ: ਕਿ "ਇਹ ਸੰਸਾਰ ਇਹੋ ਜਿਹੇ ਜੰਤੂਆਂ ਨਾਲ ਭਰਿਆ ਪਿਆ ਹੈ ਜੋ ਅੱਖਾਂ ਨਾਲ ਨਹੀਂ ਦੇਖੇ ਜਾ ਸਕਦੇ, ਸਗੋਂ ਤਰਕ ਰਾਹੀਂ ਹੀ ਉਨ੍ਹਾਂ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਜਦੋਂ ਅਸੀਂ ਆਪਣੀਆਂ ਪਲਕਾਂ ਨੂੰ ਝਮਕਦੇ ਹਾਂ ਤਾਂ ਉਨ੍ਹਾਂ ਦੇ ਅੰਗ ਟੁੱਟ ਕੇ ਡਿੱਗ ਪੈਂਦੇ ਹਨ।" 'ਭਾਗਵਤ ਪੁਰਾਣ' ਵਿਚ ਕਿਹਾ ਗਿਆ ਹੈ ਕਿ,'ਜੀਵਨ' ਹੋਰ ਜੀਵਨ ਦਾ ਪ੍ਰਾਣ ਹੈ।" ਜਦੋਂ ਇਨ੍ਹਾਂ ਸਾਧਾਰਨ ਤੱਥਾਂ ਨੂੰ ਭੁਲਾ ਦਿਤਾ ਜਾਵੇ ਤਾਂ ਜੀਵਨ ਲਗਭਗ ਅਸੰਭਵ ਹੀ ਹੋ ਜਾਂਦਾ ਹੈ। ਇਕ ਕੱਟੜ

222. ਡਾ. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, ਪੰ. 159.

ਜੈਨੀ ਦੇ ਵਿਹਾਰ ਵਿਚ ਇਕ ਪ੍ਰਕਾਰ ਦਾ ਵਿਕ੍ਰਿਤ ਡਰ ਜਾਂ ਖੌਫ਼ ਸਦਾ ਵਿਆਪਤ ਰਹਿੰਦਾ ਹੈ ਕਿ ਕਿਤੇ ਕਿਸੇ ਵੀ ਰੂਪ ਵਿਚ ਅਚਾਨਕ ਕਿਸੇ ਜੀਵ ਨੂੰ ਕੋਈ ਸੱਟ-ਫੱਟ ਨਾ ਲਗ ਜਾਏ।[223] ਸਪਸ਼ਟ ਹੋਇਆ ਕਿ ਹਿੰਦੂ ਧਰਮ ਦੇ ਸਥਾਪਤ ਵਿਦਵਾਨਾਂ ਨੇ ਪਰਵਾਨ ਕਰ ਲਿਆ ਕਿ ਜੈਨ ਧਰਮ ਸ਼ਾਸ਼ਤਰ ਵਿਚ ਪ੍ਰਾਪਤ ਆਦੇਸ਼ਾਂ ਦੀ ਪਾਲਣਾ ਸੰਭਵ ਹੀ ਨਹੀਂ ਹੈ। ਇਸ ਤਰ੍ਹਾਂ ਜੈਨ ਧਰਮ ਸ਼ਾਸ਼ਤਰ ਨੂੰ ਹਿੰਦੂ ਪਰਿਪੇਖ਼ ਵਿਚ ਇਨਕਲਾਬੀ ਪਰਵਾਨ ਕਰਨ ਦੇ ਬਾਵਜੂਦ, ਇਹ ਪਰਵਾਨ ਹੋਣ ਤੋਂ ਪਹਿਲਾਂ ਹੀ ਫੇਲ੍ਹ ਹੋ ਗਿਆ।

ਸਿੱਟਾ ਇਹ ਨਿਕਲਿਆ ਕਿ ਨਿਸ਼ਕ੍ਰਿਆ ਹੋਣ ਲਈ ਹਠ ਭਰੇ ਤਪ ਤੇ ਰਿਆਜ਼ਤ ਭਰੇ ਕਰੜੇ ਜੀਵਨ ਦੇ ਨਾਲ ਨਾਲ ਵਹਿਮਾਂ ਭਰੀ ਅਹਿੰਸਾ ਦੇ ਰਲ ਜਾਣ ਨੇ ਜੈਨੀ ਸਾਧੂ ਜੀਵਨ ਇਕ ਅਪਵਿੱਤਰ ਤੇ ਦਲਿੱਦਰੀ ਜਿਹਾ ਬਣਾ ਦਿੱਤਾ। ਸਹਿਜ ਜੀਵਨ ਤੋਂ ਬੇਮੁੱਖ ਹੋਈ ਅਜਿਹੀ ਧਾਰਮਿਕ ਰਹਿਤ ਤੇ ਨਿਯਮਾਂ ਤੇ ਟਿਪਣੀ ਕਰਦੇ ਹੋਏ ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ॥
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ॥
ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ॥
ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ॥
ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ॥
ਨਾ ਓਇ ਜੋਗੀ ਨਾ ਓਇ ਜੰਗਮ ਨ ਓਇ ਕਾਜੀ ਮੁੰਲਾ॥
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ॥
ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ॥
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ॥[224]

ਜੈਨੀਆਂ ਵਲੋਂ ਨਿਰਮਲ ਪਾਣੀ ਨਾਲ ਨਹਾਉਣ ਤੋਂ ਗੁਰੇਜ਼ ਕਰਨ ਤੇ ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ:

ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥

---

223.ਡਾ. ਰਾਧਾ ਕ੍ਰਿਸ਼ਨਨ, *ਰਾਧਾ ਕ੍ਰਿਸ਼ਨਨ ਵਿਚਾਰ ਦਰਪਣ*, ਪੰ.299.
224. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕੁ ਮ: ੧,ਪੰ. 149.

ਮੁਇਆ ਜੀਵਦਿਆ ਗਤਿ ਹੋਵੈ ਜਾ ਸਿਰਿ ਪਾਈਐ ਪਾਣੀ॥

ਨਾਨਕ ਸਿਰ ਖੁਥੈ ਸੈਤਾਨੀ ਏਨਾ ਗਲ ਨਾ ਭਾਣੀ॥

..................

ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ॥

ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ॥[225]

ਇਸੇ ਤਰ੍ਹਾਂ ਮਲ੍ਹਾਰ ਕੀ ਵਾਰ ਵਿਚ ਗੁਰੂ ਨਾਨਕ ਸਾਹਿਬ ਸਮਝਾਉਂਦੇ ਹਨ ਕਿ ਅਜਿਹੇ ਕਰਮਕਾਂਡਾਂ ਨਾਲ ਧਰਮ ਦੀ ਸੁੱਚਮਤਾ ਪ੍ਰਾਪਤ ਨਹੀਂ ਹੋ ਸਕਦੀ ਸਗੋਂ ਮਨੁੱਖ ਧਰਮ ਦੇ ਰਾਹ ਤੋਂ ਭੁੱਲ ਕੇ ਔਝੜੇ ਪੈ ਜਾਂਦਾ ਹੈ। ਕੇਵਲ ਸ਼ਬਦ ਦੇ ਵੀਚਾਰ ਵਿਚ ਡੂੰਘੇ ਉਤਰਿਆਂ ਹੀ ਉਸ ਪਰਮ ਸਤਾ ਨਾਲ ਇਕਸੁਰ ਹੋਇਆ ਜਾ ਸਕਦਾ ਹੈ ਤੇ ਇਹ ਜੀਵਨ ਵੀ ਸੁਹੇਲਾ ਬਣਾਇਆ ਜਾ ਸਕਦਾ ਹੈ:

ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ॥

ਤਿਨ ਮੁਖਿ ਨਾਹੀ ਨਾਮੁ ਨ ਤੀਰਥ ਨਾਇਆ॥

ਹਥੀ ਸਿਰ ਖੋਹਾਇ ਨ ਭਦੁ ਕਰਾਇਆ॥

ਕੁਚਿਲ ਰਹਹਿ ਦਿਨੁ ਰਾਤਿ ਸਬਦੁ ਨ ਭਾਇਆ॥

ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ॥

ਮਨਿ ਜੂਠੈ ਵੇਜਾਤਿ ਜੂਠਾ ਖਾਇਆ॥

ਬਿਨੁ ਸਬਦੈ ਆਚਾਰੁ ਨ ਕਿਨਹੀ ਪਾਇਆ॥

ਗੁਰਮੁਖਿ ਓਅੰਕਾਰਿ ਸਚਿ ਸਮਾਇਆ॥[226]

ਧਰਮ ਸ਼ਾਸ਼ਤਰੀ ਅਧਿਐਨ ਦਾ ਮੁੱਖ ਮੰਤਵ ਇਹੋ ਹੈ ਕਿ ਕਿਸੇ ਧਰਮ ਦਾ ਜੀਵਨ ਨਾਲ ਕਿਤਨਾ ਲਗਾਉ ਹੈ? ਉਸਦੇ ਸਿਧਾਂਤ ਅਤੇ ਰਹਿਤ ਜੀਵਨ ਵਿਚ ਕਿਥੋਂ ਤਕ ਅਮਲ ਵਿਚ ਲਿਆਂਦੀ ਜਾ ਸਕਦੀ ਹੈ? ਉਸ ਧਰਮ ਨੇ ਕਿਹੋ ਜਿਹਾ ਮਨੁੱਖ ਸਮਾਜ ਲਈ ਪੈਦਾ ਕੀਤਾ ਹੈ? ਇਨ੍ਹਾਂ ਪੱਖਾਂ ਤੋਂ ਉਕਤ ਅਧਿਐਨ ਰਾਹੀਂ ਸਪਸ਼ਟ ਹੁੰਦਾ ਹੈ ਕਿ ਜੈਨ ਧਰਮ ਨੇ ਮਨੁੱਖ ਨੂੰ ਕੁਦਰਤ ਨਾਲ ਸਮਸੁਰ ਹੋਈ ਜ਼ਿੰਦਗੀ ਜਿਊਣ ਤੋਂ ਹੋੜਿਆ ਹੈ, ਜਿਸ ਨਾਲ ਗੈਰ ਕੁਦਰਤੀ ਰੁਝਾਨ ਮਨੁੱਖਾ ਜ਼ਿੰਦਗੀ ਵਿਚ ਪਰਵੇਸ਼ ਕੀਤੇ ਹਨ। ਜੈਨੀਆਂ ਨੇ ਸਾਰਥਕ ਜੀਵਨ ਜਿਊਣ ਤੋਂ ਸਦਾ ਪਰਹੇਜ਼ ਕੀਤਾ ਹੈ। ਅਜਿਹੀ ਜ਼ਿੰਦਗੀ ਜਿਊ ਕੇ ਹਲਤ ਅਤੇ ਪਲਤ ਦੋਹਾਂ ਵਿਚੋਂ ਕੁਝ ਵੀ ਸੰਵਾਰਿਆ ਨਹੀਂ ਜਾ ਸਕਦਾ। ਸ਼ਾਇਦ ਇਸੇ ਕਰਕੇ ਇਹ ਧਰਮ ਅੱਜ ਸੰਸਾਰ ਵਿਚ ਬਹੁਤ ਘੱਟ ਨਜ਼ਰ ਆ ਰਿਹਾ ਹੈ। ਇਸ ਧਰਮ ਨਾਲ ਜੁੜੇ ਹੋਏ ਅਨੁਯਾਈ ਜ਼ਿੰਦਗੀ ਦੇ ਬਹੁਤ ਸਾਰੇ ਖੇਤਰਾਂ ਵਿਚ

---

225.--------ਉਹੀ------ਪੰ.150.

226.--------ਉਹੀ------ਪਉੜੀ ਮ:੩, ਪੰ.1285.

ਆਪਣੇ ਆਪ ਨੂੰ ਇਕਸੁਰ ਨਹੀਂ ਕਰ ਸਕੇ। ਅਹਿੰਸਾਵਾਦੀ ਹੋਣ ਕਰਕੇ ਸ਼ਾਇਦ ਹੀ ਕੋਈ ਜੈਨੀ ਫ਼ੌਜ ਵਿਚ ਭਰਤੀ ਹੋਣਾ ਪਸੰਦ ਕਰਦਾ ਹੋਵੇ। ਖੇਤੀਬਾੜੀ ਦੇ ਧੰਦੇ ਨੂੰ ਵੀ ਉਹ ਪਸੰਦ ਨਹੀਂ ਕਰਦੇ। ਜੈਨੀ ਕੇਵਲ ਵਿਉਪਾਰ ਅਤੇ ਉਦਯੋਗ ਦੇ ਧੰਦਿਆਂ ਨੂੰ ਅਪਨਾਉਣਾ ਹੀ ਪਸੰਦ ਕਰਦੇ ਹਨ । ਇਉਂ ਕਿਹਾ ਜਾ ਸਕਦਾ ਹੈ ਕਿ ਜੈਨ ਧਰਮ ਕਦੀ ਵੀ ਲੋਕ ਧਰਮ ਨਹੀਂ ਬਣ ਸਕਿਆ ਅਤੇ ਨਾ ਹੀ ਇਸਨੂੰ ਸਮੁੱਚੀ ਮਾਨਵਤਾ ਦਾ ਧਰਮ ਗਰਦਾਨਿਆ ਜਾ ਸਕਦਾ ਹੈ। ਇਸ ਆਧਾਰ ਤੇ ਸਿੱਟਾ ਕਢਿਆ ਜਾ ਸਕਦਾ ਹੈ ਕਿ ਜੈਨ ਧਰਮ ਸ਼ਾਸ਼ਤਰ ਵੀ ਹਿੰਦੂ ਧਰਮ ਸ਼ਾਸ਼ਤਰ ਵਾਂਗ ਜ਼ਿੰਦਗੀ ਨਾਲੋਂ ਟੁੱਟਿਆ ਰਹਿਣ ਕਾਰਣ ਅਪ੍ਰਸੰਗਕਤਾ ਦਾ ਸ਼ਿਕਾਰ ਰਿਹਾ ਹੈ। ਜੈਨੀਆਂ ਨਾਲੋਂ ਬੋਧੀ ਵਧੇਰੇ ਯਥਾਰਥਕ ਪਹੁੰਚ ਦੇ ਧਾਰਨੀ ਆਖੇ ਜਾ ਸਕਦੇ ਹਨ।

***ਬੁੱਧ ਧਰਮ***

ਧਰਮ ਦਾ ਸੰਬੰਧ ਮਨੁੱਖੀ ਕਰਮ ਸਮਰਥਾ ਨਾਲ ਹੈ। ਮਨੁੱਖੀ ਕਰਮ ਸਮਰਥਾ ਨੂੰ ਅਨੁਸਾਸ਼ਿਤ ਕਰਨਾ ਧਰਮ ਦਾ ਕਾਰਜ ਖੇਤਰ ਹੈ। ਹਰ ਧਰਮ ਆਪਣੇ ਪੈਰੋਕਾਰਾਂ ਲਈ ਕੁਝ ਕਰਮ ਵਿਵਰਜਿਤ ਕਰਦਾ ਹੈ ਅਤੇ ਕੁਝ ਕਰਮ ਕਰਨ ਲਈ ਪ੍ਰੇਰਿਤ ਕਰਦਾ ਹੈ। ਇਹ ਬਿਰਤੀ ਹੌਲੀ ਹੌਲੀ ਕਰਮ ਨੂੰ ਕਰਮਕਾਂਡ ਵਿਚ ਢਾਲ ਦਿੰਦੀ ਹੈ ਅਤੇ ਇਸ ਤਰ੍ਹਾਂ ਕਰਮ ਦੀ ਮੂਲ ਭਾਵਨਾ ਖਤਮ ਹੋ ਜਾਂਦੀ ਹੈ। ਸਿੱਟੇ ਵਜੋਂ ਧਰਮ ਦੇ ਅੰਤਰਗਤ ਇਸ ਤਰ੍ਹਾਂ ਧਰਮ ਦੇ ਸੱਚ ਦਾ ਵਿਕਾਸ ਰੁਕ ਜਾਂਦਾ ਹੈ। ਹਰ ਪੈਗੰਬਰ ਇਸਨੂੰ ਅਗੇ ਚਲਾਉਣ ਲਈ ਜਾਂ ਇਸ ਵਿਚ ਵਿਕਾਸ ਗਤੀ ਲਿਆਉਣ ਲਈ ਧਰਮ ਅੰਦਰ ਕੁਝ ਹੋਰ ਤੱਤ ਸ਼ਾਮਲ ਕਰ ਦਿੰਦਾ ਹੈ ਅਤੇ ਇਸਨੂੰ ਪੁਨਰਸਥਾਪਨਾ ਦੀ ਸੰਗਿਆ ਦਿਤੀ ਜਾਂਦੀ ਹੈ। ਇਹ ਪੁਨਰਸਥਾਪਨਾ ਮਨੁੱਖੀ ਜੀਵਨ ਨੂੰ ਧਰਮ ਦੀ ਰੋਸ਼ਨੀ ਵਿਚ ਅਗੇ ਤੋਰਨ ਵਿਚ ਸਹਾਈ ਵੀ ਹੁੰਦੀ ਹੈ ਅਤੇ ਧਰਮ ਦੇ ਇਤਿਹਾਸ ਦਾ ਨਿਰਮਾਣ ਵੀ ਕਰਦੀ ਹੈ। ਇਸ ਪ੍ਰਸੰਗ ਦਾ ਧਰਮ ਸ਼ਾਸ਼ਤਰ ਨਾਲ ਗਹਿਰਾ ਸੰਬੰਧ ਹੈ।

ਬਹੁਤੇ ਵਿਦਵਾਨਾਂ ਦਾ ਮੱਤ ਹੈ ਕਿ ਬੁੱਧ ਧਰਮ ਦਾ ਉਦਗਮ ਕੋਈ ਅਚਾਨਕ ਵਾਪਰੀ ਘਟਨਾ ਨਹੀਂ ਸੀ। ਇਹ ਸਮਕਾਲੀ ਸਮਾਜ ਦੇ ਬੋਧਿਕ ਸੰਕਟ, ਧਾਰਮਿਕ ਸੰਕੀਰਣਵਾਦ, ਕੱਟੜਵਾਦ ਅਤੇ ਖੜੋਤਵਾਦ ਦੇ ਪ੍ਰਤੀਕਰਮ ਵਿਚੋਂ ਪੈਦਾ ਹੋਇਆ ਮੰਨਿਆ ਜਾਂਦਾ ਹੈ। ਵਿਦਵਾਨ ਐਫ.ਮੈਕਸਮੂਲਰ ਦੀ ਬੁੱਧ ਧਰਮ ਬਾਰੇ ਕੀਤੀ ਟਿਪਣੀ ਉਕਤ ਧਾਰਨਾ ਦੀ ਪੁਸ਼ਟੀ ਕਰਦੀ ਹੈ। ਮੈਕਸਮੂਲਰ ਦਾ ਮੱਤ ਹੈ ਕਿ: "ਬੁੱਧਮਤ ਜੋ ਅਸ਼ੋਕ ਦਾ ਧਰਮ ਸੀ, ਦਾ ਵੈਦਿਕ ,ਪ੍ਰਾਚੀਨ ਬ੍ਰਾਹਮਣਵਾਦ ਨਾਲ ਉਹੋ ਸੰਬੰਧ ਹੈ ਜੋ ਅਤਾਲਵੀ ਧਰਮ ਦਾ ਲਾਤੀਨੀ ਧਰਮ ਨਾਲ ਹੈ ਜਾਂ ਪ੍ਰੋਟੈਸਟੈਂਟ ਮਤ ਦਾ ਰੋਮਨ ਕੈਥੋਲਿਕ ਮਤ ਨਾਲ ਹੈ। ਸੱਚੀ ਗੱਲ ਤਾਂ ਇਹ ਹੈ ਕਿ ਬੁੱਧਮਤ ਦੀ ਸਮਝ ਹੀ ਤਦ ਆਉਂਦੀ ਹੈ ਜੇ ਇਸ ਨੂੰ ਬ੍ਰਾਹਮਣੀਮਤ ਦੇ ਵਿਕਾਸ ਜਾਂ ਉਸ ਦੇ ਵਿਰੁੱਧ ਪ੍ਰਤੀਕਰਮ ਦੇ ਰੂਪ ਵਿਚ ਵਿਚਾਰਿਆ ਜਾਏ।"[227]

ਇਉਂ ਕਿਹਾ ਜਾ ਸਕਦਾ ਹੈ ਕਿ ਮਹਾਤਮਾ ਬੁੱਧ ਦਾ ਚਿੰਤਨ ਵੇਦਾਂ ਵਿਚਲੇ ਕਰਮਕਾਂਡ, ਹਿੰਸਾਯੁਕਤ ਯੱਗ ਦੇ ਅਡੰਬਰ, ਪ੍ਰੋਹਿਤਵਾਦ ਦੇ ਅਹੰਕਾਰ, ਤੱਤ-ਵਿਗਿਆਨਕ ਝਗੜਿਆਂ ਅਤੇ ਵਹਿਮਾਂ ਭਰਮਾਂ ਨਾਲ ਸਮਾਜ ਵਿਚ ਆ ਚੁੱਕੀ ਖੜੋਤ ਦੇ ਵਿਰੁੱਧ ਬਗਾਵਤ ਦੇ ਪ੍ਰਤੀਕ ਵਜੋਂ ਉਭਰਿਆ। ਪ੍ਰੰਤੂ ਕਈ ਵਿਦਵਾਨ ਇਸ ਮਤ ਨਾਲ ਸਹਿਮਤ ਨਹੀਂ ਹਨ। ਹਰਿੰਦਰ ਸਿੰਘ ਮਹਿਬੂਬ ਲਿਖਦੇ ਹਨ,"ਧਰਮ-ਚਿੰਤਕਾਂ ਦਾ ਇਹ ਵਿਚਾਰ ਗਲਤ ਹੈ, ਕਿ ਬੁੱਧ ਧਰਮ ਹਿੰਦੂ ਧਰਮ ਦੇ ਕਰਮ-ਕਾਂਡ ਦਾ ਪ੍ਰਤਿਕਰਮ ਹੈ। ਇਹ ਤਾਂ ਰੂਹ ਦਾ ਮੌਲਿਕ ਪ੍ਰਕਾਸ਼ ਹੈ, ਜਿਹੜਾ ਕਿ ਬਿਲਕੁਲ ਮਨੁੱਖੀ ਤਾਸੀਰ ਵਾਲੇ ਰਹਿਮ ਦੀ ਸਰਬ ਵਿਆਪਕਤਾ ਦਰਸਾਉਣ ਲਈ ਅਤੇ ਇਸ ਅੰਦਾਜ਼ ਵਿਚ ਆਪਣੀ ਹੋਂਦ ਦਾ ਸੱਚ ਸਾਬਤ ਕਰਨ ਲਈ ਮਨੁੱਖੀ ਰਿਸ਼ਤਿਆਂ ਦਰਮਿਆਨ ਉਦੈ ਹੋਇਆ।"[228] ਇਸ ਨਾਲ ਇਹ ਤੱਥ ਸਾਹਮਣੇ ਆ ਜਾਂਦਾ ਹੈ ਕਿ ਬੋਧੀ ਧਰਮ

---

227. ਐਫ. ਮੈਕਸਮੂਲਰ, *ਧਰਮ ਦੀ ਉਤਪਤੀ ਅਤੇ ਵਿਕਾਸ*,(ਅਨੁ.) ਡਾ.ਤਾਰਨ ਸਿੰਘ, ਪਟਿਆਲਾ,ਪੰਜਾਬੀ ਯੂਨੀਵਰਸਿਟੀ, 1977,ਪੰ.102.

228. ਸ.ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖ਼ਾਲਸਾ*, ਪੰ. 953.

ਸ਼ਾਸ਼ਤਰ ਨੂੰ ਹਿੰਦੂ ਧਰਮ ਸ਼ਾਸ਼ਤਰ ਦੀ ਨਿਰੰਤਰਤਾ ਵਿਚ ਵੇਖਣ ਦੀ ਥਾਂ, ਇਸਦੇ ਮੌਲਿਕ ਪ੍ਰਸੰਗ ਵਿਚ ਵਿਚਾਰਿਆ ਜਾਣਾ ਚਾਹੀਦਾ ਹੈ।

ਮਹਾਤਮਾ ਬੁੱਧ ਦੇ ਸਮੇਂ ਜਨ-ਸਾਧਾਰਣ ਦੀ ਸਮੱਸਿਆ ਇਹ ਸੀ ਕਿ ਯੱਗਾਂ ਵਾਲੇ ਕਰਮਕਾਂਡਾਂ ਤੋਂ ਉਹ ਉਕਤਾ ਚੁਕੇ ਸਨ ਅਤੇ ਉਪਨਿਸ਼ਦਾਂ ਦਾ ਗਿਆਨ ਉਨ੍ਹਾਂ ਦੀ ਪਹੁੰਚ ਤੋਂ ਬਾਹਰ ਸੀ। ਅਜਿਹੀ ਹਾਲਤ ਵਿਚ ਸਾਧਾਰਣ ਲੋਕਾਈ ਕਿਸੇ ਅਜਿਹੇ ਧਰਮ ਦੀ ਇੱਛਾ ਰਖਦੀ ਸੀ, ਜਿਹੜਾ ਸੁਗਮ ਤੇ ਸੁਬੋਧ ਹੋਵੇ,ਜਿਸ ਵਿਚ ਪਸ਼ੂ ਬਲੀ ਦੀ ਕਰੂਰਤਾ ਵੀ ਨਾ ਹੋਵੇ ਅਤੇ ਵਿਅਰਥ ਦਾ ਆਡੰਬਰ ਵੀ ਨਾ ਹੋਵੇ, ਜਿਹੜਾ ਮਨੁੱਖ ਨੂੰ ਅਤਿ ਦੇ ਭੋਗ ਤੋਂ ਵੀ ਦੂਰ ਰਖੇ, ਤਪੱਸਿਆ ਅਤੇ ਜਤੀ ਬਿਰਤੀ ਦੀ ਕਠੋਰਤਾ ਤੋਂ ਵੀ ਬਚਾਕੇ ਰਖ ਸਕੇ। ਅਜਿਹੇ ਧਰਮ ਦੀ ਲੋੜ ਇਸ ਲਈ ਸੀ ਤਾਂ ਕਿ ਮਨੁੱਖ ਦਾ ਧਿਆਨ ਧਰਮ ਵਲ ਤਾਂ ਜ਼ਰੂਰ ਜਾਵੇ, ਪਰੰਤੂ ਉਸ ਨੂੰ ਵੀਹ ਕਿਸਮ ਦੇ ਝਮੇਲਿਆਂ ਵਿਚ ਨਾ ਉਲਝਾਵੇ? ਅਸਲ ਵਿਚ ਜਨਤਾ ਕੋਈ ਵਿਵਹਾਰਕ ਧਰਮ ਚਾਹੁੰਦੀ ਸੀ ਤੇ ਬੁੱਧ ਨੇ ਉਨ੍ਹਾਂ ਦੇ ਰੋਗ ਦੀ ਪਛਾਣ ਕਰਦਿਆਂ ਸੁਯੋਗ ਵੈਦ ਵਾਂਗ ਧਰਮ ਨੂੰ ਦਾਰਸ਼ਨਿਕ ਜੰਜਾਲ ਅਤੇ ਸੰਸਕ੍ਰਿਤ ਭਾਸ਼ਾ ਦੇ ਬੋਝਲ ਜੂਲੇ ਹੇਠੋਂ ਕਢਕੇ ਸਿੱਧੇ ਰੂਪ ਵਿਚ ਲੋਕਾਂ ਨਾਲ ਜੋੜਿਆ।[229] ਇਵੇਂ ਬੁੱਧ ਧਰਮ ਇਕ ਜੀਵਨ ਜਾਚ ਹੋ ਗਿਆ ਅਤੇ ਇਕ ਸੰਪੂਰਣ ਸਭਿਅਤਾ ਤੇ ਸੰਸਕ੍ਰਿਤੀ ਦੀ ਇਸ ਨੇ ਸਿਰਜਨਾ ਕੀਤੀ। ਇਸੇ ਧਰਾਤਲ ਤੇ ਬੋਧੀ ਧਰਮ ਸ਼ਾਸ਼ਤਰ ਦੀ ਉਸਾਰੀ ਕੀਤੀ ਜਾ ਸਕਦੀ ਹੈ।

ਜੈਨਮਤ ਅਤੇ ਚਾਰਵਾਕ ਵਾਂਗ ਬੁੱਧਮਤ ਨੂੰ ਵੀ ਇਕ ਅਵੈਦਿਕ ਵਿਚਾਰਧਾਰਾ ਮੰਨਿਆ ਜਾਂਦਾ ਹੈ।[230] ਇਹ ਤਿੰਨੇ ਵੇਦ-ਰੀਤੀ ਦੀ ਨਿਖੇਧੀ ਕਰਨ ਦੇ ਕਾਰਣ ਸੁਤੰਤਰ ਧਰਮ ਪਰੰਪਰਾਵਾਂ ਅਖਵਾਉਂਦੀਆਂ ਹਨ। ਬੁੱਧ ਧਰਮ ਦੀਆਂ ਦੋ ਮੁੱਖ ਵੀਚਾਰਧਾਰਾਵਾਂ ਇਸਨੂੰ ਬਾਕੀ ਧਰਮਾਂ ਨਾਲੋਂ ਵਖਰਿਆਉਂਦੀਆਂ ਹਨ:1. ਬੁੱਧ ਧਰਮ ਅਨੀਸ਼ਵਰਵਾਦੀ ਹੈ। 2. ਬੁੱਧ ਵਿਚਾਰਧਾਰਾ ਅਨਾਤਮਵਾਦੀ ਹੈ। ਡਾ. ਐਲ.ਐਮ.ਜੋਸ਼ੀ ਬੁਧ ਧਰਮ ਸੰਬੰਧੀ ਪੁਸਤਕਾਂ ਤੱਤਵਸੰਗ੍ਰਹਿ, ਈਸ਼ਵਰ ਪਰੀਖਿਆ ਪਰਿਛੇਦ, ਈਸ਼ਵਰ ਭੰਗਕਾਰਿਕਾ, ਈਸ਼ਵਰ ਸਾਧਨ-ਦੂਸ਼ਣ ਅਤੇ ਆਧੁਨਿਕ ਲੇਖਕਾਂ ਐਚ.ਗਲਾਸੈਨਪ, ਰਾਹੁਲ ਸਾਂਕ੍ਰਿਤਯਾਯਨ ਅਤੇ ਸਤਕਰੀ ਮੁਕਰਜੀ ਦੇ ਹਵਾਲੇ ਨਾਲ ਲਿਖਦੇ ਹਨ ਕਿ,"ਬੋਧੀਆਂ ਨੇ ਸ੍ਰਿਸ਼ਟੀ ਦੇ ਕਰਤਾ ਈਸ਼ਵਰ ਦੀ ਸੱਤਾ ਬਾਰੇ ਅਨੇਕਾਂ ਵਿਰੋਧੀ ਤਰਕ ਪ੍ਰਸਤੁਤ ਕੀਤੇ ਹਨ। ਇਹ ਸਰਬਸ਼ਕਤੀਮਾਨ, ਸਰਬਵਿਆਪੀ, ਸਰਬਗਿਆਤਾ, ਅਕਾਲ ਜਾਂ ਕਾਲ-ਅਤੀਤ, ਸ੍ਰਿਸ਼ਟੀ ਦਾ ਪਾਲਕ, ਰਖਿਅਕ, ਸੰਘਾਰਕ, ਦਿਆਲੂ, ਭਗਤਾਂ ਦੀ ਅਰਦਾਸ ਤੋਂ ਖ਼ੁਸ਼ ਹੋਣ ਵਾਲਾ, ਸਰਵਨਿਯੰਤਾ, ਸਰਵਗੁਣਸੰਪੰਨ ਹਸਤੀ ਹੈ। ਇਸ ਤਰ੍ਹਾਂ ਦੀ ਵਿਚਾਰਧਾਰਾ ਈਸ਼ਵਰਵਾਦੀ ਧਰਮਾਂ ਦੀ ਹੈ, ਇਸ ਮਤ ਦਾ ਥੱਲਾ, ਮੂਲ, ਮੁੱਢ ਵਿਸ਼ਵਾਸ਼ ਹੈ। ਪਰੰਤੂ ਬੋਧੀ ਦਾਰਸ਼ਨਿਕਾਂ ਤੇ ਤਾਰਕਿਕਾਂ ਨੇ ਇਸ ਤਰ੍ਹਾਂ ਦੇ ਈਸ਼ਵਰ ਨੂੰ

229. ਡਾ.ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, ਪੰ. 171.

230ਐਲ.ਐਮ.ਜੋਸ਼ੀ,ਸ਼ਾਰਦਾ ਗਾਂਧੀ, *ਧੱਮਪਦ*,(ਭੂਮਿਕਾ), ਪਟਿਆਲਾ,ਪੰਜਾਬੀ ਯੂਨੀਵਰਸਿਟੀ, 1969,ਪੰ. 13

ਖਪੁਸ਼ਪ(ਗਗਨ ਵਿਚ ਉਤਪੰਨ ਫੁੱਲ) ਵਾਂਗ ਅਸੰਭਵ ਤੇ ਉਸ ਦੀ ਹੋਂਦ(ਸੱਤਾ) ਨੂੰ ਬਾਂਝ ਇਸਤ੍ਰੀ ਦੁਆਰਾ ਜੰਮੀ ਹੋਈ ਕੁੜੀ ਦੀ ਸੁਹੱਣਪ ਵਾਂਗ ਕਾਲਪਨਿਕ ਮੰਨਿਆ ਹੈ।[231]

ਬੁੱਧ ਧਰਮ ਦੋ ਹੀ ਪ੍ਰਮਾਣ ਮੰਨਦਾ ਹੈ: ਪ੍ਰਤੱਖ ਤੇ ਅਨੁਮਾਨ। ਈਸ਼ਵਰੀ ਸੱਤਾ ਪ੍ਰਤੱਖ ਪ੍ਰਮਾਣ ਤੋਂ ਪ੍ਰਮਾਣਿਤ ਨਹੀਂ ਹੁੰਦੀ ਕਿਉਂਕਿ ਉਸਨੂ ਸਰੀਰਕ ਅੱਖਾਂ ਦੁਆਰਾ ਵੇਖਿਆ ਨਹੀਂ ਜਾ ਸਕਦਾ। ਸ੍ਰਿਸ਼ਟੀ ਦੇ ਜੀਵਾਂ ਦੀ ਹੋਂਦ ਪ੍ਰਤੱਖ ਪ੍ਰਮਾਣ ਰਾਹੀਂ ਪ੍ਰਮਾਣਿਤ ਕੀਤੀ ਜਾ ਸਕਦੀ ਹੈ, ਜੇ ਇਨ੍ਹਾਂ ਜੀਵਾਂ ਨੂੰ ਪਰਮਾਤਮਾ ਦਾ ਹੀ ਸਰੂਪ ਪਰਵਾਨ ਕੀਤਾ ਜਾਵੇ ਤਾਂ ਬੋਧੀ ਵਿਚਾਰਧਾਰਾ ਅਨੁਸਾਰ ਦੋ ਪ੍ਰਸ਼ਨ ਉਤਪੰਨ ਹੁੰਦੇ ਹਨ : ਇਕ ਤਾਂ ਇਹ ਕਿ ਈਸ਼ਵਰ ਪਰਿਵਰਤਨਸ਼ੀਲ ਹੈ ਕਿਉਂਕਿ ਸਮੂਹ ਜਗਤ ਦੇ ਪ੍ਰਾਣੀ ਉਸ ਦਾ ਹੀ ਸਰੂਪ ਹਨ। ਦੂਸਰਾ ਇਹ ਕਿ ਜੋ ਔਗੁਣ ਅਤੇ ਕਮਜ਼ੋਰੀਆਂ ਸਮੂਹ ਪ੍ਰਾਣੀਆਂ ਵਿਚ ਹਨ ਉਨ੍ਹਾਂ ਦਾ ਈਸ਼ਵਰ ਵਿਚ ਹੋਣਾ ਵੀ ਆਵਸ਼ਕ ਹੈ। ਜੇ ਸ੍ਰਿਸ਼ਟੀ ਅਤੇ ਪ੍ਰਾਣੀਆਂ ਨੂੰ ਈਸ਼ਵਰ ਤੋਂ ਅਲੱਗ ਪਰਵਾਨ ਕਰੀਏ ਤਾਂ ਈਸ਼ਵਰ ਤੋਂ ਵੱਖਰੀ ਇਨ੍ਹਾਂ ਦੀ ਸੱਤਾ ਨੂੰ ਪਰਵਾਨ ਕਰਨਾ ਪਵੇਗਾ, ਜਿਸ ਕਾਰਨ ਈਸ਼ਵਰ ਬਾਰੇ ਅਦ੍ਵੈਤਵਾਦ ਦਾ ਸਿਧਾਂਤ ਅਪਰਵਾਨਿਤ ਹੋ ਜਾਏਗਾ। ਬੁੱਧ ਦਰਸ਼ਨ ਦਾ ਇਹ ਵੀ ਮੱਤ ਹੈ ਕਿ ਮਨੁੱਖ ਕਿਸੇ ਤਰ੍ਹਾਂ ਵੀ ਕਿਸੇ ਅਦਿੱਖ ਸ਼ਕਤੀ ਦੇ ਹੱਥਾਂ ਦਾ ਖਿਡੌਣਾਂ ਨਹੀਂ ਸਗੋਂ ਆਪਣੀ ਹੋਣੀ ਦਾ ਆਪ ਮਾਲਕ ਹੈ।[232] ਇਸ ਨਾਲ ਮਨੁੱਖ ਭਾਰਤ ਦੀ ਧਰਤੀ ਤੇ ਪਹਿਲੀ ਵਾਰ ਧਰਮ ਚਿੰਤਨ ਦੀ ਚੂਲ ਵਜੋਂ ਪ੍ਰਸਤੁਤ ਹੁੰਦਾ ਹੈ।

ਇਸਦੇ ਨਾਲ ਹੀ ਬੁੱਧ ਦਰਸ਼ਨ ਇਹ ਵੀ ਮੰਨਕੇ ਤੁਰਦਾ ਹੈ ਕਿ ਆਤਮਾ ਵਰਗੀ ਕੋਈ ਸ਼ੈਅ ਨਹੀਂ ਹੈ। ਬੁੱਧ ਚਿੰਤਨ ਮੁਤਾਬਿਕ ਮਨੁੱਖ ਦਾ ਨੈਤਿਕ ਪਤਨ, ਬੁਰਾਈ ਅਤੇ ਸੁਆਰਥ ਦਾ ਮੂਲ ਕਾਰਣ ਆਤਮਾ ਵਿਚ ਵਿਸ਼ਵਾਸ਼ ਹੀ ਹੈ। ਜਦੋਂ ਬੁੱਧ ਨੂੰ ਇਹ ਪੁਛਿਆ ਜਾਂਦਾ ਸੀ ਕਿ ਸਭ ਤੋਂ ਵਡੀ ਗਲਤ ਧਾਰਣਾ ਕੀ ਹੈ? ਤਾਂ ਇਸ ਗਲਤੀ ਦਾ ਕਾਰਨ ਉਹ ਆਤਮਾ ਦੀ ਹੋਂਦ ਦਾ ਵਿਸ਼ਵਾਸ਼ ਦੱਸਦੇ ਸਨ।[233] ਡਾ. ਰਾਮਧਾਰੀ ਸਿੰਘ ਦਿਨਕਰ ਪੱਛਮੀ ਵਿਦਵਾਨ ਪ੍ਰਸਿਨ, ਹਕਸਲੇ, ਫਰਕੋਹਰ, ਵਿਲ ਡੁਰਾਂਟ ਆਦਿ ਦੇ ਹਵਾਲੇ ਨਾਲ ਲਿਖਦੇ ਹਨ ਕਿ, ਬੁੱਧ ਨੇ ਆਤਮਾ ਦੀ ਸੱਤਾ ਵਿਚ ਵਿਸ਼ਵਾਸ ਨਹੀਂ ਕੀਤਾ ਜਾਂ ਫਿਰ ਇਹ ਕਿ ਅਨਾਤਮਾ ਦਾ ਸਿਧਾਂਤ ਬੁੱਧ ਧਰਮ ਦੀ ਸਭ ਤੋਂ ਵੱਡੀ ਕਮਜ਼ੋਰੀ ਹੈ।......ਬੁੱਧ ਪੁਨਰ-ਜਨਮ ਨੂੰ ਤਾਂ ਮੰਨਦੇ ਹਨ ਪਰੰਤੂ ਆਤਮਾ ਦੀ ਹੋਂਦ ਵਿਚ ਉਨ੍ਹਾਂ ਦਾ ਵਿਸ਼ਵਾਸ਼ ਨਹੀਂ ਸੀ।[234]

ਬੁੱਧ ਦਾ ਆਦਰਸ਼ ਕਿਉਂਕਿ ਮਨੁੱਖ ਨੂੰ ਜੀਵਨ ਨਾਲ ਜੋੜਨਾ ਸੀ ਇਸ ਲਈ ਉਸਨੇ ਮਨੁੱਖ ਦਾ ਧਿਆਨ ਕਦੇ ਵੀ ਉਨ੍ਹਾਂ ਵਿਸ਼ਿਆਂ ਵਲ ਨਹੀਂ ਜਾਣ ਦਿੱਤਾ, ਜਿਹੜੇ ਬੁੱਧੀ ਨਾਲ ਨਹੀਂ ਸਮਝੇ ਜਾ ਸਕਦੇ ਅਤੇ ਜਿਨ੍ਹਾਂ ਦੇ ਬਾਰੇ ਕੇਵਲ ਅਨੁਮਾਨ ਅਤੇ ਅਟਕਲਬਾਜ਼ੀ ਤੋਂ ਹੀ ਕੰਮ ਲੈਣਾ ਪੈਂਦਾ ਹੈ। ਡਾ.ਇਕਬਾਲ ਨਰਾਇਣ ਚੋਪੜਾ ਪੋਨਪਾਦ-ਸੁਤ ਦੇ ਹਵਾਲੇ

---

231.------------ਉਹੀ---------ਪੰ. 26.
232.------------ਉਹੀ---------ਪੰ.27.
233. ਡਾ. ਸ਼ਾਂਤੀ ਨਾਥ ਗੁਪਤਾ, *ਭਾਰਤੀ ਦਰਸ਼ਨ*, ਪੰ. 106.
234. ਡਾ. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, ਪੰ. 180.

ਨਾਲ ਲਿਖਦੇ ਹਨ ਕਿ ਮਹਾਤਮਾ ਬੁੱਧ ਨੇ ਹੇਠ ਲਿਖੇ ਦਸ ਪ੍ਰਸ਼ਨਾਂ ਨੂੰ ਅਮਲੀ ਜੀਵਨ ਲਈ ਫ਼ਜ਼ੂਲ ਦਸਿਆ ਅਤੇ ਉਨ੍ਹਾਂ ਦੇ ਹੱਲ ਨੂੰ ਉੱਤਰ-ਯੋਗ ਨਹੀਂ ਮੰਨਿਆਂ ਹੈ:

1. ਕੀ ਇਹ ਲੋਕ ਸਨਾਤਨ ਹੈ? 2. ਕੀ ਇਹ ਅਨਿੱਤ ਹੈ? 3. ਕੀ ਇਹ ਸ਼ਾਂਤ ਹੈ? 4. ਕੀ ਇਸਦਾ ਕੋਈ ਆਰੰਭ ਹੈ? 5. ਕੀ ਇਸ ਦਾ ਕੋਈ ਅੰਤ ਹੈ? 6. ਕੀ ਆਤਮਾ ਅਤੇ ਸਰੀਰ ਬਰਾਬਰ ਹਨ? 7. ਕੀ ਆਤਮਾ ਸ਼ਰੀਰ ਤੋਂ ਅਤੇ ਸ਼ਰੀਰ ਆਤਮਾ ਤੋਂ ਭਿੰਨ ਹੈ? 8.ਅਰਹਤ(ਮੁਕਤ ਲੋਕ) ਕੀ ਮੌਤ ਤੋਂ ਬਾਅਦ ਜੀਵਨ ਧਾਰਨ ਕਰਦੇ ਹਨ?ਭਾਵ ਕੀ ਉਨ੍ਹਾਂ ਦਾ ਪੁਨਰ ਜਨਮ ਹੁੰਦਾ ਹੈ? 9.ਕੀ ਉਨ੍ਹਾਂ ਦਾ ਪੁਨਰ ਜਨਮ ਹੁੰਦਾ ਹੈ? 10. ਕੀ ਉਹ ਨਾ ਤਾਂ ਮਰਣਸ਼ੀਲ ਹੁੰਦੇ ਹਨ ਅਤੇ ਨਾ ਹੀ ਅਮਰ?[235] ਇਸ ਨਾਲ ਸਪਸ਼ਟ ਹੋ ਜਾਂਦਾ ਹੈ ਕਿ ਬੁੱਧ ਧਰਮ ਸ਼ਾਸ਼ਤਰ ਯਥਾਰਥਕ ਸਰੋਕਾਰਾਂ ਨਾਲ ਸੰਬੰਧਿਤ ਹੈ ਅਤੇ ਕਪੋਲ ਕਾਲਪਨਿਕ ਲਾਰਿਆਂ ਵਿਚ ਵਿਸ਼ਵਾਸ਼ ਨਹੀਂ ਰਖਦਾ। ਸੋ ਸਿੱਟਾ ਇਹ ਕਢਿਆ ਜਾ ਸਕਦਾ ਹੈ ਕਿ ਬੁੱਧ ਧਰਮ ਸ਼ਾਸ਼ਤਰ ਮੁਤਾਬਿਕ ਦੁੱਖਾਂ ਵਿਚ ਜਕੜੇ ਹੋਣ ਤੇ ਆਤਮਾ, ਪਰਮਾਤਮਾ ਅਤੇ ਜੱਗ ਦੇ ਮੂਲ ਤੱਤਾਂ ਦੇ ਸੰਬੰਧ ਵਿਚ ਵਿਚਾਰ ਕਰਨਾ ਵੈਸੀ ਹੀ ਮੂਰਖਤਾ ਹੈ ਜੈਸੀ ਕਿ ਉਸ ਵਿਅਕਤੀ ਦੀ ਜੋ ਤੀਰ ਲੱਗਣ ਤੇ ਉਸਨੂੰ ਬਾਹਰ ਕੱਢਣ ਦੀ ਥਾਂ ਤੇ ਉਸ ਦੇ ਬਣਾਉਣ ਵਾਲੇ ਦੇ ਬਾਰੇ ਹੀ ਸੋਚਣ ਲਗ ਜਾਏ। ਬੁੱਧ ਦੇ ਸਾਹਮਣੇ ਤਾਂ ਇਕ ਹੀ ਪ੍ਰਸ਼ਨ ਸੀ ਕਿ ਇਸ ਜਨਮ ਵਿਚ ਨਿਰਵਾਣ ਕਿਵੇਂ ਮਿਲ ਸਕਦਾ ਹੈ? ਨਿਰਵਾਣ ਵਾਸਤੇ ਜ਼ਰੂਰੀ ਸੀ ਕਿ ਦੁੱਖਾਂ ਤੋਂ ਕਿਵੇਂ ਬਚਿਆ ਜਾ ਸਕਦਾ ਹੈ ਜਾਂ ਛੁਟਕਾਰਾ ਕਿਵੇਂ ਮਿਲ ਸਕਦਾ ਹੈ?[236]

ਬੁੱਧ ਧਰਮ ਸ਼ਾਸ਼ਤਰ ਸੰਦੇਹਵਾਦੀ ਅਤੇ ਵਾਦ-ਵਿਵਾਦ ਵਾਲੀ ਵਿਚਾਰਧਾਰਾ ਤੋਂ ਕਿਨਾਰਾ ਕਰਕੇ ਕੇਵਲ ਮਨੁੱਖੀ ਜੀਵਨ ਦਾ ਇਕ ਸੱਚਾ ਰਸਤਾ ਦਰਸਾਉਣਾ ਚਾਹੁੰਦਾ ਸੀ। ਇਸ ਸੰਦਰਭ ਵਿਚ ਮਹਾਤਮਾ ਬੁੱਧ ਨੇ ਲੋਕਾਂ ਨੂੰ ਚਾਰ ਮਹਾਨ ਸਚਾਈਆਂ ਨੂੰ ਗ੍ਰਹਿਣ ਕਰਨ ਲਈ ਕਿਹਾ। ਚਾਰ ਸਚਾਈਆਂ ਸੰਬੰਧੀ ਗਿਆਨ ਬੁੱਧਮਤ ਦੀ ਵੱਖਰੀ ਦੇਣ ਹੈ, ਜਿਹੜਾ ਬੁੱਧ ਨੂੰ ਬੋਧੀ-ਬ੍ਰਿਛ ਦੇ ਹੇਠ ਨਾਜ਼ਲ ਹੋਇਆ ਸੀ। ਇਨ੍ਹਾਂ ਨੂੰ 'ਆਰੀਆ ਸੱਤ' ਵੀ ਕਿਹਾ ਜਾਂਦਾ ਹੈ। ਧਮਪਦ ਦੇ 273ਵੇਂ ਸਲੋਕ ਵਿਚ ਇਨ੍ਹਾਂ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੋਇਆ ਹੈ ਕਿ ਮਾਰਗਾਂ ਵਿਚਕਾਰ ਅਸ਼ਟਾਂਗ ਮਾਰਗ ਸਰੇਸ਼ਟ ਹੈ, ਸੱਚ ਵਿਚੋਂ ਚਾਰ ਆਰਯ ਸਤਯ ਸਰੇਸ਼ਟ ਹਨ, ਅਵਸਥਾਵਾਂ ਵਿਚੋਂ ਵਿਰਾਗ ਦੀ ਅਵਸਥਾ ਸਰੇਸ਼ਟ ਹੈ, ਮਨੁੱਖਾਂ ਵਿਚੋਂ ਗਿਆਨ-ਨੇਤਰ(ਬੁੱਧ) ਸਰੇਸ਼ਠ ਹਨ।[237]

---

235. ਡਾ. ਇਕਬਾਲ ਚੋਪੜਾ, *ਭਾਰਤੀ ਦਰਸ਼ਨ*, ਪੰ.116.

236. ਡਾ.ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, ਪੰ. 175.

237. ਧੱਮਪਦ,ਸਲੋਕ ਨੰ. 273,ਸੰਪਾ. ਅਤੇ ਅਨੁ. ਐਲ.ਐਮ.ਜੋਸ਼ੀ,ਸ਼ਾਰਦਾ ਗਾਂਧੀ, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1969,ਪੰ.139
ਮੱਗਾਨਟਠਗਿੰਕੋ ਸੇਟਠੋ, ਸੱਚਾਨੰ ਚਤੁਰੋ ਪਦਾ।
ਵਿਰਾਗੋ ਸੇਟਠੋ ਧੱਮਾਨੰ, ਦ੍ਵਿਪਦਾਨੰ ਚ ਚਕਖੁਮਾ।273.

ਇਨ੍ਹਾਂ ਚਾਰ ਸਚਾਈਆਂ ਵਿਚੋਂ ਪਹਿਲੀ ਸਚਾਈ ਜੀਵਨ ਵਿਚ ਦੁੱਖ ਦੀ ਮੌਜੂਦਗੀ ਹੈ ਅਤੇ ਇਸ ਸਚਾਈ ਨੂੰ ਬੁੱਧ ਨੇ ਖੁਦ ਅਨੁਭਵ ਕੀਤਾ। ਇਸ ਸੱਤ ਦੀ ਵਿਆਖਿਆ ਕਰਦੇ ਹੋਏ ਬੁੱਧ ਨੇ ਕਿਹਾ,"ਜੰਮਣਾ ਦੁੱਖ ਹੈ,ਬੁਢਾਪਾ ਦੁੱਖ ਹੈ,ਮੌਤ ਦੁੱਖ ਹੈ......ਨਾ ਪਸੰਦ ਚੀਜ਼ਾਂ ਨਾਲ ਜੁੜੇ ਰਹਿਣਾ ਤੇ ਮਨ ਪਸੰਦ ਚੀਜ਼ਾਂ ਦਾ ਖੁਸ ਜਾਣਾ-ਇਹ ਵੀ ਦੁੱਖ ਹੈ। ਜੋ ਚਾਹੋ ਉਹ ਨਾ ਪ੍ਰਾਪਤ ਹੋਣਾ ਵੀ ਦੁੱਖ ਹੈ। ਨਾ ਚੰਗੇ ਲਗਣ ਵਾਲੇ ਮਨੁੱਖਾਂ ਨੂੰ ਮਿਲਣਾਂ ਵੀ ਦੁੱਖ ਹੈ ਅਤੇ ਪਿਆਰੇ ਲੋਕਾਂ ਤੋਂ ਵਿਛੜਨਾ ਵੀ ਦੁੱਖ ਹੈ। ਸੰਖੇਪ ਵਿਚ ਪੰਜੇ ਉਪਾਦਾਨ ਸਕੰਧ ਦੁੱਖ ਹਨ।"[238]

ਬੁੱਧ ਧਰਮ ਸ਼ਾਸ਼ਤਰ ਵਿਚ ਦੁੱਖਾਂ ਦੀ ਭੂਮਿਕਾ ਦੇ ਕਾਰਣਾਂ ਵਲ ਧਿਆਨ ਦਿਤਾ ਹੋਇਆ ਹੈ ਅਤੇ ਦਸਿਆ ਹੈ ਕਿ ਦੁੱਖਾਂ ਦਾ ਕਾਰਣ ਕੀ ਹੈ? ਕਿਉਂਕਿ ਹਰ ਚੀਜ਼ ਦਾ ਕੋਈ ਨਾ ਕੋਈ ਕਾਰਨ ਹੁੰਦਾ ਹੈ ਤੇ ਜੇਕਰ ਅਸੀਂ ਉਸ ਕਾਰਜ ਦਾ ਕਾਰਨ ਲੱਭ ਕੇ ਉਸਨੂੰ ਖ਼ਤਮ ਕਰ ਦੇਈਏ ਤਾਂ ਉਸਦੇ ਪ੍ਰਭਾਵ ਤੋਂ ਮੁਕਤ ਹੋਇਆ ਜਾ ਸਕਦਾ ਹੈ। ਦੁੱਖ ਦਾ ਕਾਰਣ ਬੁੱਧ ਨੇ ਤ੍ਰਿਸ਼ਨਾ ਦਰਸਾਇਆ ਹੈ ਭਾਵ ਹੋਂਦ ਜਾਂ ਜਿਊਣ ਦੀ ਲਾਲਸਾ। ਇਨ੍ਹਾਂ ਲਾਲਸਾਵਾਂ ਵਿਚ ਜਨਮ ਲੈਣ ਦੀ ਲਾਲਸਾ,ਸੁੱਖ ਭੋਗਣ ਦੀ ਲਾਲਸਾ, ਪ੍ਰਸੰਨ ਰਹਿਣ ਦੀ ਲਾਲਸਾ। ਜਦੋਂ ਜਦੋਂ ਵੀ ਇਨ੍ਹਾਂ ਲਾਲਸਾਵਾਂ ਦੀ ਪੂਰਤੀ ਵਿਚ ਰੁਕਾਵਟ ਪੈਂਦੀ ਹੈ ਤਾਂ ਮਨੁੱਖ ਦੁੱਖੀ ਹੁੰਦਾ ਹੈ। ਸੋ ਜੇ ਤ੍ਰਿਸ਼ਨਾ ਨਹੀਂ ਹੋਏਗੀ ਤਾਂ ਤ੍ਰਿਸ਼ਨਾ ਤੋਂ ਉਤਪੰਨ ਹੋਣ ਵਾਲੀਆਂ ਕ੍ਰਿਆਵਾਂ ਨਹੀਂ ਹੋਣਗੀਆਂ।[239] ਫਿਰ ਉਨ੍ਹਾਂ ਦੇ ਸਫਲ ਅਸਫਲ ਹੋਣ ਦਾ ਪ੍ਰਸ਼ਨ ਹੀ ਨਹੀਂ ਉਠਦਾ। ਜੋ ਮਨੁੱਖ ਵਿਆਹ ਨਹੀਂ ਕਰੇਗਾ, ਉਸਨੂੰ ਪੁੱਤਰਾਂ ਦੀ ਬੀਮਾਰੀ ਦਾ ਦੁੱਖ ਨਹੀਂ ਹੋ ਸਕਦਾ,ਪ੍ਰੰਤੂ ਇਹ ਵੀ ਤੱਥਾਂ ਨੂੰ ਕੇਵਲ ਇਕ ਪਾਸਿਉਂ ਵੇਖਣਾ ਹੈ। ਮਨੋਵਿਗਿਆਨ ਦੀ ਦ੍ਰਿਸ਼ਟੀ ਨਾਲ ਇਹ ਕਹਿਣਾ ਠੀਕ ਨਹੀਂ ਕਿ ਦੁੱਖ ਤ੍ਰਿਸ਼ਨਾ ਅਥਵਾ ਲਾਲਸਾਵਾਂ ਤੋਂ ਹੀ ਉਤਪੰਨ ਹੁੰਦਾ ਹੈ। ਬੈਠੇ ਬੈਠੇ ਇਕ ਮਨੁੱਖ ਦੇ ਸਿਰ ਤੇ ਪੱਥਰ ਆ ਵਜਦਾ ਹੈ ਤੇ ਉਹ ਜ਼ਖਮੀ ਹੋ ਜਾਂਦਾ ਹੈ ਤਾਂ ਇਥੇ ਉਸਦਾ ਦੁੱਖ ਸਰੀਰ ਦੇ ਕਿਸੇ ਅੰਗ ਦੇ ਖ਼ਤਮ ਜਾਂ ਜ਼ਖਮੀ ਹੋ ਜਾਣ ਤੇ ਨਿਰਭਰ ਹੈ। ਇਸ ਵਿਚ ਤ੍ਰਿਸ਼ਨਾ ਦਾ ਸਿੱਧਾ ਸੰਬੰਧ ਨਹੀਂ ਹੈ। ਇਸ ਤਰ੍ਹਾਂ ਹੋਰ ਵੀ ਬਹੁਤ ਸਾਰੀਆਂ ਉਦਾਹਰਣਾਂ ਦਿਤੀਆਂ ਜਾ ਸਕਦੀਆਂ ਚਨ। ਇਉਂ ਕੇਵਲ ਤ੍ਰਿਸ਼ਣਾਂ ਹੀ ਦੁਖਾਂ ਦਾ ਕਾਰਣ ਨਹੀਂ ਪਰਵਾਨਿਆ ਜਾ ਸਕਦਾ ਅਤੇ ਇਹ ਵੀ ਠੀਕ ਨਹੀਂ ਕਿ ਤ੍ਰਿਸ਼ਨਾ ਆਪਣੇ ਆਪ ਵਿਚ ਦੁੱਖ ਹੈ। ਜਦੋਂ ਸਾਡੀ ਕੋਈ ਇੱਛਾ ਪੂਰਨ ਨਹੀਂ ਹੁੰਦੀ ਤਾਂ ਅਸੀਂ ਦੁੱਖੀ ਹੁੰਦੇ ਹਾਂ ਪ੍ਰੰਤੂ ਸਾਡੀਆਂ ਸਾਰੀਆਂ ਇੱਛਾਵਾਂ ਤਾਂ ਅਧੂਰੀਆਂ ਨਹੀਂ ਰਹਿ ਜਾਂਦੀਆਂ। ਰੋਗ ਦੁੱਖ ਹੈ ਪਰ ਉਸਦਾ ਇਲਾਜ ਹੋ ਸਕੇ ਤਾਂ ਰੋਗੀ ਨੂੰ ਹੌਸਲਾ ਹੋ ਜਾਂਦਾ ਹੈ।[240] ਵਿਦਵਾਨਾਂ ਦੇ ਇਹੋ ਜਿਹੇ ਵਿਚਾਰਾਂ ਦੇ ਬਾਵਜੂਦ ਆਮ ਮਨੁੱਖ ਦੀ ਪੱਧਰ ਤੇ ਬੁੱਧ ਧਰਮ ਸ਼ਾਸ਼ਤਰ ਨੇ ਜੋ ਰਾਹਤ ਪਰਦਾਨ ਕੀਤੀ, ਉਸ ਨਾਲ ਬੁੱਧ ਧਰਮ ਨੂੰ ਬੜੀ ਮਾਨਤਾ ਪ੍ਰਾਪਤ ਹੋਈ।

---

238. ਰਾਹੁਲ ਸਾਂਕ੍ਰਿਤਯਾਯਨ, *ਬੌਧ ਦਰਸ਼ਨ*,(ਹਿੰਦੀ), ਇਲਾਹਾਬਾਦ,ਕਿਤਾਬ ਮਹਿਲ 15, ਥਾਰਨਹਿਲ ਰੋਡ,1981,ਪੰ.16.

239 ਡਾ. ਦੀਵਾਨ ਚੰਦ, *ਦਰਸ਼ਨ ਸੰਗ੍ਰਹਿ,(ਹਿੰਦੀ)*, ਪੰ.239

240.---------ਉਹੀ--------ਪੰ.239-40. .

ਬੁੱਧ ਅਨੁਸਾਰ ਤ੍ਰਿਸ਼ਨਾਵਾਂ ਦੀ ਕੈਦ ਵਿਚ ਮਨੁੱਖ ਜ਼ਿੰਦਗੀ ਭੋਗਦਾ, ਮਰਦਾ ਤੇ ਫਿਰ ਮਰਨ ਲਈ ਪੈਦਾ ਹੁੰਦਾ ਹੈ। ਇਨ੍ਹਾਂ ਸਾਰੇ ਦੁੱਖਾਂ ਨੂੰ ਦੂਰ ਕੀਤਾ ਜਾ ਸਕਦਾ ਹੈ, ਇਨ੍ਹਾਂ ਤੋਂ ਮੁਕਤੀ ਪ੍ਰਾਪਤ ਕੀਤੀ ਜਾ ਸਕਦੀ ਹੈ ਅਤੇ ਇਨ੍ਹਾਂ ਦੁੱਖਾਂ ਦਾ ਅੰਤ ਕਰਕੇ ਨਿਰਵਾਣ ਦੀ ਪ੍ਰਾਪਤੀ ਵੀ ਕੀਤੀ ਜਾ ਸਕਦੀ ਹੈ। ਇਸਦੇ ਲਈ ਇਨ੍ਹਾਂ ਦੇ ਕਾਰਣ ਨੂੰ ਦੂਰ ਤਾਂ ਅਵੱਸ਼ ਹੀ ਕਰਨਾ ਪਵੇਗਾ? ਤ੍ਰਿਸ਼ਨਾਵਾਂ ਦਾ ਪੂਰਨ ਤਿਆਗ, ਵਾਸ਼ਨਾਵਾਂ ਵਿਚ ਲੀਨ ਨਾ ਹੋਣ ਦੀ ਯੋਗਤਾ ਅਤੇ ਜਿਨ੍ਹਾਂ ਜਿਨ੍ਹਾਂ ਕਾਰਣਾਂ ਕਰਕੇ ਮਨੁੱਖ ਨੂੰ ਦੁੱਖ ਅਤੇ ਕਸ਼ਟ ਦਿੰਦੇ ਹਨ, ਉਨ੍ਹਾਂ ਕਾਰਣਾਂ ਤੋਂ ਮੁਕਤ ਹੋਣਾ ਇਹੀ ਦੁੱਖ-ਨਿਰੋਧ ਹੈ। ਇਸਨੂੰ ਬੁੱਧ ਧਰਮ ਸ਼ਾਸ਼ਤਰ ਦਾ ਮਹੱਤਵਪੂਰਨ ਸਰੋਕਾਰ ਆਖਿਆ ਜਾ ਸਕਦਾ ਹੈ।

ਬੁੱਧ ਧਰਮ ਸ਼ਾਸ਼ਤਰ ਦੀ ਸਮੱਸਿਆ ਕਿਉਂਕਿ ਜੀਵਨ ਦਾ ਦੁੱਖ ਹੈ ਇਸ ਲਈ ਇਸ ਨੂੰ ਦੂਰ ਕਰਨ ਲਈ ਕੋਈ ਦੁੱਖਾਂ ਨੂੰ ਦੂਰ ਕਰਨ ਵਾਲਾ ਮਾਰਗ ਹੋਣਾ ਚਾਹੀਦਾ ਸੀ। ਇਹ ਸਮੱਸਿਆ ਕਿਉਂਕਿ ਅਮਲੀ ਅਤੇ ਨੈਤਿਕ ਹੈ ਇਸ ਲਈ ਇਸ ਅਗਿਆਨ ਭਰੇ ਮਾਰਗ ਦਾ ਹੱਲ ਵੀ ਕੋਈ  ਕਠਿਨ ਮਾਰਗ ਹੀ ਹੋ ਸਕਦਾ ਸੀ। ਇਸ ਸਭ ਕੁਝ ਦੇ ਲਈ ਬੁੱਧ ਨੇ ਅਸ਼ਟਾਂਗ ਮਾਰਗ ਪ੍ਰਸਤੁਤ ਕੀਤਾ ਹੈ। ਇਸ ਅਸ਼ਟਾਂਗ ਮਾਰਗ ਨੂੰ ਚਾਰਵਾਕੀਆਂ ਦੀ "ਖਾਓ ਪੀਓ ਤੇ ਐਸ਼ ਕਰੋ" ਅਤੇ ਯੋਗੀਆਂ ਦੀ ਹਠ ਸਾਧਨਾ ਦੇ ਵਿਚਕਾਰ ਦਾ ਰਸਤਾ(ਮਧ ਮਾਰਗ) ਆਖਿਆ ਜਾ ਸਕਦਾ ਹੈ। ਮਨੁੱਖੀ ਇੱਛਾਵਾਂ ਨੂੰ ਬਿਨਾਂ ਵਿਚਾਰ ਤੋਂ ਪੂਰਤੀ ਲਈ ਉਤਸ਼ਾਹਿਤ ਕਰਨਾ ਯੋਗ ਨਹੀਂ। ਇਨ੍ਹਾਂ ਇਛਾਵਾਂ ਦੀ ਪੂਰਤੀ ਨਾਲ ਅਸਥਾਈ ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਇੱਛਾਵਾਂ ਨੂੰ ਭੋਗਣ ਨਾਲ ਇਹ ਘਟਦੀਆਂ ਨਹੀਂ ਸਗੋਂ ਵਧਦੀਆਂ ਹਨ ਜਿਵੇਂ ਬਲਦੀ ਅਗਨੀ ਉਤੇ ਤੇਲ ਪਾਉਣ ਨਾਲ ਅਗਨੀ ਪ੍ਰਚੰਡ ਹੁੰਦੀ ਹੈ। ਇਵੇਂ ਹੀ ਕਠੋਰ ਤੱਪ ਨਾਲ ਵੀ ਮਨੁੱਖ ਨੂੰ ਸਰੀਰਕ ਅਤੇ ਮਾਨਸਿਕ ਕਸ਼ਟਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਕਠੋਰ ਤੱਪ ਰਾਹੀਂ ਮਨੁੱਖ ਆਪਣੀਆਂ ਇਛਾਵਾਂ ਨੂੰ ਦਬਾਉਣ ਦਾ ਯਤਨ ਕਰਦਾ ਹੈ ਪ੍ਰੰਤੂ ਇਛਾਵਾਂ ਕਦੀ ਸਮਾਪਤ ਨਹੀਂ ਹੁੰਦੀਆਂ। ਇਵੇਂ ਇਹ ਦੋਵੇਂ ਮਾਰਗ ਮਨੁੱਖੀ ਜੀਵਨ ਦੇ ਅਨੁਕੂਲ ਨਹੀਂ ਸਗੋਂ ਬੁੱਧ ਕਹਿੰਦਾ ਹੈ ਕਿ ਮਨੁੱਖ ਨੂੰ ਆਤਮ-ਸੰਜਮ ਵਾਲਾ ਮੱਧ-ਮਾਰਗ ਅਪਨਾਉਣਾ ਚਾਹੀਦਾ ਹੈ। ਇਸ ਮਾਰਗ ਦੀ ਵਿਆਖਿਆ ਤੋਂ ਬੁੱਧ ਦੇ ਧਰਮ-ਸ਼ਾਸ਼ਤਰ ਦੀ ਵਿਆਖਿਆ ਸਾਡੇ ਸਾਹਮਣੇ ਆ ਜਾਂਦੀ ਹੈ। ਇਸਦਾ ਜ਼ਿਕਰ 'ਧਮਪਦ' ਦੇ ਚੋਧਵੇਂ ਵੱਗ ਦੇ 191ਵੇਂ ਸਲੋਕ ਵਿਚ ਆਉਂਦਾ ਹੈ ਜਿਸਦਾ ਭਾਵ ਹੈ ਇਸ ਸੰਸਾਰ ਵਿਚ ਦੁੱਖ ਹੈ, ਦੁੱਖ ਦੀ ਉਤਪੱਤੀ ਤੇ ਦੁੱਖ ਦਾ ਨਾਸ਼ ਹੈ ਅਤੇ 'ਅਸ਼ਟਾਂਗ ਮਾਰਗ' ਜੋ ਕਿ ਦੁੱਖ ਨੂੰ ਨਸ਼ਟ ਕਰਦਾ ਹੈ, ਸ਼੍ਰੇਸ਼ਟ ਹੈ।[241] ਇਸਦੇ ਅੱਠ ਹਿੱਸੇ ਇਸ ਪ੍ਰਕਾਰ ਹਨ:

1. *ਸਮਿਅਕ ਦ੍ਰਿਸ਼ਟੀ (Right views),:* ਇਸਨੂੰ ਸਚਾ ਗਿਆਨ ਵੀ ਕਹਿ ਸਕਦੇ ਹਾਂ। ਇਸਦੇ ਅੰਤਰਗਤ ਚਾਰ ਸਚਾਈਆਂ ਦਾ ਗਿਆਨ ਆਉਂਦਾ ਹੈ।

---

241. *ਧਮਪੱਦ, ਵੱਗ 14,ਸਲੋਕ 191.* (ਸੰਪਾ. ਤੇ ਅਨੁਵਾਦਕ),ਡਾ.ਐਲ.ਐਮ.ਜੋਸ਼ੀ,ਸ਼ਾਰਦਾ ਗਾਂਧੀ,ਪੰ.119.
ਦੁਕਖੰ ਦੁਕਖਸਮੁੱਪਜਦੰ, ਦੁਕਖੱਸ ਚ ਅਤਿੱਕਮੰ।
ਅਰਿਯੰ ਚਟਠੰਗਿਕੰ ਮੱਗੰ, ਦੁਕਖੁਪਸਮਗਾਮਿਨੰ।

2. *ਸਮਿਅਕ ਸੰਕਲਪ(Right aspiration):* ਤਿਆਗ, ਅਦਵੈਸ਼ ਅਤੇ ਅਹਿੰਸਾ ਦੀ ਭਾਵਨਾ ਹੀ ਠੀਕ ਸੰਕਲਪ ਹੈ।

3. *ਸਮਿਅਕ ਵਚਨ(Rights speech):* ਝੂਠ ਨਾ ਬੋਲਣਾ,ਚੁਗਲੀ ਨਾ ਕਰਨਾ, ਗਾਲ੍ਹਾ ਨਾ ਕਢਣੀਆਂ, ਬੇਹੂਦਾ ਗੱਪਾਂ ਨਾ ਮਾਰਨਾ ਠੀਕ ਬਾਣੀ ਵਿਚ ਆਉਂਦੇ ਹਨ।

4. *ਸਮਿਅਕ ਕਰਮ(Right action):* ਇਸ ਵਿਚ ਅਹਿੰਸਾ, ਦੂਸਰੇ ਦਾ ਮਾਲ ਬਿਨਾਂ ਆਗਿਆ ਨਾ ਲਿਜਾਣਾ ਵਿਭਚਾਰ ਤੋਂ ਬਚਣਾ ਅਤੇ ਨਸ਼ੀਲੇ ਪਦਾਰਥਾਂ ਦਾ ਸੇਵਨ ਨਾ ਕਰਨਾ ਹੈ।

5. *ਸਮਿਅਕ ਜੀਵਿਕਾ(Right Living):* ਜੀਵਨ ਨਿਰਬਾਹ ਲਈ ਮਨੁੱਖ ਨੇ ਕੋਈ ਨਾ ਕੋਈ ਕਿਰਤ ਕਰਨੀ ਹੀ ਹੁੰਦੀ ਹੈ। ਆਪਣੀ ਕਿਰਤ ਨੂੰ ਸਦਾ ਸੁੱਚਾ ਤੇ ਈਮਾਨਦਾਰ ਬਨਾਉਣਾ ਹੀ ਠੀਕ ਜੀਵਿਕਾ ਹੈ।

6. *ਸਮਿਅਕ ਉਦਯੋਗ(Right Exertion):* ਇਸਨੂੰ ਠੀਕ ਵਿਆਯਾਮ ਵੀ ਆਖਦੇ ਹਨ। ਭਾਵ ਮਨੁੱਖ ਨੂੰ ਸਦਾ ਪਾਪ ਵਿਚ ਪਰਵਿਰਤ ਕਰਨ ਵਾਲੀਆਂ ਸਥਿਤੀਆਂ ਨੂੰ ਉਤਪੰਨ ਹੋਣ ਤੋਂ ਰੋਕਣਾ ਚਾਹੀਦਾ ਹੈ। ਚੰਗੇ ਵਿਚਾਰਾਂ ਉਤੇ ਧਿਆਨ ਕੇਂਦਰਤ ਕਰਨਾ ਚਾਹੀਦਾ ਹੈ।

7. *ਸਮਿਅਕ ਸਿਮ੍ਰਤੀ(Right Recollection):* ਮਨੁੱਖਾ ਸਿਮਰਤੀ ਵਿਚਾਰਾਂ ਦਾ ਖਜ਼ਾਨਾ ਹੈ ਸੋ ਜੇਕਰ ਮਨੁੱਖ ਦੀ ਸਿਮਰਤੀ ਸ਼ੁਧ ਹੋਏਗੀ ਤਾਂ ਸਦ ਵਿਚਾਰ ਤੇ ਸਦ ਵਿਹਾਰ ਆਪਣੇ ਆਪ ਉਪਜਦੇ ਹਨ।

8. *ਸਮਿਅਕ ਸਮਾਧੀ(Right Meditation):* ਸਮਾਧੀ ਵਿਚ ਚਾਰ ਮੰਜ਼ਲਾਂ ਹਨ ਜਿਸ ਵਿਚ ਮਨੁੱਖ ਧਿਆਨ ਤੋਂ ਸ਼ੁਰੂ ਹੋਕੇ ਨਿਰਵਾਣ ਦੀ ਅਵਸਥਾ ਤਕ ਜਾਂਦਾ ਹੈ। ਨਿਰਵਾਣ ਪ੍ਰਾਪਤੀ ਹੀ ਮਨੁੱਖ ਦੇ ਜੀਵ ਦਾ ਪਰਮ ਆਦਰਸ਼ ਹੈ।[242]

ਇਉਂ ਇਨ੍ਹਾਂ ਉਪਦੇਸ਼ਾਂ ਰਾਹੀਂ ਮਹਾਤਮਾ ਬੁੱਧ ਨੇ ਆਤਮ-ਸੰਜਮ ਅਤੇ ਆਤਮ-ਬਲ ਤੇ ਜ਼ੋਰ ਦਿੱਤਾ ਹੋਇਆ ਹੈ। ਤਤ੍ਵ ਸੰਗ੍ਰਹਿ ਪੰਜਿਕਾ ਵਿਚ ਬੁੱਧ ਨੇ ਇਨ੍ਹਾਂ ਉਪਦੇਸ਼ਾਂ ਦੇ ਸਮਰਥਨ ਵਿਚ ਕਿਹਾ ਕਿ ਸੋਨੇ ਨੂੰ ਤਪਾਕੇ ਫਿਰ ਕਸਉਟੀ ਤੇ ਪਰਖਿਆ ਜਾਂਦਾ ਹੈ ਇਸੇ ਤਰ੍ਹਾਂ ਹੇ ਭਿਖਸ਼ੂਓ! ਮੇਰੇ ਵਚਨਾਂ ਨੂੰ ਵੀ ਕੇਵਲ ਮੇਰੇ ਗੌਰਵ ਖ਼ਾਤਰ ਗ੍ਰਹਿਣ ਨ ਕਰੋ, ਸਗੋਂ ਇਨ੍ਹਾਂ ਨੂੰ ਅਜ਼ਮਾਓ ਤੇ ਫਿਰ ਪਰਵਾਨ ਕਰੋ। ਇਹ ਸਿਖਿਆ ਨੂੰ ਜੀਵਨ ਦੇ ਨੇੜੇ ਲੈ ਜਾਣਾ ਹੈ।[243]

ਇਹ ਸਿਖਿਆ ਧਰਮ ਦੇ ਵਿਵਹਾਰਕ ਰੂਪ ਨੂੰ ਸਾਡੇ ਸਾਹਮਣੇ ਉਘਾੜਦੀ ਹੈ। ਇਸੇ ਲਈ ਇਹ ਮਾਰਗ ਉਨ੍ਹਾਂ ਸਭਨਾਂ ਜਨ ਸਾਧਾਰਨ ਮਨੁੱਖਾਂ ਨੂੰ ਸੋਖਾ,ਸੁੰਦਰ ਤੇ ਉੱਤਮ ਜਾਪਿਆ ਜਿਹੜੇ ਕਰਮ-ਕਾਂਡਾਂ ਤੋਂ ਅੱਕੇ ਹੋਏ ਸਨ, ਜਿਹੜੇ ਯੱਗਾਂ ਵਿਚ ਹੋਣ ਵਾਲੀ ਪਸ਼ੂ-ਹਿੰਸਾ ਤੋਂ ਘ੍ਰਿਣਾ ਕਰਦੇ ਸਨ, ਉਪਨਿਸ਼ਦਾਂ ਦਾ ਗਿਆਨ ਜਿਨ੍ਹਾਂ ਦੀ ਬੌਧਿਕ ਚੇਤਨਾ ਨਾਲ ਇਕਸੁਰ ਨਹੀਂ ਸੀ ਹੁੰਦਾ,ਜਿਹੜੇ ਇਸ ਗਲ ਨੂੰ ਗਹਿਰੀਆਂ ਘ੍ਰਿਣਾਂ ਦੀਆਂ ਨਜ਼ਰਾਂ ਨਾਲ ਵੇਖਦੇ ਸਨ ਕਿ ਧਰਮ-ਕਰਮ

---

242.----------ਉਹੀ-----ਪੰ.119.

243. *ਤਤ੍ਵਸੰਗ੍ਰਹ-ਪੰਜਿਕਾ*, ਉਧਰਿਤ: ਐਲ.ਐਮ.ਜੋਸ਼ੀ,ਸ਼ਾਰਦਾ ਗਾਂਧੀ, *ਧੱਮਪਦ*, ਪੰ.9
ਤਾਪਾਤ ਛੇਦਾਤ ਚ ਨਿਕਸ਼ਾਤ ਸੁਵਰਣਮਿਵ ਪੰਡਿਤੈਹ।
ਪਰੀਖਿਆ ਭਿਖਵੈ ਗ੍ਰਾਹਯੰ ਮਦ ਵਚੋ ਨ ਤੁ ਗੌਰਵਾਤ।

ਅਤੇ ਵੇਦ ਉਪਨਿਸ਼ਦ ਪੜ੍ਹਨ ਤੇ ਸੁਣਨ ਦਾ ਅਧਿਕਾਰ ਕੇਵਲ ਬ੍ਰਾਹਮਣਾਂ ਨੂੰ ਹੀ ਹੈ। ਸਮਾਜ ਦਾ ਜਿਹੜਾ ਹਿੱਸਾ ਬ੍ਰਾਹਮਣਾਂ ਤੋਂ ਜਿੰਨਾਂ ਜ਼ਿਆਦਾ ਦੂਰ ਸੀ, ਉਹ ਬੁੱਧ ਧਰਮ ਵਲ ਉੱਨੇ ਹੀ ਪਿਆਰ ਨਾਲ ਖਿਚਿਆ ਗਿਆ। ਬੁੱਧ ਧਰਮ ਦੀ ਮਕਬੂਲੀਅਤ ਨੇ ਹਿੰਦੂ ਚਿੰਤਕਾਂ ਅਤੇ ਧਾਰਮਿਕ ਆਗੂਆਂ ਨੂੰ ਇਨਾਂ ਚਿੰਤਿਤ ਕਰ ਦਿਤਾ ਕਿ ਉਹ ਬੁੱਧ ਧਰਮ ਵਿਰੁੱਧ ਦੁਸ਼ਮਣਾਂ ਵਾਂਗ ਡਟ ਗਏ। ਨਤੀਜੇ ਵਜੋਂ ਬੁੱਧ ਧਰਮ ਆਪਣੀ ਧਰਤੀ ਤੋਂ ਉਖੜ ਗਿਆ ਅਤੇ ਭਾਰਤ ਤੋਂ ਬਾਹਰ ਅੱਜ ਤਕ ਵੀ ਜ਼ਿੰਦਾ ਹੈ। ਸਿੱਟਾ ਇਹ ਹੋਇਆ ਕਿ ਬੁੱਤ ਪ੍ਰਸਤੀਆਂ ਦੇ ਵਿਰੋਧੀ ਬੁੱਧ ਦੀਆਂ ਮੂਰਤੀਆਂ ਥਾਂ ਥਾਂ ਪ੍ਰਾਪਤ ਹਨ।

ਬੁੱਧ ਨੇ ਕਿਹਾ ਸੀ ਕਿ ਇਸ ਮਾਰਗ ਦਾ ਧਾਰਨੀ ਹੋਇਆਂ ਮਨੁੱਖ ਨਿਰਵਾਣ ਦੇ ਮਾਰਗ ਦਾ ਪਾਂਧੀ ਬਣ ਜਾਏਗਾ। ਦੁੱਖ ਦੀ ਸਮੱਸਿਆ ਤੋਂ ਸ਼ੁਰੂ ਕਰਕੇ ਮਹਾਤਮਾ ਬੁੱਧ ਨਿਰਵਾਣ ਦੇ ਵਿਚਾਰ ਤੇ ਪਹੁੰਚਦਾ ਹੈ। ਬੁੱਧ ਧਰਮ ਸ਼ਾਸ਼ਤਰ ਅਨੁਸਾਰ ਨਿਰਵਾਣ-ਪ੍ਰਾਪਤੀ ਹੀ ਮਨੁੱਖ ਦੇ ਜੀਵਨ ਦਾ ਪਰਮ-ਆਦਰਸ਼ ਹੈ ਅਤੇ ਅੰਤਿਮ ਲੱਖਸ਼ ਹੈ। 'ਲੰਕਾਵਤਾਰ ਸੂਤ੍ਰ' ਵਿਚ ਨਿਰਵਾਨ ਬਾਰੇ ਦਸਿਆ ਹੈ ਕਿ "ਨਿਰਵਾਨ ਉਥੇ ਹੈ, ਜਿਥੇ ਬੋਧੀ-ਸੱਤਵ ਦੇ ਸੱਭੇ ਪੜਾ ਇਕ ਦੂਜੇ ਪਿੱਛੋਂ ਸਰ ਹੋ ਜਾਂਦੇ ਹਨ; ਜਿਥੇ ਬੁੱਧਾਂ ਦੀ ਜੀਵਨ-ਦਾਤੀ ਸ਼ਕਤੀ ਬੋਧੀ-ਸੱਤਵਾਂ ਨੂੰ ਸਮਾਧੀਆਂ ਦੇ ਆਨੰਦ ਵਿਚ ਸਹਾਰਾ ਦਿੰਦੀ ਹੈ; ਜਿੱਥੇ ਸ੍ਵੈ ਦੇ ਸਾਰੇ ਵਿਚਾਰਾਂ ਨੂੰ ਮਾਨਵ ਜਾਤੀ ਦਾ ਰਹਿਮ ਚੀਰ ਕੇ ਲੰਘ ਜਾਂਦਾ ਹੈ; ਜਿੱਥੇ ਕਿ ਤਥਾਗਤ ਦੀ ਮੰਜ਼ਿਲ ਆਪਣੇ ਅੰਤਮ-ਰੂਪ ਵਿਚ ਛੋਹ ਲਈ ਜਾਂਦੀ ਹੈ।"[244] ਡਾ.ਐਲ.ਐਮ.ਜੋਸ਼ੀ ਲਿਖਦੇ ਹਨ: 'ਨਿਰਵਾਣ ਬੁੱਧ ਦਰਸ਼ਨ ਤੇ ਧਰਮ ਦਾ ਹਿਰਦੈ ਹੈ। ਨਿਰਵਾਣ ਮੋਖਸ਼ ਹੈ। ਜਨਮ ਤੇ ਮੌਤ ਦੇ ਬੰਧਨ ਤੋਂ ਛੁਟਕਾਰਾ ਹੀ ਮੋਖ ਜਾਂ ਨਿਰਵਾਣ ਕਿਹਾ ਜਾਂਦਾ ਹੈ। ਇਸੇ ਨੂੰ ਬੁੱਧ ਜਾਂ ਪ੍ਰਕਾਸ਼ ਜਾਂ ਵਿਦਿਆ ਕਹਿੰਦੇ ਹਨ। ਨਿਰਵਾਣ ਸਰਵਸ੍ਰੇਸ਼ਠ ਹੈ, ਇਥੇ ਸਾਰੇ ਦੁੱਖ, ਮੋਹ-ਮਾਇਆ, ਦ੍ਵੈਸ਼, ਵਾਸ਼ਨਾ ਖ਼ਤਮ ਹੋ ਜਾਂਦੇ ਹਨ। ਨਿਰਵਾਨ ਖਾਲਸ ਅਮਨ ਹੈ। ਇਸੇ ਲਈ 'ਸਾਂਤੰਨਿਰਵਾਣੰ' ਕਿਹਾ ਜਾਂਦਾ ਹੈ। ਨਿਰਵਾਨ ਸ਼ਾਂਤੀ ਹੈ। ਨਿਰਵਾਨ ਸੁਖ ਹੈ, ਆਨੰਦ ਹੈ, ਪਰਮ ਸੁਖ ਹੈ ('ਨਿੱਬਾਨੰ ਪਰਮ ਸੁਖਮ') ਦੁੱਖ ਦਾ ਹਰ ਪਾਸਿਉਂ ਅੰਤ ਹੀ ਨਿਰਵਾਨ ਹੈ। ਸੰਸਾਰ ਦੁਖਾਂ ਭਰਿਆ ਹੈ। ਇਸ ਦੁੱਖਮਈ ਜਨਮ-ਮਰਨ ਨੂੰ ਰੋਕ ਦੇਣਾ ਹੀ 'ਨਿਰਵਾਨ' ਹੈ, ਇਸੇ ਲਈ ਨਿਰਵਾਨ ਨੂੰ 'ਨਿਰੋਧ' ਕਿਹਾ ਜਾਂਦਾ ਹੈ।[245] (ਪੰ. 18)

ਇਉਂ ਪਰਵਾਨ ਕੀਤਾ ਜਾ ਸਕਦਾ ਹੈ ਕਿ ਮਹਾਤਮਾ ਬੁੱਧ ਵਲੋਂ ਦਰਸਾਈਆਂ ਉੱਤਮ ਨੈਤਿਕ ਕਦਰਾਂ ਕੀਮਤਾਂ ਦੇ ਬਾਵਜੂਦ ਭਾਰਤੀ ਜਨ-ਜੀਵਨ ਖੜੋਤ ਦਾ ਸ਼ਿਕਾਰ ਰਿਹਾ। ਮਹਾਤਮਾ ਬੁੱਧ ਦੀ ਮੌਤ ਦੇ ਪੰਜ ਕੁ ਸੋ ਸਾਲ ਬਾਅਦ ਹੀ ਬੁੱਧ ਧਰਮ ਦੇ ਅੰਦਰੋਂ ਮਹਾਂਯਾਨ ਸੰਪਰਦਾਇ ਦਾ ਵਿਕਾਸ ਹੋਇਆ ਅਤੇ ਬੁੱਧ ਅਨੁਯਾਈਆਂ ਨੇ ਉਹ ਸਾਰੇ ਕਰਮਕਾਂਡ ਕਰਨੇ ਆਰੰਭ ਦਿੱਤੇ, ਜਿਸ ਤੋਂ ਮਹਾਤਮਾ ਬੁੱਧ ਨੇ ਉਨ੍ਹਾਂ ਨੂੰ ਵਿਵਰਜਿਤ ਕੀਤਾ ਸੀ। ਰਾਮਧਾਰੀ ਸਿੰਘ ਦਿਨਕਰ ਲਿਖਦੇ ਹਨ ਕਿ,"ਉਹ ਸੰਪਰਦਾਇ ਬੁੱਧ ਘੱਟ ਅਤੇ ਹਿੰਦੂ ਅਧਿਕ ਹੋ ਗਿਆ। ਬੁੱਧ ਈਸ਼ਵਰ ਦੇ ਵਿਸ਼ੇ ਵਿਚ ਮੋਨ ਰਹੇ, ਮਹਾਂਯਾਨ ਸੰਪਰਦਾਇ ਨੇ ਖ਼ੁਦ ਬੁੱਧ ਨੂੰ ਹੀ ਈਸ਼ਵਰ ਬਣਾ ਦਿੱਤਾ। ਬੁੱਧ ਨੇ ਦੇਵੀ-ਦੇਵਤਿਆਂ ਦੀ ਪੂਜਾ ਦੀ ਮਨਾਹੀ ਕੀਤੀ ਸੀ,

244. ਸ. ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖ਼ਾਲਸਾ*, ਪੰ. 961.
245. ਡਾ.ਐਲ.ਐਮ. ਜੋਸ਼ੀ, ਸ਼ਾਰਦਾ ਗਾਂਧੀ, *ਧੱਮਪਦ(ਭੂਮਿਕਾ)*, ਪੰ. 18.

ਮਹਾਂਯਾਨ ਸੰਪਰਦਾਇ ਨੇ ਬੁੱਧ ਧਰਮ ਦੇ ਅੰਦਰ ਦੇਵੀ-ਦੇਵਤਿਆਂ ਦੀ ਪੂਰੀ ਸੈਨਾ ਖੜੀ ਕਰ ਦਿੱਤੀ। ਬੁੱਧ ਦੇ ਉਪਦੇਸ਼ ਤਤਕਾਲੀਨ ਲੋਕ ਭਾਸ਼ਾ ਵਿਚ ਦਿੱਤੇ ਗਏ ਸਨ, ਮਹਾਂਯਾਂਨ ਦੇ ਚਿੰਤਕਾਂ ਨੇ ਆਪਣਾ ਸਾਰਾ ਸਾਹਿਤ ਸੰਸਕ੍ਰਿਤ ਵਿਚ ਲਿਖਣਾ ਆਰੰਭ ਕੀਤਾ।"[246]

ਨਿਸ਼ਕਰਸ਼ ਵਜੋ ਇਉਂ ਕਿਹਾ ਜਾ ਸਕਦਾ ਹੈ ਕਿ ਬੁੱਧ ਧਰਮ ਕਰਕੇ ਵਕਤੀ ਪ੍ਰਭਾਵ ਅਵੱਸ਼ ਪੈਦਾ ਹੋਏ ਪ੍ਰੰਤੂ ਅਖ਼ੀਰ ਵਿਚ ਬੁੱਧ ਮੱਤ ਦੇ ਪ੍ਰਭਾਵ ਨਾਲ ਸਮਾਜਿਕ ਜੀਵਨ ਦਾ ਸਹਿਜ ਅਤੇ ਸੰਤੁਲਿਤ ਗੁਆਚ ਗਿਆ। ਜਨ ਸਾਧਾਰਨ ਘਰ-ਬਾਰ ਛੱਡ ਕੇ ਸੰਨਿਆਸੀ ਹੋਣ ਵਲ ਰੁਚਿਤ ਹੋ ਗਏ ਅਤੇ ਸਾਰਾ ਦੇਸ਼ ਮੰਦਿਰਾਂ ਅਤੇ ਬੋਧੀ ਮੱਠਾਂ ਨਾਲ ਭਰ ਗਿਆ। ਗ੍ਰਹਿਸਥ ਜੀਵਨ ਅਤੇ ਕਿਰਤ ਦੀ ਉਤਮਤਾ ਨੂੰ ਤਿਲਾਂਜਲੀ ਦੇ ਦਿਤੀ ਗਈ। ਭਿਕਸ਼ੂਣੀ ਪ੍ਰਥਾ ਨਾਲ ਸਮਾਜਿਕ ਪ੍ਰਦੂਸ਼ਣ ਵਿਚ ਵਾਧਾ ਹੋਇਆ। ਇਸੇ ਕਰਕੇ ਬੁੱਧ ਧਰਮ ਨੂੰ ਭਾਰਤੀ ਸਮਾਜ ਵਿਚ ਯੋਗ ਅਤੇ ਸਤਿਕਾਰਯੋਗ ਸਥਾਨ ਪ੍ਰਾਪਤ ਨਹੀਂ ਹੋ ਸਕਿਆ ਅਤੇ ਹਿੰਦੂ ਧਰਮ ਦੀ ਈਰਖ਼ਾ ਨੇ ਬੁੱਧ ਧਰਮ ਨੂੰ ਭਾਰਤ ਤੋਂ ਬਾਹਰ ਧੱਕ ਦਿਤਾ। ਫਿਰ ਵੀ ਬੁੱਧ ਧਰਮ ਆਪਣੇ ਸਮੇਂ ਧਰਮ ਵਲੋਂ ਹੀ ਵਲੂੰਧਰੇ ਹੋਏ ਸਮਾਜ ਦੇ ਲੋਕਾਂ ਲਈ ਮਸੀਹਾ ਬਣਕੇ ਆਇਆ। ਇਸ ਪ੍ਰਸੰਗ ਵਿਚ ਸ. ਹਰਿੰਦਰ ਸਿੰਘ ਮਹਿਬੂਬ ਦੀ ਇਹ ਟਿਪਣੀ ਵਾਚਣਯੋਗ ਹੈ,"ਬੁੱਧ ਧਰਮ ਜ਼ਿੰਦਗੀ ਦੇ ਅਨੇਕ ਖੇਤਰਾਂ ਨੂੰ ਡੰਗਦੀ ਹਿੰਸਕ ਵੀਰਾਨੀ ਵਿਚ ਮਾਂ-ਸ਼ਾਂਤੀ ਲੈ ਕੇ ਉੱਤਰਿਆ ਅਤੇ ਮਨੁੱਖੀ ਚੇਤਨਾ ਦੇ ਟੁੱਟੇ ਨਜ਼ਾਮ ਨੂੰ ਸਾਬਤ ਕਰਨ ਵਿਚ ਮਦਦਗਾਰ ਬਣਿਆਂ।"[247]

---

246. ਡਾ.ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, ਪੰ. 203.
247. ਸ.ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖ਼ਾਲਸਾ*, ਪੰ.952.

ਕਾਂਡ ਦੂਜਾ

# *ਸਿੱਖ ਧਰਮ ਦੀ ਧਰਮ-ਸ਼ਾਸ਼ਤਰੀ ਨਿਸ਼ਾਨਦੇਹੀ*

*ੳ. ਮੂਲ ਸਰੋਤ*

*ਅ. ਗੌਣ ਸਰੋਤ*

*ੲ. ਭਾ. ਗੁਰਦਾਸ ਦਾ ਸਥਾਨ*

ਇਸ ਅਧਿਆਇ ਦਾ ਮੁੱਖ ਮੰਤਵ ਪ੍ਰਾਪਤ ਗੁਰਮਤਿ ਸਾਹਿਤ ਅਤੇ ਗੁਰੂ ਕਾਲ ਤੋਂ ਹੀ ਗੁਰਮਤਿ ਦੇ ਸਿਧਾਂਤਕ, ਇਤਿਹਾਸਕ ਅਤੇ ਸਮਾਜਿਕ ਸਰੋਕਾਰਾਂ ਦੀ ਨਿਸ਼ਾਨਦੇਹੀ ਹਿਤ ਪ੍ਰਚਲਿਤ ਪ੍ਰਣਾਲੀਆਂ ਅਤੇ ਸੰਸਥਾਵਾਂ ਦੁਆਰਾ ਰਚੇ ਗਏ ਸਾਹਿਤ ਦੇ ਆਧਾਰ ਤੇ ਧਰਮ-ਸ਼ਾਸ਼ਤਰ ਦੀ ਸਥਾਪਤੀ ਕੀਤੀ ਜਾਣੀ ਹੈ ਅਤੇ ਪ੍ਰਾਪਤ ਧਾਰਮਿਕ ਸਾਹਿਤ ਦਾ ਵਿਸ਼ਲੇਸ਼ਣ ਅਤੇ ਸੰਖਿਪਤ ਵਿਵਰਣ ਵੀ ਦਿਤਾ ਜਾਣਾ ਹੈ। ਅਧਿਐਨ ਦੀ ਸੁਖੈਨਤਾ ਲਈ ਪ੍ਰਾਪਤ ਗੁਰਮਤਿ ਸਾਹਿਤ ਨੂੰ ਦੋ ਹਿੱਸਿਆਂ ਵਿਚ ਵੰਡ ਲਿਆ ਗਿਆ ਹੈ। ਪਹਿਲੇ ਹਿੱਸੇ ਵਿਚ ਲਏ ਸਰੋਤਾਂ ਨੂੰ ਮੂਲ ਸਰੋਤ (Primary Sources) ਅਤੇ ਦੂਜੇ ਹਿੱਸੇ ਵਿਚ ਲਏ ਸਾਹਿਤ ਨੂੰ ਗੌਣ ਸਰੋਤ (secondary sources) ਦੀ ਸੰਗਿਆ ਦਿਤੀ ਗਈ ਹੈ। ਇਹ ਵੰਡ ਡਾ. ਅਵਤਾਰ ਸਿੰਘ ਵਲੋਂ ਕੀਤੀ ਟਿਪਣੀ ਨੂੰ ਆਧਾਰ ਬਣਾ ਕੇ ਕੀਤੀ ਗਈ ਹੈ,ਜਿਸ ਵਿਚ ਉਨ੍ਹਾਂ ਨੇ ਦਸਿਆ ਹੈ ਕਿ ਜਿਹੜੀਆਂ ਰਚਨਾਵਾਂ ਗੁਰੂ ਸਾਹਿਬ ਵਲੋਂ ਰਚੀਆਂ ਪਰਵਾਨ ਕੀਤੀਆਂ ਗਈਆਂ ਹਨ ਉਹ ਮੂਲ ਸਰੋਤ ਹਨ ਅਤੇ ਜਿਹੜੀਆਂ ਦੂਸਰੇ ਗੁਰਸਿੱਖ ਵਿਦਵਾਨ ਲਿਖਾਰੀਆਂ ਵਲੋਂ ਲਿਖ਼ੀਆਂ ਗਈਆਂ ਹਨ ਉਹ ਗੌਣ ਸਰੋਤ ਵਜੋਂ ਪਰਵਾਨ ਕਰਨੀਆਂ ਚਾਹੀਦੀਆਂ ਹਨ।[1] ਇਨ੍ਹਾਂ ਦੋਹਾਂ ਸਰੋਤਾਂ ਦਾ ਵੇਰਵਾ ਅਗੇ ਦਿਤਾ ਜਾ ਰਿਹਾ ਹੈ।

**ਮੂਲ ਸਰੋਤ (Primary Sources)**

ਮੂਲ ਸਰੋਤਾਂ ਵਿਚ ਪ੍ਰਥਮਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਾਪਤ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਿੱਖ ਧਰਮ ਚਿੰਤਨ ਵਿਚ ਗੁਰੂ ਦੀ ਪਦਵੀ ਪ੍ਰਾਪਤ ਹੋਣ ਕਰਕੇ ਜਾਗਤਿ ਜੋਤਿ ਜ਼ਾਹਰਾ ਜ਼ਹੂਰ ਦਾ ਸਥਾਨ ਹਾਸਲ ਹੈ ਜੋ ਸੰਸਾਰ ਦੇ ਸਾਰੇ ਧਰਮਾਂ ਦੇ ਗ੍ਰੰਥਾਂ ਨਾਲੋਂ ਇਸਨੂੰ ਵੱਖਰਿਆਉਂਦੀ ਅਤੇ ਵਿਸ਼ੇਸ਼ ਦਰਜਾ ਪਰਦਾਨ ਕਰਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਪੰਚਮ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਆਪਣੇ ਹੱਥੀਂ ਪਹਿਲੇ ਗੁਰੂ ਸਾਹਿਬਾਨ ਦੀ ਪ੍ਰਾਪਤ ਬਾਣੀ ਅਤੇ ਭਗਤਾਂ ਦੀ ਬਾਣੀ ਇਕੱਤਰ ਕਰਕੇ ਸੰਮਤ 1661 ਵਿਚ ਸੰਪੂਰਨ ਕੀਤੀ ਸੀ।[2] ਇਸਦੇ ਲਿਖਣ ਕਾਰਜ ਦਾ ਮਾਣ ਸ਼੍ਰੋਮਣੀ ਸਿੱਖ ਵਿਦਵਾਨ ਭਾਈ ਗੁਰਦਾਸ ਜੀ ਨੂੰ ਬਖ਼ਸ਼ਿਆ ਗਿਆ ਸੀ। ਆਪਣੀ ਹਾਜ਼ਰੀ ਵਿਚ ਗੁਰੂ ਅਰਜਨ ਦੇਵ ਜੀ ਨੇ ਇਸ ਪੋਥੀ ਸਾਹਿਬ ਨੂੰ ਸਿੱਖਾਂ ਦੇ ਸ਼੍ਰੋਮਣੀ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕਰਕੇ ਉਸ ਵਿਚ ਭਾਦੋਂ ਸੁਦੀ ੧ ਸੰਮਤ 1661(ਸੰਨ 1604) ਨੂੰ ਪ੍ਰਕਾਸ਼ਮਾਨ ਕਰ ਦਿੱਤਾ ਸੀ।[3] ਬਾਬਾ ਬੁਢਾ ਜੀ ਜੋ ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ 'ਧੁਰ ਕੀ ਬਾਣੀ' ਅਤੇ ਸਿੱਖ ਵਿਰਸੇ ਦੇ ਜਲੌ ਦੇ ਪਰਤੱਖ ਦਰਸ਼ਨ ਦੀਦਾਰੇ ਕਰਦੇ ਆ ਰਹੇ ਸਨ, ਨੂੰ ਇਸ ਗ੍ਰੰਥ ਦੇ ਗ੍ਰੰਥੀ ਥਾਪ ਦਿਤਾ ਗਿਆ ਸੀ। ਇਸ 'ਧੁਰ ਕੀ ਬਾਣੀ' ਦੇ ਗ੍ਰੰਥ ਨੂੰ ਗੁਰੂ ਸਾਹਿਬ ਨੇ ਆਪਣੇ ਵੇਲੇ ਹੀ ਸ਼ਬਦ ਗੁਰੂ ਵਾਲਾ

---

1. Dr. Avtar Singh, *Ethics of the Sikhs*, Patiala, Punjabi University, 1970, p.5
"The criterion for the distinction being that the source which has been established to be the personal contribution of the Gurus may be treated as a primary source while others that have a bearing on the development of ethical precepts in sikhism, but are not directly traceable to the Gurus, may be treated as secondary sources."
2. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, 1960, ਪੰ. 327.
3. ------------ਉਹੀ---------ਪੰ. 327.

ਦਰਜਾ ਪਰਦਾਨ ਕਰ ਦਿੱਤਾ ਸੀ ਜਿਸਦਾ ਪ੍ਰਤੀਕ ਅੱਜ ਤਕ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸੁੱਖਆਸਣ ਅਸਥਾਨ ਤੇ ਫਰਸ਼ ਤੇ ਬਿਛਾਈ ਜਾਂਦੀ ਚਾਦਰ ਹੈ। ਜਿਸ ਬਾਰੇ ਪਰੰਪਰਾ ਇਹ ਹੈ ਕਿ ਗੁਰੂ ਅਰਜਨ ਪਾਤਸ਼ਾਹ 'ਪੋਥੀ ਸਾਹਿਬ' ਦਾ ਪਲੰਘ ਤੇ ਸੁਖ਼ਆਸਣ ਕਰਕੇ ਆਪ ਭੋਇੰ ਤੇ ਬਿਰਾਜਮਾਨ ਹੁੰਦੇ ਸਨ। ਬਾਣੀ ਵਿਚ 'ਪੋਥੀ ਸਾਹਿਬ ' ਨੂੰ ਪਰਮੇਸ਼ਰ ਨਾਲ ਤੁਲਨਾ ਦਿਤੀ ਗਈ ਹੈ।[4]

ਦਸਵੇਂ ਸਤਿਗੁਰਾਂ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਵੀ ਤਬਦੀਲੀ ਕੇਵਲ ਬਾਹਰਲੇ ਰੂਪ ਵਿਚ ਹੀ ਵਰਤੀ ਜੋਤਿ ਤੇ ਜੁਗਤਿ ਓਵੇਂ ਹੀ ਚਲਦੀ ਰਹੀ ਤੇ ਹੁਣ ਤਕ ਨਿਰੰਤਰ ਚਲਦੀ ਆ ਰਹੀ ਹੈ। ਇਸ ਪ੍ਰਥਾਇ ਮਹਿਮਾ ਪ੍ਰਕਾਸ਼ ਦੇ ਕਰਤਾ ਦੀ ਇਹ ਟਿਪਣੀ ਵਾਚਣਯੋਗ ਹੈ ਜੋ ਦਸਮ ਪਿਤਾ ਦੇ ਜੋਤੀ ਜੋਤਿ ਸਮਾਉਣ ਸਮੇਂ ਸੰਗਤਾਂ ਵਲੋਂ ਕੀਤੇ ਪ੍ਰਸ਼ਨ ਦੇ ਉੱਤਰ ਵਿਚ ਸਤਿਗੁਰਾਂ ਦੇ ਬਚਨਾਂ ਦਾ ਸਾਰ ਹੈ,"ਤਬ ਸਿਖਾਂ ਨੇ ਪੂਛਾ, ਅਬ ਦਰਸ਼ਨ ਕਹਾਂ ਕਰਹਿ? ਸਤਿਗੁਰ ਦੀਨ ਦਇਆਲ ਬਚਨ ਕੀਆ ਜੋ ਦਸ ਸਰੂਪ ਹਮਾਰੇ ਪੂਰਨ ਭਏ ਹੈਂ। ਅਬ ਮੇਰੀ ਜਾਹਗਾ ਗੁਰੂ ਗਿਰੰਥ ਸਾਹਿਬ ਜੋ ਜਾਨਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ, ਆਦਿ ਗ੍ਰੰਥ ਸਾਹਿਬ ਕਾ ਪਾਠ ਕਰਨਾ, ਮੇਰੇ ਸੇ ਬਾਤ ਹੋਵੇਗੀ।"[5]

ਸੋ ਇਉਂ ਰਸਮੀ ਰੂਪ ਵਿਚ ਆਦਿ ਗ੍ਰੰਥ ਨੂੰ ਗੁਰਿਆਈ ਦਸਵੇਂ ਗੁਰੂ ,ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜੋਤੀ ਜੋਤ ਸਮਾਉਣ ਸਮੇਂ ਨਾਂਦੇੜ ਵਿਖੇ ਦਿਤੀ। ਭੱਟ ਵਹੀ, ਤਲਾਉਂਢਾ ਪਰਗਣਾ ਜੀਂਦ ਤੇ ਭਟ ਵਹੀ ਮੁਲਤਾਨੀ ਸਿੰਧੀ ਵਿਚ ਵੀ ਲਿਖਿਆ ਹੈ'ਗੁਰੂ ਗੋਬਿੰਦ ਸਿੰਘ ਮਹਲ ਦਸਮਾ,ਬੇਟਾ ਗੁਰੂ ਤੇਗ ਬਹਾਦਰ ਜੀ ਕਾ,ਸੰਮਤ ਸਤ੍ਰਾ ਸੈ ਪੈਂਸਠ ਕਾਰਤਿਕ ਮਾਸ ਕੀ ਚਉਥ,ਸ਼ੁਕਲਾ ਪਖੇ,ਬੁਧਵਾਰ ਕੇ ਦਿਹੁੰ ਦੈਆ ਸਿੰਘ ਸੇ ਬਚਨ ਹੂਆ-'ਸ੍ਰੀ ਗੰਥ ਸਾਹਬ ਲੇ ਆਉ' । ਬਚਨ ਪਾਇ ਦੈਆ ਸਿੰਘ ਸ੍ਰੀ ਗ੍ਰੰਥ ਸਾਹਬ ਲੇ ਆਏ। ਗੁਰੂ ਜੀ ਨੇ ਪਾਂਚ ਪੈਸੇ ਏਕ ਨਲੀਏਰ ਭੇਟ ਕਰਕੇ ਮਥਾ ਟੇਕਾ। ਸਰਬਤ ਸੰਗਤਿ ਸੇ ਕਹਾ ਮੇਰਾ ਹੁਕਮ ਹੈ-'ਮੇਰੀ ਜਗ੍ਹਾ ਸ੍ਰੀ ਗ੍ਰੰਥ ਸਾਹਬ ਕੋ ਜਾਨਨਾ,ਜੋ ਸਿਖ ਜਾਨੈਗਾ ਤਿਸਕੀ ਘਾਲ ਥਾਇ ਪਏਗੀ।ਗੁਰੂ ਤਿਸ ਕੀਹ ਬਾਹੁੜੀ ਕਰੈਗਾ।'[6] ਇਸ ਨਾਲ ਇਹ ਸਾਬਤ ਹੋਗਿਆ ਕਿ ਬੰਦੇ ਦੀ ਉਤੱਮਤਾ ਦੀ ਥਾਂ ਸ਼ਬਦ ਦੀ ਅਗਵਾਈ ਦੀ ਜੁਗਤਿ ਸਿੱਖ ਧਰਮ ਸ਼ਾਸ਼ਤਰ ਦੇ ਮੂਲ ਸਰੋਕਾਰ ਵਜੋਂ ਪ੍ਰਗਟ ਕੀਤੀ ਜਾ ਰਹੀ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ(ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਨੌਵੇਂ ਗੁਰੂ ਤੇਗ਼ ਬਹਾਦਰ ਸਾਹਿਬ) ਤੋਂ ਇਲਾਵਾ ਤੀਹ ਹੋਰ ਸੰਤਾਂ,ਭਗਤਾਂ,ਭੱਟਾਂ ਅਤੇ ਸ਼ਰਧਾਲੂਆਂ ਦੀ ਬਾਣੀ ਦਰਜ ਹੈ। ਕੁਝ ਵਿਦਵਾਨ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਵਿਚ ਇਕ ਸਲੋਕ ਨੂੰ ਗੁਰੂ ਗੋਬਿੰਦ ਸਿੰਘ ਜੀ ਵਲੋਂ ਉਚਾਰਿਆ ਵੀ ਮੰਨਦੇ ਹਨ। ਪ੍ਰੰਤੂ ਪ੍ਰੋਫੈਸਰ ਸਾਹਿਬ ਸਿੰਘ,ਪ੍ਰਿੰਸੀਪਲ

---

4. ਸ੍ਰੀ ਗੁਰੂ ਗ੍ਰੰਥ ਸਾਹਿਬ, ਸਾਰਗ ਮਹਲਾ ੫, ਪੰ. 1226।
   "ਪੋਥੀ ਪਰਮੇਸਰ ਕਾ ਥਾਨੁ॥"
5. ਬਾਵਾ ਸਰੂਪ ਦਾਸ ਜੀ ਭੱਲਾ, *ਮਹਿਮਾ ਪ੍ਰਕਾਸ਼,* ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, 1971, ਪੰ. 892.
6. ਭੱਟ ਵਹੀ, ਤਲਾਉਂਢਾ ਪਰਗਣਾ ਜ਼ੀਦ, ਤੇ ਭਟ ਵਹੀ ਮੁਲਤਾਨੀ ਸਿੰਧੀ, ਉਧਰਿਤ:ਸ.ਜੋਗਿੰਦਰ ਸਿੰਘ ਤਲਵਾੜਾ, *ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਭਾਗ੧ ਬਾਣੀ ਬਿਉਰਾ,* ਅੰਮ੍ਰਿਤਸਰ,ਸਿੰਘ ਬ੍ਰਦਰਜ਼, 1991, ਪੰ.22

ਹਰਿਭਜਨ ਸਿੰਘ ਆਦਿ ਵਿਦਵਾਨ ਇਸ ਨਾਲ ਸਹਿਮਤ ਨਹੀਂ ਹਨ।[7] ਉਨ੍ਹਾਂ ਦਾ ਮਤਿ ਇਹ ਹੈ ਕਿ ਦਸਮ ਪਾਤਸ਼ਾਹ ਹਜ਼ੂਰ ਨੇ ਆਪਣੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਨਹੀਂ ਕੀਤੀ ਅਤੇ ਉਨ੍ਹਾਂ ਦੀਆਂ ਰਚਨਾਵਾਂ ਦਸਮ ਗੰਥ ਦੇ ਹਿੱਸੇ ਵਜੋਂ ਹੀ ਪ੍ਰਾਪਤ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਕਰੀਬਨ ਸਾਰੀ ਬਾਣੀ ਸੰਗੀਤਕ ਲੈਅ ਵਿਚ ਅਤੇ ਰਾਗ-ਬੱਧ ਹੈ। ਗੁਰਮਤਿ ਜੁਗਤਿ ਵਿਚ **ਕੀਰਤਨ** ਨੂੰ ਪਰਮੁੱਖ ਤੌਰ ਤੇ ਈਸ਼ਵਰ-ਭਗਤੀ ਦਾ ਮਾਧਿਅਮ ਪਰਵਾਨਿਆ ਗਿਆ ਹੈ, ਕਿਉਂਕਿ ਰਾਗ, ਸੁਰ, ਲੈਅ ਦੇ ਨਾਲ ਕੀਰਤਨ ਰਾਹੀਂ ਜੁੜਿਆਂ ਮਨ ਵਿਚ ਵੈਰਾਗ ਉਪਜਦਾ ਸਿੱਧ ਹੈ। ਕੀਰਤਨ ਨਾਲ ਬਾਣੀ ਦੇ ਡੂੰਘੇ ਭਾਵ ਮਨ ਵਿਚ ਉਤਰਦੇ ਪਰਵਾਨ ਕੀਤੇ ਜਾਂਦੇ ਹਨ ਅਤੇ ਇਹ ਸਾਰਾ ਕੁਝ ਈਸ਼ਵਰ ਮਿਲਾਪ ਵਿਚ ਸਹਾਈ ਬਣਦਾ ਦਸਿਆ ਗਿਆ ਹੈ। ਇਸਦਾ ਵਿਸਥਾਰ ਥਾਂ ਸਿਰ ਦਿਤਾ ਜਾਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁੱਖ ਤੌਰ ਤੇ ਕੁਲ 31 ਰਾਗਾਂ ਵਿਚ ਬਾਣੀ ਉਚਾਰੀ ਗਈ ਹੈ।[8] ਪ੍ਰੋਫੈਸਰ ਤਾਰਾ ਸਿੰਘ, ਸੰਗੀਤ ਆਚਾਰਯ ਨੇ ਨਵੀਂ ਖੋਜ ਅਨੁਸਾਰ ਰਾਗਾਂ ਦੀ ਗਿਣਤੀ ਵਧੇਰੇ ਦਰਸਾਈ ਹੈ।[9] ਪਰ ਸਿੱਖ ਧਰਮ ਸ਼ਾਸ਼ਤਰ ਅਨੁਸਾਰ ਪਰਵਾਨਤ ਧਾਰਨਾ 31 ਰਾਗਾਂ ਵਾਲੀ ਹੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਇਕ ਵਿਸ਼ੇਸ਼ ਤਰਤੀਬ ਅਤੇ ਲਿਖ਼ਣ-ਨੇਮਾਂ ਅਨੁਸਾਰ ਲਿਖ਼ੀ ਗਈ ਹੈ। ਇਨ੍ਹਾਂ ਨੇਮਾਂ ਦਾ ਵਿਵਰਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਸ੍ਰੀ ਅੰਮ੍ਰਿਤਸਰ ਵਲੋਂ ਛਪੇ ਸ਼ਬਦਾਰਥ ਵਿਚ ਦਿੱਤਾ ਹੋਇਆ ਹੈ।[10] ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਣ ਵਿਆਕਰਣ ਸੁਪ੍ਰਸਿੱਧ ਟੀਕਾਕਾਰ ਪ੍ਰੋਫੈਸਰ ਸਾਹਿਬ ਸਿੰਘ ਜੀ ਵਲੋਂ ਤਿਆਰ ਕੀਤਾ ਗਿਆ ਹੈ। ਇਸ ਵਿਸ਼ੇ ਤੇ ਹੋਰ ਵੀ ਅਨੇਕ ਵਿਦਵਾਨਾਂ ਨੇ ਕੰਮ ਕੀਤਾ ਹੈ ਜਿਸ ਵਿਚ ਡਾ.ਚਰਨ ਸਿੰਘ(ਬਾਣੀ ਬਿਉਰਾ),ਭਾਈ ਸਾਹਿਬ ਰਣਧੀਰ ਸਿੰਘ(ਗੁਰਬਾਣੀ ਦੀਆਂ ਲਗਾਂ ਮਾਤਰਾਂ) , ਪ੍ਰਿੰਸੀਪਲ ਹਰਿਭਜਨ ਸਿੰਘ(ਸ਼ੁਧ ਗੁਰਬਾਣੀ ਉਚਾਰਣ) ,ਭਾਈ ਜੋਗਿੰਦਰ ਸਿੰਘ ਤਲਵਾੜਾ(ਅਣਪ੍ਰਕਾਸ਼ਤ) ਆਦਿ ਨੂੰ ਗਿਣਿਆ ਜਾ ਸਕਦਾ ਹੈ। ਸਿੱਖ ਧਰਮ ਸ਼ਾਸ਼ਤਰੀਆਂ ਦੀ ਬੇਸ਼ਕ ਨਿਸ਼ਾਨਦੇਹੀ ਹੋਈ ਹੈ ਪਰ ਸਿੱਖ ਲੇਖਕਾਂ ਨੇ ਗੁਰਬਾਣੀ ਦੀ ਸਹੀ ਵਿਚਾਰ ਕਰਨ ਲਈ ਗੁਰਬਾਣੀ ਤੇ ਸ਼ੁੱਧ ਉਚਾਰਣ ਦੇ ਨੇਮਾਂ ਤੋਂ, ਭਲੀ-ਭਾਂਤ ਜਾਣੂੰ ਹੋਣਾਂ ਲਾਜ਼ਮੀ ਪਰਵਾਨ ਕੀਤਾ ਹੋਇਆ ਹੈ। ਇਸਦੀ ਯਾਚਨਾ ਅਰਦਾਸ ਰਾਹੀਂ ਹਰ ਗੁਰਸਿੱਖ ਰੋਜ਼ਾਨਾ ਕਰਦਾ ਹੈ।[11]

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਗੁਰਮੁੱਖੀ ਲਿੱਪੀ ਵਿਚ ਅਰਥਾਤ ਆਮਲੋਕਾਂ ਦੀ ਭਾਸ਼ਾ ਵਿਚ ਉਚਾਰੀ ਤੇ ਅੰਕਿਤ ਕੀਤੀ ਗਈ ਹੈ। ਇਸਨੂੰ ਸੰਸਕ੍ਰਿਤ ਵਾਂਗ ਸਮਾਜ ਦੇ ਕੇਵਲ ਖ਼ਾਸ ਵਰਗ ਤਕ ਹੀ ਸੀਮਤ ਨਹੀਂ ਕੀਤਾ ਗਿਆ

---

7. ਪ੍ਰਿੰ. ਹਰਿਭਜਨ ਸਿੰਘ, *ਗੁਰਬਾਣੀ ਸੰਪਾਦਨ ਨਿਰਣੈ*, ਚੰਡੀਗੜ੍ਹ,ਸਤਿਨਾਮ ਪ੍ਰਕਾਸ਼ਨ, 1186,18-ਸੀ, 1989, ਪੰ.20.
8. ਸ. ਜੋਗਿੰਦਰ ਸਿੰਘ ਤਲਵਾੜਾ, *ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਭਾਗ ੧*, *ਬਾਣੀ ਬਿਉਰਾ*, ਅੰਮ੍ਰਿਤਸਰ, ਸਿੰਘ ਬ੍ਰਦਰਜ਼, 1991, ਪੰ. 61.
9. ਵਿਸਥਾਰ ਲਈ ਵੇਖੋ ,ਪ੍ਰੋਫੈਸਰ ਤਾਰਾ ਸਿੰਘ, *ਗੁਰੂ ਗ੍ਰੰਥ ਰਾਗ ਰਤਨਾਵਲੀ*, ਪਟਿਆਲਾ, ਪੰਜਾਬੀ ਯੂਨੀਵਰਸਿਟੀ,1991.
10. ਵਿਸਥਾਰ ਲਈ ਵੇਖੋ, *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੋਥੀ ਪਹਿਲੀ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਮਈ 1969, ਭੂਮਿਕਾ.
11. *ਸਿੱਖ ਰਹਿਤ ਮਰਯਾਦਾ*, ਸ੍ਰੀ ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰ.13.
   "......ਅੱਖਰ ਵਾਧਾ ਘਾਟਾ ਭੁਲ-ਚੁਕ ਮਾਫ਼ ਕਰਨੀ।"

ਕਿਉਂਕਿ ਇਹ ਬਾਣੀ ਸਰਬ ਲੋਕਾਈ ਵਾਸਤੇ ਸੀ ਅਤੇ ਸਮਾਜ ਦੇ ਹਰ ਵਰਗ ਨੂੰ ਪੜ੍ਹਨ,ਸੁਣਨ ਅਤੇ ਵਿਚਾਰਨ ਦਾ ਹੱਕ ਦਿੱਤਾ ਜਾਣਾ ਸੀ। ਇਸ ਲਈ ਗੁਰੂ ਸਾਹਿਬ ਨੇ ਦੂਰ-ਦ੍ਰਿਸ਼ਟੀ ਨਾਲ ਇਹ ਭਲੀ-ਭਾਂਤ ਭਾਂਪ ਲਿਆ ਸੀ ਕਿ ਜੋ ਧਰਮ ਗ੍ਰੰਥ ਲੋਕ ਭਾਸ਼ਾ ਤੋਂ ਦੂਰ ਹੁੰਦਾ ਹੈ, ਉਹ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਜਾਗ੍ਰਿਤ ਇਨਸਾਨੀ ਸ਼ਖਸ਼ੀਅਤ ਦੀ ਸਿਰਜਣਾ ਕਰਨ ਤੋਂ ਮਹਿਰੂਮ ਰਹਿ ਜਾਂਦਾ ਹੈ। ਪੂਰਵ ਨਾਨਕ ਕਾਲ ਵਿਚ ਪ੍ਰਾਪਤ ਬਹੁਤ ਸਾਰੇ ਧਾਰਮਿਕ ਗ੍ਰੰਥਾਂ ਦਾ ਇਹ ਹਾਲ ਹੋ ਚੁੱਕਾ ਸੀ। ਇਸਨੂੰ ਭਾਂਪਦਿਆਂ ਭਾਸ਼ਾ ਰਾਹੀਂ ਬਾਣੀ ਨੂੰ ਸਿੱਧਾ ਜਨ-ਸਾਧਾਰਨ ਨਾਲ ਜੋੜਨ ਦਾ ਉਪਰਾਲਾ ਕੀਤਾ ਤਾਂਕਿ ਸਮਾਜ ਦਾ ਛੋਟੇ ਤੋਂ ਛੋਟਾ ਸਮਝਿਆ ਜਾਂਦਾ ਵਿਅਕਤੀ ਵੀ ਇਸ ਨਾਲ ਜੁੜਕੇ ਇਸਨੂੰ ਆਪਣੇ ਜੀਵਨ ਵਿਚ ਅਮਲਾਉਣ ਲਈ ਯਤਨਸ਼ੀਲ ਹੋ ਸਕੇ। ਇਹੋ ਧਰਮ-ਸ਼ਾਸ਼ਤਰ ਦਾ ਵੀ ਆਦਰਸ਼ ਪਰਵਾਨਿਆ ਗਿਆ ਹੈ। ਛੰਦਾ-ਬੰਦੀ ਅਤੇ ਕਾਵਿਕ ਰੂਪਾਂ ਦੇ ਪੱਖੋਂ ਵੀ ਇਹ ਅਧਿਆਤਮਕ ਸੰਸਕ੍ਰਿਤੀ ਦਾ ਅਮੋਲ ਖਜ਼ਾਨਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਸੰਬੰਧੀ ਇਕ ਹੋਰ ਗਲ ਵੀ ਵਿਸ਼ੇਸ਼ ਰੂਪ ਵਿਚ ਆਖੀ ਜਾ ਸਕਦੀ ਹੈ ਅਤੇ ਇਸਨੂੰ ਸਰਬ-ਸਾਂਝੀਵਾਲਤਾ ਦੀ ਰੋਸ਼ਨੀ ਵਿਚ ਵਿਚਾਰਿਆ ਜਾ ਸਕਦਾ ਹੈ। ਸਮੇਂ ਅਤੇ ਸਮਾਜ ਵਲੋਂ ਦਲਿਤ ਅਤੇ ਅਛੂਤ ਪਰਵਾਨੇ ਗਏ ਉਨ੍ਹਾਂ ਮਹਾਂਪੁਰਖਾਂ ਦੀ ਬਾਣੀ ਨੂੰ ਵੀ ਇਸ ਅਦੁੱਤੀ ਗ੍ਰੰਥ ਵਿਚ ਅੰਕਿਤ ਕਰਕੇ ਸਿੱਖ ਗੁਰੂਆਂ ਦੇ ਬਰਾਬਰ ਦਾ ਦਰਜਾ ਦੇ ਦਿੱਤਾ ਹੈ। ਸਮੂਹ ਸਿੱਖ ਜਗਤ ਇਸ ਸਾਰੀ ਬਾਣੀ ਨੂੰ ਗੁਰੂ ਪਰਵਾਨ ਕਰਕੇ ਇਸ ਅੱਗੇ ਨਤਮਸਤਕ ਹੁੰਦਾ ਹੈ। ਸੱਤਾ ਅਤੇ ਬਲਵੰਡ ਵਰਗੇ ਜੋ ਗੁਰੂ ਦੇ ਸਿੱਖ ਉਨ੍ਹਾਂ ਦੀ ਬਾਣੀ ਦਰਜ ਕਰਕੇ ਉਸਨੂੰ ਵੀ ਗੁਰੂ ਹੋਣ ਦਾ ਮਾਣ ਬਖ਼ਸ਼ਿਆ। ਗੁਰੂ ਗ੍ਰੰਥ ਸਾਹਿਬ ਬਾਰੇ ਇਹ ਗਲ ਵੀ ਵਿਲੱਖਣ ਅਤੇ ਮਾਣਯੋਗ ਹੈ ਕਿ ਜਿਥੇ ਸੰਸਾਰ ਦੇ ਸਾਰੇ ਧਰਮ ਗ੍ਰੰਥ ਉਨ੍ਹਾਂ ਦੇ ਆਪਣੇ ਪੈਗੰਬਰਾਂ ਵਲੋਂ ਖ਼ੁਦ ਨਹੀਂ ਸੰਭਾਲੇ ਗਏ ਉਥੇ ਸਾਰੀ ਬਾਣੀ ਨੂੰ ਆਪ ਤਰਤੀਬ ਦੇਕੇ ਅੰਤਮ ਰੂਪ ਦਿੰਦਿਆਂ ਇਸ ਨੂੰ ਵਿਉਂਤਬੱਧ ਕਰਦਿਆਂ ਸੰਕਲਨਾ ਤੇ ਸੰਪਾਦਨਾ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸੰਸਾਰ ਸਾਹਮਣੇ ਲਿਆਂਦਾ। ਪੱਛਮੀ ਵਿਦਵਾਨ ਮਿ. ਮੈਕਾਲਫ਼ ਨੇ ਇਸ ਸਿੱਖ ਗੌਰਵਤਾ ਸੰਬੰਧੀ ਬਹੁਤ ਖ਼ੂਬਸੂਰਤ ਟਿਪਣੀ ਕੀਤੀ ਹੋਈ ਹੈ।[12] ਇਸ ਵਿਸਥਾਰ ਨਾਲ ਗੁਰੂ ਗ੍ਰੰਥ ਸਾਹਿਬ ਬਾਰੇ ਸੰਕੇਤ ਰੂਪ ਵਿਚ ਧਰਮ ਸ਼ਾਸ਼ਤਰੀ ਪੱਖ ਸਾਡੇ ਸਾਹਮਣੇ ਆ ਗਿਆ ਹੈ। ਵਿਸਥਾਰ ਸਹਿਤ ਚਰਚਾ ਅਗੇ ਥਾਂ ਸਿਰ ਕੀਤੀ ਜਾਵੇਗੀ।

---

12. Max Arthur Macauliffe, *The Sikh Religion,* Delhi, S.Chand & Co. 1963, Introducion (iii)
"The Sikh religion differs as regards the authenticity of its dogmas from most other great theological systems. Many of the great teachers of the world, has known have not left a line of their own composition, and we only know what they taught through tradition or second hand information. If Pythagoras wrote any of his tenets, his writings has not descended to us. We know the teaching of Socrates only through the writings of Plato and Xenophon. Buddha has left no written memorials of his teaching. Kung fu-tze, known to Europeans as Confucius,left no moral and social system. The Founder of Christianity are obliged to trust to the Gospels according to Matthew, Mark, Luke, and John. The Arabian Prophet did not himself reduce to writing the chaptors of the Quran. They were written or compiled by his adherents and followers. But the compositions of the Sikh Gurus are preserved. But the compositions of the Sikh Gurus are

**ਦਸਮ ਗ੍ਰੰਥ** : ਮੂਲ ਸਰੋਤਾਂ ਵਿਚ ਦੂਸਰਾ ਸਥਾਨ 'ਦਸਮ ਗ੍ਰੰਥ ਸਾਹਿਬ' ਦਾ ਪਰਵਾਨ ਕੀਤਾ ਗਿਆ ਹੈ।[13] "ਸ੍ਰੀ ਆਦਿ ਗ੍ਰੰਥ ਸਾਹਿਬ ਤੋਂ ਬਾਅਦ ਸਿੱਖਾਂ ਸਮਾਜ ਵਿਚ ਦੂਜਾ ਸਤਿਕਾਰ-ਯੋਗ ਅਤੇ ਮਹੱਤਵਪੂਰਣ ਗ੍ਰੰਥ 'ਦਸਮ ਗ੍ਰੰਥ' ਹੈ।[14] ਕੁਝ ਸਮਾਂ ਪਹਿਲਾਂ ਤਕ ਬਹੁਤ ਸਾਰੇ ਸਿੱਖ ਗੁਰਦੁਆਰਾ ਸਾਹਿਬਾਨ ਵਿਚ ਗੁਰੂ ਗ੍ਰੰਥ ਸਾਹਿਬ ਦੇ ਨਾਲ ਹੀ ਦਸਮ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਸੀ ਅਤੇ ਬਾਕਾਇਦਾ ਇਸ ਵਿਚੋਂ ਹੁਕਮਨਾਮਾ ਵੀ ਲਿਆ ਜਾਂਦਾ ਸੀ। ਇਹ ਪਰੰਪਰਾ ਹੁਣ ਤਕ ਵੀ ਸਿੱਖ ਜਗਤ ਦੇ ਦੋ ਤਖ਼ਤਾਂ ਸ੍ਰੀ ਹਜ਼ੂਰ ਸਾਹਿਬ ਅਤੇ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਚਲ ਰਹੀ ਹੈ। ਪਰ ਵੀਹਵੀਂ ਸਦੀ ਦੇ ਸੁਧਾਰਵਾਦੀ ਅੰਦੋਲਨਾਂ ਅਤੇ ਬੋਧਿਕ ਅੰਤਰ-ਦ੍ਰਿਸ਼ਟੀਆਂ ਨੇ ਇਸ ਗ੍ਰੰਥ ਵਿਚਲੇ ਵਿਸ਼ੇ ਦੀ ਨੁਹਾਰ ਕਾਰਨ ਸਾਰੇ ਦਸਮ ਗ੍ਰੰਥ ਸਾਹਿਬ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਣ ਤੋਂ ਇਨਕਾਰ ਕੀਤਾ ਹੈ। ਫਲਸਰੂਪ ਗੁਰਦੁਆਰਿਆਂ ਵਿਚ ਇਸ ਦੇ ਪ੍ਰਕਾਸ਼ ਕਰਨ ਅਤੇ ਪਠਨ-ਪਾਠਨ ਪ੍ਰਤਿ ਰੁਚੀ ਖ਼ਤਮ ਹੋਣ ਦੀ ਸੀਮਾਂ ਤਕ ਪਹੁੰਚ ਗਈ।[15]

ਇਸ ਗ੍ਰੰਥ ਦੀ ਸੰਪਾਦਨਾ ਬਾਰੇ ਵਿਦਵਾਨ ਡਾ.ਰਤਨ ਸਿੰਘ ਜੱਗੀ ਲਿਖਦੇ ਹਨ,"ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਭਾਈ ਮਨੀ ਸਿੰਘ ਵਰਗੇ ਵਿਦਵਾਨ ਸਿੱਖਾਂ ਨੇ ਉਦਮ ਕਰਕੇ ਸ਼ਰਧਾਲੂਆਂ ਪਾਸ ਸੁਰਖਿਅੱਤ ਪਈਆਂ ਪੋਥੀਆਂ ਤੋਂ ਉਤਾਰੇ ਕਰਵਾ ਕੇ ਉਨ੍ਹਾਂ ਨੂੰ ਸੰਭਾਲਣ ਦੀ ਦ੍ਰਿਸ਼ਟੀ ਤੋਂ ਇਸ ਨੂੰ ਗ੍ਰੰਥ ਦੇ ਰੂਪ ਵਿਚ ਸੰਕਲਿਤ ਕਰ ਦਿੱਤਾ ਗਿਆ ਸੀ। ਕਿਉਂਕਿ ਇਸ ਗ੍ਰੰਥ ਦਾ ਸੰਕਲਨ ਇਕ ਨਹੀਂ, ਅਨੇਕ ਵਿਦਵਾਨਾਂ ਨੇ ਵੱਖ ਵੱਖ ਥਾਵਾਂ ਤੇ ਸੁਤੰਤਰ ਰੂਪ ਵਿਚ ਕੀਤਾ, ਇਸ ਲਈ ਇਨ੍ਹਾਂ ਬੀੜਾਂ ਵਿਚ ਬਾਣੀਆਂ ਦੀ ਤਰਤੀਬ ਜਾਂ ਕ੍ਰਮ ਇਕ ਸਮਾਨ ਨਾ ਰਿਹਾ। ਬਾਅਦ ਵਿਚ ਤਿਆਰ ਕੀਤੀਆਂ ਗਈਆਂ ਬੀੜਾਂ ਵਿਚ ਕੁਝ ਬਾਣੀਆਂ ਅਧਿਕ ਵੀ ਹਨ। ਸ਼ਾਇਦ ਇਨ੍ਹਾਂ ਬਾਣੀਆਂ ਦੀਆਂ ਪੋਥੀਆਂ ਬਾਅਦ ਵਿਚ ਪ੍ਰਾਪਤ ਹੋਈਆਂ ਹੋਣਗੀਆਂ।"[16]

ਦਸਮ ਗ੍ਰੰਥ ਵਿਚ ਸੰਕਲਿਤ ਬਾਣੀ ਬਾਰੇ ਸਿੱਖ ਵਿਦਵਾਨਾਂ ਵਿਚ ਬਹੁਤ ਜ਼ਿਆਦਾ ਮਤਿ-ਭੇਦ ਹਨ। ਰਾਇ ਦਾ ਇਖ਼ਤਲਾਫ਼ ਵੀ ਭਾਈ ਮਨੀ ਸਿੰਘ ਜੀ ਦੇ ਸਮੇਂ ਤੋਂ ਹੀ ਚਲਿਆ ਆ ਰਿਹਾ ਹੈ ਸਿੱਟੇ ਵਜੋਂ ਇਹ ਅਜੇ ਤਕ ਵੀ ਫ਼ੈਸਲਾ ਨਹੀਂ ਹੋ ਸਕਿਆ ਕਿ ਕਿਹੜੀ ਰਚਨਾ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਹੈ ਅਤੇ ਕਿਹੜੀ ਦੂਸਰੇ ਲਿਖਾਰੀਆਂ ਦੀ ਹੈ? ਇਵੇਂ ਹੀ 'ਦਸਮ ਗ੍ਰੰਥ' ਦੇ ਸਰੂਪਾਂ ਵਿਚੋਂ ਕਿਹੜੇ ਸਰੂਪ ਨੂੰ ਇਕ ਇਕਾਈ ਵਜੋਂ ਪ੍ਰਮਾਣਿਕਤਾ ਦਿਤੀ ਜਾਏ? ਦਸਮ ਗ੍ਰੰਥ

---

preserved, and we know at first hand what they taught. The employed the vehicle of verse, which is generally unalterable by Copyists, and we even become in time familiar with their different Styles."

13. ਡਾ. ਬਲਕਾਰ ਸਿੰਘ, *ਸਿੱਖ ਰਹੱਸਵਾਦ, ਅਨੁਭੂਤੀ ਅਤੇ ਅਭਿਵਿਅਕਤੀ ਦਾ ਵਿਸ਼ਲੇਸ਼ਣਾਤਮਕ ਅਧਿਐਨ*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1987, ਪੰ. 9.

14. ਡਾ. ਰਤਨ ਸਿੰਘ ਜੱਗੀ, *ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ*, ਜਲੰਧਰ,ਨਿਊ ਬੁੱਕ ਕੰਪਨੀ, 1965, ਪੰ. 13.

15. ਡਾ. ਰਤਨ ਸਿੰਘ ਜੱਗੀ, *ਦਸ਼ਮ ਗ੍ਰੰਥ ਪਰਿਚਯ, ਨਵੀਂ ਦਿਲੀ,* ਗੋਬਿੰਦ ਸਦਨ ਇੰਨਸਟੀਚਿਊਟ ਫ਼ਾਰ ਐਡਵਾਂਸਡ ਸਟੱਡੀਜ਼ ਇਨ ਕੰਪੈਰੇਟਿਵ ਰਿਲੀਜਨ, ਪੰ. 1.

16. -------------ਉਹੀ-----------ਪੰ. 2.

ਦੇ ਬਹੁਤ ਸਾਰੇ ਹਥ-ਲਿਖ਼ਤ ਸਰੂਪ ਉਪਲਬੱਧ ਹਨ ਜਿਨ੍ਹਾਂ ਵਿਚੋਂ ਚਾਰ ਪਰਮੁੱਖ ਤੌਰ ਤੇ ਵਿਚਾਰਨਯੋਗ ਹਨ: ਭਾਈ ਮਨੀ ਸਿੰਘ ਵਾਲੀ ਸੈਂਚੀ, ਸੰਗਰੂਰ ਤੋਸ਼ੇਖ਼ਾਨੇ ਵਾਲੀ ਸੈਂਚੀ, ਮੋਤੀਬਾਗ ਗੁਰਦੁਆਰੇ ਵਾਲੀ ਸੈਂਚੀ ਅਤੇ ਜਨਮ ਸਥਾਨ ਪਟਨੇ ਵਾਲੀ ਸੈਂਚੀ। ਇਨ੍ਹਾਂ ਬੀੜਾਂ ਦੀ ਰਚਨਾਂ-ਤਰਤੀਬ ਇਕ ਸਮਾਨ ਨਹੀਂ ਹੈ।[17]

ਇਨ੍ਹਾਂ ਬੀੜਾਂ ਦੇ ਪਾਠਾਂਤਰ ਵਿਚ ਵੀ ਇਕ ਸਮਾਨਤਾ ਨਹੀਂ ਹੈ। ਇਨ੍ਹਾਂ ਨੂੰ ਦੂਰ ਕਰਨ ਲਈ 'ਗੁਰਮਤ ਗ੍ਰੰਥ ਪ੍ਰਚਾਰਕ ਸਭਾ' ਅੰਮ੍ਰਿਤਸਰ ਨੇ 'ਦਸਮ ਗ੍ਰੰਥ' ਦੀਆਂ 32 ਬੀੜਾਂ ਇਕੱਤਰ ਕਰਕੇ ਪਾਠਾਂ ਦੀ ਸੋਧ ਲਈ ਯਤਨ ਕੀਤਾ ਅਤੇ ਸੰਨ 1897 ਈ.(ਸੰ. 1954) ਵਿਚ ਆਪਣੀ ਵਿਸਤ੍ਰਿਤ ਰਿਪੋਰਟ ਪ੍ਰਕਾਸ਼ਿਤ ਕੀਤੀ। ਡਾ.ਰਤਨ ਸਿੰਘ ਜੱਗੀ ਲਿਖਦੇ ਹਨ ਕਿ,'ਇਹ ਕੰਮ ਨਿਰਸੰਦੇਹ ਸ਼ਲਾਘਾਯੋਗ ਸੀ, ਪਰ ਅਫ਼ਸੋਸ ਕਿ ਇਨ੍ਹਾਂ 32 ਬੀੜਾਂ ਵਿਚ ਕੋਈ ਵੀ ਅਤਿ ਪੁਰਾਤਨ ਜਾਂ ਇਤਿਹਾਸਕ ਬੀੜ ਨਹੀਂ ਸੀ। ਇਸ ਸੋਧ-ਸੁਧਾਈ ਨਾਲ ਮੁਕਾਬਲਾ ਕਰਕੇ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ,ਬਜ਼ਾਰ ਮਾਈ ਸੇਵਾਂ,ਅੰਮ੍ਰਿਤਸਰ ਨੇ ਇਸ ਗ੍ਰੰਥ ਦਾ ਪ੍ਰਕਾਸ਼ਨ ਕੀਤਾ। ਹੁਣ ਆਮ ਤੌਰ ਤੇ ਇਸੇ ਗ੍ਰੰਥ ਨੂੰ ਪ੍ਰਵਾਨਗੀ ਪ੍ਰਾਪਤ ਹੈ।'[18] ਇਸ ਬੀੜ ਦੇ ਕੁਲ 1428 ਪੰਨੇ ਹਨ ਅਤੇ ਇਸ ਵਿਚ ਸਤਾਰਾਂ ਪਰਮੁੱਖ ਰਚਨਾਵਾਂ ਅੰਕਿਤ ਹਨ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਦਸਮ ਗ੍ਰੰਥ ਦਾ ਸੰਕਲਨ ਆਕਾਰ ਅਤੇ ਤਰਤੀਬ ਵਿਚ ਗੁਰੂ ਗ੍ਰੰਥ ਸਾਹਿਬ ਵਰਗਾ ਹੀ ਕੀਤੇ ਜਾਣ ਦਾ ਯਤਨ ਕੀਤਾ ਗਿਆ ਸੀ।

ਜਿਵੇਂ ਕਿ ਉਪਰ ਦੱਸਿਆ ਗਿਆ ਹੈ ਕਿ ਇਸ ਗ੍ਰੰਥ ਵਿਚਲੀਆਂ ਰਚਨਾਵਾਂ ਨੂੰ ਬਹੁਤ ਸਾਰੇ ਸਿੱਖ ਵਿਦਵਾਨ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾਂ ਪਰਵਾਨ ਨਹੀਂ ਕਰਦੇ। ਉਨ੍ਹਾਂ ਦਾ ਵਿਚਾਰ ਹੈ ਕਿ ਇਸ ਵਿਚਲੀ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਸਿਧਾਂਤਾਂ ਅਤੇ ਗੁਰਮਤਿ ਜੁਗਤਿ ਦੀ ਅਨੁਸਾਰੀ ਨਹੀਂ ਹੈ। ਜਿਨ੍ਹਾਂ ਗੁਰੂ ਸਾਹਿਬਾਨ ਨੇ ਸਿੱਖ ਸਮਾਜ ਨੂੰ ਇਕ ਅਕਾਲ-ਪੁਰਖੀ ਸਿਧਾਂਤ ਨਾਲ ਜੋੜਿਆ ਹੋਵੇ ਉਹ ਆਪ ਹੀ ਫਿਰ ਕਿਵੇਂ ਅਵਤਾਰਵਾਦ ਨਾਲ ਸੰਬੰਧਿਤ ,ਚਰਿਤ੍ਰੋ ਪਖਯਾਨ ਅਤੇ ਹਕਾਇਤਾਂ ਵਰਗੀਆਂ ਰਚਨਾਵਾਂ ਦੀ ਰਚਨਾ ਕਰ ਸਕਦੇ ਹਨ।[19] ਪੰਜਾਬੀ ਯੂਨੀਵਰਸਿਟੀ,ਪਟਿਆਲਾ ਨੇ ਦਸਮ ਗ੍ਰੰਥ ਬਾਰੇ ਜੋ "ਸ਼ਬਦਾਰਥ ਸ੍ਰੀ ਦਸਮ ਗ੍ਰੰਥ" ਛਾਪਿਆ ਹੈ ਉਸ ਵਿਚ 'ਚਰਿਤ੍ਰੋ ਪਖਯਾਨ' ਵਾਲੇ ਹਿੱਸੇ ਨੂੰ ਛਾਪਣਾ ਮੁਨਾਸਿਬ ਨਹੀਂ ਸਮਝਿਆ। ਦਸਮ ਗ੍ਰੰਥ ਦੀ ਬਾਣੀ ਦੇ ਵਿਚੋਂ ਵੀ ਇਸ ਅੰਤਰ-ਵਿਰੋਧ ਬਾਰੇ ਸਪਸ਼ਟ ਸੰਕੇਤ ਮਿਲਦੇ ਹਨ। ਇਕ ਪਾਸੇ ਗੁਰੂ ਗੋਬਿੰਦ ਸਿੰਘ ਜੀ ਦੀ 33 ਸਵੈਯਾਂ ਵਾਲੀ ਬਾਣੀ ਵਿਚ ਸਪਸ਼ਟ ਕੀਤਾ ਗਿਆ ਹੈ:

*ਕਾਹੂੰ ਲੈ ਠੋਕਿ ਬਧੇ ਉਰਿ ਠਾਕੁਰ ਕਾਹੂ ਮਹੇਸ ਕੋ ਏਸ ਬਖਾਨਯੋ॥*
*ਕਾਹੂੰ ਕਹਯੋ ਹਰਿਮੰਦਰ ਮੈ ਹਰਿ ਕਾਹੂੰ ਮਸੀਤ ਕੇ ਬੀਚ ਪ੍ਰਮਾਨਯੋ॥*
*ਕਾਹੂੰ ਨੇ ਰਾਮ ਕਹਯੋ ਕ੍ਰਿਸ਼ਨਾ ਕਹੂੰ ਕਾਹੂੰ ਮਨੈ ਅਵਤਾਰਨ ਮਾਨਯੋ॥*

---

17. -------------ਉਹੀ-----------ਪੰ. 2.
18. -------------ਉਹੀ-----------ਪੰ. 11.
19. ਵਿਸਥਾਰ ਲਈ ਵੇਖੋ: ਡਾ. ਰਤਨ ਸਿੰਘ ਜੱਗੀ, *ਦਸਮ ਗ੍ਰੰਥ ਦਾ ਕਰਤ੍ਰਿਤਵ*, ਨਵੀਂ ਦਿੱਲੀ, ਪੰਜਾਬੀ ਸਾਹਿਤ ਸਭਾ, 13,ਫ਼ਾਇਰ ਬ੍ਰਿਗੇਡ ਲੇਨ, 1966 ਅਤੇ *ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ, ਉੱਤਰਾਰਧ*, ਜਲੰਧਰ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, 1965.

*ਫੋਕਟ ਧਰਮ ਵਿਸਾਰ ਸਭੈ ਕਰਤਾਰ ਹੀ ਕੋ ਕਰਤਾ ਜਿਯ ਜਾਨਯੋ।।*[20]

ਇਤਨੇ ਸਪਸ਼ਟ ਵਿਸ਼ਲੇਸ਼ਣ ਤੋਂ ਬਾਅਦ ਫਿਰ ਰਾਮਾ ਅਵਤਾਰ ਅਤੇ ਕ੍ਰਿਸ਼ਨਾਵਤਾਰ ਆਦਿ ਵਰਗੀਆਂ ਬਾਣੀਆਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵਲੋ ਕਿਵੇਂ ਰਚੀਆਂ ਜਾ ਸਕਦੀਆਂ ਸਨ?

ਦਸਮ ਗ੍ਰੰਥ ਵਿਚ ਦਸਮ ਪਾਤਸ਼ਾਹ ਵਲੋਂ ਦਰਸਾਏ ਅਕਾਲ-ਪੁਰਖੀ ਸਿਧਾਂਤ, ਸਰਬਸਾਂਝੀਵਾਲਤਾ, ਮਾਨਵਵਾਦ,ਫੋਕਟ ਕਰਮਾਂ ਦੀ ਨਿਖੇਧੀ ਆਦਿ ਬਾਰੇ ਜੋ ਸਥਾਪਤੀਆਂ ਕੀਤੀਆਂ ਗਈਆਂ ਹਨ ਉਨ੍ਹਾਂ ਬਾਰੇ ਅਤੇ ਉਨ੍ਹਾਂ ਦੇ ਪ੍ਰਭਾਵ ਅਧੀਨ ਪੈਦਾ ਹੋਏ ਸਿੱਖ ਧਰਮ ਸ਼ਾਸ਼ਤਰ ਨਾਲ ਸੰਬੰਧਿਤ ਵਿਸਥਾਰ ਸਹਿਤ ਚਰਚਾ ਅਗਲੇ ਕਾਂਡ ਵਿਚ ਕੀਤੀ ਜਾਏਗੀ।

**ਗੌਣ ਸੋਮੇਂ**

ਅਧਿਐਨ ਦੀ ਸੁਖੈਨਤਾ ਲਈ ਗੌਣ ਸੋਮਿਆਂ ਨੂੰ ਦੋ ਹਿੱਸਿਆਂ ਵਿਚ ਵੰਡ ਲਿਆ ਗਿਆ ਹੈ। ਇਕ ਹਿੱਸੇ ਵਿਚ ਗੁਰਮਤਿ ਸਾਹਿਤ ਨੂੰ ਰੱਖਿਆ ਗਿਆ ਹੈ ਅਤੇ ਦੂਸਰੇ ਹਿੱਸੇ ਵਿਚ ਪ੍ਰਣਾਲੀਆਂ ਅਤੇ ਸੰਪਰਦਾਵਾਂ ਨੂੰ ਲਿਆ ਗਿਆ ਹੈ। ਗੁਰਮਤਿ ਸਾਹਿਤ ਵਿਚ ਪ੍ਰਥਮਤਾ ਜਨਮ ਸਾਖ਼ੀ ਸਾਹਿਤ ਨੂੰ ਦਿਤੀ ਗਈ ਹੈ।

**ਜਨਮ ਸਾਖ਼ੀ ਸਾਹਿਤ**: 'ਜਨਮਸਾਖੀ' ਜਨਮ ਅਤੇ ਸਾਖ਼ੀ ਦਾ ਸੰਯੁਕਤ ਸ਼ਬਦ ਹੈ। 'ਜਨਮ' ਤੋਂ ਇਥੇ ਭਾਵ ਕੇਵਲ ਪੈਦਾਇਸ਼ ਨਹੀਂ, ਸਗੋਂ ਸਾਰਾ ਜੀਵਨ ਹੈ। ਇਸ ਤਰ੍ਹਾਂ ਸਥੂਲ ਰੂਪ ਵਿਚ 'ਜਨਮਸਾਖ਼ੀ' ਦਾ ਤਾਤਪਰਜ ਕਿਸੇ ਮਹਾਂਪੁਰਸ਼ ਦਾ ਅਧਿਆਤਮਿਕ ਜੀਵਨ-ਬ੍ਰਿਤਾਂਤ ਹੈ ਜਿਸ ਵਿਚ ਉਸ ਦੇ ਬਚਨ ਅਤੇ ਉਪਦੇਸ਼ ਇਸ ਢੰਗ ਨਾਲ ਜੋੜੇ ਗਏ ਹੋਣ ਕਿ ਜਿਗਿਆਸੂਆਂ ਦੇ ਨਿੱਤ ਦੇ ਜੀਵਨ ਵਿਚ ਕਦੇ ਕਦੇ ਨੈਤਿਕ,ਅਧਿਆਤਮਿਕ ਅਤੇ ਵਿਵਹਾਰਿਕ ਸਮੱਸਿਆਵਾਂ ਦੀ ਸੋਝੀ ਅਤੇ ਉਨ੍ਹਾਂ ਦੇ ਸਮਾਧਾਨ ਲਈ ਸੰਕੇਤਿਕ ਉਪਾ ਪ੍ਰਾਪਤ ਕੀਤੇ ਜਾ ਸਕਣ। ਪਰ ਚੂੰਕਿ ਇਸ ਸਾਹਿਤ ਰੂਪ ਦਾ ਨਾਮਕਰਣ, ਆਰੰਭ ਅਤੇ ਵਿਕਾਸ ਗੁਰੂ ਨਾਨਕ ਦੇਵ ਜੀ ਦੇ ਜੀਵਨ-ਬ੍ਰਿਤਾਂਤ ਨਾਲ ਹੋਇਆ ਹੈ, ਇਸ ਲਈ ਆਮ ਕਰਕੇ 'ਜਨਮਸਾਖੀ' ਸ਼ਬਦ ਤੋਂ ਭਾਵ ਗੁਰੂ ਨਾਨਕ ਦੇਵ ਜੀ ਦਾ ਅਧਿਆਤਮਿਕ ਜੀਵਨ-ਬ੍ਰਿਤਾਂਤ ਹੀ ਲਿਆ ਜਾਂਦਾ ਹੈ,ਜਿਸ ਵਿਚ ਅਨੇਕ ਸਾਖ਼ੀਆਂ ਜਾਂ ਗੋਸ਼ਟੀਆਂ ਜੀਵਨ ਦੇ ਵਿਕਾਸ-ਕ੍ਰਮ ਵਿਚ ਸੰਕਲਿਤ ਹੋਣ।[21]

ਜਨਮ ਸਾਖ਼ੀ ਸਾਹਿਤ ਬਹੁਪੱਖੀ ਸਾਹਿਤ ਹੈ। ਇਤਿਹਾਸਕ ਪੱਖ ਤੋਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਰਵਾਇਤਾਂ ਦਾ,ਧਾਰਮਿਕ ਪੱਖ ਤੋਂ ਉਨ੍ਹਾਂ ਦੀ ਬਾਣੀ ਦੇ ਪਰਮਾਰਥ ਦਾ, ਸਾਹਿਤਕ ਰੂਪ ਵਿਚ ਪੰਜਾਬੀ ਬੋਲੀ ਦਾ ਅਤੇ ਅਧਿਆਤਮਕ ਪੱਖ ਤੋਂ ਗੁਰਮਤਿ, ਵੇਦਾਂਤ ਅਤੇ ਸੂਫ਼ੀ ਮੱਤ ਦੇ ਸੰਕੇਤਾਂ ਦਾ ਬਹੁਮੁੱਲਾ ਖ਼ਜ਼ਾਨਾ ਹੈ।[22] ਇਸ ਰਾਇ ਨਾਲ ਇਸ ਲਈ ਸਹਿਮਤ ਹੋਣਾ ਕਠਿਨ ਹੈ ਕਿਉਂਕਿ ਵੇਦਾਂਤ ਅਤੇ ਸੂਫ਼ੀ ਮੱਤ ਦੇ ਸਿਧੇ ਸੰਕੇਤ ਸੰਭਵ ਨਹੀਂ ਹਨ। ਇਸ ਪੱਖ ਨੂੰ ਇਸਤਰ੍ਹਾਂ ਪ੍ਰਸਤੁਤ ਕੀਤਾ ਜਾ ਸਕਦਾ ਹੈ ਕਿ ਜਨਸਾਖੀਆਂ ਲਿਖਣ ਵਾਲਿਆਂ ਨੇ ਆਪਣੇ ਗੁਰੂ ਦੀ ਮਹਿਮਾ ਵਿਚ ਉਹ

---

20. ਸ੍ਰੀ ਦਸਮ ਗ੍ਰੰਥ ਸਾਹਿਬ, ਤੇਤੀ ਸਵੈਯੇ, 12-4.
21. ਡਾ. ਰਤਨ ਸਿੰਘ ਜੱਗੀ, *ਪੁਰਾਤਨ ਜਨਮਸਾਖੀ ਦਾ ਵਿਸ਼ਲੇਸ਼ਣਾਤਮਕ ਅਧਿਐਨ*, ਪਟਿਆਲਾ, ਪੈਪਸੂ ਬੁਕ ਡਿਪੂ, 1977, ਪੰ. 10.
22. ਡਾ. ਕਿਰਪਾਲ ਸਿੰਘ, *ਜਨਮ ਸਾਖੀ ਪਰੰਪਰ*,ਪਟਿਆਲਾ, ਪੰਜਾਬੀ ਯੂਨੀਵਰਸਿਟੀ,1969, ਮੁੱਖਬੰਧ, ਪੰ. v

ਕੁਝ ਵੀ ਕਹਿ ਦਿਤਾ ਹੋਵੇ ਜੋ ਕੁਝ ਵੇਦਾਂਤ ਅਤੇ ਸੂਫ਼ੀ ਚਿੰਤਨ ਦੇ ਆਗੂਆਂ ਬਾਰੇ ਕਿਹਾ ਗਿਆ ਹੈ। ਪਰ ਇਸ ਨਾਲ ਇਨ੍ਹਾਂ ਦੋਹਾਂ ਦਾ ਸਿਧਾਂਤਕ ਪ੍ਰਭਾਵ ਤਾਂ ਸਾਬਤ ਨਹੀਂ ਹੁੰਦਾ।

ਗੁਰੂ ਨਾਨਕ ਸਾਹਿਬ ਸੰਬੰਧੀ ਬਹੁਤ ਸਾਰੀਆਂ ਜਨਮ ਸਾਖੀਆਂ ਲਿਖੀਆਂ ਗਈਆਂ ਹਨ ਜਿਨ੍ਹਾਂ ਵਿਚੋਂ ਚਾਰ ਪਰਮੁੱਖ ਮੰਨੀਆਂ ਗਈਆਂ ਹਨ:

1. ਪੁਰਾਤਨ ਜਨਮਸਾਖ਼ੀ ਜਾਂ ਵਲਾਇਤ ਵਾਲੀ ਜਨਮ ਸਾਖ਼ੀ
2. ਮਿਹਰਬਾਨ ਵਾਲੀ ਜਨਮ ਸਾਖ਼ੀ,
3. ਬਾਲੇ ਵਾਲੀ ਜਨਮ ਸਾਖ਼ੀ ਅਤੇ
4. ਭਾਈ ਮਨੀ ਸਿੰਘ ਵਾਲੀ ਜਨਮ ਸਾਖ਼ੀ।

ਇਨ੍ਹਾਂ ਬਾਰੇ ਵਿਸ਼ਲੇਸ਼ਣ ਪੁਰਾਤਨ ਜਨਮ ਸਾਖ਼ੀ(ਭਾਈ ਵੀਰ ਸਿੰਘ), ਜਨਮ ਸਾਖ਼ੀ ਪਰੰਪਰਾ(ਡਾ.ਕਿਰਪਾਲ ਸਿੰਘ), ਪੁਰਾਤਨ ਜਾਨਮ ਸਾਖ਼ੀ ਦਾ ਵਿਸ਼ਲੇਸ਼ਣਾਤਮਕ ਅਧਿਐਨ(ਡਾ.ਰਤਨ ਸਿੰਘ ਜੱਗੀ), ਜਨਮ ਸਾਖ਼ੀ ਭਾਈ ਬਾਲਾ (ਡਾ.ਸੁਰਿੰਦਰ ਸਿੰਘ ਕੋਹਲੀ), ਜਨਮ ਸਾਖ਼ੀ ਸ੍ਰੀ ਗੁਰੂ ਨਾਨਕ ਦੇਵ ਜੀ(ਡਾ.ਪਿਆਰ ਸਿੰਘ) ਵਿਚ ਦਿੱਤਾ ਗਿਆ ਹੈ। ਜਨਮ ਸਾਖ਼ੀਆਂ ਨਾਲ ਸੰਬੰਧਿਤ ਇਨ੍ਹਾਂ ਪੁਸਤਕਾਂ ਵਿਚ ਗੁਰੂ ਨਾਨਕ ਸਾਹਿਬ ਦੇ ਜੀਵਨ ਦੀਆਂ ਘਟਨਾਵਾਂ ਨੂੰ ਕਰਾਮਾਤੀ ਢੰਗ ਨਾਲ ਦਰਸਾਇਆ ਗਿਆ ਦਸਿਆ ਹੈ। ਇਹ ਸੁਭਾਵਕ ਹੀ ਹੈ। ਡਾ. ਕਿਰਪਾਲ ਸਿੰਘ ਐਲਫ਼ਰੈਡ ਲਾਇਲ ਦੇ ਹਵਾਲੇ ਨਾਲ ਇਸ ਵਿਚਾਰ ਦੀ ਪੁਸ਼ਟੀ ਕਰਦੇ ਹਨ,'ਕਿ ਜਦੋਂ ਕੋਈ ਮਹਾਂਪੁਰਖ ਅਦਭੁਤ ਕੰਮ ਕਰਦਾ ਹੈ ਤਾਂ ਉਸ ਸੰਬੰਧੀ ਰਵਾਇਤਾਂ ਲੋਕਾਂ ਵਿਚ ਪ੍ਰਚਲਿੱਤ ਹੋ ਜਾਂਦੀਆਂ ਹਨ। ਉਸ ਦੇ ਸਮਕਾਲੀ ਹੈਰਾਨੀ ਤੇ ਵਾਹ ਵਾਹ ਦੇ ਵਾਯੂ ਮੰਡਲ ਵਿਚ ਇਨ੍ਹਾਂ ਰਵਾਇਤਾਂ ਨੂੰ ਅਸਚਰਜਤਾ ਅਤੇ ਕਰਾਮਾਤਾਂ ਦੇ ਰੂਪ ਵਿਚ ਵੇਖਦੇ ਹਨ।'[23]. ਅਗੇ ਚਲਕੇ ਡਾ. ਸਾਹਿਬ ਟਾਇਨਬੀ ਦੇ ਹਵਾਲੇ ਨਾਲ ਫ਼ਿਰ ਸੰਕੇਤ ਕਰਦੇ ਹਨ ਕਿ 'ਅਸਪੱਸ਼ਟ,ਅਸਚਰਜ ਅਤੇ ਕਰਾਮਾਤੀ ਵਾਤਾਵਰਣ' ਹਰ ਕੌਮ ਅਤੇ ਹਰ ਧਰਮ ਦੇ ਇਤਿਹਾਸ ਦਾ ਮੁੱਢਲਾ ਪੜਾ ਹੁੰਦਾ ਹੈ ਅਤੇ ਪਰਮਾਣੀਕ ਇਤਿਹਾਸ,ਮਿਥਿਹਾਸਕ ਕਹਾਣੀਆਂ ਦੇ ਅਥਾਹ ਸਮੁੰਦਰਾਂ ਵਿਚੋਂ ਹੌਲੀ ਹੌਲੀ ਖੁਸ਼ਕ ਧਰਤੀ ਦੇ ਮਹਾਂਟਾਪੂ ਵਾਂਗ ਨਿਕਲਦਾ ਹੈ।'[24] ਇਹ ਟਿਪਣੀ ਇਤਿਹਾਸਕ ਪ੍ਰਸੰਗ ਵਿਚ ਠੀਕ ਹੋ ਸਕਦੀ ਹੈ ਪਰ ਜਨਮ ਸਾਖੀਆਂ ਦਾ ਧਰਮ ਵਿਗਿਆਨਕ ਵਿਸ਼ਲੇਸ਼ਣ ਅਜੇ ਤਕ ਨਹੀਂ ਹੋਇਆ। ਏਸੇ ਕਰਕੇ ਵਿਸ਼ਲੇਸ਼ਣ ਕਰਨ ਲਗਿਆਂ ਇਹ ਤੱਥ ਸਾਹਮਣੇ ਨਹੀਂ ਆ ਸਕਿਆ ਕਿ ਜਨਮ ਸਾਖੀਆਂ ਦਾ ਆਮ ਜੀਵਨ ਨਾਲ ਕਿਹੋ ਜਿਹਾ ਸੰਬੰਧ ਸਥਾਪਤ ਕੀਤਾ ਜਾ ਸਕਦਾ ਹੈ। ਪਰ ਫਿਰ ਵੀ ਇਨ੍ਹਾਂ ਜਨਮ ਸਾਖ਼ੀਆਂ ਵਿਚ ਗੁਰੂ ਨਾਨਕ ਸਾਹਿਬ ਦੇ ਜੀਵਨ ਤੋਂ ਇਲਾਵਾ ਅਧਿਆਤਮਕ ਸੰਕੇਤ,ਗੁਰਮਤਿ ਦੀਆਂ ਗੁਝੀਆਂ ਰਮਜ਼ਾਂ,ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਦੇ ਪਰਮਾਰਥ ਅਤੇ ਦਾਰਸ਼ਨਕ ਗੋਸ਼ਟੀਆਂ ਅੰਕਿਤ ਹਨ ਜਿਨ੍ਹਾਂ ਤੋਂ ਗੁਰਮਤਿ ਦਾ ਧਰਮ-ਸ਼ਾਸ਼ਤਰੀ ਪਰਿਪੇਖ ਸਾਡੇ

23. ਐਲਫ਼ਰੈਡ ਲਾਇਲ, ਏਸ਼ੀਆਟਿਕ ਸਟੱਡੀਜ਼, ਰਿਲੀਜਸ, ਐਂਡ ਸੋਸ਼ਲ,ਲੰਡਨ, 1907, ਪੰ. 326,ਉਧਰਿਤ,-----ਉਹੀ-----ਪੰ.v
24. ਐਰਨਾਲਡ ਜੇ.ਟਾਇਨਬੀ, *ਐਨ ਹਿਸਟੋਰੀਅਨਜ਼, ਐਪਰੋਚ ਟੂ ਰਿਲੀਜਨ*, ਪੰ. 3, ਉਧਿਰਤ --------ਉਹੀ----------।

ਸਾਹਮਣੇ ਅਵੱਸ਼ ਆਉਂਦਾ ਹੈ। ਮਿਸਾਲ ਵਜੋਂ ਭਾਈ ਮਨੀ ਸਿੰਘ ਰਚਿਤ "ਸਿੱਖਾਂ ਦੀ ਭਗਤ ਮਾਲਾ" ਵਿਚ ਇਕ ਥਾਂ ਭਾਈ ਦੀਪਾ ਕਾਸਰਾ ਦੀ ਸਾਖ਼ੀ ਵਿਚ ਦਸਿਆ ਹੈ ਕਿ ਗੁਰਸਿੱਖ ਦਾ ਆਚਰਣ ਕਿਹੋ ਜਿਹੇ ਸਦਗੁਣਾਂ ਨਾਲ ਪ੍ਰਕਾਸ਼ਿਤ ਹੋਣਾ ਚਾਹੀਦਾ ਹੈ ਜੋ ਪ੍ਰਕਾਸ਼ਿਤ ਦੀਪਕ ਦੀ ਨਿਆਈਂ ਹੋਵੇ ਜਿਸਤੋਂ ਦੂਸਰੇ ਮਨੁੱਖਾਂ ਦਾ ਜੀਵਨ ਵੀ ਅੰਧਕਾਰ ਤੋਂ ਪ੍ਰਕਾਸ਼ਮਾਨਤਾ ਵਲ ਵਧ ਸਕੇ।[25]

**ਹੁਕਮਨਾਮੇ:** ਗੁਰੂ ਸਾਹਿਬ ਦੇ ਹੁਕਮਨਾਮਿਆਂ ਦੀ ਸਿੱਖ ਜਗਤ ਵਿਚ ਵਿਸ਼ੇਸ਼ ਥਾਂ ਹੈ। ਇਨ੍ਹਾਂ ਹੁਕਮਨਾਮਿਆਂ ਨੇ ਵੀ ਸਿੱਖ ਪਰੰਪਰਾਵਾਂ ਨੂੰ ਪਰਪੱਕ ਕਰਨ ਵਿਚ ਕਾਫ਼ੀ ਹਿੱਸਾ ਪਾਇਆ ਹੈ। ਇਸਦਾ ਸੰਬੰਧ ਸਿੱਖ ਜਗਤ ਦੀ ਸ਼ਰਧਾ ਅਤੇ ਵਿਸ਼ਵਾਸ਼ ਨਾਲ ਵੀ ਜੁੜਿਆ ਹੋਇਆ ਹੈ। ਡਾ.ਗੰਡਾ ਸਿੰਘ ਲਿਖਦੇ ਹਨ ਕਿ'ਗੁਰੂ ਸਾਹਿਬਾਂ ਦੇ ਹੁਕਮਨਾਮਿਆਂ ਦੀ ਧਾਰਮਕ ਮਾਨਤਾ ਤਾਂ ਸ਼ੁਰੂ ਤੋਂ ਹੀ ਬਹੁਤ ਸੀ ਅਤੇ ਜਦ ਵੀ ਮੇਵੜਾ ਕਿਸੇ ਗੁਰੂ ਸਾਹਿਬ ਦਾ ਹੁਕਮਨਾਮਾ ਲੈ ਕੇ ਕਿਸੇ ਸੰਗਤ ਦੇ ਟਿਕਾਣੇ ਪੁਜਦਾ ਸੀ ਤਾਂ ਓਥੇ ਦੀ ਸਾਰੀ ਸੰਗਤ ਇਕੱਠੀ ਹੋ ਕੇ ਉਸ ਦਾ ਸੁਆਗਤ ਕਰਦੀ ਸੀ ਅਤੇ ਸੰਗਤ ਦਾ ਮੁਖੀਆ ਖੜਾ ਹੋਕੇ ਬੜੇ ਸਤਿਕਾਰ ਨਾਲ ਨਿੰਵ ਕੇ ਹੁਕਮਨਾਮਾ ਲੈਂਦਾ ਸੀ ਅਤੇ ਆਪਣੇ ਸਿਰ ਪਰ ਰਖ ਕੇ ਸੰਗਤ ਵਿਚ ਹਾਜ਼ਰ ਹੁੰਦਾ ਅਤੇ ਸਭ ਨੂੰ ਵਾਚ ਕੇ ਸੁਣਾਉਂਦਾ ਸੀ। ਆਮ ਤੌਰ ਤੇ ਸੰਗਤ ਦਾ ਮੁਖੀਆਂ ਇਨ੍ਹਾਂ ਨੂੰ ਬੜੇ ਸਤਿਕਾਰ ਨਾਲ ਆਪਣੇ ਪਾਸ ਰਖਦਾ ਸੀ ਜਾਂ ਉਥੇ ਦੀ ਧਰਮਸਾਲਾ(ਗੁਰਦੁਆਰੇ) ਵਿਚ ਖ਼ਾਸ ਸੁਰੱਖਿਅਤ ਥਾਂ ਤੇ ਰਖਦਾ ਸੀ ਅਤੇ ਖ਼ਾਸ ਮੌਕਿਆਂ ਪੁਰ ਸੰਗਤਾਂ ਨੂੰ ਦਰਸ਼ਨ ਕਰਵਾਉਂਦਾ ਸੀ। ਇਸ ਵਿਚ ਲਿਖੇ ਗੁਰੂ ਸਾਹਿਬ ਦੇ ਹੁਕਮ ਨੂੰ ਹਰ ਸਿੱਖ ਸਿਰ ਮੱਥੇ ਮੰਨਦਾ ਸੀ ਅਤੇ ਫ਼ਰਮਾਇਸ਼ ਦੀ ਪਾਲਨਾ ਵਿਚ ਹਿੱਸਾ ਪਾਉਣਾ ਆਪਣਾ ਧਾਰਮਕ ਫ਼ਰਜ਼ ਸਮਝਦਾ ਸੀ। ਇਨ੍ਹਾਂ ਹੁਕਮਨਾਮਿਆਂ ਰਾਹੀਂ ਜਿਥੇ ਗੁਰੂ ਸਾਹਿਬਾਂ ਅਤੇ ਬਾਹਰਲੀਆਂ ਸਿੱਖ ਸੰਗਤਾਂ ਵਿਚ ਸੰਬੰਧ ਬਣੇ ਰਹਿੰਦੇ ਸਨ ਓਥੇ ਗੁਰੂ ਕੇ ਘਰ, ਲੰਗਰ ਆਦਿ ਵਿਚ ਕਦੀ ਥੁੜ ਨਹੀਂ ਸੀ ਆਉਂਦੀ ਅਤੇ ਵੇਲੇ ਕੁਵੇਲੇ ਦੀਆਂ ਹੋਰ ਸਭ ਲੋੜਾਂ ਪੂਰੀਆਂ ਹੁੰਦੀਆਂ ਰਹਿੰਦੀਆਂ ਸਨ। ਗੁਰੂ ਕੇ ਲੰਗਰ ਲਈ ਰਸਦਾਂ,ਧਰਮ ਅਸਥਾਨਾਂ ਦੀ ਉਸਾਰੀ ਲਈ ਮਾਇਆ,ਥਾਉਂ ਥਾਈਂ ਦੀਆਂ ਸੰਗਤਾਂ ਦੀਆਂ ਲੋੜਾਂ ਲਈ ਸਹਾਇਤਾ, ਜੁੱਧਾਂ ਜੰਗਾਂ ਲਈ ਜੰਗੀ ਹਾਥੀ,ਹਥਿਆਰ ਅਤੇ ਅਸਵਾਰਾਂ ਆਦਿ ਲਈ ਜਦ ਵੀ ਫ਼ਰਮਾਇਸ਼ ਹੁੰਦੀ ਸੀ ਤਾਂ ਦੂਰੋਂ ਨੇੜਿਉਂ ਹਰ ਥਾਂ ਤੋਂ ਸਭ ਕੁਝ ਪੁੱਜ ਜਾਂਦਾ ਸੀ ਅਤੇ ਗੁਰੂ ਕੇ ਖਜ਼ਾਨੇ ਸਦਾ ਭਰਪੂਰ ਰਹਿੰਦੇ ਸਨ।'

---

25. ਡਾ. ਤਰਲੋਚਨ ਸਿੰਘ ਬੇਦੀ, *ਸਿੱਖਾਂ ਦੀ ਭਗਤਮਾਲਾ,* ਪਟਿਆਲਾ, ਪੰਜਾਬੀ ਯੂਨੀਵਰਸਿਟੀ, 1986, ਪੰ. 101.

"ਭਾਈ ਦੀਪਾ ਕਾਸਰਾ ਗੁਰੂ ਅਰਜਨ ਜੀ ਦੇ ਹਜ਼ੂਰ ਸਦਾ ਰਹੇ ਤੇ ਗੁਰਾਂ ਦੀ ਸੇਵਾ ਟਹਿਲ ਕਰੇ ਤੇ ਸਿਖ ਜੋ ਹਜ਼ੂਰ ਹੋਵਨ ਉਨਾ ਦੀ ਟਹਿਲ ਕਰੇ॥ ਤੇ ਜੋ ਸਿਖ ਦਰਸਨ ਨੂੰ ਆਵਨ ਤਿਨਾ ਦੇ ਕਾਰਨ ਛਤ੍ਰੀ ਅੰਮ੍ਰਿਤ ਓਤਮ ਪ੍ਰਸਾਦਿ ਰੀਜ ਨਾਲ ਕਰਕੇ ਛਕਾਵੇ॥ ਤੇ ਆਪ ਉਨਾ **ਦੀ ਜੂਠ** ਖਾਵੇ॥ ਤੇ ਸਿਖਾਂ ਦੇ ਪੈਰ ਝਾਵੇ ਨਾਲ ਗਰਮ ਪਾਣੀ ਨਾਲ ਧੋਵੇ॥ ਤੇ ਥਕੇ ਸਿਖ ਨੂੰ ਚਾਪੀ ਕਰੇ ਤੇ ਨੰਗੇ ਨੂੰ ਚੁਪ ਕੀਤਾ ਬਸਤ੍ਰ ਉਪਰ ਪਾ ਜਾਵੈ॥ ਤੇ ਸਬਦ ਦੀ ਚਰਚਾ ਕਰੈ॥ ਬਚਨ ਹੋਇਆ॥ ਜੈਸੇ ਦੀਪ ਪ੍ਰਕਾਸੇ ਹੋਇ ਸੋ ਹੋਰ ਦੀਪਕ ਪ੍ਰਕਾਸਤੇ ਹੈਨ॥ ਤੇ ਅੰਧਕਾਰ ਦੂਰ ਹੋ ਜਾਂਦਾ ਹੈ॥ ਤੈਸੇ ਮੈ ਭਾਈ ਦੀਪੇ ਨੂੰ ਗਿਆਨ ਦਾ ਦੀਪਕ ਪ੍ਰਕਾਸ ਕੀਤਾ ਹੈ।॥ ਜੋ ਇਸ ਨੂੰ ਮਿਲੇਗਾ ਉਸਦੇ ਵਿਚ ਗਿਆਨ ਪ੍ਰਗਾਸੇਗਾ॥75॥"

ਉਪਰੋਕਤ ਟਿਪਣੀ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਇਨ੍ਹਾਂ ਹੁਕਮਨਾਮਿਆਂ ਦੀ ਧਾਰਮਿਕ,ਸਮਾਜਿਕ ਅਤੇ ਇਤਿਹਾਸਕ ਪੱਖੋਂ ਬਹੁਤ ਮਹੱਤਤਾ ਹੈ। ਇਸੇ ਕਰਕੇ ਇਨ੍ਹਾਂ ਦੀ ਧਰਮ-ਸ਼ਾਸ਼ਤਰੀ ਅਧਿਐਨ ਦੇ ਪੱਖੋਂ ਵੀ ਮਹੱਤਤਾ ਨੂੰ ਅਣਗੌਲਿਆਂ ਨਹੀਂ ਕੀਤਾ ਜਾ ਸਕਦਾ। ਮਿਸਾਲ ਵਜੋਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਪਟਣ ਫਰੀਦ ਦੀ ਸੰਗਤਿ ਨੂੰ ਇਕ ਹੁਕਮਨਾਮਾ ਭੇਜਿਆ ਗਿਆ ਸੀ। ਇਸ ਹੁਕਮਨਾਮੇ ਤੋਂ ਪਤਾ ਲਗ ਜਾਂਦਾ ਹੈ ਕਿ ਗੁਰਮਤਿ ਦਾ ਧਰਮ ਸ਼ਾਸ਼ਤਰ ਕਿਨ੍ਹਾਂ ਲੀਹਾਂ ਤੇ ਉਸਾਰਿਆ ਜਾ ਰਿਹਾ ਸੀ। ਇਹ ਹੁਕਮਨਾਮੇ ਬਾਣੀ ਨਹੀਂ ਸਨ ਪਰ ਇਨ੍ਹਾਂ ਦਾ ਸਤਿਕਾਰ ਬਾਣੀ ਵਰਗਾ ਹੀ ਕੀਤਾ ਜਾਂਦਾ ਸੀ ਕਿਉਂਕਿ ਹਰ ਹੁਕਮ ਦੀ ਪਾਲਣਾ ਕੀਤੀ ਜਾਂਦੀ ਸੀ। ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਇਨ੍ਹਾਂ ਨੂੰ ਹੁਕਮਨਾਮਿਆਂ ਤੋਂ ਵਧ ਚਿਠੀਆਂ ਪਰਵਾਨ ਕੀਤਾ ਜਾਣਾ ਚਾਹੀਦਾ ਹੈ। ਪਰ ਹੁਕਮਨਾਮੇ ਸੰਗਿਆ ਸ਼ਾਇਦ ਇਨ੍ਹਾਂ ਨੂੰ ਗੁਰੂ ਹੁਕਮ ਵਾਂਗ ਸੰਗਤੀ ਪਾਲਣਾ ਕਰਕੇ ਮਿਲ ਗਈ ਹੋਵੇਗੀ। ਇਥੇ ਇਹ ਤਾਂ ਸਪਸ਼ਟ ਹੀ ਹੈ ਕਿ ਗੁਰੂ ਜੀ ਸਿੱਖ ਦੇ ਆਮ ਜੀਵਨ ਅਤੇ ਸੰਸਥਾਤਮਕ ਪ੍ਰਬੰਧ ਵਿਚਕਾਰ ਤਾਲਮੇਲ ਰਖਦੇ ਸਨ। ਇਸ ਨਾਲ ਸੰਗਤੀ ਪ੍ਰਬੰਧ ਧਰਮ ਸ਼ਾਸ਼ਤਰੀ ਚੂਲ ਵਜੋਂ ਸਾਹਮਣੇ ਆ ਜਾਂਦਾ ਹੈ। ਏਸੇ ਲਈ ਕਿਹਾ ਜਾ ਸਕਦਾ ਹੈ ਕਿ ਹੁਕਮਨਾਮਿਆਂ ਵਿਚੋਂ ਪਰਤੱਖ ਨਜ਼ਰ ਆਉਂਦਾ ਹੈ ਕਿ ਕਿਵੇਂ ਸਤਿਗੁਰੂ ਸੰਗਤਾਂ ਨਾਲ ਸਿੱਧਾ ਰਾਬਤਾ ਕਾਇਮ ਰਖਦੇ ਸਨ, ਸੰਗਤਾਂ ਨੂੰ ਅਸੀਸਾਂ ਬਖਸ਼ਦੇ ਸਨ ਅਤੇ ਗੁਰੂ ਪਰੰਪਰਾ ਪ੍ਰਤੀ ਸੁਚੇਤ ਹੋਣ ਲਈ ਸੰਗਤਾਂ ਨੂੰ ਪ੍ਰੇਰਦੇ ਰਹਿੰਦੇ ਸਨ। ਇਵੇਂ ਹੀ ਗੁਰਮਤਿ ਜੁਗਤਿ ਵਲੋਂ ਅਵੇਸਲੇ ਹੋਇਆਂ ਵਲੋਂ ਵੀ ਸਤਰਕ ਰਹਿਣ ਲਈ ਸਾਵਧਾਨ ਕਰਦੇ ਸਨ।[26]

ਸਿੱਖ ਧਰਮ ਦੇ ਅੰਤਰਗਤ ਹੁਕਮਨਾਮਿਆਂ ਤੋਂ ਬਾਅਦ ਰਹਿਤਨਾਮਿਆਂ ਨੂੰ ਸਿੱਖ ਸਾਹਿਤ ਵਜੋਂ ਲਿਆ ਜਾ ਸਕਦਾ ਹੈ। ਰਹਿਤਨਾਮੇ ਸਿੱਖ ਧਰਮ ਸ਼ਾਸ਼ਤਰ ਦੀ ਨਿਸ਼ਾਨਦੇਹੀ ਕਰਨ ਵਿਚ ਵਧੇਰੇ ਸਹਾਇਕ ਸਾਬਤ ਹੋ ਸਕਦੇ ਹਨ।

---

26. ਡਾ. ਗੰਡਾ ਸਿੰਘ (ਸੰਪਾ.), *ਹੁਕਮਨਾਮੇ*, ਪਟਿਆਲਾ, ਪੰਜਾਬੀ ਯੂਨੀਵਰਸਿਟੀ,1985, ਪੰ.161.

(ਹੁਕਮਨਾਮਾ ਪਾਤਸ਼ਾਹੀ ੧੦)

ਫਗਣ ੪, ਸੰਮਤ ੧੭੫੬ ਬਿ:

(ਗੁਰੂ ਜੀ ਦਾ ਨੀਸ਼ਾਣ ਅਤੇ ਲਿਖ਼ਤ)
(ਲਿਖ਼ਾਰੀ ਦੀ ਲਿਖ਼ਤ)
੧ੴ ਸਤਿਗੁਰੂ ਜੀਉ

ਸਿਰੀ ਗੁਰੂ ਜੀ ਦੀ ਆਗਿਆ ਹੈ ਸਰਬਤ ਸੰਗਤਿ ਪਟਣ ਫ
ਰੀਦ ਕੇ ਕੀ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮੁ ਸੁ
ਉਰੈਗਾ ਡਿਉਢੁ ਤੋਲੇ ਸੋਨੇ ਕੀ ਫੁਰਮਾਇਸਿ ਰੁਪਈਏ
ਉਨੀ ਸਵਾ ੧੯।) ਸੰਤੋਖੇ ਮੇਵੜੇ ਹਥਿ ਮਿਤੀ ਮਾਹੋ ੬
ਸੰਮਤੁ ੧੭੫੬ ਹਜੂਰਿ ਪਹੁਤੇ ਖੁਸੀ ਹੋਈ ਨਿਹਾਲੁ ਹੋਏ
ਸੰਗਤਿ ਮੇਰਾ ਖਾਲਸਾ ਹੈ ਗੁਰੂ ਕੇ ਨਿਵਤ ਕਾ ਹੋਵੈ ਸੋ ਵਿਸੋਏ ਨੂੰ
ਹਜੂਰਿ ਲੈ ਕੇ ਦਰਸਨ ਆਵਣਾ ਮੇਰੀ ਖੁਸੀ ਹੈ ਆਵਗੁ
ਸੋ ਨਿਹਾਲੁ ਹੋਗੁ ਹੋਰਸ ਕਿਸੇ ਮਸੰਦ ਨੂੰ ਨਾਹੀ ਮੰਨਣਾ ੩ ਤ੍ਰੈ
ਪਗਾਂ ਸਿਰਪਾਉ ਭੇਜੇ ਹੈਨਿ ਰਖਾਵਣੇ ਸੰਗਤਿ ਕੇ ਮਨੋਰਥ ਗੁਰੂ
ਪੂਰੇ ਕਰੇਗਾ ਮਿਤੀ ਫਾਗੋ ੪ ਸੰਮਤੁ ੧੭੫੬ ਸਤਰਾਂ ੧੦॥

੨ ਤਿਲੇਦਾਰ
੧ ਸਾਦੀ

**ਰਹਿਤਨਾਮਾ ਸਾਹਿਤ:** ਰਹਿਤ ਮਰਿਯਾਦਾ ਅਥਵਾ ਸ਼ਰ੍ਹਾ ਕਿਸੇ ਧਰਮ ਦਾ ਧਰਮ-ਸ਼ਾਸ਼ਤਰ ਸਥਾਪਤ ਕਰਨ ਵਾਸਤੇ ਅਹਿਮ ਭੂਮਿਕਾ ਨਿਭਾਉਂਦੀ ਹੈ। ਰਹਿਤ ਤੋਂ ਭਾਵ ਉਸ ਧਰਮ ਦੀ ਬਾਹਰੀ ਮਰਿਯਾਦਾ (Code of conduct) ਤੋਂ ਹੈ ਜਿਸ ਅਨੁਸਾਰ ਉਸ ਧਰਮ ਦੇ ਅਨੁਯਾਈਆਂ ਨੇ ਆਪਣਾ ਜੀਵਨ ਬਿਤਾਉਣਾ ਹੁੰਦਾ ਹੈ। ਭਾਵ ਅੰਦਰਲੀ ਅਧਿਆਤਮਕਤਾ (ਆਤਮ ਕੀ ਰਹਤ.......)ਅਥਵਾ ਅੰਦਰਲੀ ਜੀਵਨ ਮਰਿਯਾਦਾ ਜੋ ਕਿਸੇ ਧਾਰਮਿਕ ਜੀਵਨ ਦਾ ਅਸਲ ਆਧਾਰ ਹੈ ਦੇ ਨਾਲ ਨਾਲ ਬਾਹਰੀ ਰਹੁਰੀਤ, ਸੰਜਮ ਤੇ ਜ਼ਬਤ ਵੀ ਉਸ ਧਰਮ ਦੀ ਸਥਾਪਤੀ ਲਈ ਅਤਿ ਲੋੜੀਂਦਾ ਹੈ। ਇਸ ਮਰਿਯਾਦਾ ਤੋਂ ਬਗੈਰ ਕਿਸੇ ਸੁਤੰਤਰ ਧਰਮ ਦਾ ਸਰੂਪ ਹੀ ਨਹੀਂ ਚਿਤਵਿਆ ਜਾ ਸਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੋਹਾਂ ਮਰਿਯਾਦਾਵਾਂ ਬਾਰੇ ਭਰਪੂਰ ਸੰਕੇਤ ਦਿਤੇ ਗਏ ਹਨ। ਭਾਵ ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਸਾਰੀ ਰਹਿਣੀ ਬਹਿਣੀ ਲਈ ਬੁਨਿਆਦੀ ਗੁਰ (-ਰਗਠਚ;ਤ) ਲਿਖ ਦਿਤੇ ਹਨ ਤਾਂ ਕਿ ਸਿੱਖ ਆਪਣੇ ਧਰਮ ਕਰਮ ਤੋਂ ਲੈ ਕੇ ਬੋਲ-ਚਾਲ, ਵਰਤੋਂ ਵਿਹਾਰ,ਖਾਣ ਪੀਣ,ਪਹਿਨਣ ਤੇ ਬਾਕੀ ਸੁਚੱਜਾ ਜੀਵਨ ਜੀਊਣ ਲਈ ਲੋੜੀਂਦੀ ਸਿੱਖਿਆ ਹਾਸਲ ਕਰਦਾ ਰਹੇ।[27] ਗੁਰਮੁਖ ਰਹਿਣੀ ਬਾਰੇ ਜਾਂ ਸਿੱਖ ਨੂੰ ਲੋੜੀਂਦੀ ਰਹਿਤ ਬਾਰੇ ਹਵਾਲੇ ਗੁਰਬਾਣੀ ਵਿਚੋਂ ਵੀ ਮਿਲ ਜਾਂਦੇ ਹਨ। ਇਸ ਨਾਲ ਸਿੱਖ ਧਰਮ ਸ਼ਾਸ਼ਤਰ ਦੀ ਇਹ ਵਿਲੱਖਣਤਾ ਸਾਹਮਣੇ ਆ ਜਾਂਦੀ ਹੈ ਕਿ ਸਿਧਾਂਤ ਮੂਲਕ ਧਰਮ ਸ਼ਾਸ਼ਤਰ ਦੀ ਧਰਾਤਲ ਸਿੱਖ ਧਰਮ ਵਿਚ ਕਾਇਮ ਹੈ। ਸਿੱਖ ਧਰਮ ਸ਼ਾਸ਼ਤਰ ਦਾ ਮੂਲ ਨਾਮ ਸਿਮਰਨ ਹੈ ਅਤੇ ਇਸ ਸੰਦਰਭ ਵਿਚ ਸਿੱਖ ਧਰਮ ਸ਼ਾਸ਼ਤਰ ਨੂੰ ਸਿਮਰਨ ਧਰਮ ਸ਼ਾਸ਼ਤਰ ਵੀ ਆਖਿਆ ਜਾ ਸਕਦਾ ਹੈ। ਇਸ ਨਾਲ ਸਿੱਖ ਸ਼ਖਸ਼ੀਅਤ ਨੂੰ ਗੁਰਮੁਖ ਸ਼ਖਸ਼ੀਅਤ ਵਜੋਂ ਉਭਾਰਣ ਦਾ ਯਤਨ ਕੀਤਾ ਹੋਇਆ ਹੈ। ਇਹੋ ਜਿਹਾ ਗੁਰਸਿੱਖ ਸਮਾਜਿਕ ਸਤਿਕਾਰ ਦਾ ਧਾਰਨੀ ਹੋ ਜਾਂਦਾ ਹੈ। ਗੁਰੂ ਜੀ ਤਾਂ ਸਪਸ਼ਟ ਕਰਦੇ ਹਨ ਕਿ ਅੰਮ੍ਰਿਤ ਵੇਲੇ ਜਾਗਕੇ ਨਾਮ ਸਿਮਰਨ ਵਿਚ ਜੁੜਣ ਵਾਲਾ ਮਨੁੱਖ ਕਥਨੀ ਅਤੇ ਕਰਨੀ ਦੀ ਇਕਸੁਰਤਾ ਦਾ ਮਾਲਕ ਹੋ ਜਾਂਦਾ ਹੈ। ਇਸਨੂੰ ਹੀ "ਆਪਿ ਜਪੈ ਅਵਰਹ ਨਾਮੁ ਜਪਾਵੈ" ਆਖਿਆ ਗਿਆ ਹੈ। ਸਿੱਖ 'ਮਿਸ਼ਨਰੀ ਭਾਵਨਾਂ' ਨਾਲ ਦੂਜਿਆਂ ਨੂੰ ਆਪਣੇ ਵਰਗਾ ਕਰਨ ਲਈ ਯਤਨਸ਼ੀਲ ਰਹਿੰਦਾ ਹੈ।[28] ਇਸ ਨਾਲ ਸਪਸ਼ਟ ਹੋ ਜਾਂਦਾ ਹੈ ਕਿ ਸਿੱਖ ਧਰਮ ਸ਼ਾਸ਼ਤਰ ਅਧਿਆਤਮਕਤਾ ਦੇ ਸਮਾਜੀਕਰਨ ਦਾ ਮੁਦਈ ਹੈ। ਇਹ ਭਗਤਾਂ ਅਤੇ ਸੰਸਾਰੀਆਂ ਦੇ ਪ੍ਰਚਲਿਤ ਦ੍ਵੈਤ ਨੂੰ ਅਦ੍ਵੈਤ ਵਿਚ ਤਬਦੀਲ ਕਰਨ ਦਾ ਦਾਅਵੇਦਾਰ ਧਰਮ ਸ਼ਾਸ਼ਤਰ ਹੈ।

---

27. ਪ੍ਰੋ. ਪਿਆਰਾ ਸਿੰਘ ਪਦਮ, *ਰਹਿਤਨਾਮੇ*, ਪਟਿਆਲਾ, ਕਲਮ ਮੰਦਿਰ, ਲੋਯਰ ਮਾਲ, 1978, ਪੰ. 10.
28. ਸ੍ਰੀ ਗੁਰੂ ਗ੍ਰੰਥ ਸਾਹਿਬ , ਗਉੜੀ ਕੀ ਵਾਰ ਮਹਲਾ ੪, ਪੰ. 305.
ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥

ਸਿੱਖ ਜੀਵਨ ਜੁਗਤਿ ਦੀ ਬਾਹਰਲੀ ਰਹਿਤ ਮਰਯਾਦਾ ਦਾ ਵਧੇਰੇ ਵਿਵਰਣ ਗੁਰਬਾਣੀ ਤੋਂ ਬਾਅਦ ਭਾਈ ਗੁਰਦਾਸ ਦੀਆਂ ਵਾਰਾਂ ਅਤੇ ਕਬਿੱਤ ਸਵੈਯਾਂ,ਦਸਮ ਗ੍ਰੰਥ ਅਤੇ ਭਾਈ ਨੰਦ ਲਾਲ ਜੀ ਦੀਆਂ ਰਚਨਾਵਾਂ ਵਿਚ ਪ੍ਰਾਪਤ ਹੈ। ਇਨ੍ਹਾਂ ਤੋਂ ਬਾਅਦ ਇਸ ਦਾ ਵਿਸਥਾਰ ਰਹਿਤਨਾਮਿਆਂ ਵਿਚ ਪ੍ਰਾਪਤ ਹੋਇਆ ਹੈ। ਰਹਿਤਨਾਮਿਆਂ ਬਾਰੇ ਡਾ. ਪਿਆਰਾ ਸਿੰਘ ਪਦਮ ਲਿਖਦੇ ਹਨ,'ਕੋਈ ਰਹਿਤਨਾਮਾ ਸ੍ਰੀ ਮੁਖਵਾਕ ਜਾਂ ਗੁਰੂ ਗੋਬਿੰਦ ਸਿੰਘ-ਰਚਿਤ ਨਹੀਂ, ਜੇ ਅਜਿਹਾ ਹੁੰਦਾ ਤਾਂ 'ਦਸਮ ਗ੍ਰੰਥ' ਵਿਚ ਜ਼ਰੂਰ ਦਰਜ ਹੁੰਦਾ। ਮਾਲੂਮ ਹੁੰਦਾ ਹੈ ਕਿ ਅਠਾਰ੍ਹਵੀਂ ਸਦੀ ਵਿਚ ਇਨ੍ਹਾਂ ਦੀ ਰਚਨਾ ਹੋਈ ਅਤੇ ਲਿਖਣ ਵਾਲੇ ਹੋਰ ਬੁਧੀਮਾਨ ਸਿੱਖ ਹਨ ਪ੍ਰੰਤੂ ਇਨ੍ਹਾਂ ਨੂੰ ਪ੍ਰਮਾਣੀਕ ਬਣਾਉਣ ਲਈ ਗੁਰੂ ਦਸਮੇਸ਼ ਦੇ ਨਿਕਟਵਰਤੀ ਬਜ਼ੁਰਗ ਸਿੱਖਾਂ ਨਾਲ ਸੰਬੰਧਿਤ ਕੀਤਾ ਗਿਆ ਜਿਵੇਂ ਕਿ ਭਾਈ ਨੰਦ ਲਾਲ,ਭਾ.ਦਯਾ ਸਿੰਘ,ਭਾ.ਚੌਪਾ ਸਿੰਘ,ਭਾ.ਪ੍ਰਹਿਲਾਦ ਸਿੰਘ ਨਾਲ। ਹੋ ਸਕਦਾ ਹੈ ਕਿ ਕਿਸੇ ਰਹਿਤਨਾਮੇ ਦਾ ਕੁਝ ਹਿੱਸਾ ਸ਼ਾਇਦ ਇਨ੍ਹਾਂ ਦਾ ਵੀ ਲਿਖਿਆ ਹੋਵੇ ਪ੍ਰੰਤੂ ਜੋ ਵੇਰਵਾ ਵਿਸਤਾਰ,ਹਵਾਲੇ ਤੇ ਸ਼ੈਲੀ ਹੁਣ ਮਿਲਦੀ ਹੈ, ਉਸ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਦਾ ਹੁਣ ਵਾਲਾ ਰੂਪ 1720 ਈ. ਤੋਂ ਬਾਅਦ ਤਿਆਰ ਹੋਇਆ। ਭਾਈ ਦੇਸਾ ਸਿੰਘ ਦਾ ਰਹਿਤਨਾਮਾ ਜ਼ਰੂਰ ਆਪਣਾ ਹੈ, ਬਾਕੀਆਂ ਬਾਰੇਂ ਨਿਸਚੇ ਨਾਲ ਕੁਝ ਵੀ ਕਹਿਣਾ ਔਖਾ ਹੈ। ਕੁਝ ਰਹਿਤਨਾਮਿਆਂ ਵਿਚ ਕੁਝ ਕੁ ਗੱਲਾਂ ਅਜਿਹੀਆਂ ਵੀ ਅੰਕਿਤ ਹਨ, ਜੋ ਗੁਰਮਤਿ ਅਨੁਸਾਰੀ ਨਹੀਂ ਪਰਵਾਨੀਆਂ ਜਾ ਸਕਦੀਆਂ।[29] ਪਦਮ ਸਾਹਿਬ ਦੀਆਂ ਇਨ੍ਹਾਂ ਟਿਪਣੀਆਂ ਨੂੰ ਆਧਾਰ ਬਨਾਉਣਾ ਮੁਸ਼ਕਲ ਹੈ ਕਿਉਂਕਿ ਪਦਮ ਸਾਹਿਬ ਨੇ ਟਿਪਣੀਆਂ ਵਿਚ ਅੰਦਾਜ਼ੇ ਨੂੰ ਆਧਾਰ ਬਣਾ ਲਿਆ ਹੈ। ਪਰ ਇਸ ਲਿਖ਼ਤੀ ਸਾਹਿਤ ਤੋਂ ਉਸ ਵੇਲੇ ਪ੍ਰਚਲਿਤ ਧਰਮ ਸ਼ਾਸ਼ਤਰੀ ਸਰੋਕਾਰਾਂ ਬਾਰੇ ਸੰਕੇਤ ਅਵੱਸ਼ ਪ੍ਰਾਪਤ ਹੋ ਜਾਂਦੇ ਹਨ।

ਪ੍ਰੋ. ਪਿਆਰਾ ਸਿੰਘ ਪਦਮ ਨੇ ਕੋਈ ਇਕ ਦਰਜਨ ਦੇ ਕਰੀਬ ਪੁਰਾਤਨ ਰਹਿਤਨਾਮਿਆਂ ਨੂੰ ਸੰਪਾਦਿਤ ਕਰਕੇ ਛਾਪਿਆ ਹੈ। ਇਸ ਤੋਂ ਪਹਿਲਾਂ ਭਾ. ਕਾਨ੍ਹ ਸਿੰਘ ਨਾਭਾ, ਨੇ ਗੁਰਮਤਿ ਸੁਧਾਕਰ ਵਿਚ, ਬਾਬੂ ਤੇਜਾ ਸਿੰਘ ਨੇ 'ਖਾਲਸਾ ਰਹਿਤ ਪ੍ਰਕਾਸ਼' ਵਿਚ, ਭਾ. ਅਵਤਾਰ ਸਿੰਘ ਵਹੀਰੀਏ ਨਾ 'ਖਾਲਸਾ ਧਰਮ ਸ਼ਾਸ਼ਤ੍ਰ' ਰਹਿਤ ਮਰਯਾਦਾ ਬਾਰੇ ਵਿਵਰਣ ਪ੍ਰਕਾਸ਼ਤ ਕੀਤਾ ਸੀ। ਸੰਨ 1932 ਵਿਚ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਧਾਰਮਿਕ ਸਲਾਹਕਾਰ ਕਮੇਟੀ ਦੀ ਮੱਦਦ ਨਾਲ ਪੰਥ ਦੀਆਂ ਨੁਮਾਇੰਦਾ ਜਥੇਬੰਦੀਆਂ ਦੀ ਪਰਵਾਨਗੀ ਨਾਲ ਪੰਥ ਪਰਵਾਨਿਤ ਰਹਿਤ ਮਰਯਾਦਾ ਤਿਆਰ ਕਰਵਾਈ ਸੀ। ਰਹਿਤ ਮਰਯਾਦਾ ਨੂੰ ਧਰਮ ਸ਼ਾਸ਼ਤਰੀ ਪ੍ਰਸੰਗ ਵਿਚ ਏਨਾਂ ਮਹੱਤਵ ਹਾਸਲ ਹੈ ਕਿ ਡੇਰਿਆਂ ਅਤੇ ਟਕਸਾਲਾਂ ਨੇ ਹਮੇਸ਼ਾਂ ਹੀ ਆਪਣੀ ਆਪਣੀ ਰਹਿਤ ਸਿਰਜਣ ਦਾ ਯਤਨ ਕੀਤਾ ਹੈ। ਇਸੇ ਆਧਾਰ ਤੇ ਸੰਤ ਪਰੰਪਰਾ ਨੂੰ ਗੁਰਮਤਿ ਨਾਲੋਂ ਵਧ ਰਿਸ਼ੀ ਪਰੰਪਰਾ ਦੇ ਨੇੜੇ ਰਖਿਆ ਜਾ ਸਕਦਾ ਹੈ। ਜੋ ਸੰਤ ਸ਼ਬਦ ਦੀ ਥਾਂ ਵਿਅਕਤੀ ਨੂੰ ਅਹਿਮੀਅਤ ਦੇਂਦਾ ਹੈ ਜਾਂ ਗੁਰਦੁਆਰੇ ਨੂੰ ਡੇਰਾ ਪਰਵਾਨ ਕਰਦਾ ਹੈ, ਉਹ ਰਿਸ਼ੀ ਪਰੰਪਰਾ ਦੀ ਦੇਹਧਾਰੀ ਸੰਸਥਾ ਦੇ ਵਧੇਰੇ ਨੇੜੇ ਹੋਣ ਕਰਕੇ ਗੁਰਮਤਿ ਜੁਗਤਿ ਤੋਂ ਦੂਰ ਹੀ ਪਰਵਾਨ ਕੀਤਾ ਜਾਣਾ ਚਾਹੀਦਾ ਹੈ।

---

29. ਪ੍ਰੋ. ਪਿਆਰਾ ਸਿੰਘ ਪਦਮ, *ਰਹਿਤਨਾਮੇ*, -------ਉਹੀ------ਪੰ. 43.

ਇਸਦੇ ਬਾਵਜੂਦ ਰਹਿਤਨਾਮਿਆਂ ਦੇ ਆਧਾਰ ਤੇ ਧਰਮ ਸ਼ਾਸ਼ਤਰੀ ਸਿੱਟੇ ਕਢਣ ਵਿਚ ਸਹਾਇਤਾ ਅਵਸ਼ ਮਿਲ ਸਕਦੀ ਹੈ। ਸਮੁੱਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਰਹਿਤਨਾਮਾ ਸਾਹਿਤ ਦਾ ਧਰਮ-ਸ਼ਾਸ਼ਤਰੀ ਪੱਖੋਂ ਗੁਰਮਤਿ ਜੀਵਨ ਜੁਗਤਿ ਦੀ ਸਥਾਪਤੀ ਅਤੇ ਸਿੱਖ ਸਰੂਪ ਨੂੰ ਉਘਾੜਨ ਵਿਚ ਵਿਸ਼ੇਸ਼ ਯੋਗਦਾਨ ਹੈ।

**ਗੁਰਮਤਿ ਜੁਗਤਿ ਪ੍ਰਣਾਲੀਆਂ ਅਤੇ ਸਿੱਖ ਸੰਪ੍ਰਦਾਵਾਂ**

**ਉਦਾਸੀ ਸੰਪ੍ਰਦਾ ਅਤੇ ਪ੍ਰਣਾਲੀ**: ਉਦਾਸੀ ਸੰਪਰਦਾ ਦੇ ਮੁੱਢ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਪਰ ਇਸ ਖੇਤਰ ਦੇ ਵਿਦਵਾਨ ਡਾ.ਬਲਬੀਰ ਸਿੰਘ ਨੰਦਾ ਨੇ ਨਿਰਣਾ ਕਢਿਆ ਹੈ ਕਿ ਇਹ ਸੰਪਰਦਾ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਆਰੰਭ ਹੋਈ ਅਤੇ ਇਸਨੂੰ ਅਗੇ ਤੋਰਨ ਵਾਲੇ ਉਨ੍ਹਾਂ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਸਨ। ਉਹ ਲਿਖਦੇ ਹਨ,'ਕਿ ਨਾ ਤਾਂ ਸੰਤ ਰੇਣ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਸਨ ਅਤੇ ਨਾ ਹੀ ਕੋਈ ਅਵਿਨਾਸ਼ੀ ਰਾਮ ਨਾਮੀ ਸਾਧੂ ਸ੍ਰੀ ਚੰਦ ਜੀ ਦੇ ਗੁਰੂ ਸਨ। ਸ੍ਰੀ ਚੰਦ ਜੀ ਨੇ ਜੋ ਵੀ ਉਪਦੇਸ਼ ਲਿਆ ਸੀ ਸੋ ਆਪਣੇ ਗੁਰੂ ਪਿਤਾ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਲਿਆ ਸੀ। ਗੁਰੂ ਦੀ ਉਦਾਸੀ ਰੀਤ ਦਾ ਕਿਸੇ ਪੁਰਾਤਨ ਉਦਾਸੀ ਸੰਪ੍ਰਦਾਇ ਨਾਲ ਕੋਈ ਸੰਬੰਧ ਸਿੱਧ ਨਹੀਂ ਹੁੰਦਾ। **ਬਾਬਾ ਸ੍ਰੀ ਚੰਦ ਦਾ ਉਦਾਸੀਨ ਮਤ ਗੁਰੂ ਨਾਨਕ ਤੋਂ ਹੀ ਚਲਿਆ ਹੈ**।[30] ਇਸ ਸੰਬੰਧੀ ਉਨ੍ਹਾਂ ਨੇ ਗੁਰਮਤਿ ਸਾਹਿਤ ਅਤੇ ਇਤਿਹਾਸ ਵਿਚੋਂ ਵੀ ਹਵਾਲੇ ਦਿੱਤੇ ਹਨ। ਗੁਰਬਾਣੀ ਦਾ ਹਵਾਲਾ ਦਿੰਦੇ ਹੋਏ ਉਹ ਲਿਖਦੇ ਹਨ:,'ਸਿਧ ਮੰਡਲੀ ਨਾਲ ਗੋਸ਼ਟ ਸਮੇਂ ਸਿਧ ਗੁਰੂ ਨਾਨਕ ਦੇਵ ਜੀ ਨੂੰ 'ਉਦਾਸੀ' ਸ਼ਬਦ ਨਾਲ ਸੰਬੋਧਨ ਕਰਦੇ ਹਨ ਅਤੇ ਉਦਾਸੀ ਹੋਣ ਦਾ ਕਾਰਣ ਪੁਛਦੇ ਹਨ ਤਾਂ ਗੁਰੂ ਜੀ ਦਸਦੇ ਹਨ ਕਿ ਉਹ ਗੁਰਮੁਖ ਦੀ ਖੋਜ ਹਿਤ ਉਦਾਸੀ ਹੋਏ ਹਨ:

ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ॥
ਕਿਸੁ ਕਾਰਣਿ ਇਹੁ ਭੇਖੁ ਨਿਵਾਸੀ॥

...............

ਗੁਰਮੁਖਿ ਖੋਜਤ ਭਏ ਉਦਾਸੀ॥
ਕਿਸੁ ਕਾਰਣਿ ਇਹੁ ਭੇਖੁ ਨਿਵਾਸੀ॥[31]

ਪਰ ਉਦਾਸੀ ਦਾ ਇਹ ਪ੍ਰਸੰਗ ਕਿਵੇਂ ਵੀ ਉਦਾਸੀ ਸੰਪਰਦਾਇ ਨਾਲ ਸੰਬੰਧਿਤ ਪਰਵਾਨ ਨਹੀਂ ਕੀਤਾ ਜਾ ਸਕਦਾ। ਕਾਰਨ ਇਹ ਹੈ ਕਿ ਉਦਾਸੀ ਦੀ ਮਾਨਸਿਕਤਾ ਦੇ ਪ੍ਰਸੰਗ ਵਿਚ ਵਰਤੋਂ ਹੋਈ ਹੈ। ਇਥੋਂ ਤਕ ਕਿ ਗੁਰਮਤਿ ਸਿਧਾਂਤਾਂ ਦੇ ਸ਼੍ਰੋਮਣੀ ਵਿਆਖਿਆਕਾਰ ਭਾਈ ਗੁਰਦਾਸ ਨੇ ਆਪਣੀ ਰਚਨਾ ਵਿਚ ਵੀ ਇਸ ਪਾਸੇ ਵਲ ਸੰਕੇਤ ਕੀਤਾ ਹੈ:

*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ॥*[32]

---

30. ਡਾ. ਬਲਬੀਰ ਸਿੰਘ ਨੰਦਾ, *ਪੁਰਾਤਨ ਸਿੱਖ ਸੰਪ੍ਰਦਾਇ*,ਚੰਡੀਗੜ੍ਹ, ਜਸਲੀਨ ਪ੍ਰਕਾਸ਼ਨ,1984, ਪੰ.6
31. ਸ੍ਰੀ ਗੁਰੂ ਗ੍ਰੰਥ ਸਾਹਿਬ , ਰਾਮਕਲੀ ਮਹਲਾ ੧ ਸਿਧ ਗੋਸਟਿ, ਪੰ. 939
32. ਭਾਈ ਗੁਰਦਾਸ, ਵਾਰ 11, ਪਉੜੀ 24.

ਗੁਰੂ ਨਾਨਕ ਪਾਤਸ਼ਾਹ ਨੇ ਜਦੋਂ ਪੂਰਨ ਸਮਰਪਣ,ਨਿਮਰਤਾ,ਸੇਵਾ ਅਤੇ ਨਿਸ਼ਕਾਮਤਾ ਆਦਿ ਗੁਣਾਂ ਨੂੰ ਪਰਮੁੱਖਤਾ ਦੇ ਕੇ 'ਗੁਰਮਤਿ ਜੋਤਿ' ਨੂੰ ਹੋਰ ਅਗੇਰੇ ਪਰਗਾਸਣ ਦੀ ਸੇਵਾ ਬਾਬਾ ਲਹਿਣਾ ਜੀ ਨੂੰ ਬਖਸ਼ ਦਿਤੀ ਤਾਂ ਗੁਰੂ ਸਪੁੱਤਰ ਬਾਬਾ ਸ੍ਰੀ ਚੰਦ ਜੀ ਨੇ ਇਸ ਨੂੰ ਜੱਦੀ ਹੱਕ ਸਮਝ ਕੇ ਰੋਸ ਪਰਗਟ ਕੀਤਾ ਅਤੇ ਆਪਣੇ ਪਿੰਡੇ ਤੇ ਸੁਆਹ ਮਲ ਲਈ।[33] ਇਥੋਂ ਉਦਾਸੀ ਦੇ ਦੋ ਪ੍ਰਸੰਗ ਸ਼ੁਰੂ ਹੋ ਜਾਂਦੇ ਹਨ। ਇਕ ਉਹ ਜੋ ਸ੍ਰੀ ਚੰਦ ਜੀ ਨੂੰ ਸਮਝ ਆਇਆਅਤੇ ਦੂਜਾ ਉਹ ਜੋ ਗੁਰੂ ਨਾਨਕ ਦੇਵ ਜੀ ਨੇ "ਰੀਤ" ਵਜੋਂ ਚਲਾਇਆ। ਸਿੱਖ ਧਰਮ ਸ਼ਾਸ਼ਤਰ ਦੀ ਸਥਾਪਤੀ ਵਿਚ ਦੂਜੇ ਦੀ ਹੀ ਵਰਤੋਂ ਕੀਤੀ ਜਾਣੀ ਹੈ।

ਏਸੇ ਲਈ ਇਹ ਸੱਚ ਵੀ ਇਤਿਹਾਸ ਦਾ ਹਿੱਸਾ ਹੈ ਕਿ ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤਿ ਸਮਾਉਣ ਉਪਰੰਤ ਗੁਰੂ ਘਰ ਦੇ ਪਰਚਾਰ ਹਿੱਤ ਸ੍ਰੀ ਚੰਦ ਜੀ ਨੇ ਬਰਾਬਰ ਗੱਦੀ ਵੀ ਸਥਾਪਤ ਕਰ ਲਈ ਸੀ। ਕੇਸਰ ਸਿੰਘ ਛਿਬਰ ਇਸ ਬਾਰੇ ਲਿਖਦੇ ਹਨ:

*ਦੋ ਦਰਬਾਰ ਲਗੇ ਲਗਣਿ।*
*ਇਕ ਸਾਹਿਬ ਸ੍ਰੀ ਚੰਦ ਦੇ*
*ਦੂਜੀ ਗੁਰੂ ਅੰਗਦ ਦੇ ਸੰਗਤਾਂ ਵਗਨ।*[34]

ਇਉਂ ਸੰਗਤਾਂ ਗੁਰੂ ਘਰ ਦੇ ਨਾਲ ਨਾਲ ਗੁਰੂ ਪੁਤੱਰ ਦਾ ਸਤਿਕਾਰ ਕਰਦਿਆਂ ਹੋਇਆਂ ਬਾਬਾ ਸ੍ਰੀ ਚੰਦ ਜੀ ਕੋਲ ਵੀ ਜਾਂਦੀਆਂ ਸਨ। ਸਿੱਖ ਧਰਮ ਸ਼ਾਸ਼ਤਰ ਵਿਚ ਸ੍ਰੀ ਚੰਦ ਜੀ ਦੀ ਭੂਮਿਕਾ ਨੇ ਸਿੱਖ ਧਰਮ ਨੂੰ ਹਿੰਦੂ ਧਰਮ ਦੀ ਨਿਰੰਤਰਤਾ ਵਿਚ ਪਰਵਾਨ ਕੀਤੇ ਜਾਣ ਦੇ ਆਧਾਰ ਮੁਹਈਆ ਕੀਤੇ ਹਨ। ਸਿੱਖ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਇਸਨੂੰ ਮਾਨਤਾ ਦੇਣੀ ਸੰਭਵ ਨਹੀਂ ਹੈ। ਇਸ ਵਿਚ ਵੀ ਕੋਈ ਸ਼ੱਕ ਨਹੀਂ ਹੈ ਕਿ ਸਿੱਖਾਂ ਵਿਚ ਗੁਰੂ ਸੁਤ ਦੀ ਮਾਨਤਾ (ਜੋਤਿ ਪ੍ਰਗਾਸ ਤੋਂ ਬਿਨਾਂ) ਦੁਬਿਧਾ ਪੈਦਾ ਕਰਦੀ ਰਹੀ ਹੈ।

ਡਾ.ਬਲਬੀਰ ਸਿੰਘ ਨੰਦਾ ਭਾਈ ਗੁਰਦਾਸ ਅਤੇ ਭਾਈ ਵੀਰ ਸਿੰਘ ਦੇ ਹਵਾਲੇ ਨਾਲ ਲਿਖਦੇ ਹਨ ਕਿ ਦੋਵੇਂ ਪਾਸੇ ਧੁਰਾ ਇਕੋ ਸੀ-ਗੁਰੂ ਨਾਨਕ ਬਾਣੀ ਦਾ ਵਿਚਾਰ ਅਤੇ ਗੁਰੂ ਨਾਨਕ ਮੱਤ ਦਾ ਪ੍ਰਚਾਰ। ਫਰਕ ਗੁਰੂ ਨਾਨਕ ਮੱਤ ਪ੍ਰਤੀ ਦ੍ਰਿਸ਼ਟੀਕੋਣ ਦਾ ਸੀ, ਤੇ ਉਹ ਵੀ ਬੜਾ ਬਾਰੀਕ ਪਰ ਬੜਾ ਮਹੱਤਵਪੂਰਣ। ਇਕ 'ਮਾਇਆ ਵਿਚ ਉਦਾਸੀ' ਸਨ ਦੂਸਰੇ ਤਿਆਗ ਵਿਚ ਉਦਾਸੀ। ਇਸ ਪਾਸੇ ਆਚਰਣ ਦੇ ਉੱਚੇ ਗੁਣਾਂ ਨੂੰ ਧਾਰਣ ਕਰਕੇ ਸੰਸਾਰ ਦੇ ਸਾਧਾਰਨ ਕਾਰਜ ਕਰਦਿਆਂ

---

33. John Campbell Oman, *The Mystics, Ascetics and Saints of India,* Delhi, Orient Publishers, 1488, Pataudi House, Darya Ganj, 1973, 195.

"It is stated that, when Siri Chand's claim to succeed his father Baba Nanak in the Guruship was passed over by his venerable parent in favour of Angad, one of his most devoted followers, the disappointed son threw ashes on his head and person, in token of his grief and abasement; andto this day Udasis hold ashes in great esteem in memory of this painful event, the ashes, for ceremonial purposes mixed with calcareous earth, being sometimes made into large balls several inches in diameter."

34. ਕੇਸਰ ਸਿੰਘ ਛਿਬਰ, *ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਚਰਨ ਦੂਜਾ, ਛੰਦ 76,* ਚੰਡੀਗੜ੍ਹ,ਪੰਜਾਬ ਯੂਨੀਵਰਸਿਟੀ,1972.

ਨਾਮ ਬਾਣੀ ਦੇ ਅਭਿਆਸ ਰਾਹੀਂ ਮੁਕਤੀ ਪ੍ਰਾਪਤ ਕਰਨਾ ਸੀ ਅਤੇ ਦੂਸਰੇ ਪਾਸੇ ਸੰਸਾਰ ਦਾ ਤਿਆਗ ਕਰਕੇ ਜਪ ਤਪ ਰਾਹੀਂ ਮੁਕਤੀ ਪ੍ਰਾਪਤ ਕਰਨਾ ਸੀ। ਪਰ ਦੋਵੇਂ ਪਾਸੇ ਗੁਰੂ ਨਾਨਕ ਨਾਮ ਦੀ ਹੀ ਗੂੰਜ ਸੀ।[35] ਇਸ ਨਾਲ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਸਹਿਮਤ ਹੋਣਾ ਬੜਾ ਕਠਨ ਹੈ। ਗੁਰੂ ਨਾਨਕ ਦੇਵ ਜੀ ਨੇ ਸ੍ਰੀ ਚੰਦ ਜੀ ਦੀ ਪਹੁੰਚ ਨੂੰ ਰੱਦ ਕੀਤਾ ਸੀ। ਫਿਰ ਉਨ੍ਹਾ ਵਿਚ ਗੁਰੂ ਨਾਨਕ ਨਾਮ ਦੀ ਗੂੰਜ ਕਿਵੇਂ ਹੋ ਸਕਦੀ ਸੀ? ਜੇ ਸੀ ਤਾਂ ਉਹ ਗੁਰੂ ਨਾਨਕ ਦੇ ਸਿੱਕੇ ਦੀ ਕੁਵਰਤੋਂ ਹੀ ਆਖ਼ੀ ਜਾਵੇਗੀ। ਗੁਰੂ ਨਾਨਕ ਸਾਹਿਬ ਤੋਂ ਬਾਅਦ ਗੁਰੂ ਸਾਹਿਬਾਨ ਗੁਰਮਤਿ ਅਤੇ ਉਦਾਸੀ ਪਰੰਪਰਾ ਵਿਚਾਲੇ ਅੰਤਰ ਤੋਂ ਸੰਗਤਾਂ ਨੂੰ ਸੁਚੇਤ ਕਰਦੇ ਰਹਿੰਦੇ ਸਨ। ਗ੍ਰਿਹਸਤ ਤੇ ਤਿਆਗਵਾਦ ਬਾਰੇ ਗੁਰੂ ਅਮਰਦਾਸ ਸਾਹਿਬ ਨੇ ਗੁਰੂ ਰਾਮਦਾਸ ਸਾਹਿਬ ਨਾਲ ਬਚਨ ਕਰਦਿਆਂ ਸਪਸ਼ਟ ਕੀਤਾ ਕਿ ਤਿਆਗਵਾਦ ਗੁਰਮਤਿ ਦਾ ਮਾਰਗ ਨਹੀਂ ਹੈ। ਗ੍ਰਿਹਸਥ ਧਰਮ ਧਾਰਨ ਕੀਤਿਆਂ ਹੀ ਪਰਵਾਨ ਚੜ੍ਹਿਆ ਜਾ ਸਕਦਾ ਹੈ।[36]

ਇਸ ਸਿਧਾਂਤਕ ਵਿਰੋਧ ਹੋਣ ਦੇ ਬਾਵਜੂਦ ਵੀ ਸਿੱਖ ਗੁਰੂ ਸਾਹਿਬਾਨ ਬਾਬਾ ਜੀ ਨਾਲ ਸਤਿਕਾਰ ਵਾਲਾ ਮੇਲ-ਜੋਲ ਰਖਦੇ ਰਹੇ। ਛੇਵੇਂ ਸਤਿਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਜੀ ਜਦੋਂ ਬਾਬਾ ਸ੍ਰੀ ਚੰਦ ਜੀ ਨੂੰ ਉਨ੍ਹਾਂ ਦੇ ਨਿਵਾਸ ਅਸਥਾਨ ਤੇ ਮਿਲਣ ਗਏ ਤਾਂ ਉਨ੍ਹਾਂ ਨੇ ਗੁਰੂ ਸਾਹਿਬ ਦੇ ਪੁੱਤਰਾਂ ਵਿਚੋਂ ਇਕ ਦੀ ਮੰਗ ਕਰ ਲਈ ਅਤੇ ਗੁਰੂ ਨੇ ਆਪਣੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਬਾਬਾ ਸ੍ਰੀ ਚੰਦ ਜੀ ਨੂੰ ਸੌਂਪ ਦਿੱਤਾ। ਬਾਬਾ ਸ੍ਰੀ ਚੰਦ ਜੀ ਨੇ ਉਦਾਸੀਨ ਗੱਦੀ ਚਿੰਨ੍ਹ ਸੇਲ੍ਹੀ ਟੋਪੀ ਗੁਰਦਿੱਤਾ ਜੀ ਨੂੰ ਬਖਸ਼ੀ ਅਤੇ ਇਨ੍ਹਾਂ ਭਾਵਨਵਾਂ ਦਾ ਇਜ਼ਹਾਰ ਕੀਤਾ ਕਿ ਗੁਰੂ ਨਾਨਕ ਦਾ ਸਥਾਪਨ ਕੀਤੇ ਹੋਏ ਮਾਰਗ ਵਿਚ ਅਧਿਆਤਮਕਤਾ ਦੀਆਂ ਸਾਰੀਆਂ ਪਰਤਾਂ ਸਮੋਈਆਂ ਹਨ। ਇਹ ਗਾਡੀ ਰਾਹ ਹੈ ਜਿਸਤੇ ਚਲਕੇ ਸਹਿਜੇ ਹੀ ਮਨੁੱਖ "ਗੋਬਿੰਦ ਮਿਲਣ" ਵਲ ਅਗਰਸਰ ਹੋ ਸਕਦਾ ਹੈ।[37] ਇਸ ਤੋਂ ਸਪਸ਼ਟ ਹੁੰਦਾ ਹੈ ਕਿ "ਗੁਰੂ ਸਪੁੱਤਰ" ਬਾਬਾ ਸ੍ਰੀ ਚੰਦ ਜੀ ਨੂੰ ਇਹ ਸਮਝ ਆ ਰਹੀ ਸੀ ਕਿ ਗੁਰੂ ਘਰ ਨਾਲ ਇਕਸੁਰ ਹੋਇਆਂ ਹੀ ਅਧਿਆਤਮਕ ਸਹਿਜਤਾ ਤੇ ਸਪਸ਼ਟ ਪਰਤੱਖ ਹੋ ਸਕਦੀ ਹੈ।

---

35. ਡਾ. ਬਲਬੀਰ ਸਿੰਘ ਨੰਦਾ, *'ਸਿੱਖ ਇਤਿਹਾਸ ਵਿਚ ਉਦਾਸੀ ਸੰਤਾਂ ਦੀ ਭੂਮਿਕਾ,'* ਨਾਨਕ ਪ੍ਰਕਾਸ਼ ਪਤ੍ਰਿਕਾ, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਦਸੰਬਰ 1985, ਪੰ. 27.

36. ਰਣਧੀਰ ਸਿੰਘ, *ਉਦਾਸੀ ਸਿੱਖਾਂ ਦੀ ਵਿਥਿਆ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1959, ਪੰ. 12-13.

"ਜੋ ਕੋਈ ਗੁਰੂ ਲਾਲੋਂ ਭੁਲਦਾ ਹੋਵੇ ਤਾਂ ਸਮਝਾਵਣਾ। ਆਪਣੀ ਅਹੁੰ ਧਿਰਹੁੰ ਆਖਣਾ। ਜੋ ਮੰਨੇ ਨਾਹੀ, ਤਾਂ ਉਹ ਜਾਣੇ। ਇਹੁ ਆਖਣਾ ਗੁਰੂ ਕਾ ਹੈ। ਜੇ ਕੋਈ ਸਿੱਖ ਉਦਾਸੀ ਹੋਵੇਗਾ, ਤਾਂ ਉਸਕਾ ਬੁਰਾ ਹੋਵੇਗਾ। ਜੋ ਸਿੱਖ ਗ੍ਰਿਸਤ ਵਿਚਿ ਅਰਾਧੇਗਾ, ਪਰਮੇਸਰੁ ਸੁਖੀ ਰਖੇਗਾ।......"

(ਲੇਖ਼ਕ ਨੇ ਦਸਿਆ ਹੈ ਕਿ ਇਹ ਹਵਾਲਾ "ਸਾਖੀ ਗੁਰੂ ਅਮਰਦਾਸ ਕੀ ਮਹਲਾ ੩" ਦੇ ਸਿਰਲੇਖ ਹੇਠ ਭਾਈ ਬੂਟਾ ਸਿੰਘ ਦੀ ਧਰਮਸਾਲਾ ਰਾਵਲਪਿੰਡੀ ਵਿਖੇ ਬਿਰਾਜਮਾਨ ਆਦਿ ਗ੍ਰੰਥ ਸਾਹਿਬ ਦੀ ਇਕ ਪ੍ਰਾਚੀਨ ਬੀੜ ਵਿਚ ਤੇ ਸੰਮਤ 1828 ਬਿਕ੍ਰਮੀ ਦੀ ਇਕ ਲਿਖ਼ਤੀ ਪੋਥੀ ਵਿਚ ਮਿਲਦਾ ਹੈ।)

37. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ, ਹਿੱਸਾ ਪਹਿਲਾ*, ਪਟਿਆਲਾ, ਭਾਸ਼ਾ ਵਿਭਾਗ ਪੰਜਾਬ,1970, ਪੰ. 78.

"ਗੁਰੂ ਨਾਨਕ ਜੀ ਦੀ ਦੌਲਤ ਦੋਵੇਂ ਪ੍ਰਕਾਰ ਦੀ ਮੀਰੀ ਪੀਰੀ ਤੋਂ ਪਹਿਲੇ ਹੀ ਤੁਹਾਡੇ ਘਰ ਗਈ ਹੋਈ ਹੈ, ਇਕ ਫ਼ਕੀਰੀ ਮੇਰੇ ਪਾਸ ਸੀ ਸੋ ਸਮੁੰਦ੍ਰ ਵਿਚ ਨਦੀਆਂ ਦੇ ਪੈਣ ਵਾਂਗੂ ਇਹ ਭੀ ਤੁਹਾਡੇ ਘਰ ਜਾ ਰਹੀ ਹੈ।"

ਬਾਬਾ ਗੁਰਦਿੱਤਾ ਜੀ ਦੇ ਸਮੇਂ ਉਦਾਸੀ ਸੰਪਰਦਾ ਵਲੋਂ ਗੁਰਮਤਿ ਪਰਚਾਰ ਹਿਤ ਵੱਖ ਵੱਖ ਸਥਾਨਾਂ ਤੇ ਚਾਰ ਮੁੱਖ ਕੇਂਦਰ ਸਥਾਪਤ ਕੀਤੇ ਗਏ ਜਿਨ੍ਹਾਂ ਨੂੰ ਬਾਅਦ ਵਿਚ 'ਚਾਰ ਧੂਣਿਆਂ' ਦੀ ਸੰਗਿਆ ਦਿਤੀ ਗਈ। ਦਸਵੇਂ ਪਾਤਸ਼ਾਹ ਹਜ਼ੂਰ ਤਕ ਛੇ ਬਖ਼ਸ਼ਿਸ਼ਾਂ ਵੀ ਸਥਾਪਤ ਹੋਈਆਂ ਅਤੇ ਇਨ੍ਹਾਂ ਸਭਨਾਂ ਨੂੰ ਮਿਲਾਕੇ ਦਸ ਹੋ ਜਾਣ ਕਰਕੇ ਉਦਾਸੀ ਮਹਾਤਮਾਵਾਂ ਨੂੰ 'ਦਸਨਾਮੀਏ ਸਾਧੂ' ਵੀ ਕਿਹਾ ਜਾਣ ਲਗਾ।[38]

ਉਦਾਸੀ ਸੰਪਰਦਾ ਵਲੋਂ ਸਿੱਖੀ ਸਿਧਾਂਤਾਂ ਨੂੰ ਪਰਚਾਰਨ ਅਤੇ ਇਨ੍ਹਾਂ ਦੀ ਸਥਾਪਤੀ ਲਈ ਜੋ ਅਮੁੱਲਾ ਯੋਗਦਾਨ ਪਾਇਆ ਉਹ ਸਦਾ ਹੀ ਇਤਿਹਾਸ ਦਾ ਵਰਨਣਯੋਗ ਭਾਗ ਰਹੇਗਾ। ਇਸਨੂੰ ਚਾਰ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ:

1. ਉਦਾਸੀ ਸਾਧੂ ਗ੍ਰਿਹਸਥੀ ਨਾ ਹੋਣ ਕਰਕੇ ਗੁਰਮਤਿ ਪ੍ਰਚਾਰ ਹਿੱਤ ਦੇਸ਼ਾਂ ਵਿਦੇਸ਼ਾਂ ਵਿਚ ਵਿਚਰੇ। ਥਾਂ ਥਾਂ ਤੇ ਇਨ੍ਹਾਂ ਨੇ ਉਦਾਸੀ ਅਖਾੜੇ ਅਤੇ ਧਰਮਸ਼ਾਲਾਵਾਂ ਸਥਾਪਤ ਕੀਤੀਆਂ। ਡਾ. ਬਲਬੀਰ ਸਿੰਘ ਨੰਦਾ ਸ.ਈਸ਼ਰ ਸਿੰਘ ਨਾਰਾ ਅਤੇ ਸ.ਦਰਸ਼ਨ ਸਿੰਘ ਦੇ ਹਵਾਲੇ ਨਾਲ ਲਿਖਦੇ ਹਨ ਕਿ :ਗੁਰੂ ਨਾਨਕ ਮੱਤ ਦੇ ਪ੍ਰਚਾਰ ਲਈ ਇਨ੍ਹਾਂ ਉਦਾਸੀ ਸੰਤਾਂ ਦੇ ਮਨਾਂ ਵਿਚ ਕਿਤਨਾ ਭਾਰੀ ਉਤਸ਼ਾਹ ਸੀ ਅਤੇ ਆਪਣੇ ਮਿਸ਼ਨ ਨੂੰ ਪੂਰਾ ਕਰਨ ਲਈ ਕਿਤਨੀ ਸੁਹਿਰਦਤਾ ਤੇ ਲਗਨ ਸੀ, ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਇਹ ਲੋਕ ਭਾਰਤ ਦੀਆਂ ਹੱਦਾਂ ਟੱਪ ਕੇ ਅਫ਼ਗਾਨਿਸਤਾਨ ਅਤੇ ਰੂਸ ਵਿਚ ਵੀ ਜਾ ਪਹੁੰਚੇ। ਬਾਬਾ ਸ੍ਰੀ ਚੰਦ ਜੀ ਨੇ ਆਪ ਪਰਚਾਰ ਹਿੱਤ ਕਾਬਲ ਕੰਧਾਰ ਤਕ ਦਾ ਸਫ਼ਰ ਤਹਿ ਕੀਤਾ।[39] ਰੂਸ ਵਿਚ ਆਜ਼ਰਬਾਈਜਾਨ ਦੀ ਰਾਜਧਾਨੀ ਬਾਕੂ ਦੇ ਨੇੜੇ ਇਕ ਮੰਦਿਰ ਦੇ ਪੱਥਰ ਉਤੇ ਗੁਰਮੁਖੀ ਲਿੱਪੀ ਵਿਚ ਉਕਰੇ ਹੇਠ ਲਿਖੇ ਸ਼ਬਦਾਂ ਤੋਂ ਉਨ੍ਹਾਂ ਦੇ ਉਥੇ ਜਾਣ ਦਾ ਪਰਮਾਣ ਮਿਲਦਾ ਹੈ:

"ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨ ਸੈਭੰਗ ਗੁਰ
ਪ੍ਰਸਾਦਿ॥ ਵਾਹਿਗੁਰੂ ਜੀ ਸਹਾਇ॥ਬਾਬਾ ਟ੍ਰਹਦਾਸ ਲੰਗੋਵਾਲ ਕਾ ਚੇਲਾ ਮੇਲਾ ਰਾਮ,
ਤਿਸਕਾ ਚੇਲਾ ਟ੍ਰਹ ਦਾਸ॥ਉਦਾਸੀ॥"[40]

ਇਸ ਤੋਂ ਉਦਾਸੀ ਮਹਾਤਮਾਵਾਂ ਦੇ ਹਿਰਦਿਆਂ ਵਿਚ ਉਕਰਿਆ ਗੁਰਮਤਿ ਪਿਆਰ ਦਾ ਪਰਤੱਖ ਪਰਮਾਣ ਮਿਲਦਾ ਹੈ ਜਿਸਨੂੰ ਉਹ ਅਗੋਂ ਸੰਸਾਰ ਦੇ ਪ੍ਰਾਣੀਆਂ ਦੇ ਹਿਰਦਿਆਂ ਵਿਚ ਉਕਰਨ ਲਈ ਯਤਨਸ਼ੀਲ ਹੋਏ।

2. ਉਦਾਸੀ ਮਹਾਤਮਾਵਾਂ ਦੀ ਦੂਸਰੀ ਪ੍ਰਮੁੱਖ ਦੇਣ ਸਿੱਖ ਜਗਤ ਨੂੰ ਇਹ ਹੈ ਕਿ ਜਦੋਂ ਸੰਘਰਸ਼ ਦੇ ਸਮੇਂ ਵਿਚ ਸਿੰਘ ਜੰਗਲਾਂ ਵਿਚ ਲੁਕ ਛਿਪ ਕੇ ਸਮਾਂ ਗੁਜ਼ਾਰ ਰਹੇ ਸਨ ਤਾਂ ਅਜਿਹੇ ਔਖੇ ਸਮੇਂ ਗੁਰਅਸਥਾਨਾਂ ਦੀ ਸੇਵਾ ਸੰਭਾਲ ਇਨ੍ਹਾਂ ਸਾਧੂ ਮਹਾਤਮਾਵਾਂ ਨੇ ਕੀਤੀ ਅਤੇ 'ਗੁਰਮਤਿ ਜੋਤਿ' ਨੂੰ ਜਗਾਈ ਰਖਣ ਦਾ ਫਰਜ਼ ਤਨਦੇਹੀ ਨਾਲ ਨਿਭਾਇਆ।[41]

---

38. ਡਾ. ਬਲਬੀਰ ਸਿੰਘ ਨੰਦਾ,'*ਸਿੱਖ ਇਤਿਹਾਸ ਵਿਚ ਉਦਾਸੀ ਸੰਤਾਂ ਦੀ ਭੂਮਿਕਾ*' ਨਾਨਕ ਪ੍ਰਕਾਸ਼ ਪਤ੍ਰਿਕਾ----ਉਹੀ-----,ਪੰ. 31.
39. ਈਸ਼ਰ ਸਿੰਘ ਨਾਰਾ, *ਇਤਿਹਾਸ ਬਾਬਾ ਸ੍ਰੀ ਚੰਦ ਸਾਹਿਬ ਅਤੇ ਉਦਾਸੀਨ ਸੰਪ੍ਰਦਾਇ*, ਦਿਲੀ, 11/3287, ਦਿੱਲੀ ਗੇਟ ਬਾਜ਼ਾਰ, 1959, ਪੰ. 370-75.
40. ਉਧਰਿਤ, ਡਾ. ਬਲਬੀਰ ਸਿੰਘ ਨੰਦਾ, '*ਸਿੱਖ ਇਤਿਹਾਸ ਵਿਚ ਉਦਾਸੀ ਸੰਤਾਂ ਦੀ ਭੂਮਿਕਾ*' ------ਉਹੀ--------ਪੰ. 32.

3. ਇਹ ਕਿਹਾ ਜਾ ਸਕਦਾ ਹੈ ਕਿ ਭਾਈ ਗੁਰਦਾਸ ਤੋਂ ਬਾਅਦ ਇਨ੍ਹਾਂ ਉਦਾਸੀ ਮਹਾਤਮਾਵਾਂ ਨੇ ਗੁਰਮਤਿ ਸਿਧਾਂਤਾਂ ਨੂੰ ਦੂਰ ਦੁਰਾਡੇ ਤਕ ਫੈਲਾਉਣ ਵਿਚ ਅਹਿਮ ਭੂਮਿਕਾ ਨਿਭਾਈ।[42] ਇਸਨੂੰ ਭਾਵੇਂ ਸਿੱਖ ਧਰਮ ਸ਼ਾਸ਼ਤਰ ਦਾ ਆਧਾਰ ਤਾਂ ਨਹੀਂ ਕਿਹਾ ਜਾ ਸਕਦਾ ਸਗੋਂ ਪਰਤ-ਪ੍ਰਕਾਸ਼ਨ ਪਰਵਾਨਿਆ ਜਾ ਸਕਦਾ ਹੈ।

4. ਇਨ੍ਹਾਂ ਸਾਧੂ ਮਹਾਤਮਾਵਾਂ ਨੇ ਕੇਵਲ ਗੁਰਮਤਿ ਪਰਚਾਰ ਵਿਚ ਹੀ ਅਹਿਮ ਭੂਮਿਕਾ ਨਹੀਂ ਨਿਭਾਈ ਸਗੋਂ ਗੁਰਮਤਿ ਸਾਹਿਤ ਰਚਣ ਵਿਚ ਵੀ ਅਹਿਮ ਹਿੱਸਾ ਪਾਇਆ। ਇਸਦਾ ਵਿਸਥਾਰ ਸਹਿਤ ਵਿਸ਼ਲੇਸ਼ਣ ਡਾ.ਤਾਰਨ ਸਿੰਘ ਜੀ ਨੇ ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ ਵਿਚ ਕੀਤਾ ਹੈ। ਉਦਾਸੀ ਸਾਧੂ ਆਨੰਦਘਨ ਅਤੇ ਸਦਾ ਨੰਦ ਜੀ ਦਾ ਗੁਰਬਾਣੀ ਟੀਕਾਕਾਰੀ ਪੱਖੋਂ ਵਿਸ਼ੇਸ਼ ਯੋਗਦਾਨ ਹੈ। ਉਦਾਸੀ ਸਾਧੂ ਸੇਵਾ ਦਾਸ ਨੇ 'ਪਰਚੀਆਂ' ਦੀ ਸੰਗਿਆ ਹੇਠ ਵਾਰਤਕ ਵਿਚ ਗੁਰਇਤਿਹਾਸ ਲਿਖਕੇ ਵੱਡਮੁੱਲਾ ਯੋਗਦਾਨ ਪਾਇਆ। ਅਤਿ ਪਿਆਰ, ਵਿਸ਼ਵਾਸ਼, ਸਿਦਕਦਿਲੀ ਅਤੇ ਤੜਪ ਨਾਲ ਉਨ੍ਹਾਂ ਇਹ ਇਤਿਹਾਸ ਕਲਮਬੰਦ ਕੀਤਾ ਹੈ। ਦੂਸਰੀ ਸਾਖ਼ੀ ਵਿਚੋਂ ਸਿੱਖ ਧਰਮ ਸ਼ਾਸ਼ਤਰ ਦੇ ਬਹੁਤ ਸਾਰੇ ਮੂਲ ਸਰੋਕਾਰਾਂ ਦੇ ਸੰਕੇਤ ਸਾਡੇ ਸਾਹਮਣੇ ਆਉਂਦੇ ਹਨ। ਆਗਿਆਕਾਰਤਾ ਦਾ ਅਤਿ ਮਹੱਤਵਪੂਰਣ ਸਦਗੁਣ ਇਸ ਵਿਚੋਂ ਪ੍ਰਕਾਸ਼ਮਾਨ ਹੁੰਦਾ ਹੈ। ਕਿਸੇ ਗੁਰਸਿੱਖ ਜਗਿਆਸੂ ਨੂੰ ਕਿਸ ਹੱਦ ਤਕ ਨਿਮਰਤਾ ਗ੍ਰਹਿਣ ਕਰਦਿਆਂ ਗੁਰੂ ਦੀ ਆਗਿਆ ਅਤੇ ਰਜ਼ਾ ਅਗੇ ਪੂਰਨ ਰੂਪ ਵਿਚ ਸਮਰਪਣ ਹੋਣਾ ਚਾਹੀਦਾ ਹੈ ਇਸਦੇ ਝਲਕਾਰੇ ਇਸ ਸਾਖ਼ੀ ਵਿਚੋਂ ਮਿਲਦੇ ਹਨ। ਗੁਰੂ ਅਗੇ ਪੂਰਨ ਸਮਰਪਣ, ਸਿਦਕ ਭਰੋਸਾ ਅਤੇ ਵਿਸ਼ਵਾਸ਼ ਇਹ ਸਿੱਖ ਧਰਮ ਸ਼ਾਸ਼ਤਰ ਦੇ ਅਹਿਮ ਸਰੋਕਾਰ ਹਨ ਜੋ ਇਸ ਸਾਖ਼ੀ ਵਿਚ ਪ੍ਰਤੱਖ ਤੌਰ ਤੇ ਦੇਖ਼ੇ ਜਾ ਸਕਦੇ ਹਨ। ਸਿਦਕ ਤੇ ਭਰੋਸੇ ਤੇ ਪਹਿਰਾ ਦੇਣ ਵਾਲੇ ਲਈ ਇਸ ਸਾਖ਼ੀ ਵਿਚ ਸੰਗਿਆ "ਸੂਰਬੀਰ" ਵਰਤੀ ਹੋਈ ਹੈ। ਬਹੁਤ ਕਠਿਨ ਘਾਲਣਾ ਹੁੰਦੀ ਹੈ ਪੂਰਨ ਸਿਦਕ ਤੇ ਭਰੋਸੇ ਵਿਚ ਆਤਮ ਸਮਰਪਣ ਕਰਨਾ। ਸਾਖ਼ੀਕਾਰ ਨੂੰ ਇਸ ਸਿਦਕ ਤੇ ਭਰੋਸੇ ਦੀ ਘਾਲਣਾ ਨੂੰ "ਕਿਰਪਾ ਦੀ ਘਾਲ" ਨਾਲ ਜੋੜਿਆ ਹੈ। ਇਸਦੇ ਨਾਲ ਹੀ ਜੀਵਨ ਦੀ ਬਾਜੀ ਮਨੁੱਖ ਜਿਤ ਸਕਦਾ ਹੈ। ਵਿਸ਼ਵਾਸ਼ ਅਤੇ ਭਰੋਸਾ ਹੀ ਕਿਸੇ ਧਰਮ ਦੇ ਧਰਮ ਸ਼ਾਸ਼ਤਰ ਦਾ ਅਹਿਮ ਅੰਗ ਹੁੰਦਾ ਹੈ ਜਿਸਦਾ ਵਿਸਥਾਰ ਸਹਿਤ ਜ਼ਿਕਰ ਪਹਿਲੇ ਕਾਂਡ ਵਿਚ ਕੀਤਾ ਗਿਆ ਹੈ। ਗੁਰੂ ਜੋਤਿ ਕਿਵੇਂ ਦੇ ਸਵੱਛ ਭਾਂਡੇ ਵਿਚ ਪਰਵੇਸ਼ ਕਰਦੀ ਸੀ ਅਤੇ ਸਤਿਗੁਰੂ ਸਾਹਿਬਾਨ ਕਿਵੇਂ ਇਸਦੀ ਨਿਸ਼ਾਨਦੇਹੀ ਕਰਦੇ ਸਨ ਇਹ ਸਰੋਕਾਰ

---

41. Teja Singh, *Sikhism-Its Ideals and Institutions,* Bombay,Calcutta,Madras, 1951, Orient Longmans Ltd, p. 70.

42. ਡਾ. ਬਲਬੀਰ ਸਿੰਘ ਨੰਦਾ, *ਪੁਰਾਤਨ ਸਿੱਖ ਸੰਪ੍ਰਦਾਇ*, ਪੰ. 21.

"ਜਦੋਂ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜਿਆ ਤਾਂ ਦੂਰ ਬੈਠੇ ਜਿਹੜੇ ਲੋਕ ਸਿੱਖੀ ਸਰੂਪ ਧਾਰਨ ਨਹੀਂ ਕਰ ਸਕੇ, ਉਨ੍ਹਾਂ ਗੁਰੂ ਨਾਨਕ ਨਾਮ ਲੇਵਾ ਨੂੰ ਉਦਾਸੀ ਸੰਤਾਂ ਨੇ ਗੁਰੂ ਜੀ ਦੇ ਸੰਦੇਸ਼ ਨਾਲ ਜੋੜੀ ਰਖਿਆ। ਇਉਂ ਸਿੰਘਾਂ ਅਤੇ ਸ਼ਰਧਾਲੂ ਸਿੱਖਾਂ ਵਿਚਕਾਰ ਇਹ ਉਦਾਸੀ ਸੰਤ ਇਕ ਜੋੜਨ ਵਾਲੀ ਕੜੀ ਦਾ ਕਾਰਜ ਨਿਭਾਉਂਦੇ ਰਹੇ ਅਤੇ ਦੂਰ ਦੁਰਾਡੀਆਂ ਸੰਗਤਾਂ ਵਿਚ ਸਿੱਖੀ ਪ੍ਰਚਾਰ ਨੂੰ ਮੱਧਮ ਨਹੀਂ ਹੋਣ ਦਿਤਾ।"

ਵੀ ਇਸ ਸਾਖ਼ੀ ਰਾਹੀਂ ਸਾਹਮਣੇ ਆਉਂਦੇ ਹਨ। ਸਾਖ਼ੀਕਾਰ ਨੇ ਇਨ੍ਹਾਂ ਤੱਥਾਂ ਰਾਹੀਂ ਵੀ ਸਿੱਖ ਧਰਮ ਸ਼ਾਸ਼ਤਰ ਦੀਆਂ ਪਰਤਾਂ ਦੇ ਦੀਦਾਰੇ ਕਰਵਾਏ ਹਨ।[43]

---

43 ਪ੍ਰੋ. ਹਰੀ ਸਿੰਘ (ਸੰਪਾ.) ਡਾ. ਗੰਡਾ ਸਿੰਘ(ਸੋਧਕ), *ਪਰਚੀਆਂ ਸੇਵਾ ਦਾਸ*, ਪਟਿਆਲਾ, ਭਾਸ਼ਾ ਵਿਭਾਗ, 1978, ਪੰ. 54.

"ਏਕ ਬੇਰਿ ਗੁਰੂ ਅੰਗਦ ਜੀ ਕਉ ਭਾਈ ਬਾਲਾ ਸੰਧੂ ਸਿੱਖ ਆਇ ਮਿਲਿਆ। ਭਾਈ ਬਾਲਾ ਸੰਧੂ ਤੇ ਮਰਦਾਨਾ ਰਬਾਬੀ ਦੋਵੈ ਗੁਰੂ ਬਾਬੇ ਸਾਥਿ ਪਹਿਲੇ ਮਹਲ ਉਦਾਸੀ ਕੇ ਸਾਥ ਹੀ ਰਹੇ ਥੇ। ਜਬ ਗੁਰੂ ਜੀ ਉਡਾਰੀਆਂ ਲੈ ਕਰਿ ਨਉ ਖੰਡ ਪ੍ਰਿਥਵੀ ਫਿਰਿਆ ਥਾ ਤਬ ਇਨ ਕੋ ਭੀ ਸਾਥ ਹਿ ਉਡਾਇਆ ਥਾ। ਸਭ ਠਉੜ ਕਾ ਤਮਾਸਾ ਭੀ ਦੋਨੋ ਦੇਖਤੇ ਫਿਰੇ ਥੇ। ਇਸੀ ਤੇ ਭਾਈ ਬਾਲਾ ਭੀ ਵਰਸਾਣਾ ਹੋਆ ਸਿਖ ਸੀ। ਫੇਰਿ ਗੁਰੂ ਬਾਬੇ ਗੁਰਾਈ ਕੇ ਤਖ਼ਤ ਉਪਰਿ ਗੁਰੂ ਅੰਗਦ ਕਉ ਬਠਿਆਇਆ, ਤੇ ਆਪ ਜੋਤੀ ਮਹਿ ਜੋਤਿ ਸਮਾਨੇ, ਤੇ ਭਾਈ ਬਾਲੇ ਕਾ ਸਰੀਰ ਕੁਛ ਦਿਨ ਪਾਛੇ ਰਹਿਆ। ਇਹ ਗਲਿ ਸੁਣਿ ਕਰਿ ਭਾਈ ਬਾਲਾ ਦਰਸ਼ਨ ਆਇਆ ਸੀ। ਜੋ ਗੁਰਾਈ ਕਾ ਤਖ਼ਤ ਗੁਰੂ ਬਾਬੇ ਗੁਰੂ ਅੰਗਦ ਜੀ ਕਉ ਬਖਸ਼ਿਆ, ਇਸੀ ਕਰਿ ਦਰਸ਼ਨ ਆਇਆ ਸੀ। ਫੇਰਿ ਗੁਰੂ ਅੰਗਦਿ ਭੀ ਬਾਲੇ ਕਉ ਆਦਰ ਸੰਜੁਗਤਿ ਆਪਨੇ ਨਿਕਟਿ ਬੈਠਾਇਆ। ਤਬ ਭਾਈ ਬਾਲੇ ਮਸਤਕ ਟੇਕ ਕਰਿ ਕਹਿਆ ਜੋ ਗੁਰੂ ਜੀ ਮੋ ਕਉ ਤੁਮ ਆਗਿਆ ਦੇਵਹੁ ਤਬ ਕੋਈ ਬਚਨ ਬਾਰਤਾ ਭੂਤਉ। ਹੁਕਮ ਹੋਆ ਭਾਈ ਬਾਲਾ ਜੀ ਨਿਸੰਗ ਪੂਛੀਐ ਸੰਕਾ ਨ ਕਰਹੁ। ਤਾਂ ਭਾਈ ਬਾਲੇ ਇਹ ਬਾਤ ਕਹੀ, ਜੋ ਗੁਰੂ ਜੀ ਤੈ ਬਡਾ ਗੜ ਸਾਧਿਆ ਹੈ। ਅਰੁ ਤੂ ਬਡਾ ਸੂਰਬੀਰ ਹਹਿ।ਕਾਹੇ ਤੇ ਜੋ ਮਹਾਂ ਪੁਰਖਾਂ ਕਾ ਰੀਝਾਵਨਾਂ ਬਹੁਤੁ ਕਠਨ ਹੈ। ਕਾਹੇ ਤੇ ਜੋ ਜਿਨ ਕਉ ਦੁਖ ਸੁਖ ਸਮਾਨ ਹੈ, ਅਰ ਮਾਨ ਅਪਮਾਨ ਸਮਾਨ ਹੈ। ਉਸਤਿਤ ਨਿੰਦਿਆ ਸਮਾਨ ਹੈ। ਕੰਚਨ ਮਾਟਿ ਸਮਾਨ ਹੈ। ਸੋ ਕਿਤੈ ਦਾਇ ਆਇ ਰੀਝਹਿ ਤਉ ਰੀਝਹਿ। ਉਨ ਕਾ ਰੀਝਾਵਨਾਂ ਸੁਗਮ ਨਾਹਿ। ਸੋ ਤਿਸ ਪੁਰਖ ਕਉ ਤੈ ਰੀਝਾਇਆ ਹੈ। ਇਹੁ ਪਦੁ ਤੁਝੈ ਮੁਬਾਰਖ ਹੋਇ। ਇਹਿ ਬਡੀ ਜੀਤਿ ਪਰਮੇਸਰ ਤੇ ਕਉ ਬਖਸੀ ਹੈ। ਪਰ ਹਮ ਕੋ ਕਿਰਪਾ ਕਰਕੇ ਇਹ ਬਾਤ ਸੁਨਾਵਹੁ, ਜੋ ਉਹ ਕਰਮ ਤੁਝੇ ਕਉਨੁ ਕੀਨਾ ਉਅਰੁ ਉਹ ਸੇਵਾ ਕਉਨ ਦੀਨੀ ਹੈ। ***ਅਰ ਉਹ ਕਉਨ ਸੀ ਆਗਿਆ ਮਾਨੀ ਜੋ ਗੁਰੂ ਬਾਬੇ ਤੇਰੇ ਬਿਖੇ ਅਪਨਾ ਸਰੂਪੁ ਪਲਟ ਛੋਡਿਆ।*** ਇਹ ਬਾਤ ਮੋ ਕਉ ਸੁਨਨ ਕੀ ਪਿਆਸ ਹੈ। ਭਲੀ ਪ੍ਰਕਾਰ ਨਿਪਟ ਖੋਲਿ ਸੁਨਾਵਹੁ। ਤਬੁ ਗੁਰੂ ਅੰਗਦ ਜੀ ਭਾਈ ਬਾਲੇ ਕਉ ਇਹੁ ਉਤਰੁ ਦੀਆ, ਜੋ ਮੈ ਉਨ੍ਹਾਂ ਕੀ ਕ੍ਰਿਪਾ ਕੀ ਘਾਲ ਘਾਲੀ ਹੈ। ਅਵਰ ਘਾਲ ਤਉ ਮੇਰੇ ਪਾਸਹੁ ਕਛ ਨਹੀਂ ਹੋਈ। ਅਰੁ ਜਉ ਕਛੁ ਘਾਲ ਹੁਈ ਭੀ ਹੈ ਤਉ ***ਗੁਰਹੁ ਕੀ ਕ੍ਰਿਪਾ*** ਸਿਉਂ ਹੁਈ ਹੈ।

ਤਾਤੇ ਫਿਰ ਭਾਈ ਬਾਲੇ ਕਹਿਆ, ਗੁਰੂ ਅਜੀ ਤੁਮ ਸਤਿ ਕਹਤੇ ਹੋ। ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ। ਇਹੀ ਜਾਨਨਾ ਪਰਵਾਨ ਹੈ। ਅਰ ਹੈ ਭੀ ਇਉ ਹੀ। ਪਰ ਕਰਮ ਸੇਵਕ ਸੇਵਕ ਪਾਸਹੁ ਕਰਾਈਦਾ ਹੈ। ਤੇ ਬਲ ਕਰਮ ਕਰਨ ਦਾ ਸਤਿਗੁਰੂ ਬਖਸਦੇ ਹੈਨਿ। ਸਿਦਕ ਸਿਖ ਕਾ ਮਿਲਦਾ ਹੈ-ਸਿਦਕ ਕਾ ਕਰਮ ਪੂਛਤਾ ਹੂੰ। ਜੋ ਕਉਨ ਕਰਮ ਗੁਰੂ ਬਾਬੇ ਤੇਰੇ ਪਾਸਹੁ ਕਰਾਇਆ ਜੋ ਰੀਝਿਆ। ਤਾਂ ਤੇ ਜਿਸ ਜਿਸ ਕਰਮ ਕਰੈ ਤੇਰੇ ਉਪਰ ਰੀਝਿਆ ਹੈ ਗੁਰੂ ਬਾਬਾ ਸੋ ਕਿਰਪਾ ਕਰਕੈ, ਮੋਕਉ ਸਭ ਹੀ ਸੁਨਾਇ ਦੇਵਹੁ। ਫਿਰਿ ਗੁਰੂ ਅੰਗਦ ਜੀ ਕਹਿਆ, ਭਾਈ ਬਾਲਾ ਜੀ ਤੁਮ ਗੁਰੂ ਨਾਨਕ ਜੀ ਕੇ ਸਖ਼ਾ ਹੋ ਤਾਤੇ ਗੁਰੂ ਨਾਨਕ ਜੀ ਕੇ ਸਮਾਨਿ ਹੋ। ਤੁਮਰਾ ਭੂਛਣਾ ਹਮ ਸਫਲ ਕਰਨਾ ਹੈ। ਬਿਰਥਾ ਨਹੀਂ ਕਰਨਾ। ਪਰ ਜੇਤੀ ਬੇਰ ਗੁਰੂ ਬਾਬੇ ਹਮਾਰੇ ਉਪਰਿ ਖੁਸੀ ਕੀਨੀ, ਤਉ ਸਭ ਹੀ ਖੋਲਿ ਕਹਉ ਤਉ ਬਡਾ ਬਖਿਆਨ ਹੋਤਾ ਹੈ। ਕਛੁਕ ਕਹਤਾ ਹੋ ਸਿਦਕ ਕੀ ਬਾਤ। ਤੁਮ ਆਗੈ ਆਪੈ ਸਮਝ ਲੇਵਨਾ। ਤਬ ਜਿਸ ਜਿਸ ਕਰਮ ਕਰਕੈ, ਗੁਰੂ ਬਾਬੇ ਗੁਰੂ ਅੰਗਦਿ ਉਪਰਿ ਖੁਸੀ ਕੀਨੀ ਥੀ-ਸੋ ਸੋ ਕਰਮ ਖੋਲਿ ਕਰ ਭਾਈ ਬਾਲੇ ਕਉ ਸੁਨਾਇ ਦੀਆ।.........ਏਕ ਬੇਰ ਅਰਧ ਰਾਤ ਕਾ ਸਮਾ ਥਾ। ਉਸ ਸਮੇ ਹਉਂ ਹੀ ਪਾਸਿ ਥਾ। ਅਉਰ ਕੋਊ ਨਾ ਥਾ। ਹੁਕਮੁ ਹੋਆ 'ਜੋ ਸਚੇ ਪਾਤਸਾਹ ਦਿਨ ਹੋਇ ਗਇਆ ਹੈ।' ਤਾਂ ਗੁਰੂ ਜੀ ਕਪੜੇ ਉਤਾਰਿ ਕਰਿ ਦੀਏ। ਮੈਂ ਲੀਏ। ਫਿਰਿ ਉਸੀ ਸਮੇ ਤਾਲ ਉਪਰਿ ਲੇ ਗਇਆ। ਊਹਾ ਦੁਪਹਰਿ ਚੜ੍ਹ ਪਏ। ਮੈਂ ਭਲੀ ਪ੍ਰਕਾਰ ਕਪੜੇ ਧੋਇ ਕਰਿ ਸੁਕਾਏ। ਸੁਕਾਇ ਕਰਿ ਫੇਰਿ ਗੁਰੂ ਜੀ ਕਉ ਆਨਿ ਪਹਿਰਾਏ। ਜਬ ਸਬ ਕਾਰਜ ਕਰਿ ਰਹੇ ਤਬ ਫੇਰਿ ਰਾਤ ਹੋਇ ਗਈ। ਫਿਰਿ ਹੁਕਮੁ ਹੋਆ ਅੰਗਦਾ ਦਿਨ ਸੀ ਕੇ ਰਾਤ ਸੀ। ਤਾਂ ਮੈ ਕਹਿਆ ਸਚੇ ਪਾਤਸਾਹ ਰਾਤੀ ਤੇ ਦਿਹੁ ਸਭ ਤੇਰੇ ਬਨਾਏ ਹੋਏ ਹੈਨ। ਜੇ ਤੂ ਰਾਤ ਚਾਹਦਾ ਹਹਿ ਤਾਂ ਰਾਤ ਹੋਇ ਜਾਂਦੀ ਹੈ, ਜੇ ਤੂ ਦਿਹੁ ਚਾਹਦਾ ਹਹਿ ਤਾਂ ਦਿਹੁ ਹੋਇ ਜਾਂਦਾ ਹੈ। ਤਾਂ ਇਹ ਬਾਤ ਸਿਦਕ ਕੀ ਸੁਨ ਕਰਿ ਫੇਰਿ ਮੇਰੇ ਉਪਰਿ ਖੁਸੀ ਹੁਈ।.........ਅਵਰ ਪ੍ਰਕਾਰ ਭੀ ਬਹੁਤ ਸਾਂਗ ਧਾਰੇ, ਪਰ ਉਹ ਹੀ ਕੀ ਕ੍ਰਿਪਾ ਕਰਿ ਕੈ ਮੇਰਾ ਹਿਰਦਾ ਕਿਸੀ ਬਾਤ ਕਰਿ ਡੁਲਾਇਮਾਨ ਨਾ ਹੋਆ। ਸਿਦਕ ਮੇਰਾ ਪੂਰਾ ਰਹਿਆ, ਦੇਖਿਆ। ਸਰਬ ਪ੍ਰਕਾਰ ਗੁਰੂ ਜੀ ਕੀ ਆਗਿਆਮਾਨੀ।

ਤਬ ਗੁਰੂ ਜੀ ਕ੍ਰਿਪਾ ਕੀ ਦ੍ਰਿਸ਼ਟੀ ਮੇਰੀ ਓਰ ਦੇਖਿਆ, ਅਰਿ ਕਹਿਆ,'ਜੋ ਪੁਰਖਾ ਬਾਜੀ ਜਿਨਿ ਲੀਤੀ ਹਈ। ਤੁਝੇ ਵਧਾਈ ਹੋਇ।' ਬਹੁਤ ਮੀਠੇ ਬਚਨੁ ਕਹੇ। ਫਿਰਿ ਉਠਾਇ ਕਰਿ ਗਲਿ ਕੰਠਿ ਲਾਇਆ। ਕਾਰਜ ਮੇਰਾ ਸੰਪੂਰਨ ਕਰਿ ਛੋਡਿਆ।

ਫੇਰਿ ਇਹੁ ਹੁਕਮੁ ਹੋਆ, 'ਪੁਰਖਾ, ਤੁਝੇ ਮਾਨੇਗਾ ਸੋ ਮੁਝੇ ਮਾਨੈਗਾ। ਤਉ ਕਉ ਸੇਵੈਗਾ ਸੋ ਮੋਕਉ ਸੇਵੈਗਾ। ਤੂ ਮੈਂ ਮੈਂ ਤੂ, ਤੁਮ ਹਮ ਕਉ ਭਿੰਨ ਜਾਨੈਗਾ ਸੋ ਗੁਰੂ ਤੇ ਬਿਛਰਿਆ ਰਹੈਗਾ।' ਆਗੇ ਮਾਰਾ ਨਾਉ ਲਹਿਣਾ ਸੀ, ਫੇਰਿ ਮਾਰਾ ਨਾਉ ਅੰਗਦੁ ਰਾਖਿਆ। ਜੋ ਮੇਰੇ ਅੰਗ ਤੇ ਉਤਪਤਿ ਭਇਆ ਹੈ। ਪਾਂਚ ਪੈਸੇ ਅਰੁ ਨਾਲੀਏਰ ਆਗੇ ਧਰਿ ਕੈ ਮਾਥਾ ਟੇਕਿਆ। ਆਪ ਹੋਤੇ ਗੁਰਾਈ ਕੇ ਤਖ਼ਤ ਉਪਰਿ ਬੈਠਾਇਆ। ਫਿਰ ਸੰਗਤੀ ਕਉ ਹੁਕਮੁ ਹੋਆ ਜੋ ਇਨੀ ਕੇ ਆਗੇ ਮਸਤਕਿ ਟੇਕਹੁ। ਗੁਰੂ ਤੁਮਹਾਰਾ ਏਹੀ ਹੈ। ਤਬ ਇਹ ਬਚਨ ਸੁਣਿ ਕਰਿ ਭਾਈ ਬਾਲਾ ਸੁ ਪ੍ਰਸੰਨ ਹੋਆ। ਫਿਰਿ ਇਹ ਤੁਕ ਪੜੀ।

ਹੌਲੀ ਹੌਲੀ ਸਮੇਂ ਦੀ ਗਰਦਸ਼ ਵਿਚ ਇਹ ਸੰਪਰਦਾ ਸਿੱਖੀ ਦੇ ਮੂਲ ਸਿਧਾਂਤਾਂ ਤੋਂ ਦੂਰ ਹੁੰਦੀ ਚਲੀ ਗਈ ਸਿੱਖ ਸਮਾਜ ਤੋਂ ਵੀ ਵਿੱਥ ਤੇ ਜਾ ਖਲੋਤੀ ਪਰ ਜਿਸ ਤੜਪ ਤੇ ਤਿਆਗ ਨਾਲ ਇਨ੍ਹਾਂ ਨੇ ਗੁਰਬਾਣੀ ਦੀ ਜੋਤ ਬਿਖੜਿਆਂ ਸਮਿਆਂ ਵਿਚ ਜਗਾਈ ਉਹ ਸਦਾ ਸਮਰਣਯੋਗ ਰਹੇਗੀ। ਸੋ ਸਿੱਟਾ ਇਹ ਕਢਿਆ ਜਾ ਸਕਦਾ ਹੈ ਕਿ ਸਿੱਖ ਧਰਮ ਦੇ ਅੰਤਰਗਤ ਪੈਦਾ ਹੋਈਆਂ ਸੰਪਰਦਾਵਾਂ ਇਹ ਸੰਕੇਤ ਕਰਦੀਆਂ ਹਨ ਕਿ ਸਿੱਖ ਧਰਮ ਸ਼ਾਸ਼ਤਰ ਦਾ ਨਿਖ਼ਾਰ ਹੌਲੀ ਹੌਲੀ ਹੁੰਦਾ ਰਿਹਾ ਹੈ। ਉਦਾਸੀਆਂ ਵਾਂਗ ਹੀ ਇਕ ਸੰਪਰਦਾ ਸੇਵਾ ਪੰਥੀ ਹੈ। ਜਿਵੇਂ ਉਦਾਸੀਆਂ ਨੇ ਰਟਣ ਨੂੰ ਮੂਲ ਮੰਨਿਆ ਇਵੇਂ ਹੀ ਸੇਵਾ ਪੰਥੀਆਂ ਨੇ ਸੇਵਾ ਨੂੰ ਮੂਲ ਮੰਨਿਆ। ਇਨ੍ਹਾਂ ਬਾਰੇ ਸੰਖੇਪ ਵੇਰਵਾ ਅਗੇ ਦਿਤਾ ਜਾ ਰਿਹਾ ਹੈ।

**ਸੇਵਾ ਪੰਥੀ ਸੰਪ੍ਰਦਾਇ:** ਇਤਿਹਾਸ ਇਸ ਗਲ ਦਾ ਗਵਾਹ ਹੈ ਕਿ ਖਾਲਸਾ ਪੰਥ ਦੀ ਸਾਜਨਾ ਤੋਂ ਬਾਅਦ ਸਿੱਖ ਕੌਮ ਨੂੰ ਆਪਣੇ ਧਰਮ ਦੀ ਰੱਖਿਆ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ ਵਕਤ ਦੇ ਹਾਕਮਾਂ ਨਾਲ ਵਿਰੋਧ ਵਿਚ ਆਉਣਾ ਪਿਆ ਸੀ ਅਤੇ ਇਸ ਦੇ ਲਈ ਇਕਾਂਤ ਅਸਥਾਨਾਂ ਅਥਵਾਂ ਜੰਗਲਾਂ ਆਦਿ ਵਿਚ ਵਿਚਰਦਿਆਂ ਹੋਇਆਂ 'ਘੋੜਿਆਂ ਦੀਆਂ ਕਾਠੀਆਂ' ਨੂੰ ਹੀ ਆਪਣਾ ਘਰ ਬਣਾਉਣਾ ਪਿਆ ਸੀ। ਅਜਿਹੇ ਬਿਖੜੇ ਸਮੇਂ ਗੁਰਮਤਿ ਸਿਧਾਂਤਾਂ ਦੀ ਸਥਾਪਤੀ ਅਤੇ 'ਗੁਰਮਤਿ ਜੋਤਿ' ਨੂੰ ਜਗਾਈ ਰਖਣ ਦੀ ਸੇਵਾ ਜਿਹੜੀਆਂ ਸਿੱਖ ਸੰਪਰਦਾਵਾਂ ਕਰਦੀਆਂ ਰਹੀਆਂ ਉਨ੍ਹਾਂ ਵਿਚੋਂ 'ਸੇਵਾ-ਪੰਥੀ ਸੰਪਰਦਾ' ਦਾ ਅਹਿਮ ਸਥਾਨ ਹੈ। ਸੇਵਾ-ਪੰਥੀ ਅਥਵਾ ਭਾਈ ਅਡਣਸ਼ਾਹੀ ਸੰਪਰਦਾਇ,ਦੇ ਆਗੂਆਂ ਨੇ ਸਿੱਖੀ ਦੇ ਵਿਕਾਸ-ਪੰਧ ਦੇ ਇਸ ਅਤਿ-ਸੰਕਟ ਸਮੇਂ ਵਿਚ ਇਸ ਦੇ ਪ੍ਰਚਾਰ ਦੇ ਬੀੜੇ ਨੂੰ ਪੂਰਨ ਸਿਦਕ-ਦਿੱਲੀ, ਦ੍ਰਿੜ੍ਹਤਾ, ਸਿਰੜ ਅਤੇ ਨਿਰੰਤਰਤਾ ਨਾਲ ਚੁਕਿਆ ਅਤੇ ਹੁਣ ਤਕ ਕਰੀ ਆ ਰਹੇ ਹਨ। ਅਕਾਦਮਿਕਤਾ ਵਿਚ ਸੇਵਾ ਪੰਥੀਆਂ ਦੇ ਮਿਸ਼ਨਰੀ ਪਰਿਪੇਖ਼ ਦੀ ਚਰਚਾ ਚਲਦੀ ਰਹਿੰਦੀ ਹੈ। ਇਸਦੇ ਸੰਪਰਦਾ ਅਥਵਾ ਟਕਸਾਲ ਵਜੋਂ ਹੋਂਦ ਦੀ ਪੁਸ਼ਟੀ ਕਰਦੇ ਹੋਏ ਡਾ.ਬਲਕਾਰ ਸਿੰਘ ਲਿਖਦੇ ਹਨ: ਸੇਵਾ ਪੰਥੀ ਇਕ ਸੰਪਰਦਾ ਹੈ.........ਗੁਰਬਾਣੀ ਦਾ ਓਟ ਆਸਰਾ ਲੈ ਕੇ ਗੁਰੂ ਘਰ ਦੇ ਸੇਵਕਾਂ ਦੀ ਇਸ ਜਥੇਬੰਦੀ ਨੂੰ ਗੁਰਬਾਣੀ ਦੇ ਪਰਚਾਰ ਨਾਲ ਸੰਬੰਧਿਤ ਟਕਸਾਲ ਵਜੋਂ ਹੀ ਲਿਆ ਜਾਣਾ ਚਾਹੀਦਾ ਹੈ।[44]

ਇਸ ਸੰਪਰਦਾਇ ਦਾ ਆਰੰਭ ਨੌਵੇਂ ਤੇ ਦਸਵੇਂ ਸਤਿਗੁਰਾਂ ਦੇ ਦਰੋਂ ਵਰੋਸਾਇ ਸਿੱਖ ਭਾਈ ਕਨ੍ਹਈਆ ਜੀ ਤੋਂ ਹੋਇਆ ਪਰਵਾਨ ਕੀਤਾ ਜਾਂਦਾ ਹੈ।[45] ਪੂਰਨ ਬ੍ਰਹਮਗਿਆਨੀ ਭਾਈ ਕਨ੍ਹਈਆ ਜੀ ਦੀ ਸ਼ਖਸ਼ੀਅਤ ਗੁਰਬਾਣੀ ਦੀਆਂ ਇਨ੍ਹਾਂ ਪੰਕਤੀਆਂ ਦੀ ਭਾਵਨਾ ਨਾਲ ਸਮਸੂਰ ਸੀ:

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*[46]

---

ਜਿਨੀ ਨਾਮ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੨॥

44. ਡਾ. ਬਲਕਾਰ ਸਿੰਘ, *'ਸੇਵਾ ਪੰਥੀਆਂ ਦਾ ਯੋਗਦਾਨ'*, ਨਾਨਕ ਪ੍ਰਕਸ਼ ਪਤ੍ਰਿਕਾ ਧਰਮ ਮੀਮਾਂਸਾ ਅਤੇ ਸੇਵਾ ਪੰਥੀ ਵਿਸ਼ੇਸ਼ ਅੰਕ, ਪਟਿਆਲਾ,ਪੰਜਾਬੀ ਯੂਨੀਵਰਸਿਟੀ, ਜੂਨ 1989, ਪੰ. 107.

45. ਡਾ. ਬਲਬੀਰ ਸਿੰਘ ਨੰਦਾ, *ਪੁਰਾਤਨ ਸਿੱਖ ਸੰਪ੍ਰਦਾਇ*, ਪੰ. 60.

ਭਾਈ ਸਾਹਿਬ ਨੇ ਸਿੱਖ ਧਰਮ ਦੇ ਕੇਂਦਰੀ ਸਰੋਕਾਰ ਸੇਵਾ ਨੂੰ ਆਪਣੇ ਜੀਵਨ ਨਾਲ ਓਤ-ਪ੍ਰੋਤ ਕਰਦਿਆਂ ਇਸਦੇ ਮਾਨਵੀ ਰੂਪ ਦੀ ਉਸਾਰੀ ਕੀਤੀ। ਡਾ.ਬਲਕਾਰ ਸਿੰਘ ਲਿਖਦੇ ਹਨ,"ਗੁਰੂ ਘਰ ਦੀਆਂ ਅਨੰਤ ਬਖ਼ਸ਼ਿਸ਼ਾਂ ਵਿਚੋਂ ਭਾਈ ਘਨਈਆ ਜੀ ਨੇ ਕੇਵਲ ਇਕੋ ਬਖਸ਼ਿਸ਼,ਸੇਵਾ ਦਾ ਹੀ ਪ੍ਰਗਟਾਵਾ ਕੀਤਾ। ਸੇਵਾ ਰਾਹੀਂ ਉਨ੍ਹਾਂ ਨੇ ਸਿੱਖ ਕੌਮ ਦੇ ਨਿਰਮਾਤਾ ਦਸਮ ਪਾਤਸ਼ਾਹ ਹਜ਼ੂਰ ਦੀ ਹਾਜ਼ਰੀ ਵਿਚ ਸਾਬਤ ਕਰ ਦਿਤਾ ਕਿ ਸਿੱਖ ਨਿਵੇਕਲੇ ਜਾਂ ਮੌਲਿਕ ਸਰੂਪ ਦਾ ਮਾਲਕ ਹੋਕੇ ਵੀ ਇਨਸਾਨ ਨੂੰ ਇਨਸਾਨੀ ਪ੍ਰਸੰਗ ਵਿਚ ਹੀ ਵੇਖਦਾ ਹੈ। ਭਾਈ ਘਨਈਆ ਜੀ ਵਲੋਂ ਨਿਭਾਈ ਗਈ ਸੇਵਾ ਦਾ ਸ੍ਰੋਤ ਵੇਈਂ ਨਦੀ ਪ੍ਰਵੇਸ਼ ਪਿਛੋਂ, ਗੁਰੂ ਨਾਨਕ ਦੇਵ ਜੀ ਵਲੋਂ ਕੀਤਾ ਗਿਆ ਐਲਾਨਨਾਮਾ, "ਨ ਕੋ ਹਿੰਦੂ ਨ ਮੁਸਲਮਾਨ" ਹੈ। ਇਸੇ ਨੂੰ ਉਪਰ ਇਨਸਾਨੀ ਪ੍ਰਸੰਗ ਦੀ ਸੰਗਿਆ ਦਿਤੀ ਹੈ ਅਤੇ ਇਹ ਇਨਸਾਨ ਨੂੰ ਵੰਡ ਕੇ ਨ ਵੇਖਣ ਦੀ ਪਹੁੰਚ-ਵਿਧੀ ਹੈ। ਇਸ ਦੀ ਪ੍ਰੋੜ੍ਹਤਾ ਵਿਚ ਗੁਰਬਾਣੀ ਦੀ ਅੰਦਰਲੀ ਗਵਾਹੀ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਹਿੰਦੂ,ਮੁਸਲਮਾਨ ਜਾਂ ਕਿਸੇ ਹੋਰ ਧਰਮ-ਮੂਲਕ ਵੰਡ ਨੂੰ ਧਰਮ ਦੀ ਮੰਜ਼ਿਲ ਨਹੀਂ ਮੰਨਿਆ ਜਾ ਸਕਦਾ। ਧਰਮ ਤਾਂ ਮਾਨਸ-ਦੇਹੀ ਦੇ ਮਾਧਿਅਮ ਰਾਹੀਂ ਸੰਭਵ ਗੁਣ ਪ੍ਰਕਾਸ਼ਨ ਵਾਸਤੇ ਮਾਹੌਲ ਦੀ ਸਿਰਜਨਾ ਕਰਨਾ ਹੈ। ਧਰਮ ਤਾਂ ਸਤਿ ਦਾ ਪ੍ਰਸੰਗ ਸਥਾਪਨ ਹੈ। ਏਸੇ ਲਈ ਗੁਰਬਾਣੀ ਵਿਚ ਮੁਸਲਮਾਨ ਨੂੰ ਸੱਚਾ ਮੁਸਲਮਾਨ,ਜੋਗੀ ਨੂੰ ਸੱਚਾ ਜੋਗੀ ਅਤੇ ਪੰਡਤ ਨੂੰ ਸੱਚਾ ਪੰਡਤ ਬਨਣ ਦਾ ਆਦੇਸ਼ ਦਿਤਾ ਹੋਇਆ ਹੈ।"[47] ਸੇਵਾ ਪੰਥੀ ਸੰਪਰਦਾ ਨਿਰੰਤਰ ਇਸ ਆਦਰਸ਼ ਨੂੰ ਇਸੇ ਤਰ੍ਹਾਂ ਨਿਭਾਉਂਦੀ ਚਲੀ ਆ ਰਹੀ ਹੈ। ਝਾੜੂ ਤੇ ਛੰਨਾ ਇਨ੍ਹਾਂ ਦੇ ਵਿਸ਼ੇਸ਼ ਚਿਨ੍ਹ ਹਨ। ਚੇਲਾ ਬਨਾਉਣ ਸਮੇਂ ਅਤੇ ਨਵੇਂ ਮਹੰਤ ਦੀ ਥਾਪਨਾ ਵੇਲੇ ਇਹ ਦੋਵੇਂ ਚੀਜ਼ਾਂ ਦਿੱਤੀਆਂ ਜਾਂਦੀਆਂ ਹਨ। ਝਾੜੂ ਸਫ਼ਾਈ ਤੇ ਨਿਮਰਤਾ ਦਾ ਚਿਨ੍ਹ ਹੈ, ਛੰਨਾਂ ਸੇਵਾ ਦਾ ਚਿਨ੍ਹ।[48] ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਇਸਨੂੰ ਸਿੱਖ ਮਾਨਸਿਕਤਾ ਵਜੋਂ ਪਰਵਾਨ ਕੀਤਾ ਜਾ ਸਕਦਾ ਹੈ ਪਰ ਸੰਪਰਦਾ ਵਜੋਂ ਇਸਨੂੰ ਸਿੱਖ ਧਰਮ ਦੀ ਨਿਰੰਤਰਤਾ ਵਿਚ ਹੀ ਵੇਖਿਆ ਜਾ ਸਕਦਾ ਹੈ।

ਸੇਵਾ-ਪੰਥੀ ਸੰਪਰਦਾ ਨੇ ਸੇਵਾ ਕਾਰਜਾਂ ਦੇ ਨਾਲ ਨਾਲ 'ਆਪ ਜਪਹਿ ਅਵਰਹਿ ਨਾਮ ਜਪਾਵਹਿ' ਦੇ ਆਦਰਸ਼ ਦੇ ਧਾਰਨੀ ਬਣਦਿਆਂ ਆਪਣੇ ਅਮਲੀ ਜੀਵਨ ਦੇ ਨਾਲ ਨਾਲ ਮਿਸ਼ਨਰੀ ਕਾਰਜ ਵਜੋਂ ਗੁਰਬਾਣੀ-ਪਾਠ ਸੰਥਿਆ ਦਾ ਕਾਰਜ ਵੀ ਨਿਭਾਉਂਦੇ ਚਲੇ ਆ ਰਹੇ ਹਨ। ਗੁਨਿਆਣਾ ਮੰਡੀ,ਜਗਾਧਰੀ, ਸ੍ਰੀ ਅੰਮ੍ਰਿਤਸਰ,ਸ੍ਰੀ ਅਨੰਦਪੁਰ ਸਾਹਿਬ ਅਤੇ ਹੋਰ ਸੇਵਾ-ਪੰਥੀ ਟਿਕਾਣਿਆਂ ਤੇ ਸ਼ਬਦ ਦਾ ਇਹ ਲੰਗਰ ਹੁਣ ਵੀ ਨਿਰੰਤਰ ਚਲ ਰਿਹਾ ਹੈ।

ਟੀਕਾਕਾਰੀ ਅਤੇ ਗੁਰਬਾਣੀ ਸਾਹਿਤ ਪੱਖੋਂ ਵੀ ਸੇਵਾ ਪੰਥੀ ਸੰਪਰਦਾ ਦੀ ਦੇਣ ਵਰਨਣਯੋਗ ਹੈ। ਡਾ.ਤਰਲੋਚਨ ਸਿੰਘ ਬੇਦੀ ਲਿਖਦੇ ਹਨ,"ਅਠਾਰਵੀਂ ਸਦੀ ਵਿਚ ਜਦੋਂ ਕਿ ਪੰਜਾਬ ਵਿਚ ਘੋਰ ਅਸ਼ਾਂਤੀ ਸੀ, ਸਿੱਖਾਂ ਦਾ ਖੁਰਾ ਖੋਜ ਮਿਟਾਉਣ ਦੇ ਯਤਨ ਕੀਤੇ ਜਾ ਰਹੇ ਸਨ, ਉਹਨਾਂ ਦੇ ਸਿਰਾਂ ਦੇ ਮੁੱਲ ਪੈ ਰਹੇ ਸਨ, ਨਾਦਰ ਸ਼ਾਹ ਤੇ ਅਹਿਮਦ ਸ਼ਾਹ

---

46. ਸ੍ਰੀ ਗੁਰੂ ਗ੍ਰੰਥ ਸਾਹਿਬ, ਸੂਹੀ ਮਹਲਾ ੫, ਪੰ. 749.
47. ਡਾ. ਬਲਕਾਰ ਸਿੰਘ, *ਸੇਵਾ ਪੰਥੀਆਂ ਦਾ ਯੋਗਦਾਨ*,------ਉਹੀ------ਪੰ. 106.
48. ਡਾ. ਬਲਬੀਰ ਸਿੰਘ ਨੰਦਾ,*ਪੁਰਾਤਨ ਸਿੱਖ ਸੰਪ੍ਰਦਾਇ*, ਪੰ. 77.

ਅਬਦਾਲੀ ਪੰਜਾਬ ਉਤੇ ਹਮਲੇ ਕਰ ਰਹੇ ਸਨ ਤੇ ਪੰਜਾਬੀ ਜਨਤਾ ਸਾਮਿਅਕ ਸ਼ਾਸ਼ਨ ਦੀਆਂ ਜੜ੍ਹਾਂ ਪੁੱਟਣ ਲਈ ਟੱਕਰ ਲੈ ਰਹੀ ਸੀ ਤੇ ਹਰ ਪ੍ਰਕਾਰ ਦੀਆਂ ਕੁਰਬਾਨੀਆਂ ਦੇ ਰਹੀ ਸੀ, ਅਜਿਹੇ ਬਿਖੜੇ ਸਮੇਂ ਵੀ ਲਾਹੌਰ ਦੇ ਨੇੜੇ ਸ਼ਾਹਦਰਾ ਸੇਵਾ ਪੰਥੀਆਂ ਦਾ ਇਕ ਵਡਾ ਸਾਹਿਤਕ ਗੜ੍ਹ ਬਣਿਆਂ ਹੋਇਆ ਸੀ। ਇਸ ਸੰਸਥਾ ਨੇ ਆਦਿ ਸੰਚਾਲਕ ਭਾਈ ਘਨਈਆ ਜੀ ਸਨ ਤੇ ਸ਼ਾਹਦਰੇ ਵਾਲੇ ਸਾਹਿਤਕ ਕੇਂਦਰ ਦੀ ਸਰਪ੍ਰਸਤੀ ਭਾਈ ਅੱਡਣ ਜੀ ਕਰ ਰਹੇ ਸਨ। ਭਾਈ ਸਹਿਜ ਰਾਮ, ਭਾਈ ਮੰਗੂ,ਭਾਈ ਗਾਹੜੂ,ਭਾਈ ਦੁੱਖ ਭੰਜਣ,ਭਾਈ ਗੋਪਾਲ ਦਾਸ,ਭਾਈ ਟਹਿਲ ਦਾਸ,ਭਾਈ ਹਜ਼ਾਰੀ ਆਦਿਕ ਇਸ ਕੇਂਦਰ ਦੇ ਕੁਝ ਕੁ ਉਘੇ ਵਿਦਵਾਨ ਸਾਹਿਤਕਾਰ ਸਨ।"[49]

ਇਨ੍ਹਾਂ ਸੇਵਾ ਪੰਥੀ ਵਿਦਵਾਨਾਂ ਵਲੋਂ ਰਚੇ ਗੁਰਮਤਿ ਸਾਹਿਤ ਵਿਚ ਗੁਰਮਤਿ ਸਿਧਾਂਤਾਂ, ਅਧਿਆਤਮਕ ਤੇ ਸਦਾਚਾਰਕ ਜੀਵਨ ਜਾਚ,ਭਗਤਾਂ ਅਤੇ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਬਾਰੇ ਵਿਵਰਣ ਅੰਕਿਤ ਕੀਤਾ ਗਿਆ ਹੈ। ਸੇਵਾ ਪੰਥੀ ਸਾਧੂਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਅਤੇ ਗੁਟਕੇ ਹੱਥੀਂ ਲਿਖ ਲਿਖ ਕੇ ਗੁਰਦੁਆਰਾ ਸਾਹਿਬਾਨ ਵਿਚ ਪ੍ਰਕਾਸ਼ ਕੀਤੇ। ਸੇਵਾ ਪੰਥੀ ਸਾਧੂਆਂ ਦੀ ਇਸ ਘਾਲ ਕਮਾਈ ਨੇ ਸਿੱਖ ਜੀਵਨ ਜਾਚ ਦੀ ਸਥਾਪਤੀ ਵਿਚ ਅਹਿਮ ਯੋਗਦਾਨ ਪਾਇਆ।

ਗੁਰਬਾਣੀ ਦੀ ਟੀਕਾਕਾਰੀ ਅਤੇ ਵਿਆਖਿਆ ਵਿਚ ਵੀ ਇਨ੍ਹਾਂ ਮਹਾਤਮਾਵਾਂ ਨੇ ਅਹਿਮ ਯੋਗਦਾਨ ਪਾਇਆ। ਸੇਵਾ ਪੰਥੀ ਸਾਧੂ ਭਾਈ ਰਾਮ ਕਿਸ਼ਨ ਜੀ ਪਹਿਲੇ ਮਹਾਂਪੁਰਖ ਸਨ ਜਿਨ੍ਹਾਂ ਨੇ ਪੂਰੀ ਬਾਣੀ ਜਪੁਜੀ ਸਾਹਿਬ ਦਾ ਪਰਮਾਰਥ ਲਿਖਕੇ ਮੋਢੀਆਂ ਵਾਲੀ ਭੂਮਿਕਾ ਨਿਭਾਈ।[50] ਇਵੇਂ ਹੀ ਸ੍ਰੀ ਅੰਮ੍ਰਿਤਸਰ ਵਿਚਲੇ ਸੇਵਾ ਪੰਥੀ ਟਿਕਾਣੇ(ਸੱਤੋ ਵਾਲੀ ਗਲੀ) ਦੇ ਮਹਾਂਪੁਰਖ ਕਿਰਪਾਲ ਸਿੰਘ ਜੀ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਪ੍ਰਕਾਸ਼ਿਤ ਕਰਵਾਇਆ ਹੈ। ਇਨ੍ਹਾਂ ਵਲੋਂ ਜਫਰਨਾਮੇ ਦਾ ਟੀਕਾ ਵੀ ਕੀਤਾ ਗਿਆ ਹੈ। ਭਾਵੇਂ ਇਨ੍ਹਾਂ ਵਲੋਂ ਗੁਰਬਾਣੀ ਦੀ ਕੀਤੀ ਵਿਆਖਿਆ ਕਈ ਜਗ੍ਹਾਂ ਤੇ ਗੁਰਮਤਿ ਦੇ ਮੂਲ ਸਿਧਾਂਤਾਂ ਨਾਲ ਮੇਲ ਨਹੀਂ ਖਾਂਦੀ ਫਿਰ ਵੀ ਇਹ ਯਤਨ ਸ਼ਲਾਘਾਯੋਗ ਹੀ ਕਿਹਾ ਜਾ ਸਕਦਾ ਹੈ ਕਿਉਂਕਿ ਇਸਦੇ ਆਧਾਰ ਤੇ ਸਿੱਖ ਧਰਮ ਸ਼ਾਸ਼ਤਰ ਦੀ ਸਥਾਪਨਾਂ ਵਿਚ ਰੁਕਾਵਟਾਂ ਦਾ ਬੋਧ ਅਵੱਸ਼ ਹੋ ਜਾਂਦਾ ਹੈ।

ਅਜੋਕੇ ਸਮੇਂ ਵਿਚ ਸੇਵਾ-ਪੰਥੀ ਟਿਕਾਣਿਆਂ ਵਲੋਂ ਸਭ ਤੋਂ ਅਹਿਮ ਯੋਗਦਾਨ ਵਿਦਿਆ ਦੇ ਪਰਸਾਰ ਵਿਚ ਪਾਇਆ ਜਾ ਰਿਹਾ ਹੈ। ਡਾ.ਬਲਕਾਰ ਸਿੰਘ ਲਿਖਦੇ ਹਨ,'ਸੇਵਾ ਪੰਥੀ ਸੰਪਰਦਾ ਦਾ ਯੋਗਦਾਨ ਸਮੇਂ ਦਾ ਵੀ ਹਾਣੀ ਰਿਹਾ ਹੈ। ਜਿਸ ਵੇਲੇ ਬਾਣੀ ਹਥੀਂ ਲਿਖ ਕੇ ਸਿੱਖਾਂ ਤਕ ਪਹੁੰਚਾਣ ਦੀ ਲੋੜ ਸੀ ਉਸ ਵੇਲੇ ਇਹੀ ਕਾਰਜ ਕੀਤਾ ਗਿਆ। ਫਿਰ ਗੁਰਬਾਣੀ ਦੇ ਗੁਹਜ ਨੂੰ ਆਮ ਲੋਕਾਂ ਦੀ ਪੱਧਰ ਤੇ ਪ੍ਰਗਟਾਉਣ ਲਈ ਸਾਖੀਆਂ ਦਾ ਆਸਰਾ ਲਿਆ ਗਿਆ ਅਤੇ ਸੇਵਾ ਪੰਥੀਆਂ ਵਲੋਂ ਇਸ ਕਿਸਮ ਦਾ ਸਾਹਿਤ ਕਾਫ਼ੀ ਮਾਤਰਾ ਵਿਚ ਮਿਲਦਾ ਹੈ। ਵੀਹਵੀਂ ਸਦੀ ਵਿਚ ਧਰਮ ਦੇ ਪਰਚਾਰ

---

49. ਡਾ. ਤਰਲੋਚਨ ਸਿੰਘ ਬੇਦੀ, '*ਸੇਵਾ ਪੰਥੀ ਸਾਹਿਤ ਇਕ ਅਧਿਐਨ*', ਨਾਨਕ ਪ੍ਰਕਾਸ਼ ਪਤ੍ਰਿਕਾ, ਧਰਮ ਮੀਮਾਂਸਾ ਅਤੇ ਸੇਵਾ ਪੰਥੀ ਵਿਸ਼ੇਸ਼ ਅੰਕ----ਉਹੀ-----ਪੰ.71.
50. ਡਾ. ਗੁਰਮੁਖ ਸਿੰਘ, '*ਸੇਵਾ ਪੰਥੀ ਤੇ ਟੀਕਾਕਾਰੀ*' ਨਾਨਕ ਪ੍ਰਕਾਸ਼ ਪਤ੍ਰਿਕਾ, ਧਰਮ ਮੀਮਾਂਸਾ ਅਤੇ ਸੇਵਾ ਪੰਥੀ ਵਿਸ਼ੇਸ਼ ਅੰਕ-------ਉਹੀ------ਪੰ. 96.

ਵਾਸਤੇ ਮਿਸ਼ਨਰੀ-ਵਿਧੀ ਨਾਲ ਸੰਬੰਧਿਤ ਬਹੁਤ ਸਾਰੇ ਤਥ ਸਾਹਮਣੇ ਆ ਗਏ ਹਨ। ਈਸਾਈ ਮਿਸ਼ਨਰੀਆਂ ਨੇ ਸਾਬਤ ਕਰ ਦਿਤਾ ਹੈ ਕਿ ਆਮ ਲੋਕਾਂ ਦੇ ਵਿਸ਼ਵਾਸ਼ ਨੂੰ ਜਿਤਣ ਵਾਸਤੇ ਧਰਮ-ਸਥਾਨ ਦੇ ਨਾਲ ਨਾਲ ਵਿਦਿਅਕ ਸੰਸਥਾ ਅਤੇ ਹਸਪਤਾਲ ਵੀ ਲੋੜੀਂਦਾ ਹੈ।........ਸੇਵਾ ਪੰਥੀ ਸੰਤਾਂ ਨੇ ਇਸ ਮਿਸ਼ਨਰੀ-ਵਿਧੀ ਨੂੰ ਜਿਸ ਤਰ੍ਹਾਂ ਅਪਨਾਇਆ ਹੈ,ਉਸ ਤਰ੍ਹਾਂ ਹੋਰ ਕੋਈ ਸਿੱਖ-ਸੰਸਥਾ ਨਹੀਂ ਕਰ ਸਕੀ।......ਵਿਦਿਅਕ ਅਦਾਰੇ ਕਾਇਮ ਕਰਨ ਦਾ ਸੇਵਾ-ਪੰਥੀਆਂ ਦਾ ਕੌਮੀ-ਯੋਗਦਾਨ ਸਭ ਦੇ ਸਾਹਮਣੇ ਹੈ। ਮਾਡਲ ਸਕੂਲਾਂ ਦੀ ਲੜੀ ਵਿਚ ਵੀ ਸੇਵਾ-ਪੰਥੀ ਕਿਸੇ ਨਾਲੋਂ ਪਿਛੇ ਨਹੀਂ ਹਨ। ਮੈਨੂੰ ਇਹ ਕਹਿਣ ਵਿਚ ਖੁਸ਼ੀ ਹੋ ਰਹੀ ਹੈ ਕਿ ਸੇਵਾ ਪੰਥੀਆਂ ਦੇ ਵਿਦਿਅਕ-ਕੇਂਦਰ ਸਿੱਖ ਵਿਦਿਅਕ ਅਦਾਰਿਆਂ ਦੇ ਪ੍ਰਸੰਗ ਵਿਚ ਵਧੇਰੇ ਸਿਹਤਮੰਦ ਅਤੇ ਸੇਧਯੁਕਤ ਹਨ।'[51] ਇਉਂ ਸਿੱਖ-ਵਿਦਿਅਕ ਸੰਸਥਾਵਾਂ ਦੀ ਸਥਾਪਤੀ ਲਈ ਨਿਭਾਈ ਗਈ ਸੇਵਾ-ਪੰਥੀ ਸੰਪਰਦਾਇ ਦੀ ਭੂਮਿਕਾ ਸਿੱਖ ਸਮਾਜ ਲਈ ਮਾਣ ਕਰਨਯੋਗ ਹੈ।

ਇਉਂ ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਸੇਵਾ-ਪੰਥੀ ਸੰਪਰਦਾਇ ਵਲੋਂ ਜਿਸ ਵਿਸ਼ਵਾਸ਼,ਸ਼ਰਧਾ,ਸਿਦਕ ਅਤੇ ਦ੍ਰਿੜ੍ਹਤਾ ਨਾਲ ਸਿੱਖ ਪਰੰਪਰਾਵਾਂ ਦੀ ਸਥਾਪਤੀ ਲਈ ਗੌਰਵਸ਼ੀਲ ਭੂਮਿਕਾ ਨਿਭਾਈ ਗਈ ਹੈ ਉਸਨੇ ਸਿੱਖ ਧਰਮ-ਸ਼ਾਸ਼ਤਰੀ ਜੁਗਤਿ ਨੂੰ ਨਿਖ਼ਾਰਨ ਵਿਚ ਅਹਿਮ ਰੋਲ ਅਦਾ ਕੀਤਾ ਹੈ।

**ਗਿਆਨੀ ਸੰਪਰਦਾ**: ਵਿਦਵਾਨਾਂ ਵਲੋਂ ਇਸ ਸੰਪਰਦਾ ਦਾ ਆਰੰਭ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਅਨਿੰਨ ਸਿੱਖ, ਪੂਰਨ ਬ੍ਰਹਮਗਿਆਨੀ, ਮਹਾਨ ਵਿਦਵਾਨ, ਸ਼ਹੀਦ ਭਾਈ ਮਨੀ ਸਿੰਘ ਜੀ ਤੋਂ ਹੋਇਆ ਪਰਵਾਨ ਕੀਤਾ ਜਾਂਦਾ ਹੈ। ਭਾਈ ਸਾਹਿਬ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਅਤੇ ਕਥਾ ਵੀਚਾਰ ਦੀ ਦਾਤ ਪ੍ਰਾਪਤ ਕੀਤੀ। ਡਾ.ਤ੍ਰਿਲੋਚਨ ਸਿੰਘ ਬੇਦੀ ਲਿਖਦੇ ਹਨ "ਪਹਿਲਾਂ ਆਪ ਨੂੰ ਹਰ ਤਰ੍ਹਾਂ ਦੀ ਵਿਦਿਆ ਦਿਤੀ ਤੇ ਫਿਰ ਸਿੱਖ ਸੰਗਤਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਕਥਾ ਦੇ ਮਾਧਿਅਮ ਰਾਹੀਂ ਗੁਰਬਾਣੀ,ਗੁਰਮਤਿ ਤੇ ਗੁਰ-ਇਤਿਹਾਸ ਜਾਣੂੰ ਕਰਵਾਣ ਜਾਂ ਪੜ੍ਹਾਣ ਲਈ ਪ੍ਰੇਰਿਆ। ਭਾਈ ਮਨੀ ਸਿੰਘ ਜੀ ਦੀ ਵਿਦਵਤਾ ਸਦਕਾ ਗੁਰੂ ਸਾਹਿਬ ਨੇ ਉਨ੍ਹਾਂ ਨੂੰ "ਗਿਆਨੀ" ਦੀ ਉਪਾਧੀ ਪ੍ਰਦਾਨ ਕੀਤੀ। ਉਹਨਾਂ ਪਾਸੋਂ ਗੁਰਬਾਣੀ ਤੇ ਗੁਰ-ਇਤਿਹਾਸ ਪੜ੍ਹਨ ਤੇ ਅਗੇ ਪੜ੍ਹਾਣ ਵਾਲੇ ਵੀ ਗਿਆਨੀ ਕਹਾਉਣ ਲਗ ਪਏ ਤੇ ਇਉਂ ਹੌਲੀ ਹੌਲੀ ਇਹਨਾਂ ਵਿਦਵਾਨਾਂ ਦੀ ਇਕ ਗਿਆਨੀ ਸੰਪਰਦਾ ਚਲ ਪਈ।"[52]

ਸਿੱਖ ਧਰਮ-ਸ਼ਾਸ਼ਤਰ ਦੀ ਸਥਾਪਤੀ ਦੇ ਪਖੋਂ ਭਾਈ ਸਾਹਿਬ ਦੀ ਦੇਣ ਦੋ ਪੱਖੀ ਅਤੇ ਸਮਰਣਯੋਗ ਹੈ। ਇਕ ਪਾਸੇ ਭਾਈ ਸਾਹਿਬ ਨੇ ਗੁਰਮਤਿ ਜੀਵਨ ਜੁਗਤਿ ਦੀਆਂ ਨੀਹਾਂ ਪੱਕਿਆਂ ਕਰਨ ਲਈ ਆਪਣੇ ਜੀਵਨ ਦੀ ਆਹੂਤੀ ਤਕ ਦੇ ਦਿਤੀ। ਉਨ੍ਹਾਂ ਕੇਵਲ ਆਪਣੇ ਜੀਵਨ ਨੂੰ ਹੀ ਨਿਛਾਵਰ ਨਹੀਂ ਕੀਤਾ ਸਗੋਂ ਆਪਣੇ ਪੁੱਤਰ ਅਤੇ ਪੋਤਰਿਆਂ ਤਕ ਨੂੰ ਗੁਰਮਤਿ ਦੀਆਂ ਨੀਹਾਂ ਪੱਕਿਆਂ ਕਰਨ ਲਈ ਸ਼ਹੀਦ ਕਰਵਾਇਆ। ਭਾਈ ਮਨੀ ਸਿੰਘ ਜੀ ਦੇ ਦਸ ਪੁੱਤਰ ਸਨ:.......ਇਨ੍ਹਾਂ ਵਿਚੋਂ ਭਾਈ ਬਚਿਤ੍ਰ ਸਿੰਘ ਨੇ ਰਾਜਾ ਕੇਸਰੀ ਚੰਦ ਜਸਵਾਰੀਏ ਦੇ ਮਸਤ ਹਾਥੀ ਦਾ ਨਾਗਣੀ ਬਰਛੇ ਨਾਲ

51. ਡਾ. ਬਲਕਾਰ ਸਿੰਘ, '*ਸੇਵਾ ਪੰਥੀਆਂ ਦਾ ਯੋਗਦਾਨ*, ਨਾਨਕ ਪ੍ਰਕਾਸ਼ ਪਤ੍ਰਿਕਾ,-----ਉਹੀ-----ਪੰ. 109.
52. ਡਾ. ਤਰਲੋਚਨ ਸਿੰਘ ਬੇਦੀ(ਸੰਪਾ.) *ਸਿੱਖਾਂ ਦੀ ਭਗਤਮਾਲਾ*, ਪੰ. 7

ਟਾਕਰਾ ਕਰਕੇ ਉਸ ਨੂੰ ਵਾਪਸ ਦੌੜਾ ਦਿੱਤਾ। ਇਵੇਂ ਹੀ ਉਦੇ ਸਿੰਘ ਨੇ ਅਜਮੇਰ ਚੰਦ ਕਹਿਲੂਰੀਆਂ ਦੇ ਮਾਮੇ ਕੇਸਰ ਚੰਦ ਦਾ ਜਿਵੇਂ ਸਿਰ ਵੱਢਿਆ ਉਹ ਵੀ ਬਹਾਦਰ ਸਿੰਘਾਂ ਦੇ ਅਮਰ ਇਤਿਹਾਸ ਦੀ ਇਕ ਵਿਸ਼ੇਸ਼ ਘਟਨਾ ਹੈ। 1706 ਈ. ਤਕ ਭਾਈ ਮਨੀ ਸਿੰਘ ਦੇ ਪੰਜ ਬਹਾਦਰ ਸਪੂਤ ਗੁਰੂ ਸਾਹਿਬ ਦੀ ਖ਼ਾਤਰ ਸ਼ਹੀਦ ਹੋ ਚੁਕੇ ਸਨ।[53] ਭਾਈ ਸਾਹਿਬ ਨੂੰ ਵੀ ਹਕੂਮਤ ਦੀ ਬਦਨੀਤੀ ਕਾਰਨ 24 ਜੂਨ ਹਾੜ ਸੁਦੀ ਪੰਚਮੀ ਨੂੰ ਬੰਦ ਬੰਦ ਕੱਟ ਕੇ ਸ਼ਹੀਦ ਕਰ ਦਿੱਤਾ ਗਿਆ ਸੀ।[54]

ਦੂਸਰੇ ਪੱਖੋਂ ਭਾਈ ਸਾਹਿਬ ਨੇ ਗੁਰਮਤਿ ਸਿਧਾਂਤਾਂ ਦੀ ਵਿਆਖਿਆ,ਗੁਰਬਾਣੀ ਟੀਕਾਕਾਰੀ ਅਤੇ ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਦੀਆਂ ਬੀੜਾਂ ਹਥੀਂ ਲਿਖਕੇ ਗੁਰਮਤਿ ਪਰਵਾਹ ਨੂੰ ਅਗੇ ਤੋਰਨ ਅਤੇ ਦ੍ਰਿੜ੍ਹ ਕਰਾਉਣ ਵਿਚ ਅਹਿਮ ਯੋਗਦਾਨ ਪਾਇਆ। "ਭਾਈ ਸਾਹਿਬ ਦੀ ਵਿਦਵਤਾ ਅਤੇ ਗਿਆਨ ਸਦਕਾ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜਣ ਉਪਰੰਤ ਅੰਮ੍ਰਿਤਸਰੀ ਸਿੱਖ ਸੰਗਤਾਂ ਦੀ ਬੇਨਤੀ ਨੂੰ ਸਵੀਕਾਰ ਕਰਦਿਆਂ ਹੋਇਆਂ ਭਾਈ ਸਾਹਿਬ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਗ੍ਰੰਥੀ ਤੇ ਅਕਾਲੀ ਬੁੰਗੇ ਦਾ ਜਥੇਦਾਰ ਨਿਯੁਕਤ ਕਰਕੇ ਭੇਜਿਆ। ਇਹਨਾਂ ਨੇ ਸੀਸ ਭੇਟ ਕੌਤਕ ਵਾਲੇ ਸਾਲ ਹੀ ਜੇਠ ਸੁਦੀ ਚੌਥ ਨੂੰ ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਤੇ ਪਿਛਲੀ ਸੋਢੀਆਂ ਦੀ ਚਲਾਈ ਹੋਈ ਮਰਿਯਾਦਾ ਨੂੰ ਬੰਦ ਕਰਕੇ ਗੁਰ-ਮਰਿਯਾਦਾ ਦਾ ਪਰਵਾਹ ਚਲਾਇਆ।"[55] ਆਪਦੀ ਗੁਰਮਤਿ ਸਾਹਿਤ ਨੂੰ ਸੇਵਾ ਹੇਠ ਲਿਖੇ ਅਨੁਸਾਰ ਪਰਵਾਨੀ ਗਈ ਹੈ:

(ੳ) ਪੋਥੀਆਂ(ਸ੍ਰੀ ਗੁਰੂ ਗ੍ਰੰਥ ਸਾਹਿਬ) ਦੀ ਲਿਖਾਈ

(ਅ) ਦਮਦਮੀ ਬੀੜ ਦੀ ਤਿਆਰੀ।

(ੲ) ਸਾਖੀਆਂ ਦੀ ਰਚਨਾ।

(ਸ) ਦਸਮ ਗ੍ਰੰਥ ਦੀ ਤਿਆਰੀ

(ਹ) ਆਦਿ-ਦਸਮ ਗ੍ਰੰਥ ਸਾਹਿਬਾਂ ਦਾ ਪੁਨਰ ਸੰਪਾਦਨ।

(ਕ) ਫੁਟਕਲ ਰਚਨਾਵਾਂ ਜਿਵੇਂ ਜਪੁਜੀ ਸਾਹਿਬ ਦਾ ਟੀਕਾ ਆਦਿ।[56]

ਇਵੇਂ ਹੀ ਭਾਈ ਸਾਹਿਬ ਜੀ ਜੋ ਕਥਾ -ਵੀਚਾਰ ਕਰਿਆ ਕਰਦੇ ਸਨ ਅਤੇ ਗੁਰੂ ਘਰ ਨਾਲ ਸੰਬੰਧਿਤ ਸਾਖ਼ੀਆਂ ਸੁਣਾਇਆ ਕਰਦੇ ਸਨ ਉਸਦੇ ਆਧਾਰ ਤੇ ਭਾਈ ਸੂਰਤ ਸਿੰਘ ਨੇ ਭਾਈ ਗੁਰਦਾਸ ਜੀ ਦੀ ਪਹਿਲੀ ਤੇ ਯਾਰ੍ਹਵੀਂ ਵਾਰ ਦੇ ਟੀਕੇ 'ਗਿਆਨ ਰਤਨਾਵਲੀ' ਅਤੇ 'ਭਗਤ ਰਤਨਾਵਲੀ' ਦੇ ਨਾਂ ਹੇਠ ਕੀਤੇ। ਇਵੇਂ ਹੀ ਭਾਈ ਸੋਹਨ ਸਿੰਘ ਨੇ 1719 ਵਿਚ ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦੀ ਰਚਨਾ ਵੀ ਭਾਈ ਮਨੀ ਸਿੰਘ ਜੀ ਤੋਂ ਪ੍ਰਾਪਤ ਹੋਈ ਸਮਗਰੀ ਦੇ ਆਧਾਰ ਤੇ ਹੀ

---

53. -----------ਉਹੀ--------ਪੰ. 10.
54. ਡਾ. ਤਾਰਨ ਸਿੰਘ, *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1988. ਪੰ. 192.
55. ਡਾ. ਤਰਲੋਚਨ ਸਿੰਘ ਬੇਦੀ(ਸੰਪਾ.) *ਸਿੱਖਾਂ ਦੀ ਭਗਤਮਾਲਾ*, ਪੰ. 10.
56. ਡਾ. ਤਾਰਨ ਸਿੰਘ, *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰ. 193.

ਕੀਤੀ ਮੰਨੀ ਜਾਂਦੀ ਹੈ। ਭਾਈ ਕੀਰਤ ਸਿੰਘ ਨੇ 'ਗੁਰੂ ਗ੍ਰੰਥ ਸਾਹਿਬ ਦੇ ਪ੍ਰਯਾਇ' ਵੀ ਭਾਈ ਸਾਹਿਬ ਤੋਂ ਹੀ ਸੁਣ ਕੇ ਕਥਨ ਕੀਤੇ ਦਸੇ ਜਾਂਦੇ ਹਨ।[57]

ਭਾਈ ਸਾਹਿਬ ਵਲੋਂ ਚਲਾਇਆ ਇਹ ਗਿਆਨ ਪਰਵਾਹ ਨਿਰੰਤਰ ਅਜ ਤਕ ਚਲਦਾ ਆ ਰਿਹਾ ਹੈ। ਭਾਈ ਸਾਹਿਬ ਦੀ ਸੁਯੋਗ ਅਗਵਾਈ ਵਿਚ ਸਿੱਖੇ ਵਿਦਿਆਰਥੀ,ਸਰੋਤੇ ਅਤੇ ਜਗਿਆਸੂਆਂ ਨੇ ਅਗੋਂ ਸਮੇਂ ਨਾਲ ਵੱਖੋ ਵੱਖਰੀਆਂ ਸੰਪਰਦਾਵਾਂ ਦੇ ਰੂਪ ਵਿਚ ਇਸ 'ਸ਼ਬਦ ਦੀ ਕਥਾ-ਵਿਚਾਰ ਦਾ ਇਹ ਲੰਗਰ' ਅਗੇਰੇ ਭੁੰਚਣ ਲਈ ਵੰਡਣਾਂ ਜਾਰੀ ਰੱਖਿਆ। ਡਾ. ਤਾਰਨ ਸਿੰਘ ਲਿਖਦੇ ਹਨ "ਸਮੇਂ ਨਾਲ ਇਹ ਸਰੂਪ ਵਧੇਰੇ ਵਿਆਖਿਆਤਮਕ ਤੇ ਗੁੰਝਲਦਾਰ ਹੁੰਦਾ ਗਿਆ ਹੋਣਾ ਹੈ। ਇਸ ਪ੍ਰਣਾਲੀ ਉਤੇ ਉਦਾਸੀ ਤੇ ਨਿਰਮਲੇ ਵਿਦਵਾਨਾਂ ਦੇ ਪ੍ਰਭਾਵ ਪੈਂਦੇ ਗਏ ਹੋਣੇ ਹਨ। ਪਰ ਭਾਈ ਅਮੀਰ ਸਿੰਘ ਤੇ ਭਿੰਡਰਾਂ ਦੀ ਟਕਸਾਲ ਵਿਚ ਸੰਪ੍ਰਦਾਈ ਪ੍ਰਣਾਲੀ ਦਾ ਪਹਿਲਾ ਨਰੋਇਆ ਪਿੰਡਾ ਦਿਸਦਾ ਹੈ।"[58] ਇਸਤੋਂ ਸਾਬਤ ਹੁੰਦਾ ਹੈ ਕਿ ਗੁਰਬਾਣੀ ਨੂੰ ਆਮ ਸਿੱਖਾਂ ਤਕ ਪਹੁੰਚਾਣ ਦਾ ਕੰਮ ਗਿਆਨੀ ਪਰਣਾਲੀ ਨੇ ਕੀਤੇ ਅਤੇ ਇਸ ਨਾਲ ਸਿੱਖ ਧਰਮ ਸ਼ਾਸ਼ਤਰ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਰਚਨਾਵਾਂ ਅਤੇ ਸੇਵਾਵਾਂ ਨੂੰ ਆਧਾਰ ਪਰਵਾਨ ਕੀਤਾ ਜਾ ਸਕਦਾ ਹੈ।

ਗੁਰਬਾਣੀ ਦੀਆਂ ਵਿਆਖਿਆ-ਪ੍ਰਣਾਲੀਆਂ ਅਨੁਸਾਰ ਗਿਆਨੀ ਬਦਨ ਸਿੰਘ ਜੀ ਸੇਖਵਾਂ ਵਾਲੇ(ਕਰਤਾ ਫ਼ਰੀਦਕੋਟੀ ਟੀਕਾ),ਸੰਤ ਅੰਮੀਰ ਸਿੰਘ ਜੀ,ਭਾਈ ਭਗਵਾਨ ਸਿੰਘ ਜੀ,ਸੋਢੀ ਬੁੱਢਾ ਸਿੰਘ ਜੀ,ਭਾਈ ਜੋਧ ਸਿੰਘ ਜੀ,ਗਿਆਨੀ ਸੰਤ ਰਾਮ ਜੀ,ਭਾਈ ਬਖਸ਼ੀਸ਼ ਸਿੰਘ,ਸੰਤ ਗੁਲਾਬ ਸਿੰਘ ਜੀ,ਗਿਆਨ ਬਿਸ਼ਨ ਸਿੰਘ ਲੱਖੂਵਾਲ,ਅਕਾਲੀ ਨਿਹਾਲ ਸਿੰਘ ਸੂਰੀ,ਪੰਡਿਤ ਨਰੈਣ ਸਿੰਘ ਗਿਆਨੀ ਮੁਜੰਗ ਵਾਲੇ(ਕਰਤਾ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਮ ਗ੍ਰੰਥ) ਅਤੇ ਪੰਡਿਤ ਕਰਤਾਰ ਸਿੰਘ ਦਾਖਾ(ਰਚੈਤਾ ਸ੍ਰੀ ਗੁਰੂ ਵਿਆਕਰਣ ਪੰਚਾਇਣ) ਨੇ ਇਸ ਪ੍ਰਣਾਲੀ ਨੂੰ ਅਗੇ ਤੋਰਨ ਵਿਚ ਭਰਪੂਰ ਹਿੱਸਾ ਪਾਇਆ। ਇਨ੍ਹਾਂ ਸਭਨਾਂ ਬਾਰੇ ਵਿਸਥਾਰ ਸਹਿਤ ਜਾਣਕਾਰੀ ਡਾ. ਤਾਰਨ ਸਿੰਘ ਨੇ ਆਪਣੀ ਪੁਸਤਕ 'ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ' ਵਿਚ ਦਿੱਤੀ ਹੋਈ ਹੈ। ਇਉਂ ਭਾਈ ਗੁਰਦਾਸ ਜੀ ਤੋਂ ਬਾਅਦ ਭਾਈ ਮਨੀ ਸਿੰਘ ਜੀ ਅਤੇ ਉਨ੍ਹਾਂ ਤੋਂ ਵਰੋਸਾਏ ਗੁਣੀ ਗਿਆਨੀਆਂ ਨੇ ਧਰਮ-ਸ਼ਾਸ਼ਤਰੀ ਜੁਗਤਿ ਨੂੰ ਸੰਵਾਰਨ ਤੇ ਨਿਖ਼ਾਰਨ ਵਿਚ ਵਿਸ਼ੇਸ਼ ਯੋਗਦਾਨ ਪਾਇਆ ਹੈ। ਸਿੱਖ ਧਰਮ ਸ਼ਾਸ਼ਤਰ ਲਈ ਪਰਵਾਨ ਕੀਤੇ ਜਾ ਰਹੇ ਗੌਣ ਸਾਹਿਤ ਵਿਚ ਇਨ੍ਹਾਂ ਲੇਖ਼ਕਾਂ ਨੂੰ ਗਿਣ ਲਿਆ ਹੈ।

**ਨਿਰਮਲ ਸੰਪਰਦਾਇ:** ਗਿਆਨੀ ਪਰਣਾਲੀ ਵਾਂਗ ਨਿਰਮਲ ਸੰਪਰਦਾਇ ਨੇ ਵੀ ਗੁਰਬਾਣੀ ਨੂੰ ਆਮ ਸਿੱਖ ਤਕ ਲੈ ਜਾਣ ਲਈ ਰਚਨਾਵਾਂ ਵੀ ਲਿਖੀਆਂ ਅਤੇ ਕਥਾ ਵਿਆਖਿਆ ਆਦਿ ਧਰਮ ਸ਼ਾਸ਼ਤਰੀ ਮਾਧਿਅਮ ਦਾ ਪਰਯੋਗ ਵੀ ਕੀਤਾ। ਨਿਰਮਲ ਸੰਪਰਦਾਇ ਦੇ ਸਾਧੂ ਮਹਾਤਮਾ ਸਿੱਖ ਸਮਾਜ ਦਾ ਮਹੱਤਵ ਪੂਰਣ ਅੰਗ ਰਹੇ ਹਨ। ਉਦਾਸੀ ਸਾਧੂ ਮਹਾਤਮਾਵਾਂ ਵਾਂਗ ਇਨ੍ਹਾਂ ਨੇ ਵੀ ਬੜੇ ਕਠਿਨ ਸਮਿਆਂ ਵਿਚ ਸਿੱਖੀ ਦੀ ਜੋਤਿ ਨੂੰ ਪ੍ਰਜਵਲਤ ਕਰੀ ਰਖਿਆ ਹੈ ਅਤੇ

---

57----------ਉਹੀ-----------ਪੰ. 193.

58. ---------ਉਹੀ-----------ਪੰ. 204.

ਗੁਰਧਾਮਾਂ ਦੀ ਸੇਵਾ ਸੰਭਾਲ ਵੀ ਕੀਤੀ ਹੈ। ਕੇਵਲ ਇਹੋ ਹੀ ਨਹੀਂ ਸਿੱਖ ਰਾਜ ਦੇ ਪਤੱਣ ਸਮੇਂ ਡੋਗਰਾ ਗਰਦੀ ਵੇਲੇ,ਸਿੱਖਾਂ ਅਤੇ ਅੰਗ੍ਰੇਜ਼ਾਂ ਦੀਆਂ ਲੜਾਈਆਂ ਵੇਲੇ ਅਤੇ ਗੁਰਦੁਆਰਾ ਸੁਧਾਰ ਲਹਿਰ ਸਮੇਂ ਜੋ ਕੌਮੀ ਅੰਦੋਲਨ ਚਲਦੇ ਰਹੇ, ਉਸ ਵਿਚ ਵੀ ਨਿਰਮਲ ਪੰਥੀਆਂ ਨੇ ਪੂਰੀ ਬਹਾਦਰੀ ਨਾਲ ਭਰਪੂਰ ਹਿੱਸਾ ਪਾਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਕੀਤਾ ਗਿਆ ਇਹ ਮਤਾ ਇਨ੍ਹਾਂ ਤਥਾਂ ਦੀ ਭਰਪੂਰ ਗਵਾਹੀ ਭਰਦਾ ਹੈ:

"ਗੁਰੂ ਪੰਥ ਦੀਆਂ ਵਰਤਮਾਨ ਔਕੜਾਂ ਅਤੇ ਮੁਸੀਬਤਾਂ ਵਿਚ ਪੰਥ ਦੇ ਵਿਦਵਾਨ ਅੰਗ ਨਿਰਮਲੇ ਸੰਤਾਂ ਨੇ ਜੋ ਸ਼ਾਨਦਾਰ ਹਿੱਸਾ ਲੀਤਾ ਹੈ ਉਹ ਸਿੱਖ ਇਤਿਹਾਸ ਵਿਚ ਸੋਨੇ ਦੇ ਅੱਖਰਾਂ ਨਾਲ ਉਕਰਿਆ ਜਾਵੇਗਾ। ਸ਼ਹੀਦੀ ਜਥਿਆਂ ਵਿਚ ਏਹਨਾਂ ਪੰਥ ਹਿਤੈਸ਼ੀਆਂ ਨੇ ਸ਼ਾਮਲ ਹੋਕੇ ਮੋਢੇ ਨਾਲ ਮੋਢਾ ਡਾਹ ਕੇ ਆਪਣੀਆਂ ਛਾਤੀਆਂ ਵਿਚ ਵੈਰੀਆਂ ਦੀਆਂ ਗੋਲੀਆਂ ਖਾਧੀਆਂ ਹਨ ਅਤੇ ਨਾਭੇ ਦੀਆਂ ਜੇਲ੍ਹਾਂ ਤੇ ਕਾਰ ਖ਼ਾਸ ਵਿਚ ਅਨੇਕ ਪ੍ਰਕਾਰ ਦੇ ਜ਼ੁਲਮ ਅਤੇ ਦੁਖ ਸਹਾਰ ਕੇ ਗੁਰੂ ਪੰਥ ਦਾ ਸਾਥ ਬੀਰ ਗੁਰੂ ਸਿੱਖਾਂ ਵਾਂਗ ਨਿਭਾਇਆ ਹੈ। ਗੁਰੂ ਪੰਥ ਨੂੰ ਆਪਣੇ ਨਿਰਮਲੇ ਗੁਰੂ ਸਿੱਖਾਂ ਪੁਰ ਜਿਨਾਂ ਵੀ ਮਾਣ ਹੋਵੇ ਥੋੜਾ ਹੈ। ਤਾਂ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸੰਤਾਂ ਦੀ ਸੇਵਾ ਦੀ ਪੂਰੀ ਪੂਰੀ ਪ੍ਰਸੰਸਾ ਕਰਦੀ ਹੈ..........' ।[59]

ਇਸ ਨਾਲ ਇਹ ਨੁਕਤਾ ਸਾਹਮਣੇ ਆ ਜਾਂਦਾ ਹੈ ਕਿ ਨਿਰਮਲਿਆਂ ਦਾ ਆਮ ਸਿੱਖ ਜੀਵਨ ਨਾਲ ਨੇੜਲਾ ਸੰਬੰਧ ਸੀ। ਨਿਰਮਲਿਆਂ ਦੀ ਸੰਤ ਸਮਾਜ ਵਲੋਂ ਮਾਨਤਾ ਨਹੀਂ ਸੀ ਸਗੋਂ ਮਾਨਤਾ ਇਸ ਗਲ ਦੀ ਸੀ ਕਿ ਨਿਰਮਲੇ ਸੰਤ ਸਿੱਖ ਸਮਾਜ ਦਾ ਨਰੋਆ ਅਤੇ ਸੁਜੱਗ ਅੰਗ ਹਨ। ਇਸ ਵਿਚ ਕੋਈ ਸ਼ਕ ਨਹੀਂ ਕਿ ਇਸ ਸੰਪਰਦਾ ਦੇ ਆਰੰਭ ਬਾਰੇ ਵਿਦਵਾਨਾਂ ਦੀ ਵੱਖੋ ਵੱਖਰੀ ਰਾਇ ਹੈ। ਕੁਝ ਕੁ ਵਿਦਵਾਨ ਇਸਦਾ ਆਰੰਭ ਗੁਰੂ ਨਾਨਕ ਸਾਹਿਬ ਤੋਂ ਹੋਇਆ ਪਰਵਾਨ ਕਰਦੇ ਹਨ। ਜਿਨ੍ਹਾਂ ਵਿਚ ਗਿਆਨੀ ਗਿਆਨ ਸਿੰਘ ਜੀ ਪਰਮੁੱਖ ਹਨ।[60] ਸੰਤ ਗੁਲਾਬ ਸਿੰਘ ਨਿਰਮਲੇ, ਭਾਈ ਕਾਨ੍ਹ ਸਿੰਘ, ਡਾ.ਸ਼ੇਰ ਸਿੰਘ, ਪ੍ਰਿੰਸੀਪਲ ਤੇਜਾ ਸਿੰਘ ਅਤੇ ਸ.ਖੁਸ਼ਵੰਤ ਸਿੰਘ ਆਦਿ ਵਿਦਵਾਨ ਇਸ ਸੰਪਰਦਾ ਦਾ ਆਰੰਭ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਤੋਂ ਹੋਇਆ ਪਰਵਾਨ ਕਰਦੇ ਹਨ।[61] ਇਥੇ ਤਾ ਇਹੀ ਸੰਕੇਤ ਕਰਨਾ ਹੈ ਕਿ ਗੁਰੂ ਅਤੇ ਸਿੱਖ ਦੇ ਰਿਸ਼ਤੇ ਨੂੰ ਮਜ਼ਬੂਤ ਕਰਨ ਦਾ ਜੋ ਕਾਰਜ ਨਿਰਮਲੇ ਸੰਤਾਂ ਨੇ ਨਿਭਾਇਆ, ਉਸ ਨਾਲ ਸਿੱਖ ਧਰਮ ਸ਼ਾਸ਼ਤਰ ਦੀ ਨਿਸ਼ਾਨਦੇਹੀ ਕਰਨ ਵਿਚ ਸਹਾਇਤਾ ਪ੍ਰਾਪਤ ਹੋ ਸਕਦੀ ਹੈ।

ਕਿਸੇ ਵੀ ਮਤ ਜਾਂ ਵਿਚਾਰਧਾਰਾ ਦੇ ਪ੍ਰਚਾਰਕਾਂ ਲਈ ਇਹ ਜ਼ਰੂਰੀ ਹੁੰਦਾ ਹੈ ਕਿ ਉਨ੍ਹਾਂ ਨੂੰ ਆਪਣੇ ਆਪਣੇ ਮੱਤ ਦੇ ਗਿਆਨ ਤੋਂ ਬਿਨਾਂ ਦੂਜੇ ਪ੍ਰਚੱਲਿਤ ਮੱਤਾਂ ਬਾਰੇ ਵੀ ਸਰਬਪੱਖੀ ਜਾਣਕਾਰੀ ਹੋਵੇ, ਕੇਵਲ ਤਾਂ ਹੀ ਉਹ ਆਪਣੇ ਮੱਤ ਦੀ ਉੱਤਮਤਾ ਨੂੰ ਸਥਾਪਤ ਕਰ ਸਕਦੇ ਹਨ। ਕਿਸੇ ਸੁਤੰਤਰ ਧਰਮ ਦੇ ਧਰਮ-ਸ਼ਾਸ਼ਤਰੀ ਪੱਖ ਤੋਂ ਵੀ ਇਹ ਅਹਿਮ ਨੁਕਤਾ

59. ਐਲਾਨ ਨੰਬਰ 2130, ਮਿਤੀ 20.8.1925. ਉਧਰਿਤ, ਪ੍ਰੋ. ਪ੍ਰੀਤਮ ਸਿੰਘ,(ਸੰਪਾ.) *ਨਿਰਮਲ ਸੰਪ੍ਰਦਾਇ*, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, 1981, ਪੰ.140.

60. ਡਾ. ਬਲਬੀਰ ਸਿੰਘ ਨੰਦਾ, *ਪੁਰਾਤਨ ਸਿੱਖ ਸੰਪ੍ਰਦਾਇ*, ਪੰ. 81.

61----------ਉਹੀ----------ਪੰ. 84.

ਪਰਵਾਨ ਕੀਤਾ ਗਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਦੂਰ ਦ੍ਰਿਸ਼ਟੀ ਨੇ ਪਹਿਲੋਂ ਹੀ ਇਹ ਅਹਿਸਾਸ ਕਰ ਲਿਆ ਸੀ ਕਿ ਵਿਸ਼ਵ ਚਿੱਤਰਪਟ ਤੇ ਸਿੱਖ ਧਰਮ ਦੇ ਪਰਚਾਰ ਅਤੇ ਸੰਚਾਰ ਲਈ ਭਾਰਤੀ ਦਰਸ਼ਨ ਦੀ ਸੂਝ ਭਲੀ ਭਾਂਤ ਸਹਾਈ ਹੋਵੇਗੀ। ਗੁਰੂ ਸਾਹਿਬ ਨੇ ਮਹਿਸੂਸ ਕਰ ਲਿਆ ਹੋਵੇਗਾ ਕਿ ਭਾਰਤੀ ਦਰਸ਼ਨ ਦੇ ਪਿਛੋਕੜ ਦੇ ਅਧਿਐਨ ਰਾਹੀਂ ਸਿੱਖ ਧਰਮ ਦੀ ਉੱਤਮਤਾ ਨੂੰ ਹੋਰ ਵਧੇਰੇ ਕਾਰਗਰ ਤਰੀਕੇ ਨਾਲ ਸਮਝਿਆ ਅਤੇ ਪਰਚਾਰਿਆ ਜਾ ਸਕਦਾ ਹੈ। ਉਸ ਸਮੇਂ ਭਾਰਤੀ ਧਰਮਾਂ ਦੇ ਅਧਿਐਨ ਲਈ ਸੰਸਕ੍ਰਿਤ ਭਾਸ਼ਾ ਦਾ ਗਿਆਨ ਜ਼ਰੂਰੀ ਲੋੜੀਂਦਾ ਸੀ। ਇਸ ਲੋੜ ਨੂੰ ਮਹਿਸੂਸਦਿਆਂ ਗੁਰ ਸਾਹਿਬ ਨੇ ਸੰਸਕ੍ਰਿਤ ਵਿਦਿਆ ਗ੍ਰਹਿਣ ਕਰਨ ਲਈ ਆਪਣੇ ਸਿੱਖਾਂ ਨੂੰ ਕਾਂਸ਼ੀ ਭੇਜਿਆ।[62]

ਨਿਰਮਲ ਸੰਪ੍ਰਦਾਇ ਦੇ ਪੂਰਬਲੇ ਵਿਦਵਾਨਾਂ ਨੇ ਵੇਦਾਂ,ਵੇਦਾਂਤ ਅਤੇ ਹਿੰਦੂ ਮੱਤ ਦਾ ਡੂੰਘਾ ਅਧਿਐਨ ਕੀਤਾ। ਸਿੱਖ ਮਤ ਵਿਚ ਇਨ੍ਹਾਂ ਦਾ ਵਿਸ਼ਵਾਸ਼ ਦ੍ਰਿੜ੍ਹ ਸੀ ਪਰੰਤੂ ਵੇਦਾਂ ਤੇ ਸ਼ਾਸ਼ਤਰਾਂ ਦਾ ਅਧਿਐਨ ਕਰਨ ਸਮੇਂ ਇਨ੍ਹਾਂ ਵਿਦਵਾਨਾਂ ਨੇ ਸੰਸਕ੍ਰਿਤ ਦੇ ਸ਼ਾਸ਼ਤਰਾਂ ਵਿਚ ਵੀ ਉਹ ਹਵਾਲੇ ਅਤੇ ਵਿਚਾਰ ਪੜ੍ਹੇ ਜੋ ਕਿ ਕਿਸੇ ਨਾ ਕਿਸੇ ਪੱਖ ਤੋਂ ਗੁਰਬਾਣੀ ਵਿਚ ਅੰਕਿਤ ਵਿਚਾਰਾਂ ਨਾਲ ਮੇਲ ਖਾਂਦੇ ਸਨ। ਇਸ ਅਧਿਐਨ ਸਮੇਂ ਇਨ੍ਹਾਂ ਦੇ ਮਨਾਂ ਵਿਚ ਇਹ ਭੁਲੇਖੇ ਪੈ ਗਏ ਜਾਪਦੇ ਹਨ ਕਿ ਗੁਰਬਾਣੀ ਦਾ ਸ੍ਰੋਤ ਵੇਦ ਹੀ ਹਨ ਅਤੇ ਵੇਦਾਂ,ਉਪਨਿਸ਼ਦਾਂ ਅਤੇ ਗੁਰਬਾਣੀ ਦਾ ਉਦੇਸ਼ ਸਾਂਝਾ ਹੈ। ਗੁਰਬਾਣੀ ਨੂੰ ਵੈਦਿਕ ਸਾਹਿਤ ਅਤੇ ਹਿੰਦੂ ਮਤ ਨਾਲੋਂ ਨਿਖੇੜ ਕੇ ਨਾ ਸਮਝਿਆ ਗਿਆ। ਇਸੇ ਕਰਕੇ ਸਿੱਖ ਮੱਤ ਦੇ ਅਨੁਯਾਈ ਹੁੰਦਿਆਂ ਹੋਇਆਂ ਵੀ ਨਿਰਮਲੇ ਵਿਦਵਾਨਾਂ ਨੇ ਕੁਝ ਖੁਲ੍ਹਾਂ ਲੈ ਲਈਆਂ ਜਿਹੜੀਆਂ ਸਿੱਖ ਮੱਤ ਦੇ ਸਥਾਪਤ ਹੋ ਚੁੱਕੇ ਨਿਯਮਾਂ ਦੇ ਅਨੁਕੂਲ ਨਹੀਂ ਸਨ। ਵੈਦਿਕ ਗ੍ਰੰਥਾਂ ਵਿਚੋਂ ਪ੍ਰਾਪਤ ਕੀਤੇ ਗਿਆਨ ਨੂੰ ਉਹ ਸਿੱਖ ਮਤ ਦੇ ਸਿਧਾਂਤਾਂ ਦੀ ਵਿਆਖਿਆ ਦਾ ਆਧਾਰ ਬਣਾਉਂਦੇ ਰਹੇ ਹਨ ਅਤੇ ਇਹੋ ਕਾਰਣ ਹੈ ਕਿ ਗੁਰਬਾਣੀ ਦੀ ਜੋ ਵਿਆਖਿਆ ਇਹ ਕਰਦੇ ਹਨ, ਉਸ ਉਤੇ ਬ੍ਰਾਹਮਣਵਾਦ ਦਾ ਰੰਗ ਪ੍ਰਤੀਤ ਹੁੰਦਾ ਹੈ। ਇਹ ਰੂੜ੍ਹੀਵਾਦੀ ਰੰਗ ਸਿੱਖ ਮਤ ਵਿਚ ਸੰਚਰਿਤ ਨਵੀਨਤਾ ਅਤੇ ਮੌਲਿਕਤਾ ਅੱਖੋਂ ਪਰੋਖੇ ਕਰਨ ਦਾ ਕਾਰਣ ਬਣਦਾ ਹੈ ਅਤੇ ਕਿਸੇ ਹੱਦ ਤਕ ਸਿੱਖ ਮਤ ਦੇ ਪ੍ਰਚਲਿਤ ਹੋ ਚੁਕੇ ਵਿਸ਼ਵਾਸ਼ਾਂ ਦੇ ਵਿਰੁੱਧ ਵੀ ਪ੍ਰਤੀਤ ਹੁੰਦਾ ਹੈ।[63] ਇਉਂ ਸਭ ਕੁਝ ਦੇ ਬਾਵਜੂਦ ਨਿਰਮਲ ਸੰਪਰਦਾ ਦੀ ਗੁਰਮਤਿ ਨੂੰ ਦੇਣ

---

62. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਪਟਿਆਲਾ, ਭਾਸ਼ਾ ਵਿਭਾਗ ਪੰਜਾਬ, 1970, ਪੰ.1250.

"ਤਬ ਹੀ ਬਸਨ ਕਖਾਇ ਸਜੈਕੈ।
ਆਗਿਆ ਬਰਸਤ ਗੁਰੁ ਤੇ ਲੈ ਕੈ।
ਪਹੁਚੇ ਕਾਸੀ ਪੁਰੀ ਉਦਾਰੇ।
ਚੇਤਨ ਮਠਮੇ ਰਹੇ ਵਿਚਾਰੇ।
ਸਾਧੂ ਨਿਰਮਲੇ ਸੋ ਬਿਦਤਾਏ।
ਬਿਦਯਾ ਪਢੀ ਅਧਕ ਮਨ ਲਾਏ।

63. ਡਾ. ਕਰਤਾਰ ਸਿੰਘ ਸੂਰੀ,'*ਸਿੱਖ ਮੱਤ ਨੂੰ ਨਿਰਮਲ ਯੋਗਦਾਨ' ਨਿਰਮਲ ਸੰਪ੍ਰਦਾਇ,*(ਸੰਪਾ.) ਪ੍ਰੋ. ਪ੍ਰੀਤਮ ਸਿੰਘ, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ,1981, ਪੰ.135.

"ਇਸ ਗਲ ਵਿਚ ਕੋਈ ਸੰਦੇਹ ਨਹੀਂ ਕਿ ਨਿਰਮਲ ਸੰਤਾਂ ਨੇ ਵੇਦਾਂਤ ਦੀ ਵਿਆਖਿਆ ਲਈ ਵੀ ਸਾਹਿੱਤ ਰਚਨਾ ਕੀਤੀ ਹੈ, ਪਰ ਇਸ ਪ੍ਰਕਾਰ ਦਾ ਸਾਹਿੱਤ ਕਿਸੇ ਪ੍ਰਚਾਰ ਦੇ ਮਨੋਰਥ ਨਾਲ ਨਹੀਂ, ਬਲਕਿ ਸਿੱਖ ਮੱਤ ਦੀ ਪਿੱਠ-ਭੂਮੀ ਬਾਰੇ ਜਾਣਕਾਰੀ ਕਰਾ ਕੇ ਤੁਲਨਾਤਮਕ ਅਧਿਐਨ ਦੇ ਮਨੋਰਥ ਨਾਲ ਲਿਆ ਗਿਆ ਹੈ। ਕਿਉਂਕਿ ਗੁਰਬਾਣੀ ਵਿਚ ਵੇਦਾਂ ਸ਼ਾਸਤ੍ਰਾਂ ਸਿਮ੍ਰਤੀਆਂ ਦੇ ਹਵਾਲੇ ਆਉਂਦੇ ਹਨ, ਇਸ ਲਈ

ਸਿੱਖ ਇਤਿਹਾਸ ਦਾ ਵਰਨਣਯੋਗ ਅਤੇ ਮਾਣ ਕਰਨ ਯੋਗ ਹਿੱਸਾ ਹੈ। ਇਸਦਾ ਸੰਖੇਪ ਵਿਵਰਣ ਹੇਠਾਂ ਦੇਣਾ ਇਸ ਲਈ ਠੀਕ ਹੋਵੇਗਾ ਕਿਉਂਕਿ ਇਕ ਵਿਦਵਾਨ ਨੇ ਇਨ੍ਹਾਂ ਨੂੰ ਧਰਮ ਸ਼ਾਸ਼ਤਰੀ ਕਿਹਾ ਹੈ। ਜੇ ਸਿੱਖ ਧਰਮ ਨੂੰ ਹਿੰਦੂ ਧਰਮ ਦੀ ਨਿਰੰਤਰਤਾ ਵਿਚ ਪਰਵਾਨ ਕਰਨਾ ਹੋਵੇ ਤਾਂ ਇਹ ਟਿਪਣੀ ਠੀਕ ਹੋ ਸਕਦੀ ਹੈ। ਪਰ ਸਿੱਖ ਸ਼ਾਸ਼ਤਰ ਨੂੰ ਅਜਿਹੀ ਨਿਰੰਤਰਤਾ ਦੀ ਜ਼ਰੂਰਤ ਨਹੀਂ ਹੈ।

ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ ਵਿਚ ਨਿਰਮਲ ਸੰਪ੍ਰਦਾਇ ਦੀ ਟੀਕਾਕਾਰੀ ਦਾ ਵਰਨਣ ਕਰਦਿਆਂ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੂੰ ਪਹਿਲੇ ਨੰਬਰ ਤੇ ਅੰਕਿਤ ਕੀਤਾ ਗਿਆ ਹੈ।[64]

ਇਸ ਨਿਰਮਲ ਪਰਵਾਹ ਨੂੰ ਅਗੇ ਤੋਰਨ ਵਿਚ ਅਨੇਕ ਸਾਧੂ ਮਹਾਤਮਾਵਾਂ ਅਤੇ ਵਿਦਵਾਨਾਂ ਨੇ ਆਪਣਾ ਵੱਡਮੁੱਲਾ ਹਿੱਸਾ ਪਾਇਆ ਹੈ ਜਿਨ੍ਹਾਂ ਵਿਚੋਂ ਪੰਡਿਤ ਗੁਲਾਬ ਸਿੰਘ(ਕਰਤਾ,ਮੋਖ ਪੰਥ ਪ੍ਰਕਾਸ਼)ਪੰਡਿਤ ਤਾਰਾ ਸਿੰਘ ਨਰੋਤਮ(ਕਰਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ,ਸ੍ਰੀ ਰਾਗ,ਗੁਰਮਤ ਨਿਰਣਯ ਸਾਗਰ,ਗੁਰੂ ਗਿਰਾਰਥ ਕੋਸ਼,ਗੁਰੂ ਤੀਰਥ ਸੰਗ੍ਰਹਿ,ਭਗਤਾਂ ਦੀ ਬਾਣੀ ਸਟੀਕ),ਗਿਆਨੀ ਗਿਆਨ ਸਿੰਘ(ਕਰਤਾ ਸ੍ਰੀ ਗੁਰੂ ਪੰਥ ਪ੍ਰਕਾਸ਼ ਨਿਰਮਲ ਪੰਥ ਪ੍ਰਦੀਪਕਾ,ਤਵਾਰੀਖ ਗੁਰੂ ਖਾਲਸਾ,ਗੁਰਧਾਮ ਸੰਗ੍ਰਹਿ,ਤਵਾਰੀਖ ਸ੍ਰੀ ਅੰਮ੍ਰਿਤਸਰ,ਤਵਾਰੀਖ ਲਾਹੋਰ,ਰਿਪੁਦਮਨ ਪ੍ਰਕਾਸ਼,ਸੂਰਜ ਪ੍ਰਕਾਸ਼ ਵਾਰਤਕ,ਰਾਮਾਇਣ ਭਾਈ ਮਨੀ ਸਿੰਘ,ਖਾਲਸਾ ਧਰਮ ਪਤਿਤ ਪਾਵਨ, ਆਦਿ)ਪੰਡਿਤ ਨਰੈਣ ਸਿੰਘ ਲਾਹੋਰ ਮੁਜੰਗਾਂ ਵਾਲੇ ਆਦਿ ਦੇ ਨਾਂ ਵਰਨਣ ਯੋਗ ਹਨ।[65]

ਸਾਰੇ ਭਾਰਤ ਵਿਚ ਨਿਰਮਲ ਸੰਪਰਦਾ ਨਾਲ ਸੰਬੰਧਿਤ ਤਕਰੀਬਨ 550 ਦੇ ਕਰੀਬ ਡੇਰੇ ਹਨ ਜਿਨ੍ਹਾਂ ਵਿਚ ਗੁਰਮਤਿ ਪ੍ਰਚਾਰ ਦੇ ਨਾਲ ਨਾਲ ਉਨ੍ਹਾਂ ਦੀ ਮੁੱਖ ਵਿਸ਼ੇਸ਼ਤਾ ਉਨ੍ਹਾਂ ਵਿਚ ਸਥਿਤ ਪੁਸਤਕਾਲਾ,ਪਾਠਸ਼ਾਲਾ,ਭੋਜਨਾਲਾ ਅਤੇ ਔਸ਼ਧਾਲਾ ਹੈ।[66] ਸੋ ਨਿਰਮਲ ਸੰਪਰਦਾਇ ਜਿਨਾਂ ਚਿਰ ਟਕਸਾਲ ਵਜੋਂ ਕੰਮ ਕਰਦੀ ਰਹੀ; ਸਿੱਖ ਧਰਮ ਸ਼ਾਸ਼ਤਰ ਦੀ ਦ੍ਰਿਸ਼ਟੀ ਤੋਂ ਯੋਗਦਾਨ ਪਾਉਂਦੀ ਰਹੀ ਪਰ ਜਦੋਂ ਤੋਂ ਨਿਰਮਲਿਆਂ ਨੇ ਡੇਰੇ ਸਥਾਪਤ ਕਰ ਲਏ ਹਨ, ਉਦੋਂ ਤੋਂ ਉਹ ਸਿੱਖ ਜੀਵਨ-ਜਾਚ ਤੋਂ ਤਕਬਰੀਬਨ ਦੂਰ ਹੋ ਗਏ ਹਨ।

**ਨਾਮਧਾਰੀ ਸੰਪਰਦਾ**: ਬਾਕੀ ਸਿੱਖ ਸੰਪਰਦਾਵਾਂ ਵਾਂਗ ਨਾਮਧਾਰੀ ਲਹਿਰ ਦੀ ਦੇਣ ਵੀ ਬਹੁਪੱਖੀ ਹੈ। ਧਾਰਮਿਕ ਕੁਰੀਤੀਆਂ ਨੂੰ ਦੂਰ ਕਰਕੇ ਸਿੱਖ ਧਰਮ ਦੀ ਸੁੱਚਮਤਾ ਨੂੰ ਉਜਾਗਰ ਕਰਨ ਅਤੇ ਕੌਮੀ ਆਜ਼ਾਦੀ ਦੇ ਸੰਘਰਸ਼ ਵਿਚ ਯੋਗਦਾਨ ਪੱਖੋਂ ਨਾਮਧਾਰੀਆਂ ਦੀ ਦੇਣ ਵੱਡਮੁੱਲੀ ਤੇ ਇਤਿਹਾਸਕ ਹੈ। ਇਸ ਲਹਿਰ ਦੇ ਮੋਢੀ ਬਾਬਾ ਰਾਮ ਸਿੰਘ ਜੀ ਨੂੰ

---

ਗੁਰਬਾਣੀ ਨੂੰ ਇਨ੍ਹਾਂ ਹਵਾਲਿਆਂ ਦੇ ਪ੍ਰਸੰਗ ਵਿਚ ਸਮਝਣ ਲਈ ਵੇਦਾਂਤ ਦਾ ਗਿਆਨ ਜ਼ਰੂਰੀ ਹੈ। ਨਿਰਮਲੇ ਸਿੱਖਾਂ ਨੂੰ ਗੁਰਮਤ ਦੇ ਧਰਮ-ਵੇਤਾ (Theologists) ਆਖਿਆ ਜਾ ਸਕਦਾ ਹੈ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਸਿੱਖ ਮੱਤ ਦੀ ਸੇਵਾ ਲਈ ਅਰਪਣ ਕੀਤਾ ਹੈ।"

64. ਡਾ. ਤਾਰਨ ਸਿੰਘ, *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰ. 121.

"ਭਾਈ ਸੰਤੋਖ਼ ਸਿਘ ਜੀ ਨੇ ਆਪਣੇ ਆਪ ਨੂੰ ਨਿਰਮਲਾ ਕਿਧਰੇ ਨਹੀਂ ਲਿਖਿਆ। ਪਰ ਨਿਰਮਲੇ ਵਿਦਵਾਨਾਂ ਨੇ ਉਨ੍ਹਾਂ ਨੂੰ ਨਿਰਮਲਾ ਮੰਨਿਆ ਹੈ।"

65. ਡਾ. ਬਲਬੀਰ ਸਿੰਘ ਨੰਦਾ, *ਪੁਰਾਤਨ ਸਿੱਖ ਸੰਪ੍ਰਦਾਇ*, ਪੰ. 93.

66. ------------ਉਹੀ----------ਪੰ. 94.

ਮੰਨਿਆ ਜਾਂਦਾ ਹੈ। ਜਿਨ੍ਹਾਂ ਨੇ ਹਜ਼ਰੋ(ਹੁਣ ਪਾਕਿਸਤਾਨ ਵਿਚ) ਦੇ ਇਕ ਭਜਨੀਕ ਮਹਾਂਪੁਰਖ ਭਾਈ ਬਾਲਕ ਸਿੰਘ ਜੀ ਦੀ ਸੰਗਤ,ਉਪਦੇਸ਼ ਤੇ ਪ੍ਰੇਰਨਾ ਦੁਆਰਾ ਗੁਰਮਤਿ ਦਾ ਪ੍ਰਭਾਵ ਕਬੂਲਿਆ। ਉਪਰੰਤ ਸਾਰਾ ਜੀਵਨ ਗੁਰਮਤਿ ਸਿਧਾਂਤਾਂ ਦੇ ਪਰਚਾਰ ਹਿੱਤ ਸਮਰਪਣ ਕਰ ਦਿਤਾ ਸੀ। ਦਸੰਬਰ 1862 ਵਿਚ ਭਾਈ ਬਾਲਕ ਸਿੰਘ ਜੀ ਦੇ ਚੜ੍ਹਾਈ ਕਰ ਜਾਣ ਉਪਰੰਤ ਜਗਿਆਸੀ(ਅਭਿਆਸੀ) ਸੰਪਰਦਾਇ ਦੇ ਤਿੰਨ ਮੁੱਖੀ ਹੋਏ। ਇਕ ਭਾਈ ਕਾਨ੍ਹ ਸਿੰਘ ਜੀ,ਦੂਸਰੇ ਭਾਈ ਲਾਲ ਸਿੰਘ ਜੀ ਅਤੇ ਤੀਸਰੇ ਭਾਈ ਰਾਮ ਸਿੰਘ ਜੀ ਹੋਏ ਹਨ। ਭਾਈ ਰਾਮ ਸਿੰਘ ਜੀ ਨੇ ਬਹੁਤ ਸਮਾਂ ਭੈਣੀ ਸਾਹਿਬ ਰਹਿਕੇ ਨਾਮ ਅਭਿਆਸ ਕਮਾਈ ਕੀਤੀ ਅਤੇ ਇਥੋਂ ਹੀ ਗੁਰਮਤਿ ਪਰਚਾਰ ਦੀ ਲਹਿਰ ਦਾ ਆਰੰਭ ਕੀਤਾ।[67]

ਭਾਈ ਰਾਮ ਸਿੰਘ ਦੀ ਗੁਰਮਤਿ ਪਰਚਾਰ ਲਹਿਰ ਨੂੰ ਇਕ ਸਮਾਜ ਸੁਧਾਰਕ ਲਹਿਰ ਵਜੋਂ ਜਾਣਿਆਂ ਜਾਂਦਾ ਹੈ। ਸਿੱਖੀ ਰਹਿਣੀ ਬਹਿਣੀ ਵਿਚ ਆਈਆਂ ਕੁਰੀਤੀਆਂ ਨੂੰ ਦੂਰ ਕਰਕੇ ਗੁਰਮਤਿ ਜੀਵਨ ਜਾਚ ਦੀ ਪੁਨਰ ਸਥਾਪਤੀ ਹੀ ਇਸ ਲਹਿਰ ਦਾ ਮੁੱਖ ਉਦੇਸ਼ ਸੀ। ਜਗ੍ਹਾ ਜਗ੍ਹਾ ਜਾਕੇ ਬਿਨਾਂ ਜਾਤ-ਪਾਤ ਅਤੇ ਇਸਤਰੀ ਮਰਦ ਦੇ ਵਿਤਕਰੇ ਤੋਂ ਖੰਡੇ-ਬਾਟੇ ਦਾ ਅੰਮ੍ਰਿਤ ਛਕਾਉਂਦੇ ਅਤੇ ਖਾਲਸਾਈ ਰਹਿਤ ਬਹਿਤ ਦੇ ਧਾਰਨੀ ਹੋਣ ਦੀ ਪ੍ਰੇਰਨਾ ਦਿੰਦੇ ਸਨ।

ਡਾ. ਗੰਡਾ ਸਿੰਘ ਦੁਆਰਾ ਉਸ ਸਮੇਂ ਦੇ ਸਰਕਾਰੀ ਅਫਸਰਾਂ ਦੀਆਂ ਰਿਪੋਰਟਾਂ ਦੀ ਰੋਸ਼ਨੀ ਵਿਚ ਜੋ ਟਿਪਣੀ ਦਿੱਤੀ ਗਈ ਹੈ ਉਹ ਭਾਈ ਰਾਮ ਸਿੰਘ ਦੁਆਰਾ ਚਲਾਈ ਸੁਧਾਰਕ ਲਹਿਰ ਦਾ ਸੁਚੱਜਾ ਵਿਸ਼ਲੇਸ਼ਣ ਪਰਵਾਨਿਆ ਜਾ ਸਕਦਾ ਹੈ। ਆਪ ਲਿਖਦੇ ਹਨ 'ਲੁਧਿਆਣੇ ਦਾ ਡਿਸਟਰਿਕਟ ਸੁਪਰਿਨਟੈਂਡੈਂਟ ਪੁਲੀਸ ਮੇਜਰ ਪਰਕਿਨਜ਼ ਲਿਖਦਾ ਹੈ ਕਿ ਭਾਈ ਰਾਮ ਸਿੰਘ ਦੇ ਸ਼ਰਧਾਲੂ ਬਹੁਤੇ ਜੱਟਾਂ,ਤਰਖਾਣਾਂ,ਚਮਾਰਾਂ ਤੇ ਮਜ਼੍ਹਬੀਆਂ ਵਿਚੋਂ ਹਨ। ਜੂਨ 1863 ਵਿਚ ਗੁਰਦਾਸਪੁਰੋਂ ਮਿਸਟਰ ਕਿੰਚੈਂਟ ਨੇ ਅਤੇ ਸਤੰਬਰ 1866 ਵਿਚ ਅੰਮ੍ਰਿਤਸਰੋਂ ਕੈਪਟਨ ਮੈਨਜ਼ੀਜ਼ ਨੇ ਲਿਖਿਆ ਸੀ ਕਿ ਕੂਕੇ ਆਮ ਤੌਰ ਤੇ ਹਿੰਦੂਆਂ ਦੀਆਂ ਨੀਵੀਆਂ ਜ਼ਾਤਾਂ ਵਿਚੋਂ ਬਣਦੇ ਹਨ ਅਤੇ ਮੁਸਲਮਾਨ ਭੀ ਕੂਕੇ ਹੋ ਸਕਦੇ ਹਨ।[68] ਇਨ੍ਹਾਂ ਦੋਹਾਂ ਪੱਤਰਾਂ ਦਾ ਵਿਸਥਾਰ ਡਾ. ਗੰਡਾ ਸਿੰਘ ਨੇ ਦਿੱਤਾ ਹੈ ਜੋ ਅੱਗੇ ਦਿੱਤਾ ਜਾ ਰਿਹਾ ਹੈ।

"ਸਿੱਖ ਇਸ ਵੇਲੇ ਬਹੁਤ ਕੁਝ ਮੁੜ ਹਿੰਦੂਪਣ ਵਲ ਝੁਕੀ ਜਾ ਰਹੇ ਸਨ, ਜਿਸ ਦੇ ਅਸਰ ਹੇਠਾਂ ਵੇਦਾਂ ਪੁਰਾਣਾਂ ਅਤੇ ਦੂਸਰੇ ਹਿੰਦੂ ਗ੍ਰੰਥਾਂ ਦੀ ਮਾਨਤਾ ਹੋ ਰਹੀ ਸੀ। ਬ੍ਰਾਹਮਣਾਂ ਤੇ ਹੋਰ ਹਿੰਦੂ ਸਾਧਾਂ ਸੰਤਾਂ ਦੀ ਪੂਜਾ ਵਧਦੀ ਜਾ ਰਹੀ ਸੀ ਅਤੇ ਕਈ ਸੋਢੀ ਬੇਦੀ ਥਾਉਂ ਥਾਈਂ ਗੁਰੂ ਬਣੇ ਬੈਠੇ ਸਨ ਤੇ ਹੋਰ ਦਿਨੋਂ ਦਿਨ ਨਵੇਂ ਗੁਰੂ ਬਣੀ ਜਾ ਰਹੇ ਸਨ ਜਿਨ੍ਹਾਂ ਦਾ ਮੰਤਵ ਕੇਵਲ ਆਪਣੀ ਸਿਖੀ ਸੇਵਕੀ ਚਲਾ ਵਧਾ ਕੇ ਪੂਜਾ ਉਗਰਾਹੁਣਾ ਸੀ। ਇਹ ਸਭ ਕੁਝ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ ਸਿੱਖ ਧਰਮ ਦੇ ਵਿਰੁਧ ਸੀ ਤੇ ਹੋਲੀ ਹੋਲੀ ਇਸ ਨੂੰ ਖਾਰੀ ਜਾ ਰਿਹਾ ਸੀ। ਭਾਈ ਰਾਮ ਸਿੰਘ ਨੇ ਪੰਥ ਨੂੰ ਇਸ ਲੱਗ ਰਹੀ ਢਾਹ ਤੋਂ ਬਚਾਉਣ ਲਈ ਇਸ ਦੇ ਵਿਰੁਧ ਆਵਾਜ਼ ਉਠਾਈ ਤੇ ਕਿਹਾ-

---

67. ਡਾ. ਗੰਡਾ ਸਿੰਘ, *ਕੂਕਿਆਂ ਦੀ ਵਿਥਿਆ*, ਪਟਿਆਲਾ,ਪੰਜਾਬੀ ਯੂਨੀਵਰਸਿਟੀ, 1990, ਪੰ.14.
68-------------ਉਹੀ----------ਪੰ. 14.

> (ਗੁਰੂ) ਗੋਬਿੰਦ ਸਿੰਘ ਦਾ (ਆਦਿ)ਗ੍ਰੰਥ ਹੀਂ ਕੇਵਲ ਸਤਿ ਹੈ ਜੋ ਧੁਰ ਕੀ ਬਾਣੀ ਹੈ ਅਤੇ ਕੇਵਲ ਇਹ ਹੀ ਪਵਿਤ੍ਰ ਬਾਣੀ ਸਭ ਤੋਂ ਉੱਚੀ ਹੈ; ਕੇਵਲ ਗੁਰੂ ਗੋਬਿੰਦ ਸਿੰਘ ਹੀ ਗੁਰੂ ਹੈ; ਹਰ ਪ੍ਰਾਣੀ ਬਿਨਾ ਜ਼ਾਤ ਬਰਨ ਦੇ ਲਿਹਾਜ਼ ਦੇ ਸਿਖੀ ਵਿਚ ਸ਼ਾਮਲ ਹੋ ਸਕਦਾ ਹੈ। ਸੋਢੀ,ਬੇਦੀ,ਮਹੰਤ,ਬ੍ਰਾਹਮਣ ਅਤੇਤ ਇਹੋ ਜਿਹੇ ਹੋਰ ਦੂਸਰੇ ਸਭ ਪਖੰਡੀ ਬਹੁਰੂਪੀਏ ਹਨ, ਕਿਉਂਕਿ ਗੋਬਿੰਦ ਸਿੰਘ ਤੋਂ ਬਿਨਾਂ ਹੋਰ ਕੋਈ ਗੁਰੂ ਨਹੀਂ ਹੈ। ਦੇਵੀ-ਦੁਾਰੇ,ਸ਼ਿਵ-ਦੁਾਲੇ ਤੇ ਮੰਦਰ ਲੁੱਟ ਦੇ ਸਾਧਨ ਹਨ ਜਿਨ੍ਹਾਂ ਦੀ ਮਾਨਤਾ ਤੇ ਯਾਤ੍ਰਾ ਘਿਰਣਾ ਯੋਗ ਹੈ; ਬੁੱਤ ਤੇ ਬੁੱਤ-ਪੂਜਾ ਪਰਮਾਤਮਾ ਦੀ ਨਿਰਾਦਰੀ ਹੈ, ਜੋ ਖਿਮਾ ਨਹੀਂ ਕੀਤੀ ਜਾਏਗੀ। ਨਵੇਂ ਸਜੇ ਸਿਖਾਂ ਨੂੰ ਗੋਬਿੰਦ ਸਿੰਘ ਦੇ ਗ੍ਰੰਥ ਪੜ੍ਹਨ ਦੀ ਹੀ ਆਗਿਆ ਹੈ ਹੋਰ ਕਿਸੇ ਗ੍ਰੰਥ ਦੀ ਨਹੀਂ।[69]

ਸੰਨ 1863 ਦੇ ਸਰਕਾਰੀ ਚਿੱਠੀ-ਪੱਤਰ ਵਿਚ ਭਾਈ ਰਾਮ ਸਿੰਘ ਦੇ ਪ੍ਰਚਾਰ ਦਾ ਸਾਰ ਇਸ ਪ੍ਰਕਾਰ ਦਿੱਤਾ ਹੋਇਆ ਹੈ:

> 'ਓਹ ਸਿੱਖਾਂ ਵਿਚ ਜਾਤ-ਪਾਤ ਦੇ ਭਿੰਨ-ਭੇਦ ਮਿਟਾ ਰਿਹਾ,ਵਿਧਵਾ-ਵਿਆਹ ਕਰਨ ਲਈ ਆਗਿਆ ਕਰਦਾ ਹੈ, ਸ਼ਰਾਬ ਤੇ ਨਸ਼ਿਆਂ ਤੋਂ ਰੋਕਦਾ ਹੈ, ਪਰ ਮਰਦਾਂ ਤੇ ਇਸਤ੍ਰੀਆਂ ਵਿਚ ਖੁਲ੍ਹੇ ਮੇਲ ਜੋਲ ਦਾ ਹਾਮੀ ਹੈ ਅਤੇ ਉਸ ਦੇ ਦੀਵਾਨਾਂ ਵਿਚ ਇਸਤ੍ਰੀਆਂ ਮਰਦ ਪ੍ਰਸਪਰ ਖੁਲ੍ਹੇ ਵਿਚਰਦੇ ਹਨ, ਹਜ਼ਾਰਾਂ ਇਸਤ੍ਰੀਆਂ ਅਤੇ ਨੌ-ਜਵਾਨ ਲੜਕੀਆਂ ਓਸ ਦੀ ਸੰਪ੍ਰਦਾਇ ਵਿਚ ਸ਼ਾਮਲ ਹੋਈਆਂ ਹੋਈਆਂ ਹਨ,ਓਹ ਆਪਣੇ ਸੇਵਕਾਂ ਨੂੰ ਪਵਿਤ੍ਰ ਤੇ ਸਤ-ਵਾਦੀ ਹੋਣ ਦਾ ਉਪਦੇਸ਼ ਦਿੰਦਾ ਹੈ ਉਸ ਦੀ ਇਕ ਹਦਾਇਤ ਇਹ ਹੈ 'ਇਹ ਚੰਗਾ ਹੈ ਕਿ ਹਰ ਇਕ ਆਦਮੀ ਲਾਠੀ ਸੋਟਾ ਰਖੇ,ਅਤੇ ਉਹ ਸਭ ਰਖਦੇ ਹਨ। ਕੇਵਲ ਗ੍ਰੰਥ ਸਾਹਿਬ ਉਨ੍ਹਾਂ ਹੀ ਦਾ ਪ੍ਰਵਾਣੀਕ ਈਸ਼ਵਰੀ ਗ੍ਰੰਥ ਹੈ। ਇਨ੍ਹਾਂ ਦੀ ਬਰਾਦਰੀ ਸਿੱਧੀ ਪੱਗ, ਇਕ ਪਛਾਣ-ਸ਼ਬਦ ਅਤੇ ਚਿੱਟੀ ਉੱਨ ਦੀ ਗੰਢਾਂ ਵਾਲੀ ਮਾਲਾ ਤੋਂ, ਜੋ ਸਾਰੇ ਪਹਿਨਦੇ ਹਨ, ਜਾਣੀ ਜਾਂਦੀ ਹੈ।'[70]

ਉਸ ਸਮੇਂ ਦੇ ਸਰਕਾਰੀ ਪੱਤਰ ਵਿਹਾਰ ਤੋਂ ਭਾਈ ਰਾਮ ਸਿੰਘ ਜੀ ਵਲੋਂ ਕੀਤੇ ਜਾ ਰਹੇ ਗੁਰਮਤਿ ਸਿਧਾਂਤਾਂ ਦੇ ਪਰਚਾਰ ਪਰਸਾਰ ਅਤੇ ਸੁਧਾਰਵਾਦੀ ਲਹਿਰ ਦੀ ਨਿਸ਼ਾਨਦੇਹੀ ਹੋ ਜਾਂਦੀ ਹੈ। ਆਪਣੇ ਬੰਦੀ ਦੇ ਸਮੇਂ ਵਿਚ ਭਾਈ ਸਾਹਿਬ ਵਲੋਂ ਲਿਖੇ ਨਾਮਧਾਰੀ ਸੰਗਤ ਨੂੰ ਲਿਖੇ ਪੱਤਰਾਂ ਤੋਂ ਵੀ ਇਸ ਪਾਸੇ ਸੰਕੇਤ ਮਿਲਦੇ ਹਨ ਜਿਵੇਂ '........ਹੋਰ ਹੁਣ ਇਉਂ ਕਰੋ

---

69. ----------ਉਹੀ----------ਪੰ.15.
70.-----------ਉਹੀ-----------ਪੰ. 16.

ਜੀ, ਅਠ ਬਰਸ ਦੀ ਲੜਕੀ ਦਾ ਅਨੰਦ ਪੜੋਣਾ ਘਟ ਨਹੀਂ ਪੜੋਣਾ, ਜੇ ਕੋਈ ਬਟਾ ਕਰੂਗਾ ਬਿਆਜ ਲਿਊਗਾ ਕੰਨਿਆ ਦਾ ਪੈਸਾ ਲਊਗਾ, ਕੰਨਿਆਮਾਰੂਗਾ,ਉਸ ਕੇ ਨਾਲ ਨਹੀਂ ਵਰਤਣਾ।.........' ਇਕ ਹੋਰ ਚਿਠੀ ਵਿਚ ਲਿਖਦੇ ਹਨ 'ਪਿਛਲੀ ਰਾਤੀ ਉਠ ਕੇ ਦਾਤਨ ਕਰਨੀ ਫੇਰ ਅਸ਼ਨਾਨ ਕਰਨਾ ਬਾਣੀ ਪੜਨੀ, ਜੇ ਨਾ ਕੰਠ ਹੋਵੇ ਤਾਂ ਕੰਠ ਕਰ ਲੈਣੀ। ਸਰਬ ਮਾਈ,ਬੀਬੀ,ਸਰਬ ਨੇ। ਜਪ,ਜਾਪ,ਦੁਹਾਂ ਦੇ ਹਜਾਰੇ ਸਬਦ ਕਰਨੇ, ਰਹਿਰਾਸ,ਆਰਤੀ,ਸੋਹਿਲਾ ਏਤਨੀ ਜਰੂਰ ਕੰਠ ਕਰਨੀ ਤੇ ਸੀਲ ਸੰਤੋਖ ਸਭ ਨੇ ਰਖਣਾ। ਭਜਨ ਅਠੋ ਪਹਰ ਕਰਨਾ ਗੁਰੂ ਸੱਚੇ ਦਾ। ਹੋਰ ਪਰਾਈ ਧੀ ਭੈਣ ਆਪਣੀ ਜਾਣਨੀ। ਪਰਾਇਆ ਹਕ ਗੁਰੂ ਜੀ ਨੇ ਆਗੇ ਹੀ ਲਿਖ ਛਡਿਆ ਹੈ। ਹਕੁ ਪਰਾਇਆ ਨਾਨਕਾ ਉਸ ਸੂਰੁ ਉਸ ਗਾਇ।.........'[71]

ਨਾਮਧਾਰੀ ਲਹਿਰ ਨੇ ਸਿੱਖ ਨੂੰ ਬਾਣੀ ਅਤੇ ਬਾਣੇਨਾਲ ਜੋੜਣ ਦਾ ਜੋ ਸਿੱਖ ਕਰਮ ਆਰੰਭਿਆ ਸੀ, ਉਹ ਰਾਮ ਸਿੰਘ ਨੂੰ ਗੁਰੂ ਮੰਨ ਲੈਣ ਨਾਲ ਪਤਲਾ ਪੈਣਾ ਸ਼ੁਰੂ ਹੋ ਗਿਆ ਸੀ। ਸੋ ਉਪਰੋਕਤ ਸੁਧਾਰ ਲਹਿਰ ਅਤੇ ਸ਼ਹਾਦਤਾਂ ਦੇ ਬਾਵਜੂਦ ਨਾਮਧਾਰੀ ਪਰੰਪਰਾ ਦਾ ਸਿੱਖ ਭਾਈਚਾਰੇ ਵਿਚ ਉਹ ਮਾਣ ਸਤਿਕਾਰ ਕਾਇਮ ਨਹੀਂ ਰਹਿ ਸਕਿਆ ਜੋ ਇਸ ਲਹਿਰ ਦੇ ਸ਼ੁਰੂ ਹੋਣ ਵੇਲੇ ਬਣਿਆ ਸੀ। ਇਸਦੇ ਬਹੁਤ ਸਾਰੇ ਕਾਰਨ ਹਨ। ਡਾ. ਗੰਡਾ ਸਿੰਘ ਲਿਖਦੇ ਹਨ,'ਕੂਕਿਆਂ ਤੋਂ ਵਡੀ ਉਕਾਈ ਇਹ ਹੋਈ ਹੈ ਕਿ ਉਨ੍ਹਾਂ ਨੇ ਆਪਣੀ ਲਹਿਰ ਦੇ ਸੰਚਾਲਕ ਆਗੂਆਂ ਨੂੰ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਸਰਬ ਸਿੱਖ ਪੰਥ ਦੇ ਗੁਰੂ ਬਣਾਉਣ ਦਾ ਯਤਨ ਕੀਤਾ ਹੈ ਤੇ ਇਸ ਲਈ ਸਹਾਰਾ ਸਿੱਖ ਇਤਿਹਾਸ ਦਾ ਲੈ ਲਿਆ ਹੈ।.......ਵਾਕਿਆਤ ਦੀ ਸੰਗਲੀ ਸਾਨੂੰ ਇਸ ਨਤੀਜੇ ਤੇ ਲੈ ਜਾਂਦੀ ਹੈ ਕਿ ਬਾਬਾ ਰਾਮ ਸਿੰਘ ਨਾਂ ਤਾਂ ਓਹ ਕੁਝ ਹੀ ਸਨ ਜੋ ਕੁਝ ਕਿ ਉਨ੍ਹਾਂ ਨੂੰ ਬਣਾਉਣ ਦਾ ਯਤਨ ਕੀਤਾ ਜਾ ਰਿਹਾ ਹੈ ਅਤੇ ਨਾ ਹੀ ਉਹ ਜੋ ਕੂਕਿਆਂ ਦੇ ਵਿਰੋਧੀ ਉਨ੍ਹਾਂ ਨੂੰ ਪੇਸ਼ ਕਰਦੇ ਹਨ। ਪਰ ਇਸ ਵਿਚ ਕਸੂਰ ਉਨ੍ਹਾਂ ਦਾ ਹੈ ਜਿਨ੍ਹਾਂ ਨੇ ਉਨ੍ਹਾਂ ਨੂੰ ਕੁਝ ਹੋਰ ਦਾ ਹੋਰ ਹੀ ਬਣਾ ਕੇ ਦੱਸਣਾ ਚਾਹਿਆ ਹੈ,ਨਤੀਜਾ ਇਹ ਹੋਇਆ ਹੈ ਕਿ ਕੂਕਿਆਂ ਦੀਆਂ ਗੱਲਾਂ ਦੇ ਵਿਰੋਧੀਆਂ ਨੇ ਭਾਈ ਰਾਮ ਸਿੰਘ ਨੂੰ ਉਹ ਕੁਝ ਭੀ ਪ੍ਰਵਾਨ ਕਰਨੋਂ ਨਾਂਹ ਕਰ ਦਿੱਤੀ ਹੈ ਜੋ ਕੁਝ ਕਿ ਓਹ ਅਸਲ ਵਿਚ ਸਨ। ਜੇ ਇਹ ਉਨ੍ਹਾਂ ਨੂੰ ਫਰਜ਼ੀ ਕਹਾਣੀਆਂ ਤੇ ਭਵਿਖ-ਬਾਣੀਆਂ ਦੇ ਆਸਰੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦਾ ਜਾ-ਨਸ਼ੀਨ ਗੁਰੂ ਬਨਾਉਣ ਦੀ ਇਤਿਹਾਸ ਵਿਰੁਧ ਕੋਸ਼ਿਸ਼ ਨਾ ਕਰਦੇ ਜਿਸ ਦੀ ਕਿ ਖ਼ੁਦ ਬਾਬਾ ਜੀ ਨੇ ਭੀ ਆਪਣੀਆਂ ਚਿੱਠੀਆਂ ਵਿਚ ਥਾਂ ਥਾਂ ਤੇ ਜ਼ੋਰਦਾਰ ਨਿਖੇਧੀ ਕੀਤੀ ਹੈ, ਤਾਂ ਉਨ੍ਹਾਂ ਨਾਲ ਅਨਿਆਏ ਨਾ ਹੁੰਦਾ ਅਤੇ ਓਹ ਇਕ ਸਿੱਖ ਸੁਧਾਰਕ ਲਹਿਰ ਦੇ ਚੰਗੇ ਭਲੇ ਆਗੂ ਮੰਨੇ ਜਾਂਦੇ।'[72] ਇਹ ਤੇ ਇਹੋ ਜਿਹੀਆਂ ਹੋਰ ਮਨਮੱਤਾਂ ਦੇ ਵਿਰੋਧ ਵਿਚ ਜੋ ਸੁਧਾਰਕ ਸਿੱਖ ਲਹਿਰ ਸ਼ੁਰੂ ਹੋਈ, ਉਸ ਵਿਚੋਂ ਸਿੰਘ ਸਭਾ ਲਹਿਰ ਨੂੰ ਕੇਂਦਰੀ ਸਥਾਨ ਪ੍ਰਾਪਤ ਹੈ।

---

71. -------------ਉਹੀ----------ਪੰ. 136.
72. ------------ਉਹੀ----------ਆਰੰਭਕ ਸ਼ਬਦ, ਪੰ.v.

**ਸਿੰਘ ਸਭਾ ਪ੍ਰਣਾਲੀ ਅਥਵਾ ਪੁਨਰ ਜਾਗਰਤੀ ਦੀ ਲਹਿਰ:** ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਜਦੋਂ ਅੰਗਰੇਜ਼ਾਂ ਨੇ ਪੰਜਾਬ ਨੂੰ ਜਿੱਤ ਕੇ ਬ੍ਰਿਟਿਸ਼ ਸਾਮਰਾਜ ਦਾ ਹਿੱਸਾ ਬਣਾ ਲਿਆ ਤਾਂ ਸਿੱਖਾਂ ਦੇ ਗੌਰਵ ਅਤੇ ਸਵੈਮਾਣ ਨੂੰ ਗਹਿਰਾ ਧੱਕਾ ਲਗਾ। ਇਸਦਾ ਸਿੱਖ ਧਰਮ ਅਤੇ ਸਭਿਆਚਾਰ ਤੇ ਵੀ ਡੂੰਘਾ ਅਸਰ ਪਿਆ। ਮਹਾਰਾਜਾ ਦਲੀਪ ਸਿੰਘ ਅਤੇ ਕਪੂਰਥਲੇ ਦੇ ਮਹਾਰਾਜਾ ਹਰਨਾਮ ਸਿੰਘ ਦਾ ਈਸਾਈ ਬਣਨ ਕਰਕੇ ਇਹ ਸਦਮਾ ਹੋਰ ਵੀ ਵੱਡਾ ਹੋ ਗਿਆ। ਪੰਜਾਬ ਵਿਚ ਈਸਾਈ ਮਿਸ਼ਨਰੀਆਂ ਦੀਆਂ ਵਧਦੀਆਂ ਸਰਗਰਮੀਆਂ ਨੇ ਵੀ ਇਥੋਂ ਦੇ ਚੇਤੰਨ ਵਰਗ ਨੂੰ ਚਿੰਤਤ ਕੀਤਾ। ਸਭ ਨਾਲੋਂ ਚਿੰਤਾ ਦੀ ਘੜੀ ਉਦੋਂ ਮਹਿਸੂਸ ਕੀਤੀ ਗਈ ਜਦੋਂ 1873 ਵਿਚ ਮਿਸ਼ਨ ਹਾਈ ਸਕੂਲ ਦੇ ਚਾਰ ਸਿੱਖ ਵਿਦਿਆਰਥੀਆਂ ਨੇ ਈਸਾਈ ਮਿਸ਼ਨਰੀਆਂ ਦੇ ਪ੍ਰਭਾਵ ਹੇਠਾਂ ਆਕੇ ਇਸਾਈ ਮੱਤ ਅਪਨਾਉਣ ਦਾ ਫੈਸਲਾ ਕੀਤਾ ਅਤੇ ਸ਼ਰੇਆਮ ਆਪਣੇ ਦਾੜ੍ਹੀ ਅਤੇ ਕੇਸ ਮੁੰਨਵਾ ਦਿੱਤੇ। ਇਨ੍ਹਾਂ ਸਭ ਕਾਰਨਾਂ ਕਰਕੇ ਸਿੱਖ ਸਮਾਜ ਵਿਚ ਆਪਣੇ ਧਰਮ ਦੀ ਆਭਾ ਦੇ ਗੌਰਵ ਨੇ ਮੁੜ ਅੰਗੜਾਈ ਲਈ। ਆਪਣੇ ਵਿਲੱਖਣ ਸਰੂਪ, ਧਰਮ ਗ੍ਰੰਥ, ਰਹਿਤ, ਬੋਲੀ ਅਤੇ ਸਭਿਆਚਾਰ ਦੇ ਮਾਣ ਨੇ ਮੁੜ ਹਲੂਣਾ ਦਿੱਤਾ। ਸਿੱਖ ਭਾਈਚਾਰੇ ਦੀਆਂ ਪ੍ਰਤਿਸ਼ਠਿਤ,ਵਿਦਵਾਨ ਅਤੇ ਚੇਤੰਨ ਸ਼ਖ਼ਸ਼ੀਅਤਾਂ ਉਂਘਲਈ ਅਵਸਥਾ ਵਿਚੋਂ ਬਾਹਰ ਆਈਆਂ ਅਤੇ ਸਫਾ ਵਿਛਾ ਕੇ ਪੁਨਰ ਜਾਗ੍ਰਤੀ ਲਈ ਸਿੱਖਾਂ ਨੂੰ ਵੰਗਾਰ ਦੇਕੇ ਅਗੇ ਲਗ ਤੁਰੀਆਂ। ਇਸਦੇ ਨਤੀਜੇ ਬਹੁਤ ਸਾਰਥਕ ਨਿਕਲੇ। ਇਨ੍ਹਾਂ ਸਭ ਮੋਹਰੀ ਸ਼ਖਸ਼ੀਅਤਾਂ ਨੇ ਸਿੱਖ ਧਰਮ ਦੀ ਪੁਨਰ ਸਥਾਪਤੀ ਲਈ ਇਕ ਸੰਗਠਨ ਬਨਾਉਣ ਦਾ ਫੈਸਲਾ ਕੀਤਾ। ਜੁਲਾਈ 1873 ਵਿਚ ਠਾਕੁਰ ਸਿੰਘ ਸੰਧਾਵਾਲੀਆਂ ਨੇ ਸਿੱਖ ਸਰਦਾਰਾਂ,ਗਿਆਨੀਆਂ,ਮਹੰਤਾਂ ਅਤੇ ਗੁਰਦੁਆਰਿਆਂ ਦੇ ਸਿੱਖ ਪੁਜਾਰੀਆਂ ਦੀ ਦਰਬਾਰ ਸਾਹਿਬ,ਅੰਮ੍ਰਿਤਸਰ ਵਿਚ ਇਕ ਸਭਾ ਬੁਲਾਈ। 29 ਜੁਲਾਈ 1873 ਨੂੰ ਇਸ ਸੰਗਠਨ ਦਾ ਆਰੰਭ ਹੋਇਆ ਜਿਸਨੂੰ 'ਸਿੰਘ ਸਭਾ' ਦੀ ਸੰਗਿਆ ਦਿੱਤੀ ਗਈ। ਇਉਂ ਇਸ ਲਹਿਰ ਨੇ ਜਨਮ ਲਿਆ। ਕੁਝ ਕਮਜ਼ੋਰੀਆਂ ਅਤੇ ਆਪਸੀ ਮਤਭੇਦਾਂ ਦੇ ਬਾਵਜੂਦ ਸਹਿਜੇ ਸਹਿਜੇ ਇਸ ਸੰਸਥਾ ਦਾ ਘੇਰਾ ਵਿਸ਼ਾਲ ਹੁੰਦਾ ਚਲਾ ਗਿਆ।

ਜਿਵੇਂ ਕਿ ਪਿਛਲੇ ਕਾਂਡ ਵਿਚ ਦਸਿਆ ਗਿਆ ਹੈ ਕਿ ਧਰਮ ਸ਼ਾਸ਼ਤਰ ਦਾ ਮੁੱਖ ਮੰਤਵ ਉਸ ਧਰਮ ਦੇ ਵਾਰਸਾਂ ਨੂੰ ਧਰਮ ਦੇ ਹਾਣ ਦਾ ਬਣਾਈ ਰਖਣਾ ਹੁੰਦਾ ਹੈ। ਸਿੰਘ ਸਭਾ ਲਹਿਰ ਨੇ ਇਸ ਪੱਖੋਂ ਬਹੁਤ ਹੀ ਮਹੱਤਵਪੂਰਣ ਯੋਗਦਾਨ ਪਾਇਆ। ਅਨੇਕਾਂ ਸਿੱਖ ਵਿਦਵਾਨਾਂ ਨੇ ਸਿੱਖ ਧਰਮ ਦੀ ਪਰੰਪਰਾਈ ਪਵਿਤਰਤਾ ਨੂੰ ਮੁੜ ਸਥਾਪਤ ਕਰਨ ਦੇ ਭਰਪੂਰ ਯਤਨ ਕੀਤੇ। ਸਿੱਖ ਸਿਧਾਂਤਾਂ ਅਤੇ ਸਿੱਖ ਇਤਿਹਾਸ ਦੇ ਨਵੇਂ ਸਿਰਿਉਂ ਵਿਆਖਿਆ ਦੇ ਯਤਨ ਅਰੰਭੇ ਗਏ ਸਿੱਖ ਭਾਈਚਾਰੇ ਵਿਚ ਅੰਧ ਵਿਸ਼ਵਾਸ਼ਾਂ, ਕਰਮ-ਕਾਂਡਾਂ ਅਤੇ ਮੂਰਤੀ ਪੂਜਾ ਆਦਿ ਦਾ ਜੋ ਬ੍ਰਾਹਮਣੀ ਪ੍ਰਭਾਵ ਵਧ ਗਿਆ ਸੀ ਉਸਨੂੰ ਘਟਾਉਣ ਲਈ ਭਰਪੂਰ ਸਾਹਿਤ ਰਚਿਆ ਗਿਆ ਅਤੇ ਸਿੱਖ ਵਿਦਵਾਨਾਂ ਅਤੇ ਮਿਸ਼ਨਰੀਆਂ ਵਲੋਂ ਜ਼ੋਰਦਾਰ ਪਰਚਾਰ ਸ਼ੁਰੂ ਕੀਤਾ ਗਿਆ। ਇਸਦੇ ਵਿਚੋਂ ਅਗੇ ਚਲਕੇ ਗੁਰਦੁਆਰਾ ਸੁਧਾਰ ਲਹਿਰ ਅਤੇ ਅਕਾਲੀ ਲਹਿਰਾਂ ਚਲੀਆਂ ਜਿਨ੍ਹਾਂ ਨੇ ਗੁਰਦੁਆਰੇ ਆਜ਼ਾਦ ਕਰਵਾਕੇ ਅਤੇ ਰਾਜਨੀਤਕ ਪੱਖੋਂ ਸਿੱਖਾਂ ਨੂੰ ਮੁੜ ਜਾਗ੍ਰਤ ਕਰਕੇ ਪੁਨਰ-ਸਥਾਪਤੀ ਲਈ ਅਹਿਮ ਹਿੱਸਾ ਪਾਇਆ।

ਪੱਛਮੀ ਪ੍ਰਭਾਵਾਂ ਅਧੀਨ ਸਾਹਿਤਕ ਅਤੇ ਵਿਦਿਅਕ ਪੱਖੋਂ ਵੀ ਇਕ ਨਵੀਂ ਤਰ੍ਹਾਂ ਦੀ ਜਾਗ੍ਰਤੀ ਸਿੱਖਾਂ ਵਿਚ ਆਈ। ਇਸ ਪਾਸੇ ਵਲ ਕੀਤੇ ਕੰਮ ਲਈ ਸਭ ਤੋਂ ਪਹਿਲਾ ਅਤੇ ਸ਼੍ਰੋਮਣੀ ਨਾਂ ਭਾਈ ਵੀਰ ਸਿੰਘ ਜੀ ਦਾ ਆਉਂਦਾ ਹੈ। ਭਾਈ ਸਾਹਿਬ ਇਕੱਲਿਆਂ ਨੇ ਹੀ ਇਸ ਪਾਸੇ ਇਕ ਸੰਸਥਾ ਜਿੰਨਾਂ ਕੰਮ ਕੀਤਾ। ਗੁਰਬਾਣੀ ਟੀਕਾਕਾਰੀ, ਸਿੱਖ ਇਤਿਹਾਸ ਅਤੇ ਸਿਧਾਂਤ ਨਿਰਣੇ ਦੀਆਂ ਨਵੀਆਂ ਪਰਤਾਂ ਸਾਹਮਣੇ ਲਿਆਂਦੀਆਂ ਗਈਆਂ ਅਤੇ ਇਸਨੂੰ ਆਧੁਨਿਕ ਸ਼ੈਲੀ ਵਿਚ ਵਿਆਖਿਆਇਆ ਗਿਆ। ਡਾ. ਤਾਰਨ ਸਿੰਘ ਲਿਖਦੇ ਹਨ 'ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ' ਨਾਲ ਗੁਰਬਾਣੀ ਦੀ ਟੀਕਾਕਾਰੀ ਵਿਆਖਿਆ ਕਾਰੀ,ਆਦਿ ਅਸਲੋਂ ਨਵਾਂ ਆਧੁਨਿਕ ਰੂਪ ਗ੍ਰਹਿਣ ਕਰਦੇ ਹਨ। ਭਾਵੇਂ ਭਾਈ ਵੀਰ ਸਿੰਘ ਜੀ ਨੇ ਗਿਆਨੀ ਹਜ਼ਾਰਾ ਸਿੰਘ ਜੀ ਤੋਂ ਸੰਪ੍ਰਦਾਈ ਅਰਥਾਂ ਦਾ ਗਿਆਨ ਪ੍ਰਾਪਤ ਕੀਤਾ ਸੀ ਅਤੇ ਸੰਪ੍ਰਦਾਈ ਟੀਕਾਕਾਰੀ ਦੇ ਚਿੰਨ੍ਹ ਉਨ੍ਹਾਂ ਦੀ ਟੀਕਾਕਾਰੀ ਵਿਚ ਮੌਜੂਦ ਹਨ ਜਿਵੇਂ ਕਿ ਹੋਰ ਟੀਕਾਕਾਰਾਂ ਵਿਚ ਹਨ ਅਤੇ ਸਦਾ ਰਹਿਣਗੇ। ਪਰ ਭਾਈ ਸਾਹਿਬ ਨੇ ਟੀਕਾਕਾਰੀ ਵਿਚ ਇਸ ਦੇ ਅੰਤਮ ਸਰੂਪ ਵਿਚ ਨਵਾਂ ਹੀ ਰੰਗ ਪਕੜਿਆ ਹੈ। ਜੇ ਭਾਈ ਵੀਰ ਸਿੰਘ ਜੀ ਤੋਂ ਤੁਰੀ ਟੀਕਾਕਾਰੀ ਪਰੰਪਰਾ ਨੂੰ ਕੋਈ ਵਿਸ਼ੇਸ਼ ਨਾਂ ਦੇਣਾ ਹੋਵੇ ਤਾਂ ਇਸ ਨੂੰ ਸਿੰਘ ਸਭਾਈ ਪਰੰਪਰਾ ਕਿਹਾ ਜਾ ਸਕਦਾ ਹੈ।'[73]

ਭਾਈ ਸਾਹਿਬ ਤੋਂ ਅਗਲਾਂ ਨਾਂ ਜੋ ਇਸ ਖ਼ੇਤਰ ਵਿਚ ਉਭਰਕੇ ਆਉਂਦਾ ਹੈ ਉਹ ਪ੍ਰੋਫੈਸਰ ਸਾਹਿਬ ਸਿੰਘ ਜੀ ਦਾ ਹੈ। ਜਿਸ ਕਰੜੀ ਘਾਲ ਕਮਾਈ ਨਾਲ ਅਤਿ ਸੰਘਰਸ਼ਮਈ ਜ਼ਿੰਦਗੀ ਜਿਊਂਦਿਆਂ ਜਿਸ ਸ਼ਿਦਤ ਨਾਲ ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਗੁਰਬਾਣੀ ਵਿਆਕਰਣ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਟੀਕਾ,ਸਿੱਖ ਇਤਿਹਾਸਕਾਰੀ ਅਤੇ ਸਿੱਖ ਸਿਧਾਂਤਾਂ ਨੂੰ ਨਵੇ ਸਿਰਿਉਂ ਸਥਾਪਤ ਕੀਤਾ ਅਤੇ ਉਸਦੀਆਂ ਨਵੀਆਂ ਪਰਤਾਂ ਨੂੰ ਸਾਹਮਣੇ ਲਿਆਂਦਾ ਉਸ ਅਗੇ ਹਰ ਸਿੱਖ ਦਾ ਸਿਰ ਸ਼ਰਧਾ ਨਾਲ ਨਤਮਸਤਕ ਹੁੰਦਾ ਹੈ। ਭਾਵੇਂ ਪ੍ਰੋਫੈਸਰ ਸਾਹਿਬ ਸਿੰਘ ਜੀ ਨੂੰ ਸਿੰਘ ਸਭਾਈ ਪ੍ਰਣਾਲੀ ਥਲੇ ਹੀ ਵਿਚਾਰਿਆ ਜਾ ਰਿਹਾ ਹੈ ਪਰ ਸਹੀ ਅਰਥਾਂ ਵਿਚ ਪ੍ਰੋਫੈਸਰ ਸਾਹਿਬ ਨੇ ਇਕ ਟਕਸਾਲ ਵਾਂਗ ਹੀ ਨਵਾਂ ਸਿੱਕਾ ਘੜਕੇ ਜਿਸ ਧਰਮ ਸ਼ਾਸ਼ਤਰੀ ਪਹੁੰਚ ਨੂੰ ਸਥਾਪਤ ਕੀਤਾ ਉਸਦੀ ਰੋਸ਼ਨੀ ਵਿਚ ਉਨ੍ਹਾਂ ਦੇ ਸੈਂਕੜੇ ਵਿਦਿਆਰਥੀ,ਸਿੱਖ ਨੌਜੁਆਨਾਂ ਅਤੇ ਸਿੱਖ ਮਿਸ਼ਨਰੀਆਂ ਨੇ ਇਸ ਨੂੰ ਅਗੇ ਤੋਰਨ ਲਈ ਹੁਣ ਤਕ ਲੰਬਾ ਪੈਂਡਾ ਤਹਿ ਕਰ ਲਿਆ ਹੈ। ਨਿਰਸੰਦੇਹ ਇਹ ਪਰਵਾਨ ਕੀਤਾ ਜਾ ਸਕਦਾ ਹੈ ਕਿ ਪ੍ਰੋਫੈਸਰ ਸਾਹਿਬ ਸਿੰਘ ਹੋਰਾਂ ਨੇ ਹਰ ਪੱਖ ਤੋਂ ਸਿੱਖ ਧਰਮ ਸ਼ਾਸ਼ਤਰ ਦੀ ਸਥਾਪਤੀ ਲਈ ਭਰਪੂਰ ਹਿੱਸਾ ਪਾਇਆ ਹੈ। ਪ੍ਰੋਫੈਸਰ ਸਾਹਿਬ ਤੋਂ ਪਹਿਲਾਂ ਗੁਰਬਾਣੀ ਦੀ ਇਕ ਤੁਕ ਦੇ ਕਈ ਕਈ ਅਰਥ ਕਰਦਿਆਂ ਬਹੁਤੀ ਵਾਰੀ ਅਰਥਾਂ ਦੇ ਅਨਰਥ ਕਰ ਦਿਤੇ ਜਾਂਦੇ ਸਨ ਪਰ ਪ੍ਰੋਫੈਸਰ ਸਾਹਿਬ ਨੇ ਇਕ ਤੁਕ ਦੇ ਇਕੋ ਅਰਥ,ਰਹਾਉ ਵਾਲੀ ਪੰਕਤੀ ਦਾ ਸਿਧਾਂਤ,ਗੁਰਬਾਣੀ ਵਿਚ ਵਿਚਾਰ ਲੜੀ ਦਾ ਸਿਧਾਂਤ,ਬਾਣੀ ਦਾ ਪਦਛੇਦ ਪਾਠ ਅਤੇ ਵਿਸਰਾਮਾਂ ਦੀ ਵਰਤੋਂ ਆਦਿ ਨਵੀਆਂ ਸਥਾਪਤੀਆਂ ਕੀਤੀਆਂ। ਡਾ.ਤਾਰਨ ਸਿੰਘ ਲਿਖਦੇ ਹਨ 'ਜਿਥੇ ਵੀ ਕਿਸੇ ਤਰ੍ਹਾਂ ਕਿਸੇ ਗੁਰ ਰਚਨਾ ਜਾਂ ਭਗਤ ਰਚਨਾ ਨਾਲ ਕੋਈ, ਉਸ ਅਨੁਸਾਰ,ਗਲਤ ਸਾਖੀ ਜਾਂ ਧਾਰਨਾ ਜਾਂ ਟੀਕਾ ਪ੍ਰਚਲਿਤ ਹੈ,

---

73. ਡਾ. ਤਾਰਨ ਸਿੰਘ, *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰ. 294.

ਉਥੇ ਹੀ ਪ੍ਰੋਫੈਸਰ ਸਾਹਿਬ ਸਿੰਘ ਉਸ ਸਾਖੀ,ਧਾਰਨਾ, ਜਾਂ ਟੀਕੇ ਦਾ ਪੂਰੇ ਤਰਕਵਾਦੀ,ਵਿਸ਼ਲੇਸ਼ਣਾਤਮਕ ਤੇ ਕਿਸੇ ਹਦ ਤੀਕ ਵਿਗਿਆਨਕ ਢੰਗ ਨਾਲ ਖੰਡਨ ਕਰਦਾ ਹੈ।'[74]

ਇਵੇਂ ਹੀ ਸਿੱਖ ਰੀਤੀ ਰਿਵਾਜਾਂ,ਰਹਿਤ ਮਰਯਾਦਾ, ਸਿੱਖ ਸਿਧਾਂਤਾਂ, ਸਿੱਖ ਇਤਿਹਾਸ ਅਤੇ ਵਿਸ਼ੇਸ਼ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਵੀ ਪ੍ਰੋਫੈਸਰ ਸਾਹਿਬ ਨੇ ਵਿਗਿਆਨਕ ਵਿਧੀਆਂ ਅਨੁਸਾਰ ਵਿਸ਼ਲੇਸ਼ਣ ਕਰਕੇ ਨਵੀਆਂ ਨਿਸ਼ਾਨਦੇਹੀਆਂ ਕੀਤੀਆਂ ਹਨ।

ਇਨ੍ਹਾਂ ਵਿਦਵਾਨਾਂ ਤੋਂ ਇਲਾਵਾ ਪ੍ਰਿੰਸੀਪਲ ਤੇਜਾ ਸਿੰਘ, ਭਾਈ ਜੋਧ ਸਿੰਘ, ਪ੍ਰੋਫੈਸਰ ਪੂਰਨ ਸਿਘ, ਡਾਕਟਰ ਸ਼ੇਰ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਡਾ.ਬਲਬੀਰ ਸਿੰਘ, ਪ੍ਰਿੰਸੀਪਲ ਗੰਗਾ ਸਿੰਘ, ਡਾ.ਮੋਹਨ ਸਿੰਘ ਦੀਵਾਨਾ ਆਦਿ ਦੇ ਨਾਂ ਵੀ ਨਵੀਆਂ ਵਿਗਿਆਨਕ ਲੀਹਾਂ ਪਾਉਣ ਲਈ ਵਿਸ਼ੇਸ਼ ਤੌਰ ਤੇ ਵਰਨਣਯੋਗ ਹਨ ਕਿਉਂਕਿ ਇਨ੍ਹਾਂ ਦੇ ਯੋਗਦਾਨ ਦੇ ਆਧਾਰ ਤੇ ਸਿੱਖ ਧਰਮ ਸ਼ਾਸ਼ਤਰ ਦੀ ਸਥਾਪਨਾਂ ਦਾ ਰਾਹ ਪੱਧਰਾ ਹੋ ਜਾਂਦਾ ਹੈ।

**ਆਧੁਨਿਕ ਪੱਛਮੀ ਲੀਹਾਂ**: ਅੱਜ ਸੰਸਾਰ ਭਰ ਵਿਚ ਧਰਮ ਨੂੰ ਨਵੇਂ ਦ੍ਰਿਸ਼ਟੀਕੋਣ ਤੋਂ ਵੇਖਣ ਦੇ ਯਤਨ ਹੋ ਰਹੇ ਹਨ। ਧਰਮ ਦੀ ਖੋਜ ਅਤੇ ਸਥਾਪਤੀ ਲਈ ਨਵੇਂ ਮਾਪ-ਦੰਡ ਸਾਹਮਣੇ ਆ ਰਹੇ ਹਨ। ਪੂਰਾ ਸੰਸਾਰ ਆਧੁਨਿਕ ਸੰਚਾਰ ਪਰਣਾਲੀ ਅਤੇ ਵਿਗਿਆਨ ਦੇ ਵਿਸਥਾਰ ਕਾਰਨ ਸੁੰਗੜ ਗਿਆ ਹੈ। ਹਰ ਨਿੱਕੀ ਤੋਂ ਨਿੱਕੀ ਗਲ ਨੂੰ ਪੂਰੇ ਸੰਸਾਰ ਵਿਚ ਅਤਿ ਬਾਰੀਕੀ ਅਤੇ ਨੀਝ ਨਾਲ ਵਿਚਾਰਿਆ ਅਤੇ ਪਰਖਿਆ ਜਾਂਦਾ ਹੈ। ਇਸ ਦੌੜ ਵਿਚ ਉਹੋ ਧਰਮ ਆਪਣੀ ਸਾਰਥਕਤਾ ਨੂੰ ਕਾਇਮ ਰਖ ਸਕਣਗੇ ਜੋ ਸਮੇਂ ਦੇ ਮਾਪ-ਦੰਡਾਂ ਅਤੇ ਪੂਰੇ ਵਿਸ਼ਵ ਦੇ ਹਾਣ ਦੇ ਹੋਕੇ ਚਲ ਸਕਣ ਦੇ ਸਮਰਥ ਹੋਣਗੇ ਇਸ ਪੱਖੋਂ ਸਿੱਖ  ਵਿਦਵਾਨ ਵੀ ਪੂਰੀ ਚੇਤਨਤਾ ਨਾਲ ਇਸ ਪਾਸੇ ਨਿਰੰਤਰ ਯਤਨਸ਼ੀਲ ਹਨ। ਯੂਨੀਵਰਸਿਟੀਆਂ ਵਿਚ ਖੁਲ੍ਹੇ ਧਰਮ ਅਧਿਐਨ ਦੇ ਵਿਭਾਗ,ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਧਾਰਮਿਕ ਸੰਸਥਾਵਾਂ ਇਸ ਪਾਸੇ ਭਰਪੂਰ ਯਤਨਸ਼ੀਲ ਹਨ। ਬਹੁਤ ਸਾਰਾ ਸਾਹਿਤ ਅਤੇ ਅਨੇਕਾਂ ਖੋਜ-ਪ੍ਰਬੰਧ ਸੁਯੋਗ ਵਿਦਵਾਨਾਂ ਦੀ ਅਗਵਾਈ ਹੇਠ ਇਸ ਪਾਸੇ ਲਿਖਿਆ ਲਿਖਾਇਆ ਜਾ ਰਿਹਾ ਹੈ। ਜਿਸ ਵਿਚੋਂ ਨਵੀਆਂ ਸੰਭਾਵਨਾਵਾਂ ਉਭਰਨ ਦੀ ਆਸ ਹੈ ਅਤੇ ਉਮੀਦ ਕੀਤੀ ਜਾ ਸਕਦੀ ਹੈ ਕਿ ਆਉਣ ਵਾਲੇ ਸਮੇਂ ਵਿਚ ਧਰਮ ਸ਼ਾਸ਼ਤਰ ਦੀਆਂ ਨਵੀਆਂ ਨਿਸ਼ਾਨਦੇਹੀਆਂ ਹੋਣਗੀਆਂ ਜਿਸਦੀ ਰੋਸ਼ਨੀ ਵਿਚ ਨਿਰਸੰਦੇਹ ਸਿੱਖ ਧਰਮ ਵਿਸ਼ਵ ਧਰਮ ਦੇ ਤੌਰ ਤੇ ਸਥਾਪਤ ਹੋ ਸਕੇਗਾ। ਇਹ ਥੀਸਿਜ਼ ਇਸ ਪਾਸੇ ਹੀ ਇਕ ਯਤਨ ਕਿਹਾ ਜਾ ਸਕਦਾ ਹੈ।

**ਭਾਈ ਗੁਰਦਾਸ ਦਾ ਸਥਾਨ**: ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਸਾਏ ਮੂਲ ਸਿੱਧਾਂਤਾਂ ਦੀ ਵਿਆਖਿਆ ਵਿਚ ਸਿੱਖ ਚਿੰਤਨ ਨਾਲ ਸੰਬੰਧਿਤ ਗੌਣ ਸਰੋਤਾਂ ਦਾ ਭਰਪੂਰ ਯੋਗਦਾਨ ਹੈ।

---

74. ------------ਉਹੀ----------ਪੰ. 359.

ਇਨ੍ਹਾਂ ਗੌਣ ਸਰੋਤਾਂ ਵਿਚ ਭਾਈ ਗੁਰਦਾਸ ਜੀ ਦੀ ਰਚਨਾ ਨੂੰ ਪ੍ਰਥਮਤਾ ਤੇ ਪ੍ਰਮੁੱਖਤਾ ਹਾਸਲ ਹੈ। ਇਸਦੇ ਬਹੁਤ ਸਾਰੇ ਕਾਰਨ ਹੋ ਸਕਦੇ ਹਨ ਅਤੇ ਉਨ੍ਹਾਂ ਵਿਚੋਂ ਕੁਝ ਦੀ ਨਿਸ਼ਾਨਦੇਹੀ ਇਸ ਪ੍ਰਕਾਰ ਕੀਤੀ ਜਾ ਸਕਦੀ ਹੈ:

(ੳ) ਭਾਈ ਸਾਹਿਬ ਦਾ ਬਚਪਨ ਗੋਇੰਦਵਾਲ ਸਾਹਿਬ ਵਿਖੇ ਹੀ ਗੁਜ਼ਰਿਆ। ਇਨ੍ਹਾਂ ਨੇ ਸਾਰੀ ਵਿਦਿਆ ਗੁਰੂ ਅਮਰਦਾਸ ਸਾਹਿਬ ਦੀ ਛੱਤਰ ਛਾਇਆ ਹੇਠ ਪ੍ਰਾਪਤ ਕੀਤੀ ਅਤੇ ਇਥੇ ਹੀ ਗੁਰਮਤਿ ਦੀ ਗੁੜ੍ਹਤੀ ਲੈਣ ਉਪਰੰਤ ਗੁਰਬਾਣੀ ਦੀ ਸੂਖ਼ਮਤਾ ਆਪਦੇ ਹਿਰਦੇ ਦੀਆਂ ਡੂੰਘਾਈਆਂ ਵਿਚ ਉਤਰਦੀ ਗਈ। ਗੁਰੂ ਅਮਰਦਾਸ ਜੀ ਤੋਂ ਲੈਕੇ ਗੁਰੂ ਹਰਿਗੋਬਿੰਦ ਸਾਹਿਬ ਤਕ ਆਪਨੇ ਗੁਰੂ ਘਰ ਦੇ ਅਤਿ ਨਿਕਟ ਰਹਿੰਦਿਆਂ ਆਪਨੇ ਸਾਰੇ ਇਤਿਹਾਸਕ ਕ੍ਰਮ ਨੂੰ ਅਤਿ ਸੂਖ਼ਮਤਾ ਅਤੇ ਗਹਿਰੀ ਨੀਝ ਨਾਲ ਵੇਖ਼ਦਿਆਂ ਪ੍ਰਤੱਖ ਦਰਸ਼ਨ ਦੀਦਾਰੇ ਕੀਤੇ। ਇਉਂ ਗੁਰੂਆਂ ਦੀ ਹਜ਼ੂਰੀ ਵਿਚ ਰਹਿੰਦਿਆਂ ਸਹਿਜੇ ਸਹਿਜੇ ਉਸਰ ਰਹੇ ਸਿੱਖ ਸਿਧਾਂਤਾਂ ਅਤੇ ਪਰੰਪਰਾਵਾਂ ਨੂੰ ਬਹੁਤ ਨੇੜਿਉਂ ਹੋਕੇ ਗਹਿਰ ਗੰਭੀਰ ਦ੍ਰਿਸ਼ਟੀ ਨਾਲ ਵਾਚਦੇ ਰਹੇ। ਏਸੇ ਲਈ ਉਨ੍ਹਾਂ ਨੇ ਜੋ ਕੁਝ ਲਿਖਿਆ ਹੈ, ਉਸਦਾ ਮਹੱਤਵ ਵੱਧ ਗਿਆ ਹੈ।

(ਅ) ਸਿੱਖੀ ਦਾ ਕੇਂਦਰੀ ਧੁਰਾ ਜਿਸਨੂੰ ਸਿੱਖ ਧਰਮ ਵਿਚ ਗੁਰੂ ਦੀ ਪਦਵੀ ਪ੍ਰਾਪਤ ਹੈ ਉਸਦੀ ਸੰਪਾਦਨਾ ਵੇਲੇ ਅਤੇ ਸਿੱਖਾਂ ਦੇ ਸ਼੍ਰੋਮਣੀ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਸਮੇਂ ਸਾਰਾ ਸਮਾਂ ਆਪ ਗੁਰੂ ਅਰਜਨ ਪਾਤਸ਼ਾਹ ਦੇ ਅੰਗ ਸੰਗ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵੇਲੇ ਇਸਨੂੰ ਲਿਖਣ ਦਾ ਮਾਣ ਆਪਨੂੰ ਬਖ਼ਸ਼ਿਆ ਗਿਆ। ਇਸ ਪੱਖੋਂ ਵੀ ਸਾਰੀ ਬਾਣੀ ਹੱਥ ਨਾਲ ਲਿਖ਼ਦਿਆਂ ਆਪ ਗੁਰਬਾਣੀ ਦੇ ਗੁਹਝ ਭਾਵਾਂ ਅਤੇ ਇਸਦੀਆਂ ਵੱਖੋ ਵੱਖਰੀਆਂ ਪਰਤਾਂ ਨਾਲ ਨਾਲੋ ਨਾਲ ਸਮਸੂਰ ਹੁੰਦੇ ਗਏ ਹੋਣਗੇ।

(ੲ) ਗੁਰਬਾਣੀ ਨਾਲ ਸਮਸੂਰ ਹੁੰਦਿਆਂ ਆਪਨੇ ਖ਼ੁਦ ਬਹੁਤ ਸਾਰੀ ਰਚਨਾ ਵਾਰਾਂ ਅਤੇ ਕਬਿੱਤ ਸਵੈਯਾਂ ਦੇ ਰੂਪ ਵਿਚ ਕੀਤੀ। ਇਸ ਰਚਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਨਾ ਕਰਣ ਕਰਕੇ ਗੁਰਬਾਣੀ ਦਾ ਦਰਜਾ ਪ੍ਰਾਪਤ ਨਹੀਂ ਹੈ। ਪਰ ਗੁਰੂ ਸਾਹਿਬ ਨੇ ਆਪਦੀ ਰਚਨਾ ਨੂੰ 'ਗੁਰਬਾਣੀ ਦੀ ਕੁੰਜੀ' ਹੋਣ ਦਾ ਮਾਣ ਬਖ਼ਸ਼ਿਆ ਸੀ। ਭਾਵ ਸਿੱਖ ਚਿੰਤਨ ਦੀ ਵਿਆਖਿਆ ਅਤੇ ਇਸਦੇ ਪ੍ਰਸੰਗ ਸਥਾਪਨ ਵਾਸਤੇ ਭਾਈ ਸਾਹਿਬ ਦੀ ਰਚਨਾ ਦੀ ਹਮੇਸ਼ਾਂ ਕੇਂਦਰੀ ਭੂਮਿਕਾ ਰਹੇਗੀ। ਇਸੇ ਕਰਕੇ ਵਿਦਵਾਨਾਂ ਵਲੋਂ ਆਪਨੂੰ ਗੁਰਬਾਣੀ ਦੇ ਪਹਿਲੇ ਵਿਆਖਿਆਕਾਰ ਪਰਵਾਨ ਕੀਤਾ ਗਿਆ ਹੈ। ਪੰਥ ਵਲੋਂ ਭਾਈ ਗੁਰਦਾਸ ਦੀ ਰਚਨਾ ਦੇ ਕੀਰਤਨ ਦੀ ਆਗਿਆ ਹੋਣ ਕਰਕੇ ਇਸਨੂੰ ਗੁਰਬਾਣੀ ਦੇ ਬਹੁਤ ਨਜ਼ਦੀਕ ਪਰਵਾਨ ਕੀਤਾ ਹੋਇਆ ਹੈ।

(ਸ) ਗੁਰੂ ਅਰਜਨ ਸਾਹਿਬ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਆਪ ਦੂਰ ਦੁਰੇਡੇ ਕਾਬਲ, ਕਾਂਸ਼ੀ, ਬਨਾਰਸ ਅਤੇ ਆਗਰੇ ਆਦਿ ਸਥਾਨਾਂ ਤੇ ਮਿਸ਼ਨਰੀ ਵਜੋਂ ਗੁਰਮਤਿ ਪਰਚਾਰ ਲਈ ਗਏ ਜਿਥੇ ਸਿੱਖ ਸਿਧਾਂਤਾਂ ਅਤੇ ਪਰੰਪਰਾਵਾਂ ਨੂੰ ਸੰਗਤਾਂ ਨਾਲ ਸਾਂਝਿਆਂ ਕੀਤਾ ਅਤੇ ਉਨ੍ਹਾਂ ਨੂੰ ਗੁਰੂ ਘਰ ਨਾਲ ਜੋੜਨ ਦਾ ਕਾਰਜ ਨਿਭਾਉਂਦੇ ਰਹੇ।

(ਹ) ਆਪਦੀ ਵਿਦਵਤਾ ਨੂੰ ਮੁੱਖ ਰਖ਼ਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਜਿਸ ਦਾ ਨਾਂ ਉਸ ਵੇਲੇ ਅਕਾਲ ਬੁੰਗਾ ਸੀ, ਦਾ ਪਹਿਲਾ ਸੇਵਾਦਾਰ ਹੋਣ ਦਾ ਮਾਣ ਵੀ ਭਾਈ ਗੁਰਦਾਸ ਜੀ ਨੂੰ ਹੀ ਬਖ਼ਸ਼ਿਆ ਗਿਆ ਸੀ।

(ਕ) ਭਾਈ ਸਾਹਿਬ ਦੀ ਰਚਨਾ ਵਿਚੋਂ ਗੁਰ ਇਤਿਹਾਸ ਅਤੇ ਗੁਰਬਾਣੀ ਸੰਬੰਧੀ ਪਹਿਲੀ ਅਤੇ ਸਿੱਧੀ ਗਵਾਹੀ ਪ੍ਰਾਪਤ ਹੁੰਦੀ ਹੈ ਜਿਸਨੂੰ ਕਿੰਤੂਮੁਕਤ ਹੋਕੇ ਪ੍ਰਮਾਣ ਵਜੋਂ ਅੰਕਿਤ ਕੀਤਾ ਜਾ ਸਕਦਾ ਹੈ। ਏਸੇ ਲਈ ਸਿੱਖ ਧਰਮ ਸ਼ਾਸ਼ਤਰ ਦੀ ਸਥਾਪਨਾ ਲਈ ਕਬਿੱਤ ਸਵੈਯਾਂ ਨੂੰ ਲਿਆ ਜਾ ਰਿਹਾ ਹੈ। ਉਪਰੋਕਤ ਸਭਨਾਂ ਤੱਥਾਂ ਦਾ ਹਵਾਲਿਆਂ ਸਹਿਤ ਵਿਸਥਾਰ ਚੋਥੇ ਕਾਂਡ ਵਿਚ ਕੀਤਾ ਜਾਏਗਾ।

ਉਪਰੋਕਤ ਤਥਾਂ ਦੇ ਆਧਾਰ ਤੇ ਆਖਿਆ ਜਾ ਸਕਦਾ ਹੈ ਕਿ ਭਾਈ ਗੁਰਦਾਸ ਜੀ ਨੇ ਗੁਰੂ ਦੀ ਸਦ-ਹਜ਼ੂਰੀ ਵਿਚ ਰਹਿੰਦਿਆਂ ਗੁਰਮਤਿ ਚਿੰਤਨ ਦੀਆਂ ਬੁਲੰਦੀਆਂ ਦੇ ਪਰਤੱਖ ਦੀਦਾਰੇ ਕੀਤੇ ਜਿਸਦਾ ਪ੍ਰਗਟਾਵਾ ਆਪਦੀ ਸਮੁੱਚੀ ਰਚਨਾ ਵਿਚੋਂ ਹੁੰਦਾ ਹੈ। ਇਸੇ ਲਈ ਸਮੁੱਚੇ ਸਿੱਖ ਚਿੰਤਨ ਵਿਚ ਭਾਈ ਸਾਹਿਬ ਦੀ ਬਾਣੀ ਨੂੰ ਸਦਾ ਸਦਾ ਲਈ ਕੇਂਦਰੀ ਸਥਾਨ ਪ੍ਰਾਪਤ ਹੋ ਗਿਆ ਹੈ। ਗੁਰਮਤਿ ਪ੍ਰੇਮੀਆਂ ਨੂੰ ਭਾਈ ਸਾਹਿਬ ਦੀ ਰਚਨਾ ਵਿਚੋਂ ਗੁਰਬਾਣੀ ਦੇ ਅਧਿਆਤਮਕ ਦੀਦਾਰੇ ਹੁੰਦੇ ਰਹਿਣਗੇ। ਇਸਦਾ ਉਚਿਤ ਵਿਸਥਾਰ ਵੀ ਚੋਥੇ ਕਾਂਡ ਵਿਚ ਕੀਤਾ ਜਾਵੇਗਾ।

ਕਾਂਡ ਤੀਜਾ

# ਸਿੱਖ ਧਰਮ ਸ਼ਾਸ਼ਤਰੀ ਜੁਗਤਿ

ੳ. ਆਦਰਸ਼

ਅ. ਮਾਧਿਅਮ

ੲ. ਖ਼ੇਤਰ

ਸ. ਪਹੁੰਚ

ਹ. ਕੀਮਤਾਂ

**ਪਿਛੋਕੜ:** ਇਸ ਅਧਿਆਇ ਵਿਚ ਸਿੱਖ ਧਰਮ ਸ਼ਾਸ਼ਤਰ ਬਾਰੇ ਵਿਸਥਾਰ ਸਹਿਤ ਚਰਚਾ ਕਰਨ ਦੇ ਉਦੇਸ਼ ਨਾਲ, ਅਧਿਐਨ ਦੀ ਸੁਖ਼ੈਨਤਾ ਲਈ ਇਸਨੂੰ ਛੋਟੇ ਛੋਟੇ ਭਾਗਾਂ ਵਿਚ ਵੰਡ ਲਿਆ ਗਿਆ ਹੈ। ਆਰੰਭ ਰਿਸ਼ੀ ਪਰੰਪਰਾ ਤੋਂ ਇਸ ਲਈ ਕੀਤਾ ਗਿਆ ਹੈ ਕਿਉਂਕਿ ਸਿੱਖ ਧਰਮ ਨੂੰ ਭਾਰਤੀ ਧਰਮ ਚਿੰਤਨ ਦੀ ਨਿਰੰਤਰਤਾ ਵਿਚ ਵੇਖੇ ਜਾਣ ਦਾ ਫੈਸ਼ਨ ਅਕਾਦਮਿਕਤਾ ਵਿਚ ਆਮ ਰਿਹਾ ਹੈ। ਇਸ ਦਾ ਨਿਰਣਾ ਸਿੱਖ ਧਰਮ ਨੂੰ ਰਿਸ਼ੀ ਪਰੰਪਰਾ ਦੇ ਪ੍ਰਸੰਗ ਵਿਚ ਵਿਚਾਰੇ ਜਾਣ ਨਾਲ ਸੌਖਿਆਂ ਕੀਤਾ ਜਾ ਸਕਦਾ ਹੈ। ਰਿਸ਼ੀ ਪਰੰਪਰਾ ਅਤੇ ਸਿੱਖ ਪਰੰਪਰਾ ਵਿਚਕਾਰ ਭਗਤੀ ਪਰੰਪਰਾ ਆਉਂਦੀ ਹੈ ਅਤੇ ਇਸ ਤਰ੍ਹਾਂ ਭਗਤੀ ਪਰੰਪਰਾ ਨੂੰ ਰਿਸ਼ੀ ਪਰੰਪਰਾ ਅਤੇ ਸਿੱਖ ਪਰੰਪਰਾ ਵਿਚਕਾਰ ਪੁਲ ਵੀ ਪਰਵਾਨ ਕੀਤਾ ਜਾ ਸਕਦਾ ਹੈ। ਸਿੱਖ ਧਰਮ ਨੇ ਭਗਤੀ ਪਰੰਪਰਾ ਦੇ ਪੁਲ ਰਾਹੀਂ ਜਿਹੜੀਆਂ ਨਵੀਆਂ ਮੰਜ਼ਿਲਾਂ ਧਰਮ ਚਿੰਤਨ ਦੇ ਖ਼ੇਤਰ ਵਿਚ ਮਾਰੀਆਂ ਹਨ, ਇਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਸੁਤੰਤਰ ਜੁਗਤਿ ਪਰਦਾਨ ਕੀਤੀ ਹੈ। ਇਸਦਾ ਕਾਰਣ ਉਹ ਧਰਮ ਸ਼ਾਸ਼ਤਰੀ ਆਧਾਰ ਹਨ, ਜਿਨ੍ਹਾਂ ਦਾ ਜ਼ਿਕਰ ਇਸ ਕਾਂਡ ਵਿਚ ਕੀਤਾ ਜਾਣਾ ਹੈ।

ਜਦੋਂ ਧਰਮ ਜੀਵਨ ਨਾਲ ਜੁੜੇ ਹੋਏ ਪਹਿਲੂਆਂ ਤੋਂ ਉਪਰ ਉਠ ਜਾਂਦਾ ਰਿਹਾ ਹੈ, ਜਾਂ ਜੀਵਨ ਨਾਲ ਇਸਦੀ ਨੇੜਤਾ ਨਹੀਂ ਰਹਿੰਦੀ ਰਹੀ ਤਾਂ ਇਹ ਭਾਰਤੀ ਪ੍ਰਸੰਗ ਵਿਚ ਅਧਿਆਤਮਕ ਸੁਤੰਤਰਤਾ ਦੀ ਪ੍ਰਾਪਤੀ ਸਮਝਿਆ ਜਾਂਦਾ ਰਿਹਾ ਹੈ। ਇਹ ਪ੍ਰਾਪਤੀਆਂ ਪਹਾੜਾਂ ਦੀਆਂ ਸਿਖਰਾਂ ਉਤੇ ਜਾਂ ਮਠਾਂ ਵਿਚ, ਇਕਾਂਤ ਅਤੇ ਉਜਾੜ ਵਿਚ ਕਠਿਨ ਸਾਧਨਾ ਨਾਲ ਪ੍ਰਾਪਤ ਕੀਤੀਆਂ ਜਾਂਦੀਆਂ ਸਨ। ਗਿਆਨ ਅਤੇ ਇਕਾਂਤਕਤਾ ਇਸਦੀ ਪ੍ਰਧਾਨ ਸੁਰ ਸੀ। ਇਸਦੇ ਲੰਬੇ ਵਿਰੋਧ ਵਿਚੋਂ ਭਗਤੀ ਪਰੰਪਰਾ ਨਿਕਲੀ ਸੀ,ਜਿਸ ਵਿਚੋਂ ਅਗੇ ਚਲਕੇ ਸਿੱਖ ਧਰਮ ਦਾ ਪ੍ਰਕਾਸ਼ ਹੋਇਆ। ਰਿਸ਼ੀ ਪਰੰਪਰਾ ਤੋਂ ਬਾਅਦ ਭਗਤੀ ਪਰੰਪਰਾ ਬਾਰੇ ਸੰਖੇਪ ਵਿਚ ਚਰਚਾ ਕੀਤੀ ਜਾਏਗੀ ਉਪਰੰਤ ਸਿੱਖ ਧਰਮ ਸ਼ਾਸ਼ਤਰੀ ਜੁਗਤਿ ਦੀ ਨਿਸ਼ਾਨਦੇਹੀ ਕਰਨ ਦਾ ਯਤਨ ਕੀਤਾ ਜਾਏਗਾ। ਸਿੱਖ ਧਰਮ ਦੀ ਉਤਪੱਤੀ ਸਮੇਂ ਸਮਕਾਲੀ ਸਥਿਤੀਆਂ ਅਤੇ ਸਮਕਾਲੀ ਚਿੰਤਨ ਬਾਰੇ ਵੀ ਸੰਕੇਤ ਰੂਪ ਵਿਚ ਵਿਚਾਰਿਆ ਜਾਏਗਾ।

ਰਿਸ਼ੀ ਪਰੰਪਰਾ: ਰਿਸ਼ੀ ਪਰੰਪਰਾ ਤੋਂ ਭਾਵ ਉਨ੍ਹਾਂ ਸੰਤਾਂ ਮਹਾਂਪੁਰਸ਼ਾਂ ਤੋ ਲਿਆ ਜਾ ਰਿਹਾ ਹੈ ਜਿਨ੍ਹਾਂ ਨੇ ਵੇਦ ਅਤੇ ਹੋਰ ਸ਼ਰੁਤੀ ਸਾਹਿਤ ਦੇ ਨਿਰਮਾਣ ਕਰਨ ਵਿਚ ਸਿਧੀ ਜਾਂ ਅਸਿਧੀ ਭੂਮਿਕਾ ਨਿਭਾਈ ਜਾਂ ਫਿਰ ਇਨ੍ਹਾਂ ਧਰਮ ਗ੍ਰੰਥਾਂ ਵਿਚਲੀ ਸਿੱਖਿਆ ਨੂੰ ਦੂਸਰਿਆਂ ਤਕ ਲੈਕੇ ਜਾਣ ਲਈ ਰਚਨਾਵਾਂ ਕੀਤੀਆਂ। ਰਿਸ਼ੀ ਦੇ ਸ਼ਾਬਦਿਕ ਅਰਥ 'ਦ੍ਰਸ਼ਟਾ' ਦੇ ਹਨ ਅਤੇ ਉਪਨਿਸ਼ਦ ਰਿਸ਼ੀ ਪਰੰਪਰਾ ਵਾਸਤੇ ਦਾਰਸ਼ਨਿਕ ਧਰਮ ਗ੍ਰੰਥ ਹਨ।

ਮਾਣਕ ਹਿੰਦੀ ਕੋਸ਼ ਵਿਚ ਰਿਸ਼ੀ ਸ਼ਬਦ ਦੇ ਅਰਥ ਕਰਦਿਆਂ ਲਿਖਿਆ ਹੈ,'ਵੇਦ ਮੰਤਰਾਂ ਦਾ ਪ੍ਰਕਾਸ਼ ਕਰਨ ਵਾਲੇ ਮਹਾਂਪੁਰਸ਼ ਜਾਂ ਮੰਤਰ ਦ੍ਰਸ਼ਟਾ ਜੋ ਦੇਵਤਿਆਂ, ਅਸੁਰਾਂ ਅਤੇ ਮਨੁੱਖਾਂ ਤੋਂ ਭਿੰਨ ਮੰਨੇ ਗਏ ਹਨ। ਜਿਵੇਂ

ਅਗਸਤ,ਅਤ੍ਰਿ,ਵਸ਼ਿਸ਼ਟ ਆਦਿ।' ਦੂਸਰਾ ਅਰਥ ਇਹ ਕੀਤਾ ਗਿਆ ਹੈ,'ਅਧਿਆਤਮਕ ਅਤੇ ਭੌਤਿਕ ਤੱਤਵਾਂ ਨੂੰ ਸਾਖਿਆਤ ਕਰਨ ਵਾਲਾ ਗਿਆਨੀ,ਦੂਰਦਰਸ਼ੀ ਅਤੇ ਤਿਆਗੀ ਮਹਾਂਪੁਰਖ਼'[1]

ਮਹਾਨ ਕੋਸ਼ ਅਨੁਸਾਰ ਰਿਸ਼ੀ ਦੀ ਵਿਆਖਿਆ ਕਰਦਿਆਂ ਲਿਖਿਆ ਹੈ,'ਪਰਮਪਦ ਨੂੰ ਪਹੁੰਚਿਆ ਹੋਇਆ ਪੁਰਖ,ਕਰਨੀ ਵਾਲਾ ਸਾਧੂ,ਮੁਨਿ। ਸੰਸਕ੍ਰਿਤ ਦੇ ਵਿਦਵਾਨਾਂ ਨੇ ਰਿਖੀਆਂ ਦੇ ਸੱਤ ਭੇਦ ਥਾਪੇ ਹਨ:

(ੳ)ਸ਼ਤ੍ਰਰਿਸ਼ੀ: ਵੇਦਮੰਤਾਂ ਦਾ ਕਰਤਾ ਰਿਖੀ

(ਅ)ਕਾਂਡਰਿਸ਼ੀ: ਜੋ ਵੇਦ ਦਾ ਕੋਈ ਖ਼ਾਸ ਕਾਂਡ ਸਿਖਾਉਂਦਾ ਹੈ।

(ੲ)ਪਰਮਰਿਸ਼ੀ: ਜੋ ਵਿਰਕਤ ਦਸ਼ਾ ਵਿਚ ਰਹਿਕੇ ਥਾਂ ਥਾਂ ਫਿਰਕੇ ਵੇਦ ਦਾ ਉਪਦੇਸ਼ ਕਰਦਾ ਹੈ।

(ਸ)ਰਾਜਰਿਸ਼ੀ:ਜੋ ਰਾਜ ਕਰਦਾ ਹੋਇਆ ਵੀ ਇੰਦ੍ਰੀਆਂ ਨੂੰ ਕਾਬੂ ਰਖ਼ਦਾ ਹੈ।

(ਹ)ਬ੍ਰਹਮਰਿਸ਼ੀ: ਆਤਮਤਤ੍ਵਵੇਤਾ,ਬ੍ਰਹਮਗਿਆਨੀ

(ਕ)ਦੇਵਰਿਸ਼ੀ: ਦੇਵਯੋਨਿ ਵਿਚੋਂ ਜਿਸ ਨੇ ਰਿਸ਼ੀ ਪਦ ਪਾਇਆ ਹੈ।

(ਖ)ਮਹਾਂਰਿਸ਼ੀ: ਜੋ ਵੇਦ ਦਾ ਪੂਰਣ ਪ੍ਰਚਾਰਕ ਅਤੇ ਧਰਮਸ਼ਾਸ਼ਤ੍ਰ ਦੇ ਬਣਾਉਣ ਵਾਲਾ ਤਥਾ ਕਰਮਕਾਂਡ ਦੀ ਵਿਧਿ ਦਸਦਾ ਹੈ।[2]

ਹਿੰਦੀ ਵਿਸ਼ਵ ਕੋਸ਼ ਦੇ ਕਰਤਾ ਨੇ ਇਸ ਪਰੰਪਰਾ ਬਾਰੇ ਸੰਕੇਤ ਕਰਦਿਆਂ ਲਿਖਿਆ ਹੈ: ਕਿ ਯੋਗ ਅਤੇ ਤਪੱਸਿਆ ਦੇ ਬਲ ਨਾਲ ਜਿਨ੍ਹਾਂ ਵਿਅਕਤੀਆਂ ਦਾ ਅੰਤਹਕਰਨ ਇਤਨਾ ਭਰਪੂਰ ਅਤੇ ਵਿਸ਼ਾਲ ਹੋ ਜਾਂਦਾ ਹੈ ਕਿ ਪਰਮਤੱਤ ਉਨ੍ਹਾਂ ਦੇ ਹਿਰਦੇ ਵਿਚ ਆਪਣੇ ਆਪ ਆਵੱਤਰਿਤ ਹੋ ਜਾਂਦਾ ਹੈ ਅਥਵਾ ਜੋ ਆਪਣੇ ਅੰਤਰੀਵ ਨੈਣਾਂ ਰਾਹੀਂ ਵੈਦਿਕ ਸੱਤ ਦੇ ਅਪਰਤੱਖ ਅਨੁਭਵ ਨੂੰ ਗ੍ਰਹਿਣ ਕਰਨ ਦੇ ਸਮਰੱਥ ਹੁੰਦੇ ਹਨ ਉਨ੍ਹਾਂ ਨੂੰ ਭਾਰਤੀ ਗ੍ਰੰਥਾਂ ਵਿਚ ਰਿਸ਼ੀ ਦੀ ਸੰਗਿਆ ਦਿਤੀ ਜਾਂਦੀ ਹੈ।[3]

ਵਿਦਵਾਨ ਯਾਸਕ ਨੇ ਲਿਖਿਆ ਹੈ ਕਿ 'ਰਿਸ਼ੇਦਰਸ਼ਰਨਾਤ' ਭਾਵ ਰਿਸ਼ੀ ਦਰਸ਼ਨ ਕਰਨ ਵਾਲਾ,ਤੱਤਵਾਂ ਦਾ ਸਾਖ਼ਿਆਤ ਅਤੇ ਅਪਰੱਤਖ ਅਨੁਭਵ ਰਖਣ ਵਾਲਾ ਵਿਸ਼ੇਸ਼ ਪੁਰਸ਼। ਇਕ ਹੋਰ ਥਾਂ ਰਿਸ਼ੀ ਸ਼ਬਦ ਦੀ ਵਿਆਖਿਆ ਕਰਦਿਆਂ ਉਹ ਲਿਖਦਾ ਹੈ; ਕਿ ਮਹਾਂਪੁਰਸ਼ ਭਾਵ ਰਿਸ਼ੀਆਂ ਨੇ ਵਿਸ਼ੇਸ਼ ਤਪੱਸਿਆ ਦੇ ਬਲ ਨਾਲ ਧਰਮ ਨੂੰ ਸਾਖ਼ਿਆਤ ਦੇਖਿਆ ਸੀ। ਵਿਦਵਾਨ ਦੁਰਗਾਚਾਰੀਯਾ ਦਾ ਕਥਨ ਹੈ ਕਿ ਕਿਸੇ ਮੰਤਰ ਵਿਸ਼ੇਸ਼ ਦੀ ਸਹਾਇਤਾ ਨਾਲ ਕੀਤੇ ਜਾਣ ਵਾਲੇ ਕਿਸੇ ਕਰਮ ਤੋਂ ਕਿਸ ਪ੍ਰਕਾਰ ਦਾ ਫਲ ਪ੍ਰਾਪਤ ਹੁੰਦਾ ਹੈ; ਰਿਸ਼ੀਆਂ ਨੂੰ ਇਸ ਤੱਥ ਦਾ ਪੂਰੀ ਭਾਂਤ ਗਿਆਨ ਹੁੰਦਾ ਹੈ।[4]

---

1. *ਮਾਨਕ ਹਿੰਦੀ ਕੋਸ਼, ਪਹਿਲਾ ਖੰਡਾ*,(ਸੰਪਾ.) ਰਾਮ ਚੰਦ ਵਰਮਾ, ਪ੍ਰਯਾਗ, ਹਿੰਦੀ ਸਾਹਤਯ ਸੰਮੇਲਨ, 1962, ਪੰ. 394.
2. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਪੰ. 778
3. ਸੁਧਾਕਰ ਪਾਂਡੇ(ਸੰਪਾ.), *ਹਿੰਦੀ ਵਿਸ਼ਵਕੋਸ਼, ਖੰਡ ੨*, ਵਾਰਾਣਸੀ, ਨਾਗਰੀ ਪ੍ਰਚਾਰਿਣੀ ਸਭਾ, 1975, ਪੰ.203.
4. ------------ਉਹੀ-----------ਪੰ. 203.

ਭਾਰਤੀ ਧਰਮ ਚਿੰਤਨ ਦੀ ਦ੍ਰਿਸ਼ਟੀ ਤੋਂ ਵੇਦ ਅਪੌਰੁਸ਼ੇਯ ਹੈ। ਅਰਥਾਤ ਕਿਸੇ ਪੁਰਸ਼ ਦੀ ਕੀਤੀ ਹੋਈ ਉਹ ਰਚਨਾ ਨਹੀਂ ਹੈ। ਭਾਵ ਉਹ ਪਾਰਮਬ੍ਰਹਮ ਦੀ ਬਾਣੀ ਹੈ। ਇਹ ਅਪੌਰੁਸ਼ੇਯ ਵੇਦ ਰਿਸ਼ੀਆਂ ਦੇ ਮਾਧਿਅਮ ਨਾਲ ਹੀ ਵਿਸ਼ਵ ਵਿਚ ਆਵਤਰਿਤ ਹੋਏ ਅਤੇ ਰਿਸ਼ੀਆਂ ਨੇ ਇਸ ਬਾਣੀ ਨੂੰ ਆਪਣੇ ਦਿੱਬ-ਸ਼੍ਰੋਤ ਰਾਹੀਂ ਸਰਵਣ ਕੀਤਾ। ਇਸੇ ਲਈ ਵੇਦ ਨੂੰ 'ਸ਼੍ਰੁਤੀ' ਕਿਹਾ ਜਾਂਦਾ ਹੈ। ਸਮੁੱਚੇ ਤੌਰ ਤੇ ਤਪੱਸਿਆ ਨਾਲ ਭਰਪੂਰ,ਅੰਤਰਜੋਤ ਦੇ ਸਾਖ਼ਿਆਤਕਾਰ ਅਤੇ ਮੰਤਰਦ੍ਰਸ਼ਟਾ ਵਿਅਕਤੀਆਂ ਨੂੰ ਹੀ ਰਿਸ਼ੀ ਦੀ ਸੰਗਿਆ ਦਿਤੀ ਗਈ ਹੈ।[5]

ਉਪ੍ਰੋਕਤ ਪ੍ਰੀਭਾਸ਼ਾਵਾਂ ਕੇਵਲ ਸੰਕੇਤ ਲਈ ਦਿੱਤੀਆਂ ਗਈਆਂ ਹਨ ਤਾਂ ਕਿ ਸਿੱਖ ਧਰਮ ਸ਼ਾਸ਼ਤਰੀ ਜੁਗਤਿ ਦੇ ਪਿਛੋਕੜ ਤੇ ਪਿਛਲ-ਝਾਤ ਮਾਰੀ ਜਾ ਸਕੇ। ਇਸ ਪਰੰਪਰਾ ਨੂੰ ਵਿਸਥਾਰ ਵਿਚ ਵਿਚਾਰਨ ਦੀ ਇਥੇ ਗੁੰਜਾਇਸ਼ ਨਹੀਂ ਹੈ ਕਿਉਂਕਿ ਰਿਸ਼ੀ ਪਰੰਪਰਾ ਵਲ ਧਰਮ ਮੀਮਾਂਸਿਕ ਪ੍ਰਸੰਗ ਵਿਚ ਹੀ ਸੰਖੇਪ ਵਿਚਾਰ ਚਰਚਾ ਕੀਤੀ ਗਈ ਹੈ। ਧਰਮ ਮੀਮਾਂਸਾ ਦੀ ਵਿਆਖਿਆ ਪਿਛਲੇ ਅਧਿਆਇ ਵਿਚ ਕੀਤੀ ਜਾ ਚੁਕੀ ਹੈ। ਰਿਸ਼ੀ ਪਰੰਪਰਾ ਦਾ ਧਰਮ-ਮੀਮਾਂਸਿਕ ਪ੍ਰਗਟਾਵਾ ਜੇ ਸੰਖੇਪ ਵਿਚ ਦਸਣਾ ਹੋਵੇ ਤਾਂ ਇਸ ਪ੍ਰਕਾਰ ਕਿਹਾ ਜਾ ਸਕਦਾ ਹੈ:

1. ਵੇਦ ਜਿਨ੍ਹਾਂ ਵਾਸਤੇ ਧਾਰਮਿਕ ਪ੍ਰਮਾਣ ਸੀ।
2. ਸਮਾਜਿਕ ਪੱਧਰ ਤੇ ਜੋ ਵਰਣ-ਵੰਡ ਵਿਚ ਵਿਸ਼ਵਾਸ਼ ਕਰਦੇ ਸਨ ਤੇ ਇਸਦਾ ਆਧਾਰ ਜਨਮ ਨਾਲ ਜੁੜੀ ਹੋਈ ਉੱਤਮਤਾ ਪਰਵਾਨ ਕਰਦੇ ਸਨ।
3. ਆਤਮ ਸਿਧੀ ਵਾਸਤੇ ਜਿਨ੍ਹਾਂ ਨੇ ਵਿਅਕਤੀਗਤ ਇਕਾਂਤਕਤਾ ਅਤੇ ਤਪੱਸਵੀ ਮਾਡਲ ਨੂੰ ਕੇਂਦਰੀ ਮਹੱਤਵ ਦਿਤਾ ਹੋਇਆ ਸੀ।

ਇਹ ਤੇ ਇਹੋ ਜਿਹੇ ਆਧਾਰਾਂ ਤੋਂ ਸਾਬਤ ਹੋ ਜਾਂਦਾ ਹੈ ਕਿ ਰਿਸ਼ੀ ਪਰੰਪਰਾ ਜਿਥੇ ਅਧਿਆਤਮਕ ਦ੍ਰਿਸ਼ਟੀ ਤੋਂ ਕਰਾਮਾਤੀ ਸੀ ਉਥੇ ਸਮਾਜਿਕ ਪ੍ਰਸੰਗ ਵਿਚ ਮਠਾਧਾਰੀ ਸੀ। ਰਿਸ਼ੀ ਪਰੰਪਰਾ ਅਥਵਾ ਬ੍ਰਾਹਮਣਵਾਦੀ ਸਰਦਾਰੀ ਦੇ ਜਰਜਰੇਪਣ ਵਿਚੋਂ ਭਾਰਤੀ ਭੂ ਖੰਡ ਤੇ ਜਿਹੜੀ ਪਰੰਪਰਾ ਨੂੰ ਮਾਨਤਾ ਪ੍ਰਾਪਤ ਹੋਈ ਉਸਨੂੰ ਹੀ ਇਥੇ ਭਗਤੀ ਪਰੰਪਰਾ ਦੀ ਸੰਗਿਆ ਦਿਤੀ ਜਾ ਰਹੀ ਹੈ। ਇਥੋਂ ਇਹ ਤਾਂ ਸਪਸ਼ਟ ਹੀ ਹੈ ਕਿ ਇਨ੍ਹਾਂ ਸਾਰੇ ਧਰਮ ਸ਼ਾਸ਼ਤਰੀ ਤੱਤਾਂ ਨੂੰ ਸਿੱਖ ਧਰਮ ਸ਼ਾਸ਼ਤਰ ਵਿਚ ਕੋਈ ਸਥਾਨ ਪ੍ਰਾਪਤ ਨਹੀਂ ਹੈ। ਇਸ ਲਈ ਸਿੱਖ ਧਰਮ ਸ਼ਾਸ਼ਤਰ ਨਾਲ ਜੁੜੇ ਹੋਏ ਸਰੋਕਾਰਾਂ ਦੀ ਨਿਸ਼ਾਨਦੇਹੀ ਰਿਸ਼ੀ ਪਰੰਪਰਾ ਵਿਚ ਕੀਤੇ ਜਾਣ ਦੀ ਲੋੜ ਨਹੀਂ ਹੈ।

**ਭਗਤੀ ਪਰੰਪਰਾ**: ਭਗਤੀ ਪਰੰਪਰਾ ਨੂੰ ਆਮ ਤੌਰ ਤੇ ਮੱਧਕਾਲੀਨ ਧਰਮ ਸਾਧਨਾ ਦੇ ਰੂਪ ਵਿਚ ਹੀ ਲਿਆ ਜਾਂਦਾ ਹੈ। ਇਸ ਨੂੰ ਰਿਸ਼ੀ ਪਰੰਪਰਾ ਨਾਲੋਂ ਬਿਲਕੁਲ ਵੱਖ ਕਰਕੇ ਵੇਖਣ ਦੇ ਵੀ ਯਤਨ ਕੀਤੇ ਹੋਏ ਹਨ। ਧਰਮ ਸਾਧਨਾ ਨਾਲ ਸੰਬੰਧਿਤ ਪਰੰਪਰਾਵਾਂ ਦੇ ਆਰੰਭ ਦੇ ਵਿਕਾਸ ਨੂੰ ਬਿਲਕੁਲ ਤੋੜ ਕੇ ਉਨ੍ਹਾਂ ਦੇ ਆਰੰਭ ਬਿੰਦੂਆਂ ਦੀ ਨਿਸ਼ਾਨਦੇਹੀ

5. ------------ਉਹੀ-----------ਪੰ. 203.

ਕਰਕੇ ਪ੍ਰਸਤੁਤ ਕਰਨਾ ਸੌਖਾ ਨਹੀਂ ਹੈ। ਇਸ ਕਰਕੇ ਭਗਤੀ ਪਰੰਪਰਾ ਨੂੰ ਸਮਝਣ ਲਈ ਇਸ ਦੇ ਰਿਸ਼ੀ ਪਰੰਪਰਾ ਅਤੇ ਸੰਤ ਪਰੰਪਰਾ ਨਾਲ ਸੰਬੰਧਾਂ ਦੇ ਵੇਰਵੇ ਦਾ ਪ੍ਰਸੰਗ ਸਥਾਪਨ ਕਰਨਾ ਪਵੇਗਾ । ਜਿਵੇਂ ਕਿ ਉਪਰ ਰਿਸ਼ੀ ਪਰੰਪਰਾ ਬਾਰੇ ਦਸਿਆ ਜਾ ਚੁਕਾ ਹੈ ਕਿ ਸੰਤ ਪਰੰਪਰਾ ਨੂੰ ਇਸ ਨਾਲ ਜੋੜ ਕੇ ਵੇਖਿਆ ਜਾ ਸਕਦਾ ਹੈ। ਭਾਰਤੀ ਧਰਮ ਚਿੰਤਨ ਨਾਲ ਸੰਬੰਧਿਤ ਸਾਹਿਤ ਇਸ ਗਲ ਦਾ ਗਵਾਹ ਹੈ ਕਿ ਸੰਤਾਂ ਦੀਆਂ ਮਾਨਤਾਵਾਂ ਰਿਸ਼ੀ ਪਰੰਪਰਾ ਨਾਲੋਂ ਬਿਲਕੁਲ ਵੱਖਰੀਆਂ ਨਹੀਂ ਹਨ। ਸੰਤ ਪਰੰਪਰਾ ਵਿਚ ਵੀ ਅਵਤਾਰਵਾਦ ਵਿਚ ਵਿਸ਼ਵਾਸ਼ ਕੀਤਾ ਜਾਂਦਾ ਸੀ। ਤਪੱਸਵੀ ਸਾਧਨਾ ਰਾਹੀਂ ਵਿਅਕਤੀਗਤ ਅਧਿਆਤਮਕ ਪ੍ਰਾਪਤੀਆਂ ਨੂੰ ਮਾਨਤਾ ਦਿਤੀ ਜਾਂਦੀ ਸੀ। ਕਰਾਮਾਤੀ ਅਧਿਆਤਮਕ ਸਰੋਕਾਰਾਂ ਨੂੰ ਧਰਮ ਸ਼ਾਸ਼ਤਰ ਜਾਂ ਧਾਰਮਿਕ ਪ੍ਰਾਪਤੀਆਂ ਦਾ ਮਹੱਤਵਪੂਰਣ ਹਿੱਸਾ ਮੰਨਿਆ ਜਾਂਦਾ ਸੀ। ਤਪੱਸਵੀ ਸਾਧਨਾ ਦੇ ਆਸਰੇ ਅਧਿਆਤਮਕ ਪ੍ਰਾਂਜਲਤਾ(Transcendance) ਨੂੰ ਪ੍ਰਾਪਤ ਮਹਾਂਪੁਰਖਾਂ ਦੀ ਸੰਗਿਆ ਸੰਤ ਹੋ ਗਈ ਸੀ। ਸੰਤ ਆਪਣੇ ਆਪ ਵਿਚ ਘਰਾਣੇ ਜਾਂ ਪਰੰਪਰਾ ਹੋਣ ਦੀ ਥਾਂ ਵਿਅਕਤੀਗਤ ਉੱਤਮਤਾ ਦੇ ਕੇਂਦਰ ਹੋ ਗਏ ਸਨ। ਇਨ੍ਹਾਂ ਦੀਆਂ ਗੱਦੀਆਂ ਚਲਦੀਆਂ ਸਨ ਅਤੇ ਸੇਵਕਾਂ ਦੀ ਭਰਮਾਰ ਰਹਿੰਦੀ ਸੀ । ਇਸ ਨਾਲ ਵੀ ਆਮ ਆਦਮੀ ਅਧਿਆਤਮਕ ਈਜਾਰੇਦਾਰੀ ਦਾ ਹੀ ਸ਼ਿਕਾਰ ਰਹਿੰਦਾ ਸੀ। ਗੀਤਾ ਵਿਚ ਸ੍ਰੀ ਕਿਸ਼ਨ ਜੀ ਦੀ ਇਹ ਸਿੱਖਿਆ ਕਿ ਤੁਸੀਂ ਮੇਰੇ ਤੇ ਵਿਸ਼ਵਾਸ਼ ਲਿਆਉ ਮੈਂ ਤੁਹਾਨੂੰ ਮੁਕਤ ਕਰਵਾ ਦਿਆਂਗਾ ਦਾ ਸੰਤ ਪ੍ਰਸੰਗ ਸਥਾਪਤ ਹੋ ਗਿਆ ਸੀ।[6] ਸੰਤਾਂ ਨੂੰ ਕਿਰਪਾਨਿਧਾਨ ਦੇ ਤੌਰ ਤੇ ਪਰਵਾਨ ਕੀਤਾ ਜਾਣ ਲਗ ਪਿਆ ਸੀ। ਇਸ ਦੇ ਅਸਰ ਤੋਂ ਸੂਫ਼ੀ ਸੰਤ ਵੀ ਮੁਕਤ ਨਹੀਂ ਸਨ ਹੋ ਸਕੇ। ਕਿਉਂਕਿ ਸੰਤ ਕਵੀ ਅਤੇ ਸੂਫ਼ੀ ਸੰਤਾਂ ਦੇ ਮੇਲ ਦੀਆਂ ਉਦਾਹਰਣਾਂ ਮਿਲ ਜਾਂਦੀਆਂ ਹਨ। ਪ੍ਰਗਟ ਤੌਰ ਤੇ ਤਾਂ ਸੰਤਾਂ ਤੇ ਸੂਫ਼ੀਆਂ ਵਿਚ ਕੋਈ ਸਾਂਝ ਨਜ਼ਰ ਨਹੀਂ ਆਉਂਦੀ ਕਿਉਂਕਿ ਦੋਹਾਂ ਦੀਆਂ ਧਰਮ ਚਿੰਤਨ ਪੱਧਤੀਆਂ ਇਕ ਦੂਜੇ ਨਾਲ ਰਲਣ ਮਿਲਣ ਦੀ ਆਗਿਆ ਹੀ ਨਹੀਂ ਦਿੰਦੀਆਂ ਸਨ। ਦੋਹਾਂ ਦੀ ਭਾਸ਼ਾ, ਧਰਮ ਸ਼ਾਸ਼ਤਰੀਅਤਾ ਅਤੇ ਧਾਰਮਿਕ ਰਸਮੋ ਰਿਵਾਜ ਬਿਲਕੁਲ ਵੱਖੋ ਵੱਖਰੇ ਸਨ। ਪਰ ਜਿਹੜਾ ਕਦੇ ਕਦੇ ਸੰਤਾਂ ਤੇ ਸੂਫੀਆਂ ਵਿਚਕਾਰ ਆਦਾਨ ਪ੍ਰਦਾਨ ਹੋ ਜਾਂਦਾ ਸੀ ਉਸ ਨਾਲ ਵਿਸ਼ਵਾਰਥੀ ਧਾਰਮਿਕ ਸਰੋਕਾਰਾਂ ਬਾਰੇ ਸਹਿਮਤੀ ਦੀਆਂ ਸੰਭਾਵਨਾਵਾਂ ਸਾਹਮਣੇ ਆ ਜਾਂਦੀਆਂ ਸਨ। ਇਹੀ ਇਕ ਦੂਜੇ ਨੂੰ ਪ੍ਰਭਾਵਤ ਕਰਦੀਆਂ ਸਨ। ਸੰਤਾਂ ਦੀ ਪ੍ਰਤੀਨਿਧਤਾ ਗੁਰੂ ਨਾਨਕ ਦੇਵ ਜੀ ਦੇ ਸਮਕਾਲੀਆਂ ਵਿਚ ਯੋਗੀ ਜਾਂ ਸਿੱਧ ਪਰੰਪਰਾ ਕਰ ਰਹੀ ਸੀ।[7] ਸੋ ਸਪਸ਼ਟ ਹੋਇਆ ਕਿ ਸਮਕਾਲੀਨ ਧਰਮ ਚਿੰਤਨ ਨਾਲ ਸੰਬੰਧਿਤ ਪਰੰਪਰਾਵਾਂ ਵਿਚ ਜੋ ਉੱਚੀ ਪੱਧਰ ਤੇ ਸਾਂਝਾਂ

---

6. *ਸ੍ਰੀ ਮਦ ਭਗਵਤ ਗੀਤਾ*, 8/13 ਅਤੇ 8/14.

7. Dr.Tara Chand, *History of The Freedom Movement Vol.I,* ਉਧਰਿਤ: ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1992, ਪੰ. 422

"Unfortunately, the two groups lived in almost complete isolation from one another Religion, Language, customs and General conditions prevented mutual intercourse. They formed two worlds apart. They were divided by impenetrable walls. Occasionally a Zainul-Abdin,an Akbar or a Dara Shikoh might seek to pull them down; sometimes a Muslim Darwesh and a Hindu Yogi might meet and exchange wiews, otherwise the gulf between sacerdotal groups of the two communities remained wide."

ਸਨ, ਉਸਦਾ ਆਮ ਆਦਮੀ ਨੂੰ ਲਾਭ ਨਾ ਹੋਣ ਕਰਕੇ ਉਸਦਾ ਧਰਮ ਸ਼ਾਸ਼ਤਰ ਸਥਾਪਤ ਕਰਨਾ ਸੰਭਵ ਨਹੀਂ ਹੈ। ਇਸ ਨਾਲ ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਸੰਤ ਪਰੰਪਰਾ ਅਤੇ ਸੂਫ਼ੀ ਪਰੰਪਰਾ ਵਿਚ ਕੁਝ ਧਾਰਮਿਕ ਮਾਨਤਾਵਾਂ ਸਾਂਝੀਆਂ ਸਨ। ਉਦਾਹਰਣ ਵਜੋਂ ਦੋਵੇਂ ਪਰੰਪਰਰਾਵਾਂ ਧਾਰਮਿਕ ਉਤੱਮਤਾ ਦੀ ਪਰਖ ਕਰਾਮਾਤ ਨੂੰ ਪਰਵਾਨ ਕਰਦੀਆਂ ਸਨ। ਦੋਹਾਂ ਵਿਚ ਤਪੱਸਿਆ ਰਾਹੀਂ ਅਧਿਆਤਮਕ ਉੱਤਮਤਾ ਗ੍ਰਹਿਣ ਕਰਨ ਦੀ ਵੀ ਆਗਿਆ ਸੀ। ਸੂਫ਼ੀਆਂ ਵਿਚ ਤਾਂ ਇਥੋਂ ਤਕ ਅੰਧਵਿਸ਼ਵਾਸ਼ ਵੱਧ ਚੁੱਕਾ ਸੀ ਕਿ ਉਹ ਕਬਰਾਂ ਦੀ ਮਿੱਟੀ ਰਾਹੀਂ ਗਿਆਨ ਪ੍ਰਕਾਸ਼ਨ ਦੀਆਂ ਸੰਭਾਵਨਾਵਾਂ ਵਿਚ ਵਿਸ਼ਵਾਸ਼ ਕਰਨ ਲਗ ਪਏ ਸਨ।[8] ਅਸਲ ਵਿਚ ਇਹ ਕਰਾਮਾਤੀ ਮਾਡਲ ਨੂੰ ਹੀ ਮਾਨਤਾ ਦੇਣੀ ਸੀ। ਧਾਰਮਿਕ ਉੱਤਮਤਾ ਅਤੇ ਧਰਮ ਦਾ ਸੰਬੋਧਨੀ ਵਰਗ ਦੋਵੇਂ ਸੰਤ ਪਰੰਪਰਾ ਵਿਚ ਜਾਂ ਰਿਸ਼ੀ ਪਰੰਪਰਾ ਵਿਚ ਕਦੇ ਵੀ ਇਕਸੁਰ ਨਹੀਂ ਸਨ। ਆਮ ਲੋਕਾਂ ਨੂੰ ਆਪਣੇ ਕਲਿਆਣ ਹਿੱਤ ਧਾਰਮਿਕ ਇਜਾਰੇਦਾਰੀ ਦੇ ਪ੍ਰਤੀਨਿਧੀਆਂ ਵਲ ਹੀ ਵੇਖਣਾ ਪੈਂਦਾ ਸੀ। ਪ੍ਰਭੂ ਕਿਰਪਾ ਦੀ ਥਾਂ ਤੇ ਸੰਤ ਕਿਰਪਾ ਜਾਂ ਰਿਸ਼ੀ ਕਿਰਪਾ ਨੂੰ ਹੀ ਕੇਂਦਰੀਅਤਾ ਪ੍ਰਾਪਤ ਹੋ ਗਈ ਸੀ। ਇਸ ਨਾਲ ਇਕ ਵਰਗ ਜਨਮ ਤੋਂ ਹੀ ਧਰਮ ਦਾ ਦਾਅਵੇਦਾਰ ਹੋ ਜਾਂਦਾ ਸੀ ਅਤੇ ਦੂਜਾ ਆਮ ਲੋਕਾਂ ਦਾ ਵਰਗ ਧਰਮ ਦੇ ਇਨ੍ਹਾਂ ਕਥਿਤ ਪ੍ਰਭੂਆਂ ਦੇ ਰਹਿਮੋਕਰਮ ਦੇ ਜੀ ਰਿਹਾ ਸੀ। ਸਮਾਜਿਕ ਵੰਡ ਨੇ ਦਲਿਤ ਵਰਗ ਨੂੰ ਧਰਮ ਤਕ ਪਹੁੰਚ ਸਕਣ ਤੋਂ ਹੀ ਵਿਵਰਜਿਤ ਕਰ ਰਖਿਆ ਸੀ। ਇਸ ਦਲਿਤ ਵਰਗ ਵਿਚ ਵੈਸ਼ ਅਤੇ ਸ਼ੂਦਰ ਤਾਂ ਸ਼ਾਮਲ ਹੀ ਸਨ । ਇਸਤਰੀਆਂ ਨੂੰ ਵੀ ਦਲਿਤ ਵਰਗ ਵਿਚ ਹੀ ਗਿਣਿਆ ਜਾ ਸਕਦਾ ਹੈ। ਕਸ਼ਤਰੀ ਵਰਗ ਨਿਰਸੰਦੇਹ ਬ੍ਰਾਹਮਣ ਵਰਗ ਦੀ ਸੱਜੀ ਬਾਂਹ ਸੀ ਅਤੇ ਰਾਜਭਾਗ ਤੇ ਕਾਬਜ਼ ਸੀ ਪਰ ਧਾਰਮਿਕ ਉੱਤਮਤਾ ਲਈ ਉਸ ਨੂੰ ਵੀ ਦਾਅਵਾ ਕਰਨ ਦਾ ਕੋਈ ਅਧਿਕਾਰ ਨਹੀਂ ਸੀ। ਇਹੋ ਜਿਹੀ ਹਾਲਤ ਵਿਚ ਭਗਤੀ ਪਰੰਪਰਾ ਨੇ ਜਨਮ ਲਿਆ ਸੀ। ਭਗਤ ਕਬੀਰ, ਸਧਨਾ, ਸੈਣ, ਸੂਰਦਾਸ, ਜੈਦੇਵ, ਤਿਲੋਚਨ, ਧੰਨਾ, ਨਾਮਦੇਵ, ਪਰਮਾਨੰਦ, ਪੀਪਾ, ਬੇਣੀ, ਭੀਖਨ, ਰਵਿਦਾਸ ਤੇ ਰਾਮਾਨੰਦ ਆਦਿ ਇਸ ਪਰੰਪਰਾ ਦੇ ਮੁਢਲੇ ਯੋਗਦਾਨੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਹੋਇਆ ਹੈ।

ਇਨ੍ਹਾਂ ਭਗਤਾਂ ਨੇ **ਵੇਦ ਹੀ ਪ੍ਰਮਾਣ ਹੈ** ਦੀ ਧਾਰਨਾ ਨੂੰ ਤੋੜਿਆ। ਧਰਮ ਚੇਤਨਾ ਤੇ ਧਾਰਮਿਕ ਉੱਤਮਤਾ ਕੇਵਲ ਬ੍ਰਾਹਮਣ ਦੇ ਅਧਿਕਾਰ ਖ਼ੇਤਰ ਦੀ ਗਲ ਹੈ ਦੇ ਭਰਮ ਨੂੰ ਵੰਗਾਰਿਆ ਅਤੇ ਦਲਿਤ ਚੇਤਨਾ ਦੇ ਮਸੀਹਾ ਬਣੇ। ਇਸ ਨਾਲ ਧਾਰਮਿਕ ਆਗੂਆਂ ਅਤੇ ਆਮ ਲੋਕਾਂ ਵਿਚਕਾਰ ਨੇੜਤਾ ਸਥਾਪਤ ਹੋਈ ਅਤੇ ਧਰਮ ਦੀ ਈਜਾਰੇਦਾਰੀ ਨੂੰ ਠਲ੍ਹ ਪਈ ਸੀ। ਇਹੋ ਸਰੋਕਾਰ ਸਿੱਖ ਧਰਮ ਸ਼ਾਸ਼ਤਰ ਦਾ ਆਧਾਰ ਬਣਕੇ ਸਾਹਮਣੇ ਆਏ ਸਨ।

ਇਹਨਾਂ ਭਗਤਾਂ ਕੋਲ ਧਰਮ ਦੀ ਜੋਤਿ ਦਾ ਪ੍ਰਕਾਸ਼ ਸੀ,ਧਾਰਮਿਕ ਚੇਤਨਾ ਦੀਆਂ ਉੱਚੀਆਂ ਉਡਾਰੀਆਂ ਵੀ ਸਨ। ਇਨ੍ਹਾਂ ਮਹਾਂ ਪੁਰਖਾਂ ਨੇ ਧਰਮ-ਚੇਤਨਾ ਨੂੰ ਲੋਕ ਚੇਤਨਾ ਨਾਲ ਲੋਕ ਭਾਸ਼ਾ ਵਿਚ ਇਕਸੁਰ ਕਰਨ ਦੇ ਵੀ ਭਰਪੂਰ ਯਤਨ ਕੀਤੇ ਸਨ। ਇਨ੍ਹਾਂ ਸਭ ਖਿਲਰੇ ਮੋਤੀਆਂ ਨੂੰ ਗੁਰੂ ਨਾਨਕ ਪਾਤਸ਼ਾਹ ਨੇ ਜੁਗਤਿ ਦੀ ਮਾਲਾ ਵਿਚ ਪਰੋ ਦਿਤਾ।

---

8. ਡਾ. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, (ਅਨੁ.) ਧਨਵੰਤ ਕੌਰ,ਇੰਦਰਜੀਤ ਕੌਰ, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1992, ਪੰ. 376.

ਜੋਤਿ ਤੇ ਜੁਗਤਿ ਦੀ ਸਮਸ੍ਰਤਾ ਵਿਚੋਂ ਸਿੱਖ ਧਰਮ ਦਾ ਪ੍ਰਕਾਸ਼ ਹੋਇਆ। ਇਸ ਵਿਚੋਂ ਮਨੁੱਖ ਮਨਫ਼ੀ ਹੋਕੇ ਸ਼ਬਦ ਪ੍ਰਧਾਨ ਹੋ ਗਿਆ। ਵੇਈਂ ਨਦੀ ਦੇ ਪਰਵੇਸ਼ ਵਿਚੋਂ ਇਸਦੇ ਪਹਿਲੇ ਬੋਲ ਇਸ ਧਰਤੀ ਤੇ ਗੂੰਜੇ। 'ਨਾ ਕੋ ਹਿੰਦੂ ਨ ਮੁਸਲਮਾਨ' ਦੇ ਇਹ ਬੋਲ ਸਿੱਖ ਧਰਮ ਸ਼ਾਸ਼ਤਰ ਦੀ ਧਰਾਤਲ ਬਣੇ ਅਤੇ ਇਹ ਪਰਵਾਹ ਅਗੋਂ ਨਿਰੰਤਰ ਦੋ ਸੋ ਸਾਲ (1499-1699) ਤਕ ਚਲਦਾ ਰਿਹਾ।

ਜਦੋਂ ਗੁਰੂ ਨਾਨਕ ਦੇਵ ਜੀ ਦੇ ਧਰਮ ਦਾ ਆਗਾਜ਼ ਪੰਜਾਬ ਦੀ ਧਰਤੀ ਤੇ ਹੋਇਆ ਤਾਂ ਸਮਕਾਲੀ ਸਥਿਤੀਆਂ ਧਰਮ ਦੀ ਧਾਰਾ ਦੇ ਉਲਟ ਵਹਿ ਰਹੀਆਂ ਸਨ। 'ਧਰਮ ਦੀਆਂ ਕੀਮਤਾਂ' ਮਨੁੱਖੀ ਜੀਵਨ ਵਿਚੋਂ ਮਨਫ਼ੀ ਸਨ।ਰਾਜਸੀ ਤੇ ਸਮਾਜਿਕ ਭ੍ਰਿਸ਼ਟਤਾ ਦਾ ਆਤੰਕ ਚੋਹੀਂ ਪਾਸੀਂ ਫੈਲਿਆ ਹੋਇਆ ਸੀ। ਮਨੁੱਖੀ ਜੀਵਨ ਵਿਚੋਂ ਹਰ ਪ੍ਰਕਾਰ ਦਾ ਸਵੈਮਾਣ ਅਥਵਾ ਗੋਰਵਤਾ ਮੁੱਕਣ ਕਿਨਾਰੇ ਸੀ। ਇਸਦਾ ਵਿਸਥਾਰ ਉਸ ਸਮੇਂ ਦੇ ਇਤਿਹਾਸ ਵਿਚੋਂ ਭਲੀ ਭਾਂਤ ਲਭਿਆ ਜਾ ਸਕਦਾ ਹੈ। ਪ੍ਰੋਫੈਸਰ ਪੀ.ਹਾਰਡੀ ਦੀ ਸਮਕਾਲੀ ਸਥਿਤੀ ਦੇ ਵਿਸ਼ਲੇਸ਼ਣ ਸੰਬੰਧੀ ਇਹ ਰਾਇ ਸੀ ਕਿ ਇਸਲਾਮ ਨੇ ਗੈਰ ਇਸਲਾਮਿਕ ਜਨਤਾ ਨੂੰ ਪੜ੍ਹੱਲ ਬਣਾਕੇ ਛਾਲਾਂ ਮਾਰਣ ਦੀ ਕੋਸ਼ਿਸ਼ ਕੀਤੀ। ਸਿੱਟਾ ਇਹ ਨਿਕਲਿਆ ਕਿ ਇਸਲਾਮੀ ਧਰਮ ਸ਼ਾਸ਼ਤਰ ਆਮ ਲੋਕਾਂ ਤੋਂ ਦੂਰ ਹੀ ਰਿਹਾ।[9] ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਸਥਿਤੀਆਂ ਦੀ ਆਸਾ ਦੀ ਵਾਰ ਵਿਚ ਅਤੇ ਸਮਕਾਲੀ ਚਿੰਤਨ ਦੀ ਓਅੰਕਾਰ ਬਾਣੀ ਅਤੇ ਸਿਧ ਗੋਸ਼ਟਿ ਵਿਚ ਭਰਪੂਰ ਚਰਚਾ ਕੀਤੀ ਹੋਈ ਹੈ। ਇਨ੍ਹਾਂ ਬਾਣੀਆਂ ਰਾਹੀਂ ਗੋਸ਼ਟਿ ਅਥਵਾ ਸੰਵਾਦ ਨੂੰ ਧਰਮ ਚਿੰਤਨ ਦਾ ਆਧਾਰ ਪਰਵਾਨਿਆ ਗਿਆ ਹੈ। ਆਪਣੀ ਗਲ ਦਲੀਲ ਨਾਲ ਕਹਿਣੀ ਅਤੇ ਦੂਸਰੇ ਦੀ ਗਲ ਸਤਿਕਾਰ ਨਾਲ ਸੁਣਨੀ ਇਸਨੂੰ ਧਾਰਮਿਕ ਕਦਰਾਂ ਕੀਮਤਾਂ ਅਤੇ ਧਰਮ ਸ਼ਾਸ਼ਤਰ ਦੀ ਕੇਂਦਰੀ ਸੁਰ ਪਰਵਾਨ ਕੀਤਾ ਗਿਆ ਹੈ। ਪਹਿਲੇ ਧਾਰਮਿਕ ਚਿੰਤਨਾਂ ਵਿਚੋਂ ਇਹ ਸੰਵਾਦ ਦਾ ਅਹਿਮ ਨੁਕਤਾ ਲੁਪਤ ਸੀ। ਆਪਣੇ ਵਿਸ਼ਵਾਸ਼ ਨੂੰ ਦੂਸਰੇ ਦੇ ਸਿਰ ਮੜ੍ਹਨ ਲਈ ਨੈਤਿਕ ਅਨੈਤਿਕ ਹਰ ਪ੍ਰਕਾਰ ਦੇ ਯਤਨ ਕੀਤੇ ਜਾਂਦੇ ਸਨ। ਪਰ ਗੁਰੂ ਸਾਹਿਬ ਨੇ ਇਨ੍ਹਾਂ ਢੰਗ ਤਰੀਕਿਆਂ ਨੂੰ ਪਰਵਾਨ ਨਹੀਂ ਕੀਤਾ ਅਤੇ ਨਾ ਹੀ ਕਿਸੇ ਨੂੰ ਆਪਣਾ ਵਿਸ਼ਵਾਸ਼ ਬਦਲਣ ਲਈ ਆਖ਼ਿਆ, ਸਗੋਂ ਆਪੋ ਆਪਣੇ ਵਿਸ਼ਵਾਸ਼ ਵਿਚ ਪਰਪੱਕ ਹੋਣ ਲਈ ਪ੍ਰੇਰਿਆ ਹੈ। ਇਹੋ ਗੁਰੂ ਨਾਨਕ ਦੇ ਪੰਧ ਦੀ ਨਵੀਨਤਾ ਅਤੇ ਖ਼ੂਬਸੂਰਤੀ ਸੀ ਜਿਸਨੂੰ ਧਰਮ ਸ਼ਾਸ਼ਤਰੀ ਜੁਗਤਿ ਵਿਚ ਪ੍ਰਸਤੁਤ ਕਰਨ ਦਾ ਇਸ ਥੀਸਿਸ ਰਾਹੀਂ ਯਤਨ ਕੀਤਾ ਜਾ ਰਿਹਾ ਹੈ। ਇਨ੍ਹਾਂ ਤੱਥਾਂ ਵਿਚੋਂ ਹੀ ਸਿੱਖ ਧਰਮ ਸ਼ਾਸ਼ਤਰ ਦੇ ਆਧਾਰ ਸ੍ਰੋਤ **'ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ'** ਨਿਕਲੇ ਸਨ।

---

9. ਪ੍ਰੋ. ਪੀ. ਹਾਰਡੀ, ਉਧਰਿਤ: ਸ. ਕਪੂਰ ਸਿੰਘ, *ਗੁਰੂ ਨਾਨਕ ਦੇ ਸਮੇਂ ਦੀ ਸਮੱਸਿਆ*,(28 ਜਨਵਰੀ, 1970 ਨੂੰ ਗੁਰੂ ਨਾਨਕ ਜਨਮ ਉਤਸਵ ਪੰਚਮ ਸ਼ਤਾਬਦੀ ਸੰਬੰਧੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਦਿਤਾ ਗਿਆ ਵਿਆਖਿਆਨ)
" Non-Muslims(are) the furniture and properties for the stage on which the drama of the Muslim destiny.......in Hindustan is played. The Hindus are....the passive material on which the Muslims impose their will. It is the function of the Hindus to provide opportunities for the practice of Muslim virtue, they are never interesting in themselves, but only as converts, as capitation tax payers or as corpses."

ਸਮੁੱਚੀ ਸਿੱਖ ਧਰਮ ਸ਼ਾਸ਼ਤਰੀ ਜੁਗਤਿ ਨੂੰ ਪੰਜ ਖੰਡਾਂ **ਆਦਰਸ਼, ਮਾਧਿਅਮ, ਖ਼ੇਤਰ, ਪਹੁੰਚ ਅਤੇ ਕੀਮਤਾਂ** ਵਿਚ ਵੰਡ ਲਿਆ ਗਿਆ ਹੈ। ਪਹਿਲੇ ਖੰਡ ਵਿਚ ਮਨੁੱਖੀ ਜੀਵਨ ਦੇ ਆਦਰਸ਼ ਨੂੰ ਸਾਹਮਣੇ ਰਖ਼ਿਆ ਗਿਆ ਹੈ। ਨਿਰਸੰਦੇਹ ਇਹ ਆਦਰਸ਼ ਮੂਲ ਜਾਂ ਸ੍ਰੋਤ ਨਾਲ ਇਕਸੁਰਤਾ ਹੈ। ਇਸ ਮੂਲ ਦਾ ਸਰੂਪ ਕੀ ਹੈ ਇਸਨੂੰ ਮੂਲ ਮੰਤਰ ਦੇ ਆਧਾਰ ਤੇ ਵਿਚਾਰਿਆ ਗਿਆ ਹੈ।

ਜਿਉਂ ਜਿਉਂ ਮਨੁੱਖ ਸਭਿਅਤਾ ਦੇ ਵਿਕਾਸ ਦੀਆਂ ਪੌੜੀਆਂ ਚੜ੍ਹਦਾ ਗਿਆ, ਮਨੁੱਖਾ ਜ਼ਿੰਦਗੀ ਦਾ ਅਰਥ ਸਮਝਣ ਲਈ ਮਨੁੱਖੀ ਜਗਿਆਸੂ ਬਿਰਤੀ ਯਤਨ ਕਰਦੀ ਆ ਰਹੀ ਹੈ। ਮਨੁੱਖ ਦੀ ਜ਼ਿੰਦਗੀ ਅਵੱਸ਼ ਹੀ ਅਰਥ ਪੂਰਨ ਹੈ। ਇਸਦਾ ਅਵੱਸ਼ ਹੀ ਲਕਸ਼ ਹੈ। ਮਨੁੱਖ ਅਤੇ ਜਗਤ ਦੋਵੇਂ ਪਰਮਾਤਮਾ ਦੇ ਹੁਕਮ ਵਿਚ ਸਿਰਜੇ ਦੋ ਪੱਖ ਹਨ। ਸ੍ਰਿਸ਼ਟੀ ਦੀ ਸਾਜਨਾ ਮਨੁੱਖ ਲਈ ਗੁਰਬਾਣੀ ਅਨੁਸਾਰ ਦੈਵੀਕਰਣ ਪ੍ਰਾਪਤ ਕਰਨ ਲਈ ਕਰਮ ਖ਼ੇਤਰ ਵਜੋਂ ਕੀਤੀ ਗਈ ਹੈ:

*ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥*
*ਆਤਮੁ ਚੀਨੈ ਸੁ ਤਤੁ ਬੀਚਾਰੇ॥*[10]

ਸੋ ਸਪਸ਼ਟ ਹੋਇਆ ਕਿ ਧਰਤੀ ਮਨੁੱਖ ਲਈ ਧਰਮ ਕਮਾਉਣ ਦੀ ਥਾਂ ਹੈ ਅਰਥਾਤ ਕਰਮ ਭੂਮੀ ਹੈ। ਇਸ ਕਰਮ ਭੂਮੀ ਵਿਚ ਮਨੁੱਖਾ ਜੀਵਨ ਨੂੰ ਕਿਸ ਤਰ੍ਹਾਂ ਬਿਤਾਇਆ ਜਾਏ? ਇਸਦਾ ਉੱਤਰ ਧਰਮ ਨੇ ਦੇਣਾ ਹੈ। ਇਸਤੋਂ ਇਹ ਸੰਕੇਤ ਵੀ ਸਾਹਮਣੇ ਆਉਂਦਾ ਹੈ ਕਿ ਸੰਸਾਰ ਦੇ ਸਭੋ ਧਰਮ,ਸਿਧਾਂਤ,ਖ਼ੋਜ,ਵਿਵਹਾਰ ਅਤੇ ਬਾਣੀ ਦਾ ਮੂਲ ਧੁਰਾ ਮਨੁੱਖ ਹੀ ਹੈ। ਸਭੋ ਕੁਝ ਮਨੁੱਖੀ ਜੀਵਨ ਦੀ ਬਿਹਤਰੀ ਅਤੇ ਉਸਨੂੰ ਉੱਚਿਆਂ ਚੁਕਣ ਲਈ ਹੈ ਅਥਵਾ ਉਸਦੇ ਮੂਲ ਨਾਲ ਜੁੜਨ ਲਈ ਪੱਥ ਨਿਰਦੇਸ਼ਨ ਕਰਨ ਲਈ ਹੈ। ਮਨੁੱਖ ਦੀ ਗਲ ਹੀ ਧਰਮ ਦੀ ਗਲ ਹੈ। ਧਰਮ ਨੇ ਸਮਾਜ ਅਤੇ ਮਨੁੱਖ ਨੂੰ ਅਪਨਾਕੇ ਤੁਰਨਾ ਹੈ। ਧਰਮ ਤੇ ਮਨੁੱਖ ਦੇ ਆਪਸੀ ਰਿਸ਼ਤੇ ਦਾ ਪ੍ਰਸੰਗ,ਧਾਰਮਿਕ ਕੀਮਤਾਂ ਅਤੇ ਮਨੁੱਖੀ ਲੋੜਾਂ ਦੀ ਸਹਿਹੋਂਦ ਦਾ ਪ੍ਰਸੰਗ ਹੈ। ਧਰਮ ਨੇ ਮਨੁੱਖ ਨੂੰ ਮਾਹੌਲ ਤੋਂ ਬੇਮੁੱਖ ਨਹੀਂ ਕਰਨਾ ਸਗੋਂ ਮਾਹੌਲ ਤੇ ਸਰਦਾਰੀ ਕਰਨ ਲਈ ਤਿਆਰ ਕਰਨਾ ਹੈ।[11]

ਸਿੱਟਾ ਇਹ ਕਢਿਆ ਜਾ ਸਕਦਾ ਹੈ ਕਿ ਸਮੇਂ ਸਮੇਂ ਧਰਮ ਦੇ ਮੋਢੀਆਂ ਵਲੋਂ ਮਨੁੱਖੀ ਸੇਧ ਲਈ ਬਣਾਏ ਸਿਧਾਂਤਾਂ ਦੀ ਮੂਲ ਭਾਵਨਾ ਨੂੰ ਜਦੋ ਮਾਨਵ ਭੁਲ ਜਾਂਦੇ ਹਨ ਤਾਂ ਇਨ੍ਹਾਂ ਸਿਧਾਂਤਾਂ ਅਨੁਸਾਰ ਕੀਤੇ ਕਰਮ ਵੀ ਕਰਮ-ਕਾਂਡ ਵਿਚ ਤਬਦੀਲ ਹੋ ਜਾਂਦੇ ਹਨ। ਇਨ੍ਹਾਂ ਕਰਮ-ਕਾਂਡਾਂ ਦਾ ਘੇਰਾ ਸੰਬੰਧਿਤ ਧਾਰਮਿਕ ਸੰਸਥਾਵਾਂ ਦੁਆਲੇ ਇਤਨਾ ਪੱਕਾ ਹੋ ਜਾਂਦਾ ਹੈ ਕਿ ਇਸ ਵਿਚ ਘਿਰੇ ਸਮਾਜ ਦੀ ਕ੍ਰਿਆਤਮਕਤਾ ਖ਼ਤਮ ਹੋ ਜਾਂਦੀ ਹੈ, ਉਸ ਵਿਚ ਖੜੋਤ ਆ ਜਾਂਦੀ ਹੈ, ਵਿਕਾਸ ਦੇ ਮਾਰਗ ਰੁਕ ਜਾਂਦੇ ਹਨ। ਅਜਿਹਾ ਹੋਣ ਨਾਲ ਸੰਬੰਧਿਤ ਸਮਾਜ ਪ੍ਰਾਣਹੀਣ ਹੋਣ ਲਗਦਾ ਹੈ। ਅਜਿਹੀ ਸਥਿਤੀ ਵਿਚ ਮਨੁੱਖੀ ਜੀਵਨ ਦੇ ਕਲਿਆਣ ਲਈ ਬਣਾਏ ਗਏ ਸਿਧਾਂਤ ਉਲਟਾ ਸਮਾਜ ਨੂੰ ਹਾਨੀ ਪਹੁੰਚਾਉਣ ਲਗ ਜਾਂਦੇ ਹਨ। ਇਹ

---

10. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਮਹਲਾ ੧, ਪੰ. 224.
11. ਡਾ. ਬਲਕਾਰ ਸਿੰਘ, *ਗੁਰਮਤਿ ਵਿਵੇਚਨ*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1982, ਪੰ. 11.

ਮਨੁੱਖੀ ਜੀਵਨ ਦੀ ਗਤੀ ਅਤੇ ਸਮਾਜ ਦੇ ਅਰੋਗ ਵਿਕਾਸ ਦੇ ਰਾਹ ਵਿਚ ਰੋੜਾ ਬਣ ਜਾਂਦੇ ਹਨ ਤੇ ਇਤਿਹਾਸ ਦੀ ਗਤੀ ਉਲਟੀ ਹੋ ਜਾਂਦੀ ਹੈ। ਇਸ ਪ੍ਰਸੰਗ ਵਿਚ ਮਾਰਕਸ ਦੇ ਸ਼ਬਦਾਂ ਵਿਚ "ਧਰਮ ਅਫ਼ੀਮ ਹੈ" ਨੂੰ ਥਾਂ ਮਿਲ ਜਾਂਦੀ ਹੈ।

ਅਤੀਤ ਤੇ ਝਾਤੀ ਮਾਰਿਆਂ ਉਪਰੋਕਤ ਤੱਥਾਂ ਦੀ ਪੁਸ਼ਟੀ ਪ੍ਰਤੱਖ ਰੂਪ ਵਿਚ ਹੋ ਜਾਂਦੀ ਹੈ। ਹਿੰਦੂ ਰਿਸ਼ੀਆਂ, ਮੁਨੀਆਂ ਅਤੇ ਅਵਤਾਰਾਂ ਵਲੋਂ ਮਨੁੱਖੀ ਜੀਵਨ ਲਈ ਬਣਾਇਆ ਗਿਆ ਵਿਧੀ ਵਿਧਾਨ ਹੋ ਸਕਦਾ ਹੈ ਕਿਸੇ ਵੇਲੇ ਮਨੁੱਖਾਂ ਦੀ ਬਿਹਤਰੀ ਲਈ ਘੜਿਆ ਗਿਆ ਹੋਵੇ। ਪਰ ਸਹਿਜੇ ਸਹਿਜੇ ਇਹੋ ਹੀ ਨਿਯਮ ਸਮਾਜ ਨੂੰ ਘੁਣ ਵਾਂਗ ਖਾ ਗਏ। ਸਮਾਜ ਅੰਦਰੋਂ ਥੋਥਾ ਹੋ ਗਿਆ। ਜ਼ਾਤ, ਵਰਣ-ਆਸ਼ਰਮ ਆਦਿ ਨੇ ਮਨੁੱਖੀ ਸਮਾਜ ਨੂੰ ਖੇਰੂੰ ਖੇਰੂੰ ਕਰ ਦਿਤਾ। ਜੈਨੀਆਂ ਤੇ ਬੋਧੀਆਂ ਵਲੋਂ ਅਹਿੰਸਾ ਵਰਗੇ ਨਿਯਮਾਂ ਨੇ ਭਾਰਤੀ ਸਮਾਜ ਨੂੰ ਗੁਲਾਮੀ ਦੀਆਂ ਜੰਜ਼ੀਰਾਂ ਵਿਚ ਜਕੜ ਦਿਤਾ ਅਤੇ ਮਨੁੱਖੀ ਸਮਾਜ ਦੀ ਗਤੀ ਕਈ ਸਦੀਆਂ ਪਿਛੇ ਚਲੀ ਗਈ। ਗੁਰੂ ਨਾਨਕ ਆਗਮਨ ਵੇਲੇ ਇਹ ਅਵਸਥਾ ਕਾਇਮ ਸੀ ਅਤੇ ਸਿੱਖ ਧਰਮ ਸ਼ਾਸ਼ਤਰ ਨੇ ਮਨੁੱਖ ਨੂੰ ਉਸ ਸਥਿਤੀ ਵਿਚੋਂ ਕਢਣ ਦਾ ਯਤਨ ਕੀਤਾ।

ਸਮੇਂ ਸਮੇਂ ਮਹਾਨ ਆਤਮਾਵਾਂ ਆਕੇ ਜਦੋਂ ਦੇਖ਼ਦੀਆਂ ਹਨ ਕਿ ਮਨੁੱਖੀ ਸਮਾਜ ਅਤਿਅੰਤ ਨਿਘਾਰ ਦੀ ਅਵਸਥਾ ਵਿਚ ਹੈ ਤਾਂ ਜੀਵਨ ਗਤੀ ਵਿਚ ਆ ਚੁਕੀ ਖੜੋਤ ਨੂੰ ਤੋੜਨ ਦਾ ਯਤਨ ਕੀਤਾ ਜਾਂਦਾ ਹੈ ਅਤੇ ਧਰਮ ਦੀ ਸਦ-ਪ੍ਰਸੰਗਕਤਾ ਦੀ ਪੁਨਰ ਸਥਾਪਤੀ ਲਈ ਭਰਪੂਰ ਯਤਨ ਕੀਤੇ ਜਾਂਦੇ ਹਨ।

ਸਿੱਖ ਗੁਰੂ ਸਾਹਿਬਾਨ ਵੇਲੇ ਦੀ ਹਾਲਤ ਵੀ ਕੁਝ ਐਸੀ ਹੀ ਸੀ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ ਇਸਦਾ ਵਿਸ਼ਲੇਸ਼ਣ ਕਰਦਿਆਂ ਦਸਿਆ ਹੈ ਕਿ ਇਹੋ ਜਿਹੀ ਹਾਲਤ ਵਿਚ ਸੌਂਪੀਆਂ ਹੋਈਆਂ ਜ਼ਿੰਮੇਵਾਰੀਆਂ ਦੀ ਨੈਤਿਕਤਾ ਗੁਆਚ ਜਾਂਦੀ ਹੈ। ਅਗਿਆਨ ਦੇ ਇਸ ਬੋਲਬਾਲੇ ਵਿਚ ਪਾਪ ਦਾ ਰਾਜ ਹੋ ਜਾਂਦਾ ਹੈ ਅਤੇ ਰਿਸ਼ਤਿਆਂ ਦੀ ਚੂਲ ਨੈਤਿਕਤਾ ਦੀ ਥਾਂ ਉਪਭੋਗੀ ਸੁਭਾ ਹੋ ਜਾਂਦਾ ਹੈ। ਭਾਈ ਸਾਹਿਬ ਦੇ ਮੂਲ ਸ਼ਬਦ ਹਨ:

*ਕਲ ਆਈ ਕੁੱਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈਂ।*
*ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖ਼ੇਤ ਕਉ ਖ਼ਾਈ।*
*ਪਰਜਾ ਅੰਧੀ ਗਯਾਨ ਬਿਨ ਕੂੜ ਕੁਸੱਤ ਮੁਖਹੁ ਅਲਾਈ।*
*ਚੇਲੇ ਸਾਜ ਵਜਾਇੰਦੇ ਨਚਨ ਗੁਰੂ ਬਹੁਤ ਬਿਧਿ ਭਾਈ।*
*ਸੇਵਕ ਬੈਠਨ ਘਰਾਂ ਵਿਚ ਗੁਰ ਉਠ ਘਰੀਂ ਤਿਨਾੜੇ ਜਾਈ।*
*ਕਾਜ਼ੀ ਹੋਏ ਰਿਸ਼ਵਤੀ ਵੱਢੀ ਲੈਕੇ ਹੱਕ ਗਵਾਈ।*
*ਇਸਤ੍ਰੀ ਪੁਰਖੈ ਦਾਮ ਹਿਤ ਭਾਵੈਂ ਆਇ ਕਿਥਾਊ ਜਾਈ।*
*ਵਰਤਿਆ ਪਾਪ ਸਭਸ ਜਗ ਮਾਂਹੀ।*[12]

ਜਦੋਂ ਵਾੜ ਹੀ ਖ਼ੇਤ ਨੂੰ ਖਾਣ ਲਗ ਪਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਮਨੁੱਖੀ ਸਮਾਜ ਵਿਚੋਂ ਨੈਤਿਕ ਕਦਰਾਂ ਕੀਮਤਾਂ ਦਾ ਦੀਵਾਲਾ ਨਿਕਲ ਚੁਕਿਆ ਹੈ। ਸਮਾਜ ਵਿਕਾਸਹੀਣ ਹੋ ਗਿਆ ਹੈ। ਇਵੇਂ ਕ੍ਰਿਆਤਮਕਤਾ ਤੋਂ ਹੀਣ ਸਮਾਜ ਪਰਪੰਚ ਦੁਆਰਾ ਸਿਰਜੇ ਤਾਣੇ-ਪੇਟੇ ਵਿਚ ਉਲਝਿਆ ਹੋਇਆ ਗਿਰਾਵਟ ਦਾ ਸ਼ਿਕਾਰ ਹੋ ਜਾਂਦਾ ਹੈ। ਗੁਰੂ ਨਾਨਕ

12. ਭਾਈ ਗੁਰਦਾਸ, ਵਾਰ 1 ਪਉੜੀ 30.

ਸਾਹਿਬ ਨੇ ਖ਼ੁਦ ਆਪਣੇ ਸਮੇਂ ਦੀ ਦਸ਼ਾ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਧਰਮ ਕਿਨ੍ਹਾਂ ਹਾਲਤਾਂ ਵਿਚ ਖੰਭ ਲਾਕੇ ਉਡ ਜਾਂਦਾ ਹੈ:

*"ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖ ਕਰਿ ਉਡਰਿਆ।*
*ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜ੍ਹਿਆ।"*[13]

ਇਸ 'ਕਲਿ ਕਾਤੀ ਰਾਜੇ ਕਾਸਾਈ' ਵਾਲੀ ਅਵਸਥਾ ਵਿਚ ਧਰਮ ਨਾਲ ਕਿਵੇਂ ਜੁੜਿਆ ਜਾਵੇ ਅਤੇ ਉਸ ਅਕਾਲ ਪੁਰਖ ਨਾਲ ਇਕਸੁਰ ਕਿਵੇਂ ਹੋਇਆ ਜਾਵੇ? ਗੁਰੂ ਨਾਨਕ ਦੇਵ ਜੀ ਦੇ ਸਮੇਂ ਇਹ ਮੁੱਖ ਧਰਮ ਸ਼ਾਸ਼ਤਰੀ ਸਮੱਸਿਆ ਆਖੀ ਜਾ ਸਕਦੀ ਹੈ। ਗੁਰੂ ਸਾਹਿਬ ਦੇ ਸਾਹਮਣੇ ਸਮੱਸਿਆ ਇਹ ਵੀ ਸੀ ਅਤੇ ਇਸ ਦੀ ਰੋਸ਼ਨੀ ਵਿਚ ਉਹ ਧਰਤ ਲੋਕਾਈ ਸੋਧਣ ਲਈ ਸੰਘਰਸ਼ਸ਼ੀਲ ਹੋਏ। ਜੀਵਨ ਤੋਂ ਅਵੇਸਲੇ ਹੋ ਚੁਕੇ ਧਾਰਮਿਕ ਆਗੂਆਂ ਨਾਲ ਆਪਨੇ ਵਿਚਾਰ ਵਟਾਂਦਰੇ ਕੀਤੇ ਅਤੇ ਸੰਵਾਦ ਦੀ ਪਰੰਪਰਾ ਨੂੰ ਸੁਰਜੀਤ ਕੀਤਾ। ਸਮੁੱਚੀ ਬਾਣੀ ਵਿਚ ਆਮ ਕਰਕੇ ਅਤੇ ਓਅੰਕਾਰ ਬਾਣੀ ਅਤੇ ਸਿਧ ਗੋਸ਼ਟਿ ਆਦਿ ਬਾਣੀਆਂ ਵਿਚੋਂ ਵਿਸ਼ੇਸ਼ ਕਰਕੇ ਇਸ ਪਾਸੇ ਵਲ ਸਪਸ਼ਟ ਸੰਕੇਤ ਪ੍ਰਾਪਤ ਹੋ ਜਾਂਦੇ ਹਨ। ਗੁਰੂ ਨਾਨਕ ਸਾਹਿਬ ਦੁਆਰਾ ਆਪਣੇ ਜੀਵਨ ਵਿਚ ਕੀਤੀਆਂ ਚਾਰ ਉਦਾਸੀਆਂ ਵਿਚਲੀਆਂ ਇਤਿਹਾਸਕ ਘਟਨਾਵਾਂ ਵਿਚੋਂ ਵੀ ਅਨੇਕਾਂ ਉਦਾਹਰਣਾਂ ਇਸ ਸੰਬੰਧੀ ਦ੍ਰਿਸ਼ਟੀਗੋਚਰ ਹੋ ਆਉਂਦੀਆਂ ਹਨ। ਮੱਕੇ ਦੀ ਯਾਤਰਾ, ਬਗਦਾਦ ਦੀ ਯਾਤਰਾ, ਮੁਲਤਾਨ ਦੀ ਯਾਤਰਾ, ਅਚਲ ਬਟਾਲੇ ਦੀ ਗੋਸ਼ਟਿ ਆਦਿ ਵਿਚੋਂ ਇਹ ਤੱਥ ਭਲੀਭਾਂਤ ਸਾਹਮਣੇ ਆ ਜਾਂਦਾ ਹੈ ਕਿ ਧਰਮ ਸ਼ਾਸ਼ਤਰੀ ਪੱਧਰ ਤੇ ਧਰਮ ਖੜੋਤ ਦਾ ਸ਼ਿਕਾਰ ਸੀ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ ਪਉੜੀ 31 ਤੋਂ 45 ਤਕ ਗੁਰੂ ਪਾਤਸ਼ਾਹ ਵਲੋਂ ਸੰਵਾਦ ਪਰੰਪਰਾ ਸੰਬੰਧੀ ਛਡੇ ਪੈੜ ਚਿਨ੍ਹਾਂ ਦੀ ਨਿਸ਼ਾਨਦੇਹੀ ਕੀਤੀ ਹੋਈ ਹੈ। ਨਿਸ਼ਕਰਸ਼ ਵਜੋਂ ਭਾਈ ਗੁਰਦਾਸ ਜੀ ਲਿਖਦੇ ਹਨ:

*'ਮਾਰਿਆ ਸਿਕਾ ਜਗਤ੍ਰਿ ਵਿਚ ਨਾਨਕ ਨਿਰਮਲ ਪੰਥ ਚਲਾਇਆ।'*[14]

ਇਸੇ ਵਿਚਾਰ ਦੇ ਸਿਧਾਂਤਕ ਆਧਾਰ ਗੁਰੂ ਗ੍ਰੰਥ ਸਾਹਿਬ ਵਿਚੋਂ ਵੀ ਪ੍ਰਾਪਤ ਹੋ ਜਾਂਦੇ ਹਨ। ਭੱਟ ਕਵੀਆਂ ਨੇ ਗੁਰੂ ਰਾਮਦਾਸ ਜੀ ਬਾਰੇ ਲਿਖਿਆ ਹੈ ਕਿ ਗੁਰਸੰਗਤੀ ਧਰਮ ਸ਼ਾਸ਼ਤਰ ਚੌਥੇ ਸਤਿਗੁਰੂ ਨੇ ਸਾਹਮਣੇ ਲੈ ਆਂਦਾ ਸੀ:

*ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥*
*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥*[15]

ਗੁਰੂ ਸਾਹਿਬ ਵਲੋਂ **ਨਿਰਮਲ ਪੰਥ** ਪ੍ਰਕਾਸ਼ਿਤ ਕਰਨ ਲਈ ਕੀਤੇ ਸਮੁੱਚੇ ਵਰਤਾਰੇ ਵਿਚੋਂ ਤਿੰਨ ਗਲਾਂ **'ਕਿਰਤ ਕਰੋ, ਨਾਮ ਜਪੋ ਅਤੇ ਵੰਡ ਕੇ ਛਕੋ'** ਉਭਰ ਕੇ ਸਾਹਮਣੇ ਆਈਆਂ ਜੋ ਅਗੋਂ ਚਲਕੇ ਸਿੱਖ ਜੀਵਨ ਜੁਗਤਿ ਦਾ ਆਧਾਰ

---

13. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੧, ਪੰ. 145.
14. ਭਾਈ ਗੁਰਦਾਸ, ਵਾਰ ੧ ਪਉੜੀ 45.
15. ਸ੍ਰੀ ਗੁਰੂ ਗ੍ਰੰਥ ਸਾਹਿਬ, ਸਵਈਏ ਮਹਲੇ ਚਉਥੇ ਕੇ ੪, ਪੰ. 1406.

ਬਣੀਆਂ। ਇਹੋ ਹੀ ਸਿੱਖ ਧਰਮ ਸ਼ਾਸ਼ਤਰੀ ਜੁਗਤਿ ਦਾ ਵੀ ਆਧਾਰ ਪਰਵਾਨੀਆਂ ਜਾ ਸਕਦੀਆਂ ਹਨ। ਇਸਦੀ ਰੋਸ਼ਨੀ ਵਿਚ ਇਹ ਦੇਖੇ ਜਾਣ ਦੀ ਲੋੜ ਹੈ ਕਿ ਗੁਰਮਤਿ ਜੀਵਨ ਜਾਚ ਲਈ ਆਦਰਸ਼ ਕੀ ਪਰਵਾਨਿਆ ਗਿਆ ਹੈ? ਇਸ ਆਦਰਸ਼ ਦੀ ਪੂਰਤੀ ਲਈ ਮਾਧਿਅਮ ਕੀ ਹੈ? ਇਸਦਾ ਖ਼ੇਤਰ ਕੀ ਹੈ? ਇਸ ਲਈ ਪਹੁੰਚ(aapproach) ਕਿਵੇਂ ਦੀ ਅਪਨਾਈ ਜਾਵੇ? ਅਤੇ ਇਸ ਸਭ ਕੁਝ ਲਈ ਆਧਾਰ ਕੀਮਤਾਂ (values) ਕੀ ਪਰਵਾਨੀਆਂ ਗਈਆਂ ਹਨ? ਇਸ ਸੰਬੰਧੀ ਵਿਸਥਾਰ ਸਹਿਤ ਵਿਚਾਰ ਚਰਚਾ ਅਗੇ ਕੀਤੀ ਜਾ ਰਹੀ ਹੈ

*(ੳ) ਆਦਰਸ਼ (ਸਰੂਪ ਤੇ ਪ੍ਰਕ੍ਰਿਤੀ, ਨਿਰਗੁਣ, ਸਰਗੁਣ ਅਤੇ ਸਚਿਆਰ)*

ਸਿੱਖ ਜੀਵਨ ਜਾਚ ਵਿਚ ਮਨੋਰਥ ਸਪਸ਼ਟ ਤੌਰ ਤੇ 'ਗੋਬਿੰਦ ਮਿਲਣ' ਅਥਵਾ 'ਜਗਦੀਸ ਮਿਲਨ' ਨਿਰਧਾਰਿਤ ਕੀਤਾ ਗਿਆ ਹੈ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁੱਢ ਵਿਚ ਸਭ ਤੋਂ ਪਹਿਲਾਂ 'ਗੋਬਿੰਦ' ਅਥਵਾ 'ਜਗਦੀਸ਼' ਦੇ ਸਰੂਪ ਦੀ ਵਿਆਖਿਆ ਕੀਤੀ ਗਈ ਹੈ ਜਿਸਨੂੰ ਗੁਰਮਤਿ ਵਿਚ ਮੂਲ ਮੰਤ੍ਰ ਦੀ ਸੰਗਿਆ ਵੀ ਦਿਤੀ ਗਈ ਹੈ। ਕਿਉਂਕਿ ਪਹਿਲੇ ਅਧਿਆਇ ਵਿਚ ਧਰਮ ਸ਼ਾਸ਼ਤਰ ਦੀ ਵਿਆਖਿਆ ਕਰਦਿਆਂ ਦਸਿਆ ਗਿਆ ਸੀ ਕਿ ਕਿਸੇ ਵੀ ਧਰਮ ਦੇ ਧਰਮ ਸ਼ਾਸ਼ਤਰ ਦਾ ਕੇਂਦਰੀ ਧੁਰਾ ਉਸ ਧਰਮ ਵਿਚ ਅਕਾਲ ਪੁਰਖ਼ੀ ਸਿਧਾਂਤਾਂ ਦਾ ਨਿਰੂਪਣ ਅਤੇ ਉਸਦੀ ਵਿਆਖਿਆ ਹੁੰਦਾ ਹੈ ਇਸ ਲਈ ਇਥੇ ਗੁਰਬਾਣੀ ਰਾਹੀਂ ਪ੍ਰਕਾਸ਼ਮਾਨ ਹੁੰਦੇ ਅਕਾਲ ਪੁਰਖ਼ ਦੇ ਸਰੂਪ ਦੀ ਵਿਆਖਿਆ ਪ੍ਰਸੰਗਯੁਕਤ ਹੋਏਗੀ।

ਦੈਵੀ ਸੱਤਾ ਦੀ ਹੋਂਦ ਦਾ ਸੰਕਲਪ ਧਰਮ-ਸ਼ਾਸ਼ਤਰ ਦਾ ਮੂਲ ਆਧਾਰ ਹੈ। ਸਿੱਖ ਧਰਮ-ਸ਼ਾਸ਼ਤਰੀ ਜੁਗਤਿ ਦੀ ਨਿਸ਼ਾਨਦੇਹੀ ਲਈ ਵੀ ਇਹ ਜਾਣਨਾ ਜ਼ਰੂਰੀ ਹੋਵੇਗਾ ਕਿ ਇਸ ਅਨੁਸਾਰ ਇਸ ਦਾ ਸਰੂਪ ਕੀ ਹੈ? ਇਸਦੇ ਗੁਣ ਕੀ ਹਨ? ਇਸਦਾ ਦ੍ਰਿਸ਼ਟਮਾਨ ਜਗਤ ਨਾਲ ਕੀ ਸੰਬੰਧ ਹੈ? ਇਸਦਾ ਮਨੁੱਖ ਨਾਲ ਕੀ ਸੰਬੰਧ ਹੈ? ਆਦਿ।

ਸਿੱਖ ਧਰਮ ਸ਼ਾਸ਼ਤਰੀ ਜੁਗਤਿ ਅਨੁਸਾਰ ਅਕਾਲ ਪੁਰਖ਼ ਦੇ ਸੰਕਲਪ ਨੂੰ ਅੰਤਿਮ ਸੱਚ ਪਰਵਾਨਿਆ ਗਿਆ ਹੈ ਜੋ ਸਰਬ ਗੁਣ ਸੰਪੰਨ ਹੈ ਜੋ ਇਕੋ ਵੇਲੇ ਸਰਬ-ਵਿਆਪਕ ਹੈ ਅਤੇ ਸਰਬ-ਅਤੀਤ ਵੀ ਹੈ। ਇਸਨੂੰ ਨਿਰਗੁਣ ਅਤੇ ਸਰਗੁਣ ਦੀ ਸੰਗਿਆ ਵੀ ਦਿਤੀ ਜਾ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਉਸ ਦੈਵੀ ਸੱਤਾ ਲਈ ਸਤਿ, ਹਰੀ, ਸਾਹਿਬ, ਨਿਰੰਜਨ, ਖ਼ੁਦਾ, ਗੁਸਾਈਂ, ਗੋਪਾਲ, ਲਾਲ, ਕਰਤਾਰ, ਪੁਰਖ, ਪਾਤਸ਼ਾਹ, ਸ਼ਹੁ, ਪਿਰ ਆਦਿ ਸੈਂਕੜੇ ਨਾਵਾਂ ਨਾਲ ਸੰਬੋਧਨ ਕੀਤਾ ਗਿਆ ਹੈ। ਦਸਮ ਗ੍ਰੰਥ ਵਿਚ ਵੀ ਜਾਪੁ ਸਾਹਿਬ ਅਤੇ ਅਕਾਲ ਉਸਤਤਿ ਵਿਚ ਵੀ ਉਸ ਲਈ ਅਨੇਕਾਂ ਨਾਵਾਂ ਦੀ ਵਰਤੋਂ ਕੀਤੀ ਗਈ ਹੈ।

ਜਿਵੇਂ ਕਿ ਉਪਰ ਦਸਿਆ ਗਿਆ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਰੰਭ ਹੀ ਗੁਰੂ ਨਾਨਕ ਸਾਹਿਬ ਵਲੋਂ ਮੂਲ-ਮੰਤ੍ਰ ਵਿਚ ਚਿਤਰੇ ਉਸ ਪਾਰਬ੍ਰਹਮ ਦੇ ਸਰੂਪ ਨਾਲ ਹੁੰਦਾ ਹੈ :

> *"ੴ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ*
> *ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥"*

ਭਾਈ ਜੋਧ ਸਿੰਘ ਜੀ ਨੇ ਇਸਦੀ ਵਿਆਖਿਆ ਇਉਂ ਕੀਤੀ ਹੈ:,'ਉਹ ਹਸਤੀ ਕੇਵਲ ਇਕ ਹੈ। ਸਦਾ ਰਹਿਣ ਵਾਲੀ ਹੈ। ਸਭ ਵਸਤਾਂ ਵਿਚ ਵਿਆਪਕ ਹੋ ਕੇ ਸਭ ਨੂੰ ਧਾਰਨ ਕਰਨ ਵਾਲੀ ਹੈ। ਸਾਰੀਆਂ ਵਸਤਾਂ ਨੂੰ ਉਪਜਾਉਣ ਵਾਲੀ

ਹੈ ਆਪਣੀ ਸ੍ਰਿਸ਼ਟੀ ਵਿਚ ਵਿਆਪਕ ਹੈ। ਬਿਨਾਂ ਡਰ ਤੇ ਬਿਨਾਂ ਵੈਰ ਦੇ ਹੈ। ਉਸ ਹਸਤੀ ਪੁਰ ਸਮੇਂ ਦਾ ਅਸਰ ਨਹੀਂ। ਜਨਮ ਮਰਨ ਤੋਂ ਰਹਿਤ ਹੈ। ਉਸਦਾ ਪ੍ਰਕਾਸ਼ ਆਪਣੇ ਆਪ ਤੋਂ ਹੀ ਹੈ। ਗੁਰੂ ਦੀ ਕਿਰਪਾ ਦਵਾਰਾ (ਜਾਣੀ ਜਾਂਦੀ ਹੈ।)[16]

ਸਿੱਖ ਧਰਮ ਦੇ ਬਹੁਤ ਸਾਰੇ ਵਿਦਵਾਨ ਇਸ ਗਲ ਨੂੰ ਪਰਵਾਨ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਕੀ ਬਾਣੀ ਵਿਚ ਇਨ੍ਹਾਂ ਗੁਣਾਂ ਦੀ ਹੀ ਵਿਆਖਿਆ ਕੀਤੀ ਗਈ ਹੈ। ਡਾ.ਸ਼ੇਰ ਸਿੰਘ ਲਿਖਦੇ ਹਨ ਕਿ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਸਾਨੂੰ ਕੋਈ ਇਕ ਭੀ ਅਜਿਹਾ ਸ਼ਬਦ ਨਹੀਂ ਲੱਭੇਗਾ ਜਿਸ ਦਾ ਵਿਸ਼ਾ ਸਪੱਸ਼ਟ ਜਾਂ ਲੁਕਵਾਂ ਅਕਾਲ ਪੁਰਖ਼ ਪਰਮਾਤਮਾ ਨਹੀਂ ਹੈ।[17]

ਅਧਿਐਨ ਦੀ ਸੁਖ਼ੈਨਤਾ ਲਈ ਇਸ ਸੰਕਲਪ ਨੂੰ ਕੁਝ ਭਾਗਾਂ ਵਿਚ ਵੰਡ ਕੇ ਵਿਆਖ਼ਿਆ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

1. **ਸਰੂਪ ਤੇ ਪ੍ਰਕ੍ਰਿਤੀ**: ਸਮੁੱਚੇ ਸਿੱਖ-ਧਰਮ ਦੇ ਅਧਿਆਤਮਵਾਦ ਦੀ ਉਸਾਰੀ ਦੈਵੀ ਸੱਤਾ ਦੇ ਸੰਕਲਪ ਦੀ ਹੋਂਦ ਉਤੇ ਆਧਾਰਿਤ ਹੈ। ਗੁਰਬਾਣੀ ਵਿਚ ਇਸਨੂੰ 'ਏਕੋ' ਦੀ ਸੰਗਿਆ ਦਿਤੀ ਹੋਈ ਹੈ।[18] ਮੂਲ ਮੰਤਰ ਦੇ ਆਰੰਭ ਵਿਚ ਇਸਨੂੰ ਗਣਿਤ ਦੇ '੧' ਦੇ ਹਿੰਦਸੇ ਨਾਲ ਅੰਕਿਤ ਕੀਤਾ ਗਿਆ ਹੈ। ਇਹ ਪ੍ਰਤੀਕ ਇਕ ਤਰ੍ਹਾਂ ਨਾਲ ਸਿੱਖ ਧਰਮ ਦਾ ਐਲਾਨਨਾਮਾ ਹੈ ਕਿ ਪਰਮਾਤਮਾ ਕੇਵਲ ਤੇ ਕੇਵਲ ਇਕ ਹੈ ਬਸ ਇਕ, ਅਦ੍ਵੈਤ-ਤੇ ਉਸ ਵਰਗਾ ਹੋਰ ਕੋਈ ਨਹੀਂ।। 'ਏਕਾ ਇਸ ਗਲ ਦੀ ਸਾਖ਼ੀ ਭਰਦਾ ਹੈ ਕਿ ਉਹ ਅੰਤਿਮ ਹਸਤੀ 'ਹੈ',ਇਹ ਨਾਸਤੀ (ਅਣਹੋਂਦ, ਸਿਫ਼ਰ) ਦਾ ਸਿਧਾਂਤ ਨਹੀਂ (ਜਿਵੇਂ ਕਿ ਸ਼ੂਨਯਵਾਦ ਦਾ ਨਾਂਹਮੁਖੀ ਮਤ ਹੈ)। ਏਕੇ ਦਾ ਹਾਂ-ਮੁਖੀ ਪ੍ਰਤੀਕ ਇਹ ਵੀ ਸਪਸ਼ਟ ਕਰਦਾ ਹੈ ਕਿ ਅੰਤਿਮ ਸਚਾਈ ਕੇਵਲ ***'ਇਕੋ'*** ਹੈ ਨਾ ਵੱਧ, ਨਾ ਘੱਟ।'[19] ਇਸ ਇਕ ਦਾ ਹੋਰ ਕੋਈ ਸ਼ਰੀਕ ਨਹੀਂ ਤੇ ਨਾ ਹੀ ਉਸਦੇ ਬਰਾਬਰ ਦੀ ਕੋਈ ਹੋਰ ਸ਼ਕਤੀ ਹੈ।[20] ਗੁਰਬਾਣੀ ਵਿਚ ਇਸ ਦੈਵੀ ਸੱਤਾ ਲਈ 'ਸਤਿ' ਦੀ ਸੰਗਿਆ ਵੀ ਵਰਤੀ ਗਈ ਹੈ। ਇਸਨੂੰ ਉਸ ਅੰਤਮ ਸੱਚ ਦਾ ਪਰਾ ਪੂਰਬਲਾ ਨਾਮ ਪਰਵਾਨਿਆ ਗਿਆ ਹੈ, ਹੋਰ ਸਾਰੇ ਨਾਮ ਕਿਰਤਮ ਹਨ ਜੋ ਉਸਦੇ ਗੁਣਾਂ ਅਤੇ ਕਰਮਾਂ ਆਦਿ ਵਲ ਸੰਕੇਤ ਕਰਦੇ ਹਨ।[21] ਇਸ ਸੰਕਲਪ ਦੀ ਦ੍ਰਿੜ੍ਹਤਾ ਮੂਲ-ਮੰਤ੍ਰ ਤੋਂ ਬਾਅਦ ਵਾਲੇ ਸਲੋਕ

---

16. ਭਾਈ ਜੋਧ ਸਿੰਘ, *ਗੁਰਮਤਿ ਨਿਰਣਯ,* ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, 1990, ਪੰ. 1.
17. ਡਾ. ਸ਼ੇਰ ਸਿੰਘ, *ਗੁਰਮਤਿ ਦਰਸ਼ਨ,* ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1986, ਪੰ. 190.
18. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੧, ਪੰ. 350.
"ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥੧॥"
19. ਡਾ. ਵਜ਼ੀਰ ਸਿੰਘ, *ਸਿੱਖ ਦਰਸ਼ਨ ਧਾਰਾ,* ਅਣਪ੍ਰਕਾਸ਼ਿਤ ਖਰੜਾ, ਪੰ. 3.
20. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਮਕਲੀ ਮਹਲਾ ੧ ਦਖਣੀ ਓਅੰਕਾਰੁ॥
"ਜਾਪੈ ਆਪਿ ਪ੍ਰਭੂ ਤਿਹੁ ਲੋਇ॥
ਜੁਗਿ ਜੁਗਿ ਦਾਤਾ ਅਵਰੁ ਨ ਕੋਇ॥"
21. ਸ੍ਰੀ ਗੁਰੂ ਗ੍ਰੰਥ ਸਾਹਿਬ, ਮਾਰੂ ਸੋਲਹੇ ਮਹਲਾ ੫, ਪੰ. 1083,
"ਕਿਰਤਮ ਨਾਮ ਕਥੇ ਤੇਰੇ ਜਿਹਬਾ॥
ਸਤਿਨਾਮੁ ਤੇਰਾ ਪਰਾ ਪੂਰਬਲਾ॥"

ਵਿਚ ਮੁੜ ਦੁਹਰਾਈ ਗਈ ਹੈ। ਇਸ ਸਲੋਕ ਵਿਚ ਗੁਰੂ ਨਾਨਕ ਸਾਹਿਬ ਨੇ ਪਰਮਾਤਮਾ ਨੂੰ ਚਾਰ ਵਾਰੀ 'ਸਚੁ' ਦੀ ਸੰਗਿਆ ਨਾਲ ਸੰਬੋਧਨ ਕੀਤਾ ਹੈ ਕਿ ਸਮਾਂ ਸ਼ੁਰੂ ਹੋਣ ਤੋਂ ਪਹਿਲਾਂ ਵੀ ਉਹ ਸਚੁ ਸੀ, ਸਮੇਂ ਦੀ ਸ਼ੁਰੂਆਤ ਵੇਲੇ ਵੀ ਓਸ ਸਚੁ ਦੀ ਹੋਂਦ ਸੀ। ਹੁਣ ਵੀ ਉਹ ਸਚੁ ਹੈ ਅਤੇ ਅਗੋਂ ਵੀ ਉਸ ਸਚੁ ਦੀ ਹੋਂਦ ਸਦਾ ਰਹੇਗੀ।[22]

ਸਿੱਖ ਧਰਮ ਅਨੁਸਾਰ ਪਰਮਾਤਮਾ ਬਾਰੇ ਦੂਸਰਾ ਵਿਲੱਖਣ ਸੰਕਲਪ 'ਅਕਾਲ'ਹੈ। ਅਕਾਲ ਨੂੰ ਵਿਸ਼ੇਸ਼ਣ ਅਤੇ ਸੰਗਿਆ ਦੋਹਾਂ ਰੂਪਾਂ ਵਿਚ ਹੀ ਗੁਰਬਾਣੀ ਵਿਚ ਵਰਤਿਆ ਗਿਆ ਹੈ। ਮੂਲ ਮੰਤ੍ਰ, ਸਿਰੀ ਰਾਗ, ਮਾਝ ਅਤੇ ਸੋਰਠਿ ਆਦਿ ਰਾਗਾਂ ਵਿਚ ਇਹ ਵਿਸ਼ੇਸ਼ਣ ਦੇ ਰੂਪ ਵਿਚ ਵਰਤਿਆ ਹੋਇਆ ਹੈ। ਜਿਵੇਂ 'ਸਫਲ ਦਰਸਨ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ॥'[23] ਰਾਮਕਲੀ ਅਤੇ ਮਾਰੂ ਆਦਿ ਰਾਗਾਂ ਵਿਚ ਇਹ ਸੰਗਿਆ ਰੂਪ ਵਿਚ ਵਰਤਿਆ ਹੋਇਆ ਹੈ। ਜਿਵੇਂ 'ਸਿਮਰੈ ਕਾਲੁ ਅਕਾਲੁ ਸੁਚਿ ਸੋਚਾ॥'[24] ਦਸਮ ਪਾਤਸ਼ਾਹ ਹਜ਼ੂਰ ਨੇ ਆਪਣੀਆਂ ਬਾਣੀਆਂ ਜਾਪੁ ਸਾਹਿਬ ਅਤੇ ਅਕਾਲ ਉਸਤਤਿ ਵਿਚ ਵੀ ਇਸ ਸ਼ਬਦ ਦੀ ਵਰਤੋਂ ਬੇਅੰਤ ਵਾਰੀ ਕੀਤੀ ਹੈ। ਜਿਵੇਂ 'ਨਮਸਤ੍ਵੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥[25] ਅਕਾਲ ਉਸਤਤਿ ਵਿਚ ਆਪਦੇ ਬਚਨ ਹਨ: 'ਦੀਨ ਦਇਆਲ ਅਕਾਲ ਭਜੇ ਬਿਨੁ, ਅੰਤ ਕੋ ਅੰਤ ਕੇ ਧਾਮ ਸਿਧਾਰੇ॥[26]

ਨਾਮਕਰਨ ਮਨੁੱਖੀ ਸਮਾਜ ਦੀ ਲੋੜ ਵੀ ਹੈ ਅਤੇ ਮਜਬੂਰੀ ਵੀ ਹੈ। ਕਿਉਂਕਿ ਮਨੁੱਖੀ ਚੇਤਨਾ ਦਾ ਪ੍ਰਗਟਾਵਾ ਅਤੇ ਸੰਚਾਰ ਭਾਸ਼ਾ ਰਾਹੀਂ ਹੁੰਦਾ ਹੈ, ਇਸ ਲਈ ਨਾਮਕਰਨ ਭਾਸ਼ਾਈ ਆਵਸ਼ਕਤਾ ਹੈ। ਇਸ ਭਾਸ਼ਾਈ ਮਜਬੂਰੀ ਕਰਕੇ ਮਨੁੱਖੀ ਸਮੂਹ ਨੇ ਉਸ ਅਨਾਮ ਦੈਵੀ ਹਸਤੀ ਨੂੰ ਵੀ ਨਾਮ ਰਾਹੀਂ ਹੀ ਪ੍ਰਗਟਾਉਣ ਦੀ ਕੋਸ਼ਿਸ਼ ਕੀਤੀ ਹੈ। ਸਿੱਖ ਗੁਰੂ ਸਾਹਿਬਾਨ ਨੇ ਵੀ ਸਤਿ ਨੂੰ ਅਕਾਲ ਦਾ ਨਾਮ ਦੇ ਕੇ ਉਸੇ ਦੈਵੀ ਹਸਤੀ ਦੀ ਸਦੀਵ, ਅਮਿੱਟ, ਸਥਿਰ ਅਤੇ ਕਾਲ-ਰਹਿਤ ਹੋਂਦ ਵੱਲ ਸੰਕੇਤ ਕੀਤਾ ਹੈ। ਪਰਮਾਤਮਾ ਸਮੇਂ ਦੀ ਪਕੜ ਤੋਂ ਸੁਤੰਤਰ ਹੈ ਇਸਨੂੰ ਸਾਧਾਰਣ ਬੁੱਧੀ ਰਾਹੀਂ ਸਮਝ ਸਕਣਾ ਅਤਿ ਮੁਸ਼ਕਲ ਹੈ। ਸਮੇਂ ਨੂੰ ਭੂਤ, ਭਵਿੱਖ ਅਤੇ ਵਰਤਮਾਨ ਵਿਚ ਤਾਂ ਵੰਡਿਆ ਜਾ ਸਕਦਾ ਹੈ ਪਰ ਕਦੀ ਸਮਾਂ ਹੈ ਹੀ ਨਹੀਂ ਸੀ ਜਾਂ ਕਦੀ ਸਮਾਂ ਸ਼ੁਰੂ ਹੋਇਆ ਸੀ ਇਹ ਮਨੁੱਖੀ ਕਲਪਨਾ ਤੋਂ ਬਾਹਰ ਦੀ ਗਲ ਹੈ। ਪਰ ਇਸਨੂੰ ਕਾਲ ਦੇ ਮਾਧਿਅਮ ਰਾਹੀਂ ਕਾਫ਼ੀ ਹੱਦ ਤਕ ਅਨੁਭਵ ਕੀਤਾ ਜਾ ਸਕਦਾ ਹੈ। ਡਾ. ਵਜ਼ੀਰ ਸਿੰਘ ਲਿਖਦੇ ਹਨ ,'ਕਾਲ ਦੀ ਗਤੀ ਤੇ ਅਵਧੀ ਮਨੁੱਖੀ ਅਨੁਭਵ ਦੇ ਪਾਤਰ ਹਨ। ਕਾਲ ਦਾ ਪੁਲਾੜ (ਜਾਂ ਸਥਾਨ) ਨਾਲ ਅਨਿਖੜ ਸੰਬੰਧ ਹੈ। ਕਾਲ ਦੇ ਅਨੁਭਵ ਤੋਂ ਬਿਨਾਂ ਸਦੀਵਤਾ ਦਾ ਸੰਕਲਪ ਸਿਰਜਿਆ ਨਹੀਂ ਜਾ ਸਕਦਾ। ਸਦੀਵੀ ਉਹ ਹੈ ਜੋ ਕਾਲ ਦੀ ਤਰ੍ਹਾਂ ਗਤੀਸ਼ੀਲ ਨਹੀਂ, ਨਾ ਹੀ ਜਿਸ ਦੀ ਕੋਈ ਅਵਧੀ ਹੈ। ਉਹ ਇਹ ਵੀ ਲਿਖ਼ਦੇ ਹਨ ਕਿ ਕਾਲ ਦਾ ਕੇਂਦਰੀ ਲਛਣ ਇਸ ਦੀ ਕ੍ਰਿਆਸ਼ੀਲਤਾ ਹੈ। ਇਹ

---

22. ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁਜੀ, ਪੰ. 1
    "ਆਦਿ ਸਚੁ ਜੁਗਾਦਿ ਸਚੁ॥
    ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥"
23. ਸ੍ਰੀ ਗੁਰੂ ਗ੍ਰੰਥ ਸਾਹਿਬ, ਸੋਰਠਿ ਮਹਲਾ ੫, ਪੰ. 609.
24. ---------ਉਹੀ------ਮਾਰੂ ਸੋਲਹੇ ਮਹਲਾ ੫, ਪੰ. 1079
25. ਦਸਮ ਗ੍ਰੰਥ ਸਾਹਿਬ, ਜਾਪੁ ਸਾਹਿਬ, 2-2.
26.--------ਉਹੀ------, ਅਕਾਲ ਉਸਤਤਿ, 252.4

ਇਕ ਪਰਵਾਹ ਜਾਂ ਵਹਾਉ ਹੈ, ਜਿਸ ਦੀ ਗਤੀਸ਼ੀਲ ਕ੍ਰਿਆ ਕਦੀ ਤੇਜ਼ ਕਦੀ ਮੱਧਮ ਭਾਸਦੀ ਹੈ। ਇਸ ਦੇ ਟਾਕਰੇ ਉਤੇ ਅਕਾਲ ਦਾ ਸੰਕਲਪ ਗਤੀ-ਰਹਿਤ ਹਸਤੀ ਦਾ ਸੰਕੇਤਕ ਹੈ। ਸਦੀਵੀ ਤੱਤ ਸਦਾ ਸਥਿਰ, ਅਡੋਲ ਰੂਪ ਵਿਚ ਹੀ ਸੰਕਲਪਿਆ ਜਾ ਸਕਦਾ ਹੈ।'[27] ਬਚਿਤ੍ਰ ਨਾਟਕ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਪਾਸੇ ਵਲ ਇਉਂ ਸੰਕੇਤ ਕੀਤਾ ਹੈ: ਅਉਰ ਸੁ ਕਾਲ ਸਭੈ ਬਸਿ ਕਾਲ ਕੇ, ਏਕ ਹੀ ਕਾਲ ਅਕਾਲ ਸਦਾ ਹੈ॥[28]

'ਕਾਲ'ਸ਼ਬਦ ਦੀ ਵਰਤੋਂ ਸਮੇਂ ਅਤੇ ਮੌਤ ਦੇ ਅਰਥਾਂ ਵਿਚ ਚਿਰ-ਕਾਲ ਤੋਂ ਹੁੰਦੀ ਆਈ ਹੈ, ਅਤੇ ਅ-ਕਾਲ ਇਸ ਸੰਕੇਤ ਦਾ ਵਿਰੋਧੀ ਸੰਕਲਪ ਹੋਣ ਦੇ ਨਾਤੇ ਨਾਸ-ਰਹਿਤ,ਸਮੇਂ-ਸਥਾਨ ਤੋਂ ਉਪਰ, ਅਗੋਚਰ ਤੱਤ ਦਾ ਅਰਥ ਦੇਂਦਾ ਹੈ। ਅਕਾਲ ਉਹ ਹੈ ਜੋ ਕਾਲ-ਚੱਕਰ ਵਿਚ ਨਹੀਂ, ਜਿਸ ਉਤੇ ਸਮੇਂ ਤੇ ਮੌਤ ਦਾ ਕੋਈ ਪ੍ਰਭਾਵ ਨਹੀਂ, ਜੋ ਨਾ ਜੰਮਦਾ ਹੈ, ਨਾ ਮਰਦਾ ਹੈ, ਜੋ ਜੂਨਾਂ ਵਿਚ ਨਹੀਂ ਪੈਂਦਾ, 'ਅਜੂਨੀ' ਹੈ। ਜੋ ਥਾਪਿਆ ਨਹੀਂ ਜਾਂਦਾ, 'ਅਥਾਪ' ਹੈ। ਸਿੱਖ-ਚਿੰਤਨ ਨੇ ਅਕਾਲ ਦੇ ਇਸ ਸੰਕਲਪ ਨੂੰ ਆਪਣੀ ਦਾਰਸ਼ਨਿਕ ਵਿਚਾਰਧਾਰਾ ਦਾ ਧੁਰਾ ਬਣਾ ਲਿਆ ਹੈ।[29]

ਇਉਂ ਸਿੱਖ ਸਭਿਆਚਾਰ, ਸਿੱਖ ਜੀਵਨ ਜਾਚ ਅਤੇ ਗੁਰਬਾਣੀ ਨਾਲ 'ਅਕਾਲ' ਸ਼ਬਦ ਇਸ ਤਰ੍ਹਾਂ ਇਕਸੁਰ ਹੋ ਗਿਆ ਹੈ ਕਿ ਸਿੱਖ ਸਮਾਜ ਦੇ ਹਰ ਕਰਮ ਅਤੇ ਬੋਲ ਤੇ ਇਸ ਦਾ ਗਹਿਰਾ ਪ੍ਰਭਾਵ ਪਰਤੱਖ ਵੇਖਿਆ ਜਾ ਸਕਦਾ ਹੈ। ਸਰਦੂਲ ਸਿੰਘ ਕਵੀਸ਼ਰ ਲਿਖਦੇ ਹਨ: ਸਿੱਖ 'ਗਿਆਨੀਆਂ' ਦਾ ਮੰਡਲ ਅਖਵਾਂਦੇ ਹਨ। ਦੂਜੇ ਮਤ-ਮਤਾਂਤ੍ਰਾਂ ਦੇ ਨਾਮ ਉਨ੍ਹਾਂ ਮਤਾਂ ਦੀ ਨੀਂਹ ਰਖਣ ਵਾਲਿਆਂ ਦੇ ਨਾਂ ਤੇ ਰਖੇ ਗਏ, ਈਸਾ ਦੇ ਨਾਂ ਤੇ ਈਸਾਈ, ਮੂਸਾ ਦੇ ਨਾਂ ਤੇ ਮੂਸਾਈ, ਬੁੱਧ ਦੇ ਨਾਂ ਤੇ ਬੁਧੀ, ਮੁਹੰਮਦ ਦੇ ਨਾਂ ਤੇ ਮੁਹੰਮਦੀ। ਇਸੇ ਤਰ੍ਹਾਂ ਸ਼ਿਵ, ਵਿਸ਼ਨੂੰ ਆਦਿ ਦੇ ਨਾਵਾਂ ਉਤੇ ਉਨ੍ਹਾਂ ਦੇ ਮਤਾਂ ਦੇ ਨਾਮ ਹਨ। ਪਰ ਸਿੱਖ 'ਅਕਾਲੀ' ਅਰਥਾਤ ਅਕਾਲ ਦੇ ਪੂਜਕ ਅਖਵਾਏ, ਕਿਉਂਕਿ ਓਹ ਕੇਵਲ ਅਕਾਲ ਦੇ ਉਪਾਸ਼ਕ ਸਨ।[30] ਇਥੋਂ ਸਿੱਖ ਧਰਮ ਸ਼ਾਸ਼ਤਰ ਦੀ ਸੁਤੰਤਰ ਸਥਾਪਨਾਂ ਦੇ ਆਧਾਰ ਆਰੰਭ ਕੀਤੇ ਜਾ ਸਕਦੇ ਹਨ। ਇਸੇ ਸੰਦਰਭ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅਕਾਲ ਜੀ ਸਹਾਇ ਅਤੇ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦੇ ਨਾਅਰੇ ਆਦਿ ਨੂੰ ਵੇਖਿਆ ਜਾ ਸਕਦਾ ਹੈ। ਇਸ ਤੋਂ ਸਿੱਖ ਧਰਮ-ਸ਼ਾਸ਼ਤਰ ਦੀਆਂ ਪਰਤਾਂ ਸਾਹਮਣੇ ਆ ਸਕਦੀਆਂ ਹਨ।

ਨਿਰਗੁਣ-ਸਰਗੁਣ: ਗੁਰਮਤਿ ਵਿਚ ਉਸ ਪਰਮ-ਸ਼ਕਤੀ ਦਾ ਵਿਸ਼ੇਸ਼ਣੀ/ਸਫ਼ਾਤੀ ਨਾਵਾਂ ਦੁਆਰਾ ਵਿਰੋਧੀ ਸੰਕਲਪਾਂ ਦੇ ਸਮਾਸ ਰਾਹੀਂ ਚਿਤਰ ਵੀ ਉਲੀਕਿਆ ਗਿਆ ਹੈ। ਜਿਵੇਂ: ਗੁਪਤ-ਪਰਗਟ, ਸੀਮ-ਅਸੀਮ ਨਿਰਗੁਣ-ਸਰਗੁਣ, ਕਾਲ-ਅਕਾਲ, ਦ੍ਰਿਸ਼ਟ-ਅਦ੍ਰਿਸ਼ਟ ਆਦਿ। ਇਨ੍ਹਾਂ ਬਾਹਰੋਂ ਲਗਦੇ ਵਿਰੋਧੀ ਸੰਕਲਪਾਂ ਨੂੰ ਉਸ ਪਰਮ-ਸ਼ਕਤੀ ਦੇ ਦੋ ਸਿਰੇ ਪਰਵਾਨਿਆ ਜਾ ਸਕਦਾ ਹੈ। ਜਾਪੁ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਲ

---

27. ਡਾ. ਵਜ਼ੀਰ ਸਿੰਘ, *ਸਿੱਖ ਦਰਸ਼ਨ ਧਾਰਾ* , ਅਣਪ੍ਰਕਾਸ਼ਿਤ ਖਰੜਾ ਪੰ. 106.
28. ਦਸਮ ਗ੍ਰੰਥ ਸਾਹਿਬ, ਬਚਿਤ੍ਰ ਨਾਟਕ ਸਵੈਯਾ 84.
29. ਡਾ. ਵਜ਼ੀਰ ਸਿੰਘ, -----ਉਹੀ------ਪੰ. 101.
30. ਸਰਦੂਲ ਸਿੰਘ ਕਵੀਸ਼ਰ, *ਸਿੱਖ ਧਰਮ ਦਰਸ਼ਨ*, ਪਟਿਆਲਾ, ਪੰ. ਯੂਨੀਵਰਸਿਟੀ, 1969,ਪੰ. 3.

ਬਹੁਤ ਸਾਰੇ ਸੁੰਦਰ ਸੰਕੇਤ ਕੀਤੇ ਹੋਏ ਹਨ। ਮਿਸਾਲ ਵਜੋਂ: 'ਨਮੋ ਨਿਤ ਨਾਰਾਇਣੇ ਕ੍ਰੂਰ ਕਰਮੇ॥[31]....'ਨਮੋ ਅੰਧਕਾਰੇ ਨਮੋ ਤੇਜ ਤੇਜੇ॥'[32]..........'ਨਮੋ ਕਲਹ ਕਰਤਾ ਨਮੋ ਸਾਂਤਿ ਰੂਪੇ॥'[33] ਇਤਿਆਦਿਕ।

ਇਹ ਵੇਖੇਣ ਲਈ ਕਿ ਸਿੱਖ ਧਰਮ ਭਾਰਤੀ ਧਰਮ ਚਿੰਤਨ ਦੀ ਨਿਰੰਤਰਤਾ ਵਿਚ ਨਹੀਂ ਹੈ, ਇਹ ਪੱਖ ਧਿਆਨ ਵਿਚ ਰਖੇ ਜਾਣ ਦੀ ਲੋੜ ਹੈ ਕਿ ਗੁਰੂ ਨਾਨਕ ਸਾਹਿਬ ਦੇ ਆਗਮਨ ਤੋਂ ਪਹਿਲੇ ਨਿਰੰਕਾਰ ਬਾਬਤ ਭਿੰਨ ਭਿੰਨ ਖਿਆਲ ਪ੍ਰਚਲਿਤ ਸਨ। ਇਕ ਪਾਸੇ ਤਾਂ ਉਹ ਵਿਦਵਾਨ ਤੇ ਵਿਚਾਰਵਾਨ ਸਨ ਜਿਨ੍ਹਾਂ ਤੇ ਸ਼ੰਕਰਾਚਾਰੀਆ ਦਾ ਪ੍ਰਭਾਵ ਸੀ, ਤੇ ਉਨ੍ਹਾਂ ਦਾ ਵਿਸ਼ਵਾਸ਼ ਸੀ ਕਿ ਅਕਾਲ ਪੁਰਖ ਇਕ ਅੱਡਰੀ ਹਸਤੀ ਹੈ, ਜੋ ਸ੍ਰਿਸ਼ਟੀ ਤੋਂ ਇਕਲਾਂਭੇ ਹੈ ਤੇ ਸ੍ਰਿਸ਼ਟੀ ਵਿਚ ਵਿਆਪਕ ਨਹੀਂ। ਇਸ ਲਈ ਸ੍ਰਿਸ਼ਟੀ ਅਸਤਿ ਹੈ, ਮਿਥਿਆ ਹੈ, ਧੋਖੇ ਦਾ ਜਾਲ ਹੈ, ਮਾਇਆ ਅਥਵਾ ਭਰਮ ਹੈ।[34] ਗੁਰੂ ਗੋਬਿੰਦ ਸਿੰਘ ਸਾਹਿਬ ਪਰਮਾਤਮਾ ਬਾਰੇ ਸਮਕਾਲੀ ਲੋਕ ਵਿਸ਼ਵਾਸ਼ਾਂ ਦਾ ਵਿਸ਼ਲੇਸ਼ਣ ਕਰਦੇ ਹੋਏ ਦਸਦੇ ਹਨ ਕਿ ਬਹੁਤ ਸਾਰੇ ਮਨੁੱਖ ਪੱਥਰਾਂ ਦੀ ਪੂਜਾ ਵਿਚ ਰੁਝੇ ਹੋਏ ਸਨ, ਕੁਝ ਸ਼ਿਵ-ਲਿੰਗ ਆਦਿ ਨੂੰ ਗਲੇ ਵਿਚ ਲਟਕਾਕੇ ਉਸ ਨੂੰ ਹੀ ਪਰਮਾਤਮਾ ਸਮਝੀ ਬੈਠੇ ਸਨ। ਕੁਝ ਕੁ ਦਾ ਇਹ ਵਿਸ਼ਵਾਸ਼ ਸੀ ਕਿ ਪਰਮਾਤਮਾ ਇਕ ਵਿਸ਼ੇਸ਼ ਦਿਸ਼ਾ ਦਖਣ ਵਾਲੇ ਪਾਸੇ (ਦੁਆਰਕਾ ਨਗਰੀ) ਵਿਚ ਵਾਸ ਕਰਦਾ ਹੈ। ਇਕ ਫਿਰਕੇ ਦਾ ਇਹ ਵਿਸ਼ਵਾਸ਼ ਹੈ ਕਿ ਖ਼ੁਦਾ ਦਾ ਘਰ ਕੇਵਲ ਪੱਛਮ ਦਿਸ਼ਾ ਵਿਚ ਕਾਅਬੇ ਵਿਚ ਸਥਿਤ ਹੈ ਇਸ ਲਈ ਉਹ ਉਸੇ ਦਿਸ਼ਾ ਵਿਚ ਸੀਸ ਝੁਕਾਉਂਦੇ ਹਨ। ਬਹੁਤ ਸਾਰੇ ਬੁਤਾਂ,ਪਸ਼ੂਆਂ, ਮ੍ਰਿਤਕਾਂ ਦੀਆਂ ਮੜ੍ਹੀਆਂ ਵਿਚ ਰੱਬ ਦਾ ਨਿਵਾਸ ਸਮਝਕੇ ਉਸੇ ਦੀ ਪੂਜਾ ਪ੍ਰਤਿਸ਼ਠਾ ਵਿਚ ਰੁਝੇ ਹੋਏ ਹਨ। ਪਰੰਤੂ ਅਜਿਹੇ ਸਭ ਵਿਸ਼ਵਾਸ਼ਾਂ ਅਤੇ ਕ੍ਰਿਆਵਾਂ ਵਿਚ ਉਲਝੇ ਰਹਿਣ ਨਾਲ 'ਸ੍ਰੀ ਭਗਵਾਨ' ਦੀ ਅੰਤਰੀਵ ਸੋਝੀ ਨਹੀਂ ਹੋ ਸਕਦੀ।[35] ਇਹ ਵਿਸ਼ਵਾਸ਼ ਸਿੱਖ ਧਰਮ ਸ਼ਾਸ਼ਤਰ ਦੇ ਸਰੋਕਾਰ ਵਜੋਂ ਪਰਵਾਨ ਕੀਤੇ ਜਾਣ ਦੀ ਲੋੜ ਹੈ।

ਸਿੱਖ ਧਰਮ ਸ਼ਾਸ਼ਤਰ ਦੀ ਦ੍ਰਿਸ਼ਟੀ ਤੋਂ ਬਾਣੀ ਵਿਚ ਵਾਹਿਗੁਰੂ ਦੇ ਦੋ ਸਰੂਪ ਦੱਸੇ ਹੋਏ ਹਨ। ਇਕ ਉਹ ਸ਼ਬਦ ਜਦ ਉਸ ਨੇ ਕੋਈ ਰਚਨਾ ਨਹੀਂ ਕੀਤੀ ਸੀ ਤੇ ਕੇਵਲ ਆਪ ਹੀ ਸੀ। ਉਸ ਦੇ ਕਰਤਾ ਜਾਂ ਅਜੂਨੀ ਆਦਿਕ ਹੋਣ ਦੇ ਗੁਣ ਉਸ ਤੇ ਨਹੀਂ ਘਟ ਸਕਦੇ ਸਨ। ਸਗੋਂ ਉਸ ਬਾਬਤ ਅਸੀਂ ਕੋਈ ਵੀ ਖਿਆਲ ਆਪਣੇ ਮਨ ਵਿਚ ਨਹੀਂ ਬਨ੍ਹ ਸਕਦੇ ਸੀ। ਇਹ ਉਸ ਦਾ 'ਨਿਰਗੁਣ' ਰੂਪ ਹੈ। ਫਿਰ ਉਸ ਨੇ ਰਚਨਾ ਕੀਤੀ ਤੇ ਆਪਣੇ ਆਪ ਨੂੰ ਕੁਦਰਤ ਵਿਚ ਦਰਸਾਇਆ । ਜਿੰਨੇ ਗੁਣ ਜਾਂ ਸਿਫਤਾਂ ਉਸ ਵਿਚ ਵਰਨਣ ਕੀਤੀਆਂ ਜਾਂਦੀਆਂ ਹਨ, ਉਹ ਸਭ ਇਸ 'ਸਰਗੁਣ' ਰੂਪ ਬ੍ਰਹਮ ਦੀਆਂ

---

31. ਦਸਮ ਗ੍ਰੰਥ ਸਾਹਿਬ, ਜਾਪੁ ਸਾਹਿਬ, ਛੰਤ 54.
32.---------ਉਹੀ------,ਛੰਤ 185.
33. -------ਉਹੀ-------,ਛੰਤ 187.
34. ਸਰਦੂਲ ਸਿੰਘ ਕਵੀਸ਼ਰ, *ਸਿੱਖ ਧਰਮ ਦਰਸ਼ਨ*, ਪੰ. 4.
35. ਦਸਮ ਗ੍ਰੰਥ ਸਾਹਿਬ, ਅਕਾਲ ਉਸਤਤਿ, 10/30.
"ਕਾਹੂ ਲੈ ਪਾਹਨ ਪੂਜ ਧਰਯੋ ਸਿਰ, ਕਾਹੂ ਲੈ ਲਿੰਗ ਗਰੇ ਲਟਕਾਇਓ॥
ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ, ਕਾਹੂ ਪਛਾਹ ਕੋ ਸੀਸੁ ਨਿਵਾਇਓ॥
ਕੋਊ ਬੁਤਾਨ ਕੋ ਪੂਜਤ ਹੈ ਪਸੁ, ਕੋਊ ਮ੍ਰਿਤਾਨ ਕਉ ਪੂਜਨ ਧਾਇਓ॥
ਕੂਰ ਕ੍ਰਿਆ ਉਰਝਿਓ ਸਭ ਹੀ ਜਗੁ, ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥੧੦॥੩੦॥

ਹਨ। ਇਹ ਦੋਵੇਂ ਰੂਪ ਇਕੋ ਵਾਹਿਗੁਰੂ ਦੇ ਹਨ।[36] ਗੁਰੂ ਅਰਜਨ ਸਾਹਿਬ ਇਸ ਪ੍ਰਤੀ ਸਪਸ਼ਟ ਐਲਾਨ ਕਰਦੇ ਹਨ ਕਿ ਅਕਾਲ ਪੁਰਖ਼ ਦੋਹਾਂ ਹੀ ਰੂਪਾਂ ਵਿਚ ਆਪ ਹੈ। ਇਸ ਲਈ ਪਰਮਾਤਮ-ਰੂਪਾਂ ਪ੍ਰਤੀ ਇਹ ਵੀ ਨਹੀਂ ਹੈ (ਨੇਤਿ) ਅਤੇ ਇਹ ਹੀ ਹੈ (ਏਤਿ) ਦੀ ਪੱਕੀ ਵੰਡ ਨਹੀਂ ਕੀਤੀ ਜਾ ਸਕਦੀ।[37]

ਨਿਰਗੁਣ ਅਤੇ ਸਰਗੁਣ ਦੇ ਸੰਕਲਪ ਨੂੰ ਸਰਲਤਾ ਨਾਲ ਸਮਝਾਉਣ ਲਈ ਸਤਿਗੁਰੂ ਫ਼ੁਰਮਾਉਂਦੇ ਹਨ ਕਿ ਨਿਰਗੁਣ ਅਵਸਥਾ ਬ੍ਰਹਮ ਦੀ ਉਹ ਦਸ਼ਾ ਹੈ ਜਦੋਂ ਦ੍ਰਿਸ਼ਟਮਾਨ ਜਗਤ ਦਾ ਪਸਾਰਾ ਅਜੇ ਪਸਰਿਆ ਨਹੀਂ ਸੀ। ਨਿਰਗੁਣ ਸਰੂਪ ਵਿਚ ਪਹਿਲਾਂ ਉਸਨੇ ਆਪ ਹੀ ਆਪਣੇ ਆਪ ਦੀ ਸਾਜਨਾ ਕੀਤੀ ਫਿਰ ਸਰਗੁਣ ਸਰੂਪ ਵਿਚ ਦ੍ਰਿਸ਼ਟਮਾਨ ਜਗਤ ਦਾ ਪਸਾਰਾ ਪਸਰਿਆ।[38] ਇਸ ਨਿਰਗੁਣ ਅਵਸਥਾ ਤੋਂ ਕਿਵੇਂ ਸਰਗੁਣ ਅਵਸਥਾ ਦਾ ਪਸਾਰਾ ਹੋਇਆ ਇਸ ਬਾਰੇ ਵੀ ਗੁਰਬਾਣੀ ਵਿਚ ਸੰਕੇਤ ਮਿਲਦੇ ਹਨ ਕਿ ਬਹੁਤ ਸਮੇਂ ਤਕ ਧਰਤੀ ਅਤੇ ਆਕਾਸ਼ ਦੀ ਰਚਨਾ ਤੋਂ ਪਹਿਲਾਂ ਘੋਰ ਧੁੰਧੂਕਾਰ ਸੀ। ਉਹ ਦੈਵੀ ਸੱਤਾ ਉਸ ਸਮੇਂ ਸ਼ੁੱਧ ਹੁਕਮ ਰੂਪ ਵਿਚ ਸੁਭਾਇਮਾਨ ਸੀ। ਉਸ ਸਮੇਂ ਦ੍ਰਿਸ਼ਟਮਾਨ ਜਗਤ ਵਿਚੋਂ ਕੋਈ ਵੀ ਸੂਰਜ, ਚੰਦ, ਦਿਨ ਰੈਣ ਆਦਿਕ ਨਹੀਂ ਸਨ। ਕੇਵਲ ਉਹ ਆਪ ਹੀ ਗਹਿਰ ਗੰਭੀਰ ਸਮਾਧੀ ਅਵਸਥਾ ਵਿਚ ਸਥਿਤ ਸੀ।[39] ਫਿਰ ਸਹਿਜੇ ਸਹਿਜੇ ਉਸ ਸਤਿ ਤੋਂ ਸਰਗੁਣ ਸਰੂਪ ਵਿਚ ਪਵਣ, ਪਾਣੀ ਅਤੇ ਤ੍ਰਿਭਵਣ ਦੀ ਸਾਜਨਾ ਹੋਈ ਤੇ ਉਹ ਪਰਮ ਜੋਤਿ ਇਸ ਵਿਚ ਇਕ ਜੋਤਿ ਹੋਈ।[40]

ਗੁਰਬਾਣੀ ਵਿਚ ਨਿਰੋਲ ਨਿਰਗੁਣ ਦਾ ਵਰਣਨ ਬਹੁਤ ਘੱਟ ਥਾਵਾਂ ਉਤੇ ਆਇਆ ਹੈ, ਬਹੁਤੀਆਂ ਥਾਵਾਂ ਉਤੇ ਸਰਗੁਣ ਬ੍ਰਹਮ ਦਾ ਵਿਸਤਾਰ ਹੈ। ਨਿਰਗੁਣ ਸਰਗੁਣ ਦਾ ਇਕੱਠਾ ਵਰਣਨ ਭੀ ਕਈ ਥਾਈਂ ਪ੍ਰਾਪਤ ਹੈ।[41] ਇਹ ਟਿਪਣੀ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਠੀਕ ਹੈ ਕਿਉਂਕਿ ਮਨੁੱਖ ਵਧੇਰੇ ਕਰਕੇ ਸਰਗੁਣ ਪੱਖ ਤੋਂ ਹੀ ਪਰਮਾਤਮਾ ਨੂੰ ਜਾਣ

---

36. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੋਥੀ ਤੀਜੀ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1994, ਪੰ. 827.(ਫੁੱਟ ਨੋਟ)
37. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਸੁਖ਼ਮਨੀ ਮਹਲਾ ੫, ਪੰ. 287.
"ਨਿਰਗੁਨੁ ਆਪਿ ਸਰਗੁਨੁ ਭੀ ਓਹੀ॥
ਕਲਾ ਧਾਰਿ ਜਿਨਿ ਸਗਲੀ ਮੋਹੀ॥
38. ਸ੍ਰੀ ਗੁਰੂ ਗ੍ਰੰਥ ਸਾਹਿਬ, ਵਾਰ ਮਲਾਰ ਕੀ ਮਹਲਾ ੧, ਪੰ. 1279.
"ਆਪੀ ਨੈ ਆਪੁ ਸਾਜਿ ਆਪੁ ਪਛਾਣਿਆ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥"
39. ਸ੍ਰੀ ਗੁਰੂ ਗ੍ਰੰਥ ਸਾਹਿਬ, ਮਾਰੂ ਮਹਲਾ ੧, ਪੰ. 1035.
ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥
ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥੨॥
40. ----------ਉਹੀ---------ਸਿਰੀ ਰਾਗੁ ਮਹਲਾ ੧
"ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥
41. ਸ. ਰਾਮ ਸਿੰਘ, *'ਸਿੱਖ ਧਰਮ ਵਿਚ 'ਬ੍ਰਹਮ' ਦਾ ਸੰਕਲਪ*,(ਸੰਪਾ.) ਪ੍ਰੀਤਮ ਸਿੰਘ ਸਿੱਖ, ਫ਼ਲਸਫ਼ੇ ਦੀ ਰੂਪ-ਰੇਖ਼ਾ, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, 1975, ਪੰ. 65.

ਸਕਦਾ ਹੈ ਅਤੇ ਇਸ ਤਰ੍ਹਾਂ ਇਹੀ ਪੱਖ ਹੈ ਜੋ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਗੁਰੂ ਨਾਨਕ ਦੇਵ ਜੀ ਦੇ ਧਿਆਨ ਅਤੇ ਵਿਆਖਿਆਤਮਕ ਕਥਨਾਂ ਦਾ ਵਿਸ਼ਾ ਪਰਵਾਨ ਕੀਤਾ ਜਾ ਸਕਦਾ ਹੈ। ਮਿਲਾਪ ਦੀ ਅੰਤਮ ਅਵਸਥਾ ਵਿਚ ਮਨੁੱਖ ਪਾਰਬ੍ਰਹਮ ਦੇ ਇਸ ਪ੍ਰਗਟ ਗੁਣ ਦਾ ਭਾਗੀ ਹੋ ਜਾਂਦਾ ਹੈ ਅਤੇ ਇੰਜ ਅਨੁਭਵ ਵਿਚ ਇਸ ਨੂੰ ਅੰਤਮ ਰੂਪ ਵਿਚ ਆਖਿਰਕਾਰ ਜਾਣਿਆ ਜਾ ਸਕਦਾ ਹੈ ਪਰ 'ਸਾਧਨਾ' ਅਰਥਾਤ ਰੱਬ ਨੂੰ ਪਾਉਣ ਦਾ ਰਾਹ ਉਸ ਦੇ ਸਰਗੁਣ ਪ੍ਰਗਟਾਵੇ ਨਾਲ ਹੀ ਸੰਬੰਧ ਰੱਖਦਾ ਹੈ।[42] ਇਉਂ ਕਿਹਾ ਜਾ ਸਕਦਾ ਹੈ ਕਿ ਗੁਰਮਤਿ ਅਨੁਸਾਰ ਉਹ ਪਾਰਬ੍ਰਹਮ ਪਰਮੇਸ਼ਰ ਸਰਗੁਣ ਸਰੂਪ ਵਿਚ ਸਰਬ ਵਿਆਪਕ ਹੈ।

ਜਨਮ ਸਾਖ਼ੀ ਸਾਹਿਤ ਅਤੇ ਬਾਕੀ ਦੇ ਗੁਰ ਇਤਿਹਾਸ ਵਿਚ ਵੀ ਇਸ ਵਿਸ਼ਵਾਸ਼ ਦੀ ਸਾਰਥਕਤਾ ਬਾਰੇ ਬਾਰੰ ਬਾਰ ਦ੍ਰਿੜ੍ਹ ਕਰਾਇਆ ਗਿਆ ਹੈ। ਇਸ ਤੋਂ ਸਿੱਖ ਧਰਮ ਸ਼ਾਸ਼ਤਰੀ ਜੁਗਤਿ ਬਾਰੇ ਭਰਪੂਰ ਸੰਕੇਤ ਪ੍ਰਾਪਤ ਕੀਤੇ ਜਾ ਸਕਦੇ ਹਨ। । ਜਦੋਂ ਸਾਹਿਬ ਗੁਰੂ ਨਾਨਕ ਦੇਵ ਜੀ 'ਧਰਤਿ ਲੁਕਾਈ ਸੋਧਣਿ' ਲਈ ਮੁਸਲਮਾਨਾਂ ਦੇ ਧਰਮ ਅਸਥਾਨ ਮੱਕੇ ਦੀ ਯਾਤ੍ਰਾ ਕੀਤੀ ਤਾਂ ਧਰਮੀ ਲੋਕਾਂ ਵਿਚ 'ਸਚੁ' ਦੇ ਪ੍ਰਕਾਸ਼ ਹਿਤ ਆਪਣੇ ਚੋਜੀ ਸੁਭਾ ਅਨੁਸਾਰ ਵਿਲਖਣ ਤਰ੍ਹਾਂ ਦੀ ਕਲਾ ਵਰਤਾਈ। ਭਾਈ ਗੁਰਦਾਸ ਜੀ ਇਸ ਘਟਨਾ ਦਾ ਜ਼ਿਕਰ ਕਰਦੇ ਹੋਏ ਆਪਣੀਆਂ ਵਾਰਾਂ ਵਿਚ ਲਿਖਦੇ ਹਨ:

*ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹਜਿ ਗੁਜਾਰੀ।*
*ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ?*
*ਲਤਾ ਵਲਿ ਖੁਦਾਇ ਦੇ ਕਿਉ ਕਰਿ ਪਇਆ ਹੋਇ ਬਜਿਗਾਰੀ।*
*ਟੰਗੋ ਪਕੜਿ ਘਸੀਟਿਆ ਫਿਰਿਆ ਮਕਾ ਕਲਾ ਦਿਖਾਰੀ।*
*ਹੋਇ ਹੈਰਾਨੁ ਕਰੇਨਿ ਜੁਹਾਰੀ॥32॥*[43]

ਜਨਮਸਾਖੀ ਦਾ ਕਰਤਾ ਇਕ ਸਾਖੀ ਵਿਚ ਇਸਦਾ ਜ਼ਿਕਰ ਕਰਦਾ ਹੋਇਆ ਲਿਖਦਾ ਹੈ ਕਿ ਜਦੋਂ ਗੁਰੂ ਨਾਨਕ ਸਾਹਿਬ ਮੱਕੇ ਪਹੁੰਚੇ ਤਾਂ ਮੁਸਲਮਾਨ ਧਰਮ ਵਲੋਂ ਪਰਵਾਨ ਕੀਤੇ ਜਾਂਦੇ ਖ਼ੁਦਾ ਦੇ ਘਰ ਕਾਅਬੇ ਵਲ ਪੈਰ ਕਰਕੇ ਸੌਂ ਗਏ। ਜਦੋਂ ਉਥੋਂ ਦਾ ਕਾਜੀ ਸੁਬਹ ਨਿਮਾਜ ਪੜ੍ਹਨ ਲਈ ਆਇਆ ਤਾਂ ਉਸਨੇ ਵੇਖਿਆ ਕਿ ਕੋਈ ਵਿਅਕਤੀ ਖ਼ੁਦਾ ਦੇ ਘਰ ਵਲ ਪੈਰ ਕਰਕੇ ਸੁੱਤਾ ਹੋਇਆ ਹੈ ਜਿਸਨੂੰ ਉਸਨੇ ਖ਼ੁਦਾ ਦਾ ਨਿਰਾਦਰ ਸਮਝਿਆ। ਉਸਨੇ ਗੁਰੂ ਨਾਨਕ ਸਾਹਿਬ ਨੂੰ ਪੁਛਿਆ,'ਏ ਬੰਦੇ ਖੁਦਾਇ ਕੇ? ਤੂੰ ਜੋ ਪੈਰ ਖੁਦਾਇ ਕੇ ਘਰ ਵਲਿ ਕੀਤੇ ਹੈਨਿ, ਅਤੈ ਕਾਬੈ ਕੀ ਤਰਫਿ, ਸੋ ਕਿਉਂ ਕੀਤੇ ਹੈਨਿ? ਤਬ ਬਾਬੇ ਆਖਿਆ: ਜਿਤੁ ਵਲ ਖੁਦਾਇ ਅਤੈ ਕਾਬਾ ਨਹੀਂ, । ਤਿਤੁ ਵਲਿ ਮੇਰੈ ਪੈਰੁ ਘਸੀਟਿ ਕਰਿ ਛਡੁ।' ਤਬ ਕਾਜੀ ਰੁਕਨ ਦੀਂ ਬਾਬੈ ਕੇ ਪੈਰ ਫੇਰੇ, ਜਿਤੁ ਵਲਿ ਬਾਬੈ ਦੇ ਪੈਰੁ ਫੇਰੇ, ਤਿਤੁ ਵਲਿ ਮਿਹਰਾਬ ਕਾ ਮੁਹੁ ਫਿਰਿਦਾ ਜਾਵੈ। ............'[44]

---

42. ਡਬਲਿਊ. ਐਚ. ਮਕਲਾਊਡ, *ਗੁਰੂ ਨਾਨਕ ਦੇ ਉਦੇਸ਼*,(ਅਨੁ.) ਮੋਹਨਜੀਤ ਸਿੰਘ, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, 1974. ਪੰ. 32.
43. ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 32.
44. ਡਾ. ਕਿਰਪਾਲ ਸਿੰਘ, *ਜਨਮ ਸਾਖ਼ੀ ਪਰੰਪਰਾ*, ਪੰ. 52.

ਇਵੇਂ ਹੀ ਡਾ. ਪਿਆਰ ਸਿੰਘ ਵਲੋਂ ਸੰਪਾਦਿਤ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (B-40) ਵਿਚ ਮੁਨਾਫ਼ਕ ਦੇਸ਼ ਦੀ ਸਾਖ਼ੀ ਵਿਚ ਇਕ ਜਗ੍ਹਾ ਜ਼ਿਕਰ ਆਉਂਦਾ ਹੈ: '........ਉਨ ਆਖਿਆ ਜੀ ਪਰਮੇਸਰੁ ਕਿਤ ਜਾਹਿਗਾ ਹੈ ਰਹਿਦਾ॥ ਗੁਰੂ ਬਾਬੇ ਹਸਿ ਕਰਿ ਕਹਿਆ ਪਰਮੇਸਰੁ ਕੀ ਸਭੁ ਸ੍ਰਿਸਟ ਹੈ॥ ਰਹੰਦਾ ਸਭਨੀ ਥਾਈ ਹੈ ਸਭ ਘਟਾ ਵਿਚ ਹੈ ਸਭਨੀ ਲੋਆ ਵਿਚ ਰਹੰਦਾ ਹੈ॥ ਜਿਥੈ ਜਿਥੈ ਅਰਾਧੀਐ ਤਿਥੈ ਹਾਜਰੁ ਹੈ॥........ਤਾ ਉਨਾ ਆਖਿਆ ਜੀ ਈਹਾ ਕੋਈ ਨਾਹੀ ਜਾਣਦਾ॥ ਜੁ ਕੋਈ ਪਰਮੇਸਰੁ ਹੈ॥.........ਤਾ ਉਨਾ ਆਖਿਆ ਜੀ ਬਿਨਾ ਦੇਖੇ ਤੇ ਕਿਉਕਰਿ ਜਾਣੀਐ ਪਰਮੇਸਰੁ ਕੋਈ ਹੈ॥ ਗੁਰੂ ਬਾਬੇ ਆਖਿਆ ਦੇਖਣੇ ਗੋਚਰਾ ਨਾਹੀ॥ ਤਾ ਉਨੀ ਆਖਿਆ ਕਿਉ ਕਰਿ ਜਾਣੀਐ॥ ਗੁਰੂ ਬਾਬੇ ਆਖਿਆ ਜੁ ਕੁਦਰਤਿ ਤੇ ਜਾਣੀਐ॥[45] ਇਨ੍ਹਾਂ ਸਾਖ਼ੀਆਂ ਵਿਚਲਾ ਕੇਂਦਰੀ ਭਾਵ ਉਸ ਦੈਵੀ ਸਤਾ ਦੀ ਸਰਬਵਿਆਪਕਤਾ ਨੂੰ ਦ੍ਰਿੜ੍ਹ ਕਰਾਉਣਾ ਹੀ ਹੈ ਜੋ ਸਿੱਖ ਧਰਮ ਦੇ ਮੂਲ ਵਿਸ਼ਵਾਸ਼ਾਂ ਵਿਚੋਂ ਇਕ ਹੈ।

**ਸਿਰਜਣਹਾਰ**: ਬ੍ਰਹਿਮੰਡ ਦੀ ਰਚਨਾ ਬਾਰੇ ਸੰਸਾਰ ਵਿਚ ਦੋ ਤਰ੍ਹਾਂ ਦੇ ਮਤ ਪਰਵਾਨ ਕੀਤੇ ਜਾਂਦੇ ਹਨ। ਇਕ ਇਹ ਕਿ ਕੋਈ ਸੁਤੰਤਰ ਸਰਬ-ਸਮਰੱਥ ਸੱਤਾ ਇਸ ਬ੍ਰਹਿਮੰਡ ਦੀ ਸਿਰਜਣਹਾਰ ਹੈ। ਇਹ ਕਿਸੇ ਇਲਾਹੀ ਕਲਾਕਾਰ ਦੀ ਕਿਰਤ ਹੈ ਜਿਸ ਵਿਚ ਸਾਰਾ ਨਿਜ਼ਾਮ ਇਕ ਨਿਯਮਬੱਧ ਤਰੀਕੇ ਨਾਲ ਚਲ ਰਿਹਾ ਹੈ। ਇਸ ਨਿਯਮਬੱਧਤਾ ਕਰਕੇ ਅਵੱਸ਼ ਹੀ ਇਸਦਾ ਕੋਈ ਕਰਤਾ ਪੁਰਖ ਹੈ। ਦੂਸਰੀ ਤਰ੍ਹਾਂ ਦੀ ਵਿਚਾਰਧਾਰਾ ਪ੍ਰਕਿਰਤੀਵਾਦੀਆਂ ਅਤੇ ਵਿਗਿਆਨੀਆਂ ਦੀ ਹੈ ਜਿਸ ਅਨੁਸਾਰ ਉਹ ਸਮਝਦੇ ਹਨ ਕਿ ਸਾਡਾ ਜਗਤ ਕਿਸੇ ਅੰਡੇ ਜਿਹੀ ਮੂਲ-ਧਾਤ ਤੋਂ ਉਪਜਿਆ ਹੈ। ਸ਼ਾਇਦ ਇਸੇ ਲਈ 'ਬ੍ਰਹਿਮੰਡ' ਸ਼ਬਦ (ਬ੍ਰਹਮ-ਅੰਡ) ਵਰਤੋਂ ਵਿਚ ਆਇਆ ਹੈ। ਵਿਗਿਆਨ ਦੇ ਇਕ ਸਿਧਾਂਤ ਅਨੁਸਾਰ ਵਿਸ਼ਵ ਦਾ ਮੂਲ ਮਹਾਂ-ਸ਼ਕਤੀ ਦਾ ਵਿਸਫ਼ੋਟ ਸੀ, ਪਰ ਇਸ ਨੂੰ ਵਿਗਿਆਨੀ ਦੈਵੀ ਸ਼ਕਤੀ ਮੰਨਣ ਲਈ ਤਿਆਰ ਨਹੀਂ।[46]

ਗੁਰੂ ਨਾਨਕ ਸਾਹਿਬ ਨੇ ਮੂਲ ਮੰਤਰ ਵਿਚ ਇਸ ਸੰਕਲਪ ਲਈ ਸੰਗਿਆ ਕਰਤਾ-ਪੁਰਖ ਵਰਤੀ ਹੈ ਅਰਥਾਤ ਉਹ ਵਿਆਪਕ ਅਸਤਿਤਵ, ਚੇਤੰਨ ਹਸਤੀ ਹੀ ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟ, ਸੂਖਮ ਅਤੇ ਸਥੂਲ ਦੀ ਰਚਣਹਾਰ ਹੈ, ਸਿਰਜਣਹਾਰ ਹੈ। ਇਹ ਸਾਰੀ ਕਿਰਤ ਉਸ ਕਰਤੇ ਦੀ ਹੀ ਸਾਜੀ ਹੋਈ ਹੈ।[47] ਚੌਥੇ ਸਤਿਗੁਰੂ ਗੁਰੂ ਰਾਮਦਾਸ ਸਾਹਿਬ ਉਸ 'ਸੋ ਪੁਰਖੁ' ਕਰਤਾ ਦੀ ਸਿਰਜਣਹਾਰਤਾ ਵਲ ਸੰਕੇਤ ਕਰਦਿਆਂ ਫੁਰਮਾਉਂਦੇ ਹਨ:

*ਤੁਧੁ ਆਪੇ ਸ੍ਰਿਸ਼ਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ॥*[48]

---

45. ਪ੍ਰੋ. ਪਿਆਰ ਸਿੰਘ,(ਸੰਪਾ.) *B-40 ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*,ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, 1989, ਪੰ. 110.
46. ਡਾ. ਵਜ਼ੀਰ ਸਿੰਘ, *ਸਿੱਖ ਦਰਸ਼ਨ ਧਾਰਾ*,ਅਣਪ੍ਰਕਾਸ਼ਿਤ ਖਰੜਾ, ਪੰ. 6.
47. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੧, ਪੰ. 463.
   "ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥
   ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥"
48. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੪, ਪੰ. 348.

ਕਰਤੇ ਦੀ ਇਸ ਕਿਰਤ ਬਾਰੇ ਗੁਰਬਾਣੀ ਵਿਚ ਬਹੁਤ ਸਾਰੇ ਪਹਿਲੂਆਂ ਨੂੰ ਸਾਹਮਣੇ ਲਿਆਂਦਾ ਗਿਆ ਹੈ: ਜਿਵੇਂ ਕਿ ਉਹ ਸਾਜਣਹਾਰ ਖੁਦ ਆਪ ਬੇਅੰਤ ਹੈ ਤਿਵੇਂ ਹੀ ਉਸਦੀ ਸਾਜੀ ਹੋਈ ਰਚਨਾ ਵੀ ਅਨੰਤ, ਅਸੀਮ ਅਤੇ ਅਥਾਹ ਹੈ।[49] ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਦਸਵੀਂ ਅਸ਼ਟਪਦੀ ਵਿਚ ਬ੍ਰਹਿਮੰਡ ਦੀ ਅਨੰਤਤਾ ਦਾ ਵਿਸਥਾਰ ਸਹਿਤ ਜ਼ਿਕਰ ਕਰਦੇ ਹਨ ਕਿ ਕ੍ਰੋੜਾਂ ਹੀ ਖਾਣੀਆਂ, ਖੰਡ, ਜੂਨਾਂ ਹਨ। ਕ੍ਰੋੜਾਂ ਕਿਸਮ ਦੇ ਪੰਛੀ, ਸੱਪ, ਬਨਸਪਤੀ, ਜੀਵ-ਜੰਤੂ, ਦੇਵਤੇ, ਦੈਂਤ,ਤਪੀਸਰ, ਜੋਗੀ ਆਦਿਕ ਹਨ।[50] ਇਨ੍ਹਾਂ ਸਭਨਾਂ ਤਰ੍ਹਾਂ ਦੀਆਂ ਰਚਨਾਵਾਂ ਦਾ ਕੋਈ ਲੇਖਾ ਜੋਖ਼ਾ ਨਹੀਂ ਕੀਤਾ ਜਾ ਸਕਦਾ। ਇਸ ਬ੍ਰਹਿਮੰਡ ਦੀ ਰਚਨਾ ਇਤਨੀ ਬੇਅੰਤ ਹੈ ਕਿ ਮਨੁੱਖੀ ਚੇਤਨਾ ਅਤੇ ਵਿਗਿਆਨ ਆਪਣੀ ਸਿਖ਼ਰ ਤੇ ਪਹੁੰਚਣ ਦੇ ਬਾਵਜੂਦ ਵੀ ਅਜੇ ਤਕ ਇਸਦਾ ਕਿਣਕਾ ਮਾਤਰ ਗਿਆਨ ਹੀ ਪ੍ਰਾਪਤ ਕਰ ਸਕੇ ਹਨ। ਗਿਨੀਜ਼ ਬੁਕ ਆਫ਼ ਰਿਕਾਰਡ ਵਿਚ ਦਰਜ ਹੈ ਕਿ 'ਬੇਅੰਤ ਗ੍ਰਹਿਮੰਡਲਾਂ ਵਿਚੋਂ ਸਾਡੀ ਧਰਤੀ ਦੇ ਗ੍ਰਿਹ-ਮੰਡਲ ਵਿਚ ਹੀ ਇਕ ਲਖ ਤਾਰੇ ਹਨ ਜਿਨ੍ਹਾਂ ਵਿਚੋਂ ਕਈ ਤਾਰੇ 75,000 ਲਾਈਟ-ਈਅਰ ਦੂਰੀ ਤੇ ਹਨ ਜਦ ਕਿ ਇਕ ਲਾਈਟ-ਈਅਰ ਵਿਚ 5,878,499,814,000 ਮੀਲ ਦੀ ਦੂਰੀ ਹੈ।'[51] ਸਿੱਖ ਧਰਮ ਸ਼ਾਸ਼ਤਰ ਵਿਚ ਇਸ ਗੋਰਖ਼ ਧੰਦੇ ਵਿਚ ਉਲਝਣ ਦੀ ਥਾਂ ਇਸਦੇ ਸੱਚ ਨਾਲ ਜੁੜਨ ਦੀ ਪ੍ਰੇਰਨਾ ਕੀਤੀ ਹੋਈ ਹੈ। ਸਿੱਖ ਧਰਮ ਸ਼ਾਸ਼ਤਰ ਵਿਚ ਇਹ ਵਿਸ਼ਵਾਸ਼ ਪਰਵਾਨ ਕੀਤਾ ਹੋਇਆ ਹੈ ਕਿ ਜਿਸ ਕਰਤੇ ਨੇ ਇਸ ਪਸਾਰੇ ਦੀ ਸਿਰਜਣਾ ਕੀਤੀ ਹੈ ਕੇਵਲ ਤੇ ਕੇਵਲ ਉਹ ਆਪ ਹੀ ਇਸ ਬਾਰੇ ਜਾਣਦਾ ਹੈ।[52]

ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਬ੍ਰਹਿਮੰਡ ਦੀ ਰਚਨਾ ਬਾਰੇ ਇਕ ਪ੍ਰਸ਼ਨ ਇਹ ਵੀ ਉਠਾਇਆ ਜਾ ਸਕਦਾ ਹੈ ਕਿ ਇਸਦੀ ਰਚਨਾ ਕਿਉਂ ਕੀਤੀ ਗਈ? ਇਸ ਬਾਰੇ ਗੁਰਬਾਣੀ ਦਸਦੀ ਹੈ ਕਿ ਇਸਦੀ ਸਾਜਨਾ ਦਾ ਕਾਰਨ ਉਸਦਾ ***'ਚਾਉ'*** ਹੈ।[53] ਜਪੁਜੀ ਸਾਹਿਬ ਵਿਚ ਇਸਨੂੰ ਹੁਕਮ ਦੀ ਖੇਡ ਗਰਦਾਨਿਆ ਗਿਆ ਹੈ।[54] ਜਦੋਂ ਉਸਦਾ ਜੀਅ ਕਰਦਾ ਇਸ

---

49. -------------ਉਹੀ---------ਜਪੁਜੀ ਪਉੜੀ ਪੰ. 5.
"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥"

50. ------------ਉਹੀ-------------ਗਉੜੀ ਸੁਖ਼ਮਨੀ ਮਹਲਾ ੫, ਪੰ. 275.
"ਕਈ ਕੋਟਿ ਪੰਖੀ ਸਰਪ ਉਪਾਏ॥ ਕਈ ਕੋਟਿ ਪਾਥਰ ਬਿਰਖ ਨਿਪਜਾਏ॥
ਕਈ ਕੋਟਿ ਪਵਣ ਪਾਣੀ ਬੈਸੰਤਰ॥ ਕਈ ਕੋਟਿ ਦੇਸ ਭੂ ਮੰਡਲ॥
ਕਈ ਕੋਟਿ ਸਸੀਅਰ ਸੂਰ ਨਖ਼ਤ੍ਰ॥ ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ॥.........
ਕਹੀ ਕੋਟਿ ਕੀਏ ਰਤਨ ਸਮੁਦ॥ ਕਈ ਕੋਟਿ ਨਾਨਾ ਪ੍ਰਕਾਰ ਜੰਤ॥
ਕਈ ਕੋਟਿ ਕੀਏ ਚਿਰਜੀਵੇ॥ ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ॥"

51. Norris Mcwhirter, *Guiness Book of Records*, London, ਉਧਰਿਤ: ਡਾ. ਜਗਜੀਤ ਸਿੰਘ ਸਲੂਜਾ,ਮੂਲ ਮੰਤਰ ਸੰਕਲਪ ਅਤੇ ਵਿਵੇਚਨ, ਲੁਧਿਆਣਾ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਮਾਡਲ ਟਾਊਨ,1982, ਪੰ.109.

52. ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁਜੀ, ਪੰ. 5.
"ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥"

53. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੧, ਪੰ. 463.
"ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥"

ਪਸਾਰੇ ਨੂੰ ਆਪਣੇ ਵਿਚੋਂ ਪ੍ਰਗਟ ਕਰ ਦਿੰਦਾ ਹੈ ਅਤੇ ਜਦੋਂ ਜੀਅ ਕਰਦਾ ਹੈ ਇਸ ਨੂੰ ਆਪਣੇ ਵਿਚ ਸਮੇਟ ਲੈਂਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਇਸਨੂੰ ਇਉਂ ਵਿਸਥਾਰਦੇ ਹਨ:

*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੈਂ ਨਯਾਰੇ ਨਯਾਰੇ ਹ੍ਵੈ ਕੇ ਫਿਰ ਆਗ ਮੇ ਮਿਲਾਹਿੰਗੇ।*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ, ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ।*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ, ਪਾਨਿ ਕੇ ਤਰੰਗ ਸਭੈ ਪਾਨਿ ਹੀ ਕਹਾਂਹਿੰਗੇ।*
*ਤੈਸੇ ਬਿਸਵ ਰੂਪ ਤੇ ਅਭੂਤ ਭੂਤ ਪ੍ਰਗਟ ਹ੍ਵੈ, ਤਾਂਹੀ ਤੇ ਉਪਜ ਸਭੈ ਤਾਂਹੀ ਮੈਂ ਸਮਾਹਿੰਗੇ।*[55]

ਧਰਮ ਸ਼ਾਸ਼ਤਰ ਵਿਚ ***ਹੁਕਮ*** ਦਾ ਪ੍ਰਸੰਗ ਸਥਾਪਨ ਕਰਨ ਲਈ ਕਿਹਾ ਜਾ ਸਕਦਾ ਹੈ ਕਿ ਹੁਕਮੀ ਤੋਂ ਇਥੇ ਭਾਵ ਉਸ ਦੈਵੀ-ਸੱਤਾ ਤੋਂ ਹੈ ਜਿਸਦਾ ਹੁਕਮ ਸਾਰੇ ਬ੍ਰਹਿਮੰਡ ਵਿਚ ਨਿਯਮਤ ਵਿਧੀ ਵਿਧਾਨ ਅਨੁਸਾਰ ਪਸਰਿਆ ਹੋਇਆ ਹੈ। ਜਪੁਜੀ ਸਾਹਿਬ ਦੀ ਤੀਸਰੀ ਪਉੜੀ ਵਿਚ ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ: 'ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ'॥[56] ਇਥੇ 'ਹੁਕਮੀ' ਸ਼ਬਦ ਸਪਸ਼ਟ ਰੂਪ ਵਿਚ ਉਸ ਪਰਮਾਤਮਾ ਲਈ ਸੰਗਿਆ ਰੂਪ ਵਿਚ ਵਰਤਿਆ ਗਿਆ ਹੈ। ਭਾਵ ਉਹ 'ਹੁਕਮੀ' ਹੁਕਮ ਕਰਨ ਵਾਲਾ, ਦੈਵੀ-ਵਿਧਾਨ ਦਾ ਕਰਤਾ ਤੇ ਸੰਚਾਲਕ, ਵਿਧਾਤਾ, ਪਾਰਬ੍ਰਹਮ, ਕਰਤਾਰ ਆਪਣੇ ਹੁਕਮ ਦੁਆਰਾ ਇਸ ਸ੍ਰਿਸ਼ਟੀ ਦਾ ਨਿਜ਼ਾਮ ਪ੍ਰਬੰਧਿਤ ਕਰ ਰਿਹਾ ਹੈ। ਉਸ ਹੁਕਮੀ ਨੇ ਹਰ ਜੀਵ ਦੇ ਅੰਦਰ ਆਪਣਾ ਹੁਕਮ ਚਲਾਇਆ ਹੋਇਆ ਹੈ ਜਿਸ ਨੂੰ ਜੀਵ 'ਹਉਮੈ' ਦੇ ਕਾਰਨ ਅਨੁਭਵ ਕਰਨ ਤੋਂ ਅਸਮਰਥ ਹੈ। ਇਸ ਹੁਕਮ ਨਾਲ ਅਭੇਦ ਹੋਣਾ ਹੀ ਜੀਵਨ-ਮਨੋਰਥ ਹੈ ਜਿਸ ਨਾਲ ਅਗਿਆਨਤਾ ਦੀ ਕੰਧ ਨੇ ਢਹਿ ਢੇਰੀ ਹੋ ਜਾਣਾ ਹੈ।[57]

ਇਸ ਨਾਲ ਇਹ ਸਿੱਟਾ ਕਢਿਆ ਜਾ ਸਕਦਾ ਹੈ: ਪਰਮਾਤਮਾ ਬਾਰੇ ਪੱਛਮੀ ਧਰਮ ਸ਼ਾਸ਼ਤਰੀਆਂ ਨੇ ਵੱਖ ਵੱਖ ਦ੍ਰਿਸ਼ਟੀਕੋਣ ਪੇਸ਼ ਕੀਤੇ ਹੋਏ ਹਨ। ਵਿਟਜਨਸਟਾਈਨ ਨੂੰ ਧਰਮ ਸ਼ਾਸ਼ਤਰੀਆਂ ਵਿਚ ਖ਼ਾਸ ਸਥਾਨ ਪ੍ਰਾਪਤ ਹੈ ਅਤੇ ਉਸਦੀ ਧਾਰਨਾ ਹੈ ਕਿ ਧਰਮ ਸ਼ਾਸ਼ਤਰ ਵਿਚ ਕੇਂਦਰੀਅਤਾ ਇਸ ਪੱਖ ਨੂੰ ਪ੍ਰਾਪਤ ਹੈ ਜਿਸ ਤਰ੍ਹਾਂ ਪਰਮਾਤਮਾਂ ਬਾਰੇ ਆਮ ਬੋਲਚਾਲ ਵਿਚ ਜ਼ਿਕਰ ਆਉਂਦਾ ਹੈ।[58] ਸਿੱਖ ਧਰਮ ਵਿਚ ਵਾਹਿਗੁਰੂ ਨੂੰ ਆਮ ਬੋਲਚਾਲ ਵਿਚ ਇਸ ਤਰ੍ਹਾਂ ਸਮੋਇਆ ਗਿਆ ਹੈ

---

54. ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁਜੀ, ਪੰ. ੧
"ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥"
55. ਦਸਮ ਗ੍ਰੰਥ ਸਾਹਿਬ, ਅਕਾਲ ਉਸਤਤਿ, 17॥87॥
56. ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁਜੀ, ਪੰ. 2.
57. ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁਜੀ ਪੰ. 1-2.
ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥੨॥
58. Fergus Kerr, *Theology after Willgenstein,* U.S.A.,Basil Blackwell, 1986, p.163.

ਕਿ ਸਿੱਖ ਨੂੰ ਅਕਾਲ ਪੁਰਖ਼ ਦੇ ਅੰਗ ਸੰਗ ਹੋਣ ਦਾ ਅਹਿਸਾਸ ਹੋਇਆ ਰਹਿੰਦਾ ਹੈ। ਜਦੋਂ ਸਿੱਖ ਫਤਹਿ ਬੁਲਾਉਣ ਲਗਿਆਂ ਉਚਾਰਦਾ ਹੈ, "ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥" ਤਾਂ ਉਹ ਸ਼ਬਦ ਵਾਹਿਗੁਰੂ ਦੇ ਅਰਥਾਂ ਨਾਲ ਸਾਂਝ ਪਾਉਣ ਦੀ ਥਾਂ, ਇਨ੍ਹਾਂ ਅਰਥਾਂ ਨੂੰ ਜਿਉਣ ਦੇ ਨੇੜੇ ਪਹੁੰਚ ਜਾਂਦਾ ਹੈ। ਇਸ ਨਾਲ ਇਹ ਗਲ ਸਾਬਤ ਹੋ ਜਾਂਦੀ ਹੈ ਕਿ ਸਿੱਖ ਦਾ ਵਾਹਿਗੁਰੂ ਭਾਵੇਂ ਨਿਰਗੁਣ ਹੈ ਜਾਂ ਸਰਗੁਣ, ਉਹ ਸਿੱਖ ਦੇ ਅੰਗਸੰਗ ਹੈ। ਇਸ ਰੋਸ਼ਨੀ ਵਿਚ ਪਰਮਾਤਮਾਂ ਦੀ ਰਚਨਾ ਬਾਰੇ ਜੇ ਸਿੱਖ ਦ੍ਰਿਸ਼ਟੀਕੋਣ ਵੇਖਣਾ ਹੈ ਤਾਂ ਵੀ ਵਿਟਜਨਸਟਾਈਨ ਦੀ ਟਿਪਣੀ ਸਹਾਇਤਾ ਕਰ ਸਕਦੀ ਹੈ। ਵਿਟਜਨਸਟਾਈਨ ਮੁਤਾਬਿਕ ਪ੍ਰਭੂ ਦੀ ਹੋਂਦ ਨਾਲ ਜੁੜੀਆਂ ਹੋਈਆਂ ਦਲੀਲਾਂ ਜਾਂ ਬਹੁਤ ਪਹਿਲਾਂ ਜਾਂ ਬਹੁਤ ਪਿਛੋਂ ਕੰਮ ਆਉਂਦੀਆਂ ਹਨ ਕਿਉਂਕਿ ਮਨੁੱਖ ਇਨ੍ਹਾਂ ਦੋਹਾਂ ਤੋਂ ਤਕਰੀਬਨ ਮੁਕਤ ਹੁੰਦਾ ਹੈ।[59]

ਉਪਰਲੇ ਭਾਗ ਵਿਚ ਅਕਾਲ ਪੁਰਖ਼ ਦੇ ਸਰੂਪ ਤੇ ਗੁਣਾਂ ਬਾਰੇ ਜੋ ਗੁਰਮਤਿ ਵਿਚ ਵਿਆਖਿਆ ਕੀਤੀ ਗਈ ਹੈ ਉਸ ਬਾਰੇ ਸੰਖੇਪ ਚਰਚਾ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਸ਼ੋਧ ਪ੍ਰਬੰਧ ਦਾ ਕੇਂਦਰੀ ਵਿਸ਼ਾ ਕਿਉਂਕਿ ਧਰਮ ਸ਼ਾਸ਼ਤਰ (Theology) ਹੈ ਅਤੇ ਧਰਮ ਸ਼ਾਸ਼ਤਰ ਦਾ ਮੁੱਖ ਨੁਕਤਾ ਅਕਾਲ ਪੁਰਖ਼, ਧਰਮ ਅਤੇ ਮਨੁੱਖ ਦੇ ਆਪਸੀ ਸੰਬੰਧਾਂ ਦੀ ਸਥਾਪਨ ਕਰਨਾ ਹੈ। ਇਸ ਲਈ ਅਕਾਲ ਪੁਰਖ਼ ਤੋਂ ਬਾਅਦ ਗੁਰਮਤਿ ਚਿੰਤਨ ਵਿਚ ਮਨੁੱਖ ਬਾਰੇ ਕੀ ਚਰਚਾ ਕੀਤੀ ਗਈ ਹੈ? ਉਸਨੇ ਕਿਵੇਂ ਉਸ ਦੈਵੀ ਸਤਾ ਤਕ ਪਹੁੰਚ ਕਰਨੀ ਹੈ ਤੇ ਉਸਨੂੰ ਆਪਣੇ ਜੀਵਨ ਦਾ ਆਧਾਰ ਕਿਵੇਂ ਬਣਾਉਣਾ ਹੈ? ਉਸ ਨਾਲ ਕਿਵੇਂ ਇਕਸੁਰ ਹੋਣਾ ਹੈ? ਇਨ੍ਹਾਂ ਪ੍ਰਸ਼ਨਾਂ ਸੰਬੰਧੀ ਅਗੇ ਸੰਖੇਪ ਵਿਚ ਚਰਚਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

ਵਿਗਿਆਨ ਤੇ ਧਾਰਮਿਕ ਚਿੰਤਨ ਇਸ ਗਲ ਤੇ ਸਹਿਮਤ ਹਨ ਕਿ ਘੱਟੋ ਘੱਟ ਮਨੁੱਖ ਇਸ ਗ੍ਰਹਿ (Planet) ਤੇ ਅਦੁੱਤੀ ਹੈ। ਮਨੁੱਖ ਅਤਿਅੰਤ ਵਿਸ਼ੇਸ਼ ਤੇ ਵਚਿਤਰ ਚਮਤਕਾਰ ਹੈ ਤੇ ਇਹ ਵਿਵੇਕਸ਼ੀਲ ਹਸਤੀ ਐਸਾ ਆਕਾਰ ਨਹੀਂ ਜਿਸ ਦੀ ਕਿਸੇ ਵੀ ਹੋਰ ਸਥਾਨ ਤੇ ਮਿਲਣ ਦੀ ਸੰਭਾਵਨਾ ਹੋਵੇ।[60] ਇਸ ਟਿਪਣੀ ਨਾਲ ਪੂਰੀ ਤਰ੍ਹਾਂ ਸਹਿਮਤ ਹੋਣਾ ਜਾਂ ਸੰਤੁਸ਼ਟ ਹੋਣਾ ਜੇ ਮੁਸ਼ਕਲ ਵੀ ਹੈ ਤਾਂ ਵੀ ਇਹ ਤਾਂ ਮੰਨਿਆ ਹੀ ਜਾ ਸਕਦਾ ਹੈ ਕਿ ਮਨੁੱਖ ਚਿੰਤਨਸ਼ੀਲ ਹੋਣ ਕਰਕੇ ਬਾਕੀ ਦੇ ਪ੍ਰਾਣੀਆਂ ਨਾਲੋਂ ਉਤਮ ਦਰਜਾ ਰਖਦਾ ਹੈ ਤੇ ਇਸਦੀ ਬਾਕੀ ਪ੍ਰਾਣੀਆਂ ਤੇ ਸਰਦਾਰੀ ਹੈ।[61] ਜਦ ਮਨੁੱਖ ਇਹ ਆਖਦਾ ਹੈ ਕਿ ਮਨੁੱਖ ਤੇ ਬਾਂਦਰ ਇਕ ਨਹੀਂ ਹਨ ਤਾਂ ਉਹਦਾ ਭਾਵ ਇਹ ਹੁੰਦਾ ਹੈ ਕਿ ਮਨੁੱਖ ਭਾਵੇਂ ਕਿਤਨਾ ਵੀ

---

"Talking about God has to be reflected on how the word 'God' is used in our conversation."

59. ---------Ibid---------- p. 163.

"Argumants for the existence of the deity come either too late or too early to be much use to anyone."

60. E.L. Mascall, *The Importance of Being Human,* New York, Columbia UniversityPress, 1958, p. 1.

61. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੫, ਪੰ. 374.

"ਅਵਰ ਜੋਨਿ ਤੇਰੀ ਪਨਿਹਾਰੀ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ॥"

ਪੁਰਾਣਾ, ਆਦਿ ਮਨੁੱਖ ਜਾਂ ਅਸਭਯ ਹੋਵੇ ਉਹ ਫਿਰ ਵੀ ਮਨੁੱਖ ਹੀ ਹੈ। ਮਨੁੱਖ ਲਖਾਂ ਵਰ੍ਹਿਆਂ ਤੋਂ ਧਰਤੀ ਉਤੇ ਹੈ। ਆਦਿ ਮਨੁੱਖ ਦੇ ਜਿਹੜੇ ਨਮੂਨੇ ਖ਼ੁਦਾਈ ਵਿਚੋਂ 'ਪਿਥਕੇਕਥੋਪਸ ਦਾ ਜਾਵਾ' ਅਤੇ 'ਈਓਏਨਥੋਪਸ ਦਾ ਪਿਲਟਡਾਊਨ' ਵਿਚ ਪ੍ਰਾਪਤ ਹੋਏ ਹਨ ਉਹ ਵੇਖਣ ਵਿਚ ਭਾਵੇਂ ਕਿੰਨੇ ਹੀ ਅਸਭਯ ਅਤੇ ਅਜੀਬ ਲੱਗਣ ਐਪਰ ਹਨ ਸਾਫ਼ ਤੋਰ ਉਤੇ ਮਨੁੱਖ ਹੀ।[62]

ਮਨੁੱਖੀ ਸਮਾਜ ਸਹਿਜੇ ਸਹਿਜੇ ਗਤੀਸ਼ੀਲ, ਪ੍ਰੀਵਰਤਣਸ਼ੀਲ ਅਤੇ ਆਦਰਸ਼-ਯੁਕਤ ਹੈ। ਮਨੁੱਖ ਅਤੇ ਸਮਾਜ ਦਾ ਜੀਵਨ-ਆਦਰਸ਼ ਸਮਝਣ ਨਾਲ ਹੀ ਸਹੀ ਅਰਥਾਂ ਵਿਚ ਮਨੁੱਖੀ ਸੰਕਲਪ ਬਾਰੇ ਵੀ ਸਮਝਿਆ ਜਾ ਸਕਦਾ ਹੈ। ਮਨੁੱਖੀ ਸਭਿਆਚਾਰ ਦੇ ਵਿਕਾਸ ਲਈ ਸਮਾਜ ਨੇ ਧਰਮ, ਸਿਧਾਂਤ, ਵਿਗਿਆਨਕ-ਲੱਭਤਾਂ ਤੇ ਹੋਰ ਖੋਜਾਂ ਆਦਿ ਨੂੰ ਹੋਂਦ ਵਿਚ ਲਿਆਂਦਾ। ਦੂਸਰੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਸਿਰਜਣਾਤਮਕ ਪਸਾਰੇ ਦੇ ਸਭੋ ਧਰਮ, ਸਿਧਾਂਤ, ਖੋਜਾਂ, ਵਿਵਹਾਰ ਅਤੇ ਭਾਸ਼ਾ ਆਦਿ ਦਾ ਮੂਲ ਕੇਂਦਰ ਮਨੁੱਖ ਹੀ ਹੈ। ਸਭੋ ਕੁਝ ਮਨੁੱਖੀ ਜੀਵਨ ਦੀ ਬਿਹਤਰੀ ਅਤੇ ਸੁੱਖ ਆਰਾਮ ਲਈ ਸਿਰਜਿਆ ਗਿਆ ਹੈ। ਮਨੁੱਖ ਤੋਂ ਬਿਨਾਂ ਸਭ ਕੁਝ ਅਰਥਹੀਣ ਹੋਕੇ ਰਹਿ ਜਾਏਗਾ। ਸੋ 'ਮਨੁੱਖ ਦੀ ਗਲ ਹੀ ਧਰਮ ਦੀ ਗਲ ਹੈ। ਧਰਮ ਨੇ ਸਮਾਜ ਅਤੇ ਮਨੁੱਖ ਨੂੰ ਅਪਨਾਕੇ ਤੁਰਨਾ ਹੈ। ਧਰਮ ਤੇ ਮਨੁੱਖ ਦੇ ਆਪਸੀ ਰਿਸ਼ਤੇ ਦਾ ਪ੍ਰਸੰਗ, ਧਾਰਮਿਕ ਕੀਮਤਾਂ ਅਤੇ ਮਨੁੱਖੀ ਲੋੜਾਂ ਦੀ ਸਹਿਹੋਂਦ ਦਾ ਪ੍ਰਸੰਗ ਹੈ। ਧਰਮ ਨੇ ਮਨੁੱਖ ਨੂੰ ਮਾਹੌਲ ਤੋਂ ਬੇਮੁੱਖ ਨਹੀਂ ਕਰਨਾ ਸਗੋਂ ਮਾਹੌਲ ਤੇ ਸਰਦਾਰੀ ਕਰਨ ਲਈ ਤਿਆਰ ਕਰਨਾ ਹੈ।'[63] ਇਸ ਨਾਲ ਇਹ ਧਰਮ ਸ਼ਾਸ਼ਤਰੀ ਪਹਿਲੂ ਸਾਹਮਣੇ ਆ ਜਾਂਦਾ ਹੈ ਕਿ ਮਨੁੱਖ ਨੂੰ ਸਮੁੱਚੀ ਕਾਇਨਾਤ ਵਿਚ ਕੇਂਦਰੀਅਤਾ ਹਾਸਲ ਹੈ।

ਜਦੋਂ ਸਹਿਜੇ ਸਹਿਜੇ ਮਨੁੱਖ ਸਭਿੱਅਤਾ ਦੇ ਵਿਕਾਸ ਦੀਆਂ ਪੌੜੀਆਂ ਚੜ੍ਹਦਾ ਗਿਆ ਤਾਂ ਉਸ ਅੰਦਰ ਇਹ ਅਕਾਂਖਿਆ ਉਸਲਵੱਟੇ ਲੈਣ ਲਗੀ ਕਿ ਆਖ਼ਰ ਮਨੁੱਖੀ ਜੀਵਨ ਦਾ ਅਰਥ ਕੀ ਹੈ? ਇਸ ਬਾਰੇ ਅਨੇਕਾਂ ਵੀਚਾਰਧਾਰਾਵਾਂ ਤੇ ਸੰਕਲਪ ਸਮੇਂ ਸਮੇਂ ਸੰਸਾਰ ਦੇ ਸਾਹਮਣੇ ਲਿਆਂਦੇ ਗਏ। ਧਰਮ ਦੇ ਖ਼ੇਤਰ ਵਿਚ ਵਿਚਰਦੇ ਅਧਿਆਤਮਕ ਵੀਚਾਰਵਾਨਾਂ ਨੇ ਵੀ ਆਪੋ ਆਪਣੇ ਢੰਗ ਤਰੀਕਿਆਂ ਰਾਹੀਂ ਮਨੁੱਖੀ ਸਮਾਜ ਲਈ ਆਦਰਸ਼ ਨਿਰਧਾਰਿਤ ਕੀਤੇ। ਭਾਰਤੀ ਸਨਾਤਨਵਾਦੀ ਪਰੰਪਰਾ ਨੇ ਆਮ ਤੋਰ ਤੇ ਇਹ ਪਰਵਾਨ ਕਰ ਲਿਆ ਕਿ ਇਹ ਸੰਸਾਰ ਦੁੱਖਾਂ ਦਾ ਘਰ ਹੈ। ਇਸਦਾ ਤਿਆਗ ਕਰਕੇ ਕਠਿਨ ਤਪੱਸਿਆ ਸਾਧਨਾ ਰਾਹੀਂ ਮੁਕਤੀ ਦੀ ਪ੍ਰਾਪਤੀ ਕਰਨੀ ਹੀ ਮਨੁੱਖੀ ਜੀਵਨ ਦਾ ਇਕ ਮਾਤਰ ਲਕਸ਼ ਹੈ। ਸਿੱਖ ਧਰਮ ਸ਼ਾਸ਼ਤਰ ਵਿਚ ਇਸ ਧਾਰਨਾਂ ਨੂੰ ਕੋਈ ਮਾਨਤਾ ਪ੍ਰਾਪਤ ਨਹੀਂ ਹੈ। ਸਿੱਖ ਚਿੰਤਨ ਵਿਚ ਸੰਸਾਰ ਨੂੰ ਦੁਖਾਂ ਦਾ ਘਰ ਸਮਝਣ ਦੀ ਬਜਾਏ 'ਇਹ ਜਗੁ ਸਚੇ ਕੀ ਹੈ ਕੋਠੜੀ' ਅਥਵਾ 'ਆਪ ਸਤੁ ਕੀਆ ਸਭੁ ਸਤੁ' ਮੰਨਦਿਆਂ 'ਗੋਬਿੰਦ ਮਿਲਣ' ਨੂੰ ਮਨੁੱਖੀ ਜੀਵਨ ਦਾ ਆਦਰਸ਼ ਪਰਵਾਨਿਆ ਗਿਆ ਹੈ ਅਤੇ ਇਸ ਲਈ **ਸਹਿਜ ਮਾਰਗ** ਤੇ **ਪ੍ਰੇਮਾ ਭਗਤੀ**

---

62. ਡਾ. ਐਸ. ਰਾਧਾ ਕਿਸ਼ਨਨ, *ਜੀਵਨ ਦਾ ਆਦਰਸ਼ਵਾਦੀ ਦ੍ਰਿਸ਼ਟੀਕੋਣ*,(ਅਨੁ.) ਪ੍ਰਭਜੋਤ ਕੋਰ,ਪਟਿਆਲਾ,ਪੰਜਾਬੀ ਯੂਨੀਵਰਸਿਟੀ, 1988, ਪੰ. 233.
63. ਡਾ. ਬਲਕਾਰ ਸਿੰਘ, *ਗੁਰਮਤਿ ਵਿਵੇਚਨ*, ਪੰ. 11.

ਦਾ ਮਾਰਗ ਦਰਸਾਇਆ ਗਿਆ ਹੈ। ਗੁਰੂ ਨਾਨਕ ਸਾਹਿਬ ਤੋਂ ਲੈਕੇ ਦਸਮ ਪਾਤਸ਼ਾਹ ਹਜ਼ੂਰ ਤਕ ਦਸ ਗੁਰੂ ਸਾਹਿਬਾਨ ਅਤੇ ਅਨੇਕਾਂ ਗੁਰਮੁੱਖ ਰੂਹਾਂ ਨੇ ਬਾਣੀ ਅਤੇ ਇਤਿਹਾਸ ਦੀ ਸਿਰਜਣਾ ਰਾਹੀਂ ਜੋ 'ਗਾਡੀ ਰਾਹ' ਉਲੀਕਿਆ ਹੈ ਉਸੇ ਨੂੰ ਇਥੇ ਸਿੱਖ ਧਰਮ ਸ਼ਾਸ਼ਤਰ ਵਜੋਂ ਵਿਚਾਰਿਆ ਜਾ ਰਿਹਾ ਹੈ। ਸਤਿਗੁਰੂ ਸਾਹਿਬਾਨ ਆਪ ਇਨ੍ਹਾਂ ਮਾਰਗਾਂ ਦੇ ਪਾਂਧੀ ਬਣੇ ਤੇ ਮਨੁੱਖੀ ਸਮਾਜ ਲਈ ਚਲਣ ਵਾਸਤੇ ਦਿਸ਼ਾ ਨਿਰਦੇਸ਼ਨ ਕੀਤਾ। ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਵਿਚ ਇਹੀ ਕੇਂਦਰੀ ਵਿਚਾਰ ਹੈ ਕਿ ਮਨੁੱਖ ਨੇ 'ਮਾਨਸ ਤੋਂ ਦੇਵਤੇ ਤਕ ਦਾ ਸਫ਼ਰ ਕਿਵੇਂ ਗੁਰਮੁਖ ਬਣਕੇ ਤਹਿ ਕਰਨਾ ਹੈ। ਇਸ ਸਫ਼ਰ ਵਿਚ ਕੀ ਕੀ ਰੋਕਾਂ (Blocks) ਹਨ? ਕਿਨ੍ਹਾਂ ਕਿਨ੍ਹਾਂ ਸਮੱਸਿਆਵਾਂ ਦਾ ਮਨੁੱਖ ਨੂੰ ਸਾਹਮਣਾ ਕਰਨਾ ਪੈਂਦਾ ਹੈ? ਮਨੁੱਖ ਨੇ ਉਨ੍ਹਾਂ ਸਮੱਸਿਆਵਾਂ ਨਾਲ ਕਿਵੇਂ ਜੂਝਣਾ ਹੈ? ਕਿਹੜੀਆਂ ਕਿਹੜੀਆਂ ਪਰਵਿਰਤੀਆਂ ਉਸ ਲਈ ਸਹਾਈ ਸਿੱਧ ਹੋ ਸਕਦੀਆਂ ਹਨ? ਕੌਣ ਕੌਣ ਭੇਖ਼ਧਾਰੀ ਅਤੇ ਦੰਭੀ ਮਨੁੱਖ ਦਾ ਇਸ ਮਾਰਗ ਤੇ ਚਲਦੇ ਹੋਏ ਦਾ ਸ਼ੋਸ਼ਣ ਕਰ ਸਕਦੇ ਹਨ? ਕਿਵੇਂ ਮਨੁੱਖ ਨੇ ਇਨ੍ਹਾਂ ਪ੍ਰਤੀ ਸੁਚੇਤ ਰਹਿਣਾ ਹੈ? ਇਹ ਸਾਰੀਆਂ ਗਲਾਂ ਸਿੱਖ ਧਰਮ ਸ਼ਾਸ਼ਤਰ ਦਾ ਹਿੱਸਾ ਹਨ।

ਗੁਰੂ ਨਾਨਕ ਸਾਹਿਬ ਨੇ ਜਪੁਜੀ ਦੇ ਮੁਢਲੇ ਸਲੋਕ ਅਤੇ ਜਪੁਜੀ ਦੀ ਅੰਤਲੀ ਪਉੜੀ ਵਿਚ 'ਸਚ' ਸ਼ਬਦ ਦੀ ਵਰਤੋਂ ਕੀਤੀ ਹੈ। ਮੁੱਢ ਵਿਚ ਉਸਨੂੰ 'ਆਦਿ ਸਚੁ........' ਅਤੇ 37ਵੀਂ ਪਉੜੀ ਵਿਚ 'ਸਚ ਖੰਡ ਵਸੈ.......'[64] ਦੀ ਸੰਗਿਆ ਦਿਤੀ ਹੋਈ ਹੈ। ਇਸ ਸਚ ਨਾਲ ਜੋਤਿਸਰੂਪ ਹੋਣ ਲਈ ਸਚਿਆਰ ਕਿਵੇਂ ਬਣਨਾ ਹੈ ਅਤੇ ਇਸਦੇ ਰਸਤੇ ਵਿਚ ਜੋ ਰੁਕਾਵਟਾਂ (Blocks) ਹਨ ਜਿਸਨੂੰ 'ਕੂੜ ਦੀ ਪਾਲਿ'[65] ਗੁਰਦੇਵ ਨੇ ਆਖਿਆ ਹੈ ਉਹ ਕਿਵੇਂ ਵਿਚੋਂ ਹਟ ਸਕਦੀ ਹੈ ਇਹੋ ਮੂਲ ਸਮੱਸਿਆ ਹੈ? ਦੂਸਰੇ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਇਸ ਆਦਿ ਜੁਗਾਦੀ ਸੱਚ ਨਾਲ ਅਭੇਦ ਹੋਣਾ ਹੀ ਮਾਨਵ ਜੀਵਨ ਦਾ ਆਦਰਸ਼ ਹੈ। 'ਸੱਚ ਅਤੇ ਸਚਿਆਰ ਗੁਰੂ ਨਾਨਕ ਦੀ ਤੱਤ-ਮੀਮਾਂਸਾ ਦਾ ਕੇਂਦਰੀ ਸੰਕਲਪ ਹਨ ਅਤੇ ਜਗਤ ਨਾਲ ਇਕ ਵਿਸ਼ੇਸ਼ ਭਾਂਤ ਦਾ ਨਿਰਲੇਪ ਰਿਸ਼ਤਾ ਸਥਾਪਤ ਕਰਨ ਦਾ ਸੁਝਾਉ ਦਿੰਦੇ ਹਨ। 'ਕੂੜਿ ਦੀ ਪਾਲਿ' ਸੰਸਾਰਿਕਤਾ ਦਾ ਪਦਾਰਥਵਾਦੀ ਸੰਧਰਭ ਹੈ ਜਿਸ ਤੋਂ ਉੱਚਾ ਉਠਣਾ ਲਾਜ਼ਮੀ ਸਮਝਿਆ ਗਿਆ ਹੈ। ਜ਼ਾਹਰ ਹੈ ਕਿ ਮੂਲ ਰੂਪ ਵਿਚ ਇਹ ਅਧਿਆਤਮਵਾਦੀ ਦ੍ਰਿਸ਼ਟੀਕੋਣ ਵਲ ਸੰਕੇਤ ਹੈ।[66] ਇਸ ਕਥਨ ਨਾਲ ਪੈਦਾ ਹੋਣ ਵਾਲੀਆਂ ਭਰਾਂਤੀਆਂ ਧਰਮ ਸ਼ਾਸ਼ਤਰ ਦੀ ਸਥਾਪਨਾਂ ਵਿਚ ਮੁਸ਼ਕਲ ਪੈਦਾ ਕਰ ਸਕਦੀਆਂ ਹਨ। ਇਸ ਲਈ ਇਥੇ ਵਿਟਜਨਸਟਾਈਨ ਦੀ ਧਾਰਨਾਂ ਦਾ ਆਸਰਾ ਲੈਕੇ ਕਿਹਾ ਜਾ ਸਕਦਾ ਹੈ ਕਿ ਵਿਸ਼ਵਾਸ਼ ਦਾ ਨਜਾਇਜ਼ ਲਾਭ ਲੈਣ ਦੀ ਆਗਿਆ ਸਿੱਖ ਧਰਮ ਸ਼ਾਸ਼ਤਰ ਵਿਚ ਨਹੀਂ ਹੈ। ਵਿਸ਼ਵਾਸ਼ ਨੂੰ ਠੀਕ ਹਾਲਾਤ ਵਿਚ ਵਿਵਹਾਰ ਵਿਚੋਂ ਪ੍ਰਗਟ ਹੋਣਾ ਚਾਹੀਦਾ ਹੈ ਕਿਉਂਕਿ

---

64. ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁਜੀ, ਪੰ. 1 ਅਤੇ 8.
65. --------ਉਹੀ--------ਪੰ. ੧
"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥"
66. ਡਾ. ਜਗਬੀਰ ਸਿੰਘ, *ਬਾਣੀ ਸੰਸਾਰ*, ਦਿਲੀ, ਰਵਿੰਦਰ ਪ੍ਰਕਾਸ਼ਨ, wz-13, ਮਨੋਹਰ ਪਾਰਕ, 1974, ਪੰ. 108.

ਵਿਸ਼ਵਾਸ਼ ਕਪੋਲ ਕਲਪਨਾਂ ਦੀ ਸੀਮਾਂ ਵਿਚ ਆਮ ਆਦਮੀ ਦੀ ਪਹੁੰਚ ਤੋਂ ਪਰ੍ਹਾਂ ਦੀ ਗਲ ਨਹੀਂ ਹੈ।[67] ਇਸ ਰੋਸ਼ਨੀ ਵਿਚ ਸਚਿਆਰ ਸੰਕਲਪ ਨਾਲੋਂ ਵੱਧ ਸੁਭਾ ਜਾਂ ਵਿਵਹਾਰ ਤੇ ਆਧਾਰਤ ਨੈਤਿਕਤਾ ਹੈ।

**ਸਚਿਆਰ** ਅਥਵਾ **ਸੰਪੂਰਨ** ਮਨੁੱਖ ਜਿਸਨੂੰ **ਪੰਚ** ਅਥਵਾ **ਗੁਰਮੁਖ** ਦੀ ਸੰਗਿਆ ਵੀ ਦਿਤੀ ਹੋਈ ਹੈ, ਬਣਨ ਲਈ ਸਤਿਗੁਰੂ ਨੇ ਆਪ ਹੀ ਮਾਰਗ ਦਰਸ਼ਨ ਕੀਤਾ ਹੈ ਕਿ ਬ੍ਰਹਿਮੰਡੀ ਹੁਕਮ ਨਾਲ ਇਕ ਸੁਰ ਹੋਇਆਂ ਪਰਮਾਤਮ ਗੁਣਾਂ ਦਾ ਧਾਰਨੀ ਹੋਣ ਦੀਆਂ ਸੰਭਾਵਨਾਵਾਂ ਉਜਾਗਰ ਹੋ ਜਾਂਦੀਆਂ ਹਨ। ਮਨੁੱਖ ਨੂੰ ਇਸ ਮਾਰਗ ਤੇ ਚਲਦਿਆਂ ਬਹੁਤ ਸਾਰੀਆਂ ਰੁਕਾਵਟਾਂ ਨਾਲ ਸੰਘਰਸ਼ ਕਰਨਾ ਪੈ ਸਕਦਾ ਹੈ। ਜਿਵੇਂ ਮਨੁੱਖੀ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ),ਕਰਮ-ਕਾਂਡੀ ਧਾਰਣਾਵਾਂ ਅਤੇ ਦੰਭੀ ਮਨੁੱਖਾਂ ਵਲੋਂ ਮਨੁੱਖ ਦਾ ਸ਼ੋਸ਼ਣ ਆਦਿ ਇਸ ਸਚਿਆਰ ਮਾਰਗ ਦੇ ਪਾਂਧੀ ਲਈ ਵਿਘਨਕਾਰੀ ਬਣ ਸਕਦੇ ਹਨ।

ਦਰਅਸਲ ਮੂਲ ਰੂਪ ਵਿਚ ਤਾਂ ਮਨੁੱਖ 'ਸਚ' ਦੀ ਹੀ ਅੰਸ਼ ਹੈ।[68] ਪ੍ਰੰਤੂ ਵਿਕਾਰਾਂ ਦੇ ਪੜਦੇ ਕਰਕੇ ਮਨੁੱਖ ਦਾ 'ਸੱਚ' ਦੀ ਅੰਸ਼ ਵਾਲਾ ਮੂਲ ਰੂਪ ਸੰਪੂਰਨ ਭਾਂਤ ਪ੍ਰਗਟ ਹੋਣੋਂ ਰਹਿ ਵੀ ਸਕਦਾ ਹੈ। ਸੂਫ਼ੀ ਫ਼ਕੀਰਾਂ ਦੀ ਵੀ ਇਹੋ ਧਾਰਨਾ ਹੈ ਕਿ ਜ਼ੰਗ ਵਾਲਾ ਸ਼ੀਸ਼ਾ ਵਿਅਕਤੀ ਦੇ ਸਹੀ ਸਰੂਪ ਨੂੰ ਨਹੀਂ ਪ੍ਰਗਟਾ ਸਕਦਾ।[69] ਸਤਿਗੁਰੂ ਬਾਣੀ ਵਿਚ ਇਸ ਪ੍ਰਤੀ ਸੁਚੇਤ ਕਰਦੇ ਦਰਸਾਉਂਦੇ ਹਨ ਕਿ ਇਸ 'ਸਚ' ਦੀ ਅੰਸ਼ ਉਤੇ ਜਨਮਾਂ ਜਨਮਾਂ ਦੀ ਮੈਲ ਚੜ੍ਹਨ ਕਰਕੇ ਇਹ ਧੁਆਂਖਿਆ ਗਿਆ ਹੈ, ਰੰਗ ਤੋਂ ਬਦਰੰਗ ਹੋ ਗਿਆ ਹੈ।[70] ਇਸ ਬਦਰੰਗ ਹੋ ਚੁਕੇ ਕਾਲੇ ਸਿਆਹ ਮਾਨਵੀ ਦਰਪਣ ਨੂੰ ਧਰਮ ਸਾਧਨਾ ਰਾਹੀਂ ਚਮਕਾਉਣਾ ਹੈ ਤਾਂਕਿ ਪਰਮਾਤਮ ਸਰੂਪ ਦੇ ਉਜ੍ਵਲ ਦੀਦਾਰੇ ਇਸ ਵਿਚ ਹੋ ਸਕਣ। ਗੁਰਮਤਿ ਮਾਰਗ ਨੇ ਇਸ ਲਈ ਪਰਿਵਰਤਨ ਜੁਗਤਿ ਦਾ ਮਾਡਲ ਸਾਹਮਣੇ ਲਿਆਂਦਾ ਹੈ ਜਿਸਦੀ ਸੰਖੇਪ ਚਰਚਾ ਅਗੇ ਕੀਤੀ ਜਾ ਰਹੀ ਹੈ ਕਿਉਂਕਿ ਪਰਿਵਰਤਨ ਜੁਗਤਿ ਨੂੰ ਸਿੱਖ ਧਰਮ ਸ਼ਾਸ਼ਤਰੀ ਜੁਗਤਿ ਵਜੋਂ ਪਰਵਾਨ ਕੀਤਾ ਜਾ ਰਿਹਾ ਹੈ।

ਅਕਾਦਮਿਕਤਾ ਦੇ ਖ਼ੇਤਰ ਵਿਚ ਜਿਹੜੀਆਂ ਅੰਤਰ ਦ੍ਰਿਸ਼ਟੀਆਂ ਪੂਰਬੀ ਤੇ ਪੱਛਮੀ ਚਿੰਤਨ ਧਾਰਾਵਾਂ ਵਿਚ ਪ੍ਰਾਪਤ ਹਨ ਉਨ੍ਹਾਂ ਨੇ ਇਹ ਗਲ ਸਾਹਮਣੇ ਲੈ ਆਂਦੀ ਹੈ ਕਿ ਕਿਸੇ ਖ਼ਾਸ ਸਾਧਨਾ ਨਾਲ ਜੁੜੇ ਹੋਏ ਮਾਡਲ ਜਾਂ ਵਕਤੀ ਹਲ ਪਰਦਾਨ ਕਰਨ ਵਾਲੇ ਮਾਡਲ ਲੋੜੀਂਦੀ ਸਦ-ਤਾਜ਼ਗੀ ਅਥਵਾ ਸਦ-ਪ੍ਰਸੰਗਕਤਾ ਦੇ ਧਾਰਨੀ ਨਹੀਂ ਹੋ ਸਕਦੇ। ਇਨ੍ਹਾਂ ਹੀ ਅੰਤਰ-ਦ੍ਰਿਸ਼ਟੀਆਂ ਨੇ ਮਨੁੱਖ ਨੂੰ ਕੇਂਦਰੀ ਧੁਰਾ ਪਰਵਾਨ ਕਰਕੇ ਅਜਿਹੇ ਮਾਡਲ ਵੀ ਸਾਹਮਣੇ ਲਿਆਂਦੇ ਹਨ ਜਿਨ੍ਹਾਂ ਨਾਲ ਮਾਨਵ ਕਲਿਆਣ ਦੀਆਂ ਸੰਭਾਵਨਾਵਾਂ ਨੂੰ ਸਾਹਮਣੇ ਲਿਆਉਣ ਦੇ ਦਾਅਵੇ ਕੀਤੇ ਗਏ ਹਨ। ਪਦਾਰਥਵਾਦੀ ਮਾਡਲ

---

67. Fergus Kerr, Op. cit, p. 163.
68. ਸ੍ਰੀ ਗੁਰੂ ਗ੍ਰੰਥ ਸਾਹਿਬ, ਗੋਂਡ ਕਬੀਰ, ਪੰ. 871
"ਕਹੁ ਕਬੀਰ ਇਹੁ ਰਾਮ ਕੀ ਅੰਸੁ॥"
69. R.C. Zaehner, *Mysticism Sacred and Profane,* Oxford, Clarendon Press, 1957,p.158.
70. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕੁ ਮ: ੧,ਪੰ. 651.
"ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥"

ਜਿਹੜਾ ਮਾਰਕਸੀ ਚਿੰਤਨ ਦੀ ਮੂਲ ਅੰਤਰਦ੍ਰਿਸ਼ਟੀ ਮੰਨਿਆ ਜਾਂਦਾ ਹੈ ਉਹ ਕੇਵਲ ਆਰਥਿਕ ਸੁਤੰਤਰਤਾ ਵਿਚੋਂ ਮਾਨਵ ਕਲਿਆਣ ਦੀਆਂ ਸੰਭਾਵਨਾਵਾਂ ਵੇਖ ਰਿਹਾ ਹੈ। ਪਦਾਰਥਵਾਦੀ ਸੋਚ ਵਾਲਿਆਂ ਵਿਦਵਾਨਾਂ ਨੇ ਧਰਮ ਸ਼ਾਸ਼ਤਰੀ ਪਹੁੰਚ ਦੀ ਅੰਧਾ ਧੁੰਧ ਮੁਖ਼ਾਲਫ਼ਤ ਕੀਤੀ ਹੈ ਕਿਉਂਕਿ ਉਹ ਸਮਝਦੇ ਹਨ ਕਿ ਧਰਮ ਸ਼ਾਸ਼ਤਰ ਵਿਗਿਆਨਕ ਹੋ ਹੀ ਨਹੀਂ ਸਕਦਾ। ਧਰਮ ਸ਼ਾਸ਼ਤਰ ਦੀ ਅਲੋਚਨਾਂ ਨੂੰ ਪਦਾਰਥਵਾਦੀ ਧਰਮ ਸ਼ਾਸ਼ਤਰ ਦਾ ਹਿੱਸਾ ਹੀ ਪਰਵਾਨ ਕਰ ਲਿਆ ਗਿਆ ਹੈ।[71] ਇਸੇ ਧਾਰਨਾਂ ਦੇ ਆਧਾਰ ਤੇ ਲਿਬਰੇਸ਼ਨ ਥੀਆਲੋਜੀ ਦਾ ਸੰਕਲਪ ਸਾਹਮਣੇ ਆਇਆ ਜਿਸ ਵਿਚ ਉਪਰੋਕਤ ਧਾਰਨਾਂ ਦੀ ਥਾਂ ਸਮਾਜਿਕ ਨਿਆਂ ਅਤੇ ਲੋੜਵੰਦਾਂ ਦੀ ਮਦਦ ਨੂੰ ਆਧਾਰ ਬਣਾਇਆ ਗਿਆ। ਇਸਦਾ ਆਰੰਭ ਕੋਲੰਬੀਆ (ਅਮਰੀਕਾ) ਵਿਖੇ 1968 ਵਿਚ ਹੋਏ ਰੋਮਨ ਕੈਥੋਲਿਕਾਂ ਦੇ ਇਕੱਠ ਤੋਂ ਮੰਨਿਆਂ ਜਾਂਦਾ ਹੈ ਅਤੇ ਇਸ ਨੂੰ ਧਰਮ ਸ਼ਾਸ਼ਤਰੀ ਲਹਿਰ ਵਜੋਂ ਮਾਨਤਾ 1980 ਵਿਚ ਪ੍ਰਾਪਤ ਹੋਈ ਸੀ। ਸਾਡਾ ਮੂਲ ਨੁਕਤਾ ਇਹ ਹੈ ਕਿ ਮਾਰਕਸੀ ਚਿੰਤਨ ਨੇ ਇਹ ਧਿਆਨ ਵਿਚ ਨਹੀਂ ਰਖਿਆ ਕਿ ਭਾਰਤੀ ਵਿਚਾਰਧਾਰਾ ਵਿਚ ਪ੍ਰਾਪਤ ਸਤੰਯ-ਸ਼ਿਵੰ-ਸੁੰਦਰਮ ਦੇ ਮਾਨਵ ਕਲਿਆਣਕਾਰੀ ਮਾਡਲ ਵਿਚ, ਮਾਰਕਸੀ ਮਾਡਲ ਨਾਲੋਂ ਮਾਨਵ ਕਲਿਆਣ ਦੀਆਂ ਸੰਭਾਵਨਾਵਾਂ ਵੱਧ ਹਨ। ਮਾਰਕਸੀ ਮਾਡਲ ਤਾਂ ਅਮਲ ਦੇ ਪਧਰ ਤੇ ਫੇਲ੍ਹ ਹੋ ਹੀ ਚੁਕਾ ਹੈ ਅਤੇ ਭਾਰਤੀ ਮਾਡਲ ਵੀ ਸਿੱਖ ਚਿੰਤਨ ਦੇ ਆਗਾਜ਼ ਨਾਲ ਬਹੁਤ ਪਿਛੇ ਰਹਿ ਗਿਆ ਪਰਵਾਨ ਕੀਤਾ ਜਾ ਸਕਦਾ ਹੈ। ਪੱਛਮੀ ਅੰਤਰਦ੍ਰਿਸ਼ਟੀਆਂ ਵਿਚ ਮਾਰਕਸੀ ਚਿੰਤਨ ਦੇ ਬੋਲਬਾਲੇ ਨੇ ਧਰਮ ਨਾਲ ਜੁੜੀਆਂ ਹੋਈਆਂ ਅੰਤਰਦ੍ਰਿਸ਼ਟੀਆਂ ਨੂੰ ਬਹੁਤ ਮਗਰ ਧਕ ਦਿਤਾ ਹੈ। ਪਛਮ ਦੇ ਬੋਲਬਾਲੇ ਨੇ ਵੀ ਅਧਿਆਤਮਕ ਮਾਡਲ ਦੀ ਸਦ-ਪ੍ਰਸੰਗਕਤਾ ਨੂੰ ਖ਼ੋਰਾ ਲਾਇਆ ਹੈ। ਬਾਣੀ ਮੂਲਕ-ਸਿੱਖ ਚਿੰਤਨ ਇਨ੍ਹਾਂ ਸਾਰੀਆਂ ਅੰਤਰਦ੍ਰਿਸ਼ਟੀਆਂ ਵਿਚ ਰਹਿ ਗਈਆਂ ਕਸਰਾਂ ਨੂੰ ਪੂਰਾ ਕਰਨ ਦੀਆਂ ਲੀਹਾਂ ਪਾਉਂਦਾ ਨਜ਼ਰ ਆਉਂਦਾ ਹੈ। ਇਹ ਗਲ ਸਿੱਖ ਧਰਮ ਵਿਚ ਪ੍ਰਾਪਤ ਪਰਿਵਰਤਨ ਮਾਡਲ (Transformational Model) ਦੇ ਆਧਾਰ ਤੇ ਕਹੀ ਜਾ ਸਕਦੀ ਹੈ।

ਪਰਿਵਰਤਨ ਮਾਡਲ ਜਿਵੇਂ ਕਿ ਉਪਰ ਕਿਹਾ ਗਿਆ ਹੈ ਨੂੰ **ਮਾਣਸ ਤੋਂ ਦੇਵਤੇ ਤਕ ਦੇ ਸਫਰ** ਦੇ ਅਧਿਆਤਮਕ ਸੰਕਲਪ ਨਾਲ ਜੋੜਿਆ ਜਾ ਸਕਦਾ ਹੈ।[72] ਇਸਦੇ ਆਧਾਰ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਦਿਤੇ ਹਨ। ਇਸਦੇ ਦੋ ਪੱਖ ਸਾਹਮਣੇ ਹਨ ਪਹਿਲਾ 'ਮਾਣਸ ਤੋਂ ਦੇਵਤੇ' ਤਕ ਦਾ ਸਫ਼ਰ ਹੈ ਤੇ ਦੂਜਾ 'ਕਰਤ ਨਾ ਲਾਗੀ ਵਾਰ' ਹੈ। 'ਕਰਤ ਨਾ ਲਾਗੀ ਵਾਰ' ਨੂੰ ਜਿਥੇ ਵਿਸ਼ਵਾਸ਼ ਅਤੇ ਵਚਨਬੱਧਤਾ ਦੀ ਧਰਾਤਲ ਪਰਵਾਨ ਕੀਤਾ ਜਾ ਸਕਦਾ ਹੈ, ਉਥੇ ਪਰੀਵਰਤਨ

---

71. I. Frolov, *Dictionary of Philosophy,* Moscow, Progressive Publishers, 1984, p.419.
" Theology has been severly criticised by progressive thinkers of all times. Criticism of Theology is an inseprable part of scientific atheism."

72. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੧, ਪੰ. 462.
"ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥੧॥"

ਮਾਡਲ ਦੀ ਅਚੁਕਤਾ (Infallibility) ਵਲ ਵੀ ਇਸ਼ਾਰਾ ਕਰਦਾ ਹੈ, ਪਰ 'ਕਰਤ ਨਾ ਲਾਗੀ ਵਾਰ' ਨੂੰ 'ਮਾਣਸ ਤੋਂ ਦੇਵਤੇ ਕੀਏ' ਨਾਲੋਂ ਤੋੜਕੇ ਨਹੀਂ ਵੇਖਿਆ ਜਾ ਸਕਦਾ। ਇਸ ਨਾਲ ਇਹ ਪ੍ਰਸ਼ਨ ਸਾਹਮਣੇ ਆ ਜਾਂਦੇ ਹਨ ਕਿ:

1. ਮਾਨਵ ਜਨਮ ਤੋਂ ਮਾਨਵ ਹੀ ਹੈ। ਜਨਮ ਮੂਲਕ ਅਧਿਆਤਮਕਤਾ ਇਸ ਨਾਲ ਰਦ ਹੋ ਜਾਂਦੀ ਹੈ। ਏਸੇ ਲਈ ਜਾਤ ਪਾਤ ਜਾਂ ਜਨਮ ਤੋਂ ਉੱਤਮਤਾ ਨੂੰ ਸਿੱਖ ਧਰਮ ਸ਼ਾਸ਼ਤਰ ਵਿਚ ਕੋਈ ਮਾਨਤਾ ਪ੍ਰਾਪਤ ਨਹੀਂ ਹੈ।

2. ਮਾਨਵ ਤੋਂ ਦੇਵਤਾ ਹੋਣ ਵਾਸਤੇ ਮਾਧਿਅਮ ਸ਼ਬਦ ਹੈ। ਸ਼ਬਦ ਵਿਚੋਂ ਮਨੁੱਖ ਮਨਫ਼ੀ ਹੈ। ਇਸ ਨਾਲ ਦੇਹਧਾਰੀ ਸੰਸਥਾ ਮਨਫ਼ੀ ਹੋ ਜਾਂਦੀ ਹੈ। ਇਸਦਾ ਵਿਸਥਾਰ ਅਗਲੇ ਕਾਂਡ ਵਿਚ ਕੀਤਾ ਜਾਵੇਗਾ।

3. ਮਾਨਵ ਆਪਣੀ ਸਿਰਜਣਾ ਕਰਕੇ ਕਮਜ਼ੋਰੀਆਂ ਦਾ ਵੀ ਮਾਲਕ ਹੈ। ਕਮਜ਼ੋਰੀਆਂ ਤੇ ਕਾਬੂ ਪਾਉਣ ਦੀਆਂ ਸੰਭਾਵਨਾਵਾਂ ਵੀ ਕੇਵਲ ਮਾਨਵ ਵਿਚ ਹੀ ਹਨ ਕਿਉਂਕਿ ਕਰਤਾ ਪੁਰਖ਼ ਨੇ ਇਸਨੂੰ 'ਉਤਮ ਦੇਹੀ' ਦਾ ਮਾਣ ਬਖ਼ਸ਼ਿਆ ਹੈ। ਸੋ ਸਿੱਖ ਧਰਮ ਸ਼ਾਸ਼ਤਰ ਅਨੁਸਾਰ ਕਮਜ਼ੋਰੀਆਂ ਨੂੰ ਮਾਰਨਾਂ ਨਹੀਂ ਅਤੇ ਨਾਂ ਹੀ ਇਨ੍ਹਾਂ ਤੋਂ ਭਜਣਾ ਹੈ। ਸਗੋਂ ਕਮਜ਼ੋਰੀਆਂ ਤੇ ਸਿਰਦਾਰੀ ਕਰਨੀ ਹੈ ਅਤੇ ਇਨ੍ਹਾਂ ਨੂੰ ਲੋੜੀਂਦੀ ਮਾਨਤਾ ਦੇਣੀ ਹੈ।

ਇਸ ਨਾਲ ਇਹ ਗਲ ਸਾਹਮਣੇ ਆ ਜਾਂਦੀ ਹੈ ਕਿ ਮਾਨਵ ਜਦੋਂ ਦੇਵਤਾ ਹੋਣ ਵਲ ਤੁਰਦਾ ਹੈ ਤਾਂ ਉਸ ਅੰਦਰ ਨਿਹਿਤ ਕਮਜ਼ੋਰੀਆਂ ਦੀ ਅੰਤਰ ਸੰਬੰਧਤਾ ਦਾ ਅਧਿਆਤਮਕ ਪ੍ਰਸੰਗ ਸ਼ੁਰੂ ਹੋ ਜਾਂਦਾ ਹੈ। ਸਿੱਖ ਧਰਮ ਦਾ ਪਰੀਵਰਤਨ ਮਾਡਲ ਦਾ ਪ੍ਰਸੰਗ ਇਥੋਂ ਹੀ ਸ਼ੁਰੂ ਹੋ ਜਾਂਦਾ ਹੈ। ਇਸਦਾ ਵਿਸਥਾਰ ਅਗਲੇਰੇ ਕਾਂਡਾਂ ਵਿਚ ਕੀਤਾ ਜਾਵੇਗਾ। ਇਸ ਮਾਡਲ ਦਾ ਮਾਧਿਅਮ ਸ਼ਬਦ ਹੈ।

*(ਅ) ਮਾਧਿਅਮ (ਗੁਰੂ ਜੋਤਿ, ਹੁਕਮ, ਰਜ਼ਾ ਅਥਵਾ ਭਾਣਾ, ਸਿਮਰਨ ਅਤੇ ਸੇਵਾ)*

ਚੇਤੰਨ ਅਥਵਾ ਜਾਗਦਾ ਹੋਇਆ ਮਨੁੱਖ ਬਣਨਾ ਅਤੇ ਉਸ ਪਰਮ-ਆਨੰਦਿਤ ਚੇਤਨਾ ਨਾਲ ਲਿਵਲੀਨ ਹੋਣਾ ਆਦਰਸ਼ ਪਰਵਾਨ ਕੀਤਾ ਗਿਆ ਹੈ। ਇਸ ਆਦਰਸ਼ ਦੀ ਪਰਾਪਤੀ ਲਈ ਗੁਰਮਤਿ ਮਾਰਗ ਨੇ ਮਾਧਿਅਮ ਅਪਨਾਉਣ ਲਈ ਦਿਸ਼ਾ ਨਿਰਦੇਸ਼ਨ ਕੀਤਾ ਹੋਇਆ ਹੈ। ਇਸਦੀ ਨਿਸ਼ਾਨਦੇਹੀ ਕਰਨ ਦਾ ਇਥੇ ਯਤਨ ਕੀਤਾ ਜਾ ਰਿਹਾ ਹੈ।

ਆਦਰਸ਼ ਦੀ ਪ੍ਰਾਪਤੀ ਲਈ ਪਰੰਪਰਕ ਜਾਂ ਪ੍ਰਚਲਿਤ ਇਕਾਂਤਮੁਖੀ ਜਾਂ ਹੱਠੀ ਮਾਧਿਅਮ ਨੂੰ ਸਿੱਖ ਧਰਮ-ਮੀਮਾਂਸਾ ਦਾ ਹਿੱਸਾ ਪਰਵਾਨ ਨਹੀਂ ਕੀਤਾ ਗਿਆ। ਇਸਦੇ ਬਦਲ ਵਜੋਂ ਸੰਗਤ ਅਤੇ ਬਾਣੀ ਦਾ ਸਹਿਜ-ਮਾਧਿਅਮ ਪ੍ਰਸਤੁਤ ਕੀਤਾ ਗਿਆ ਹੈ।[73] ਭਾਈ ਗੁਰਦਾਸ ਇਸ ਪ੍ਰਤੀ ਸੰਕੇਤ ਕਰਦੇ ਹੋਏ ਦਸਦੇ ਹਨ ਕਿ ਗੁਰ-ਸੰਗਤ ਅਤੇ ਬਾਣੀ ਤੋਂ ਬਿਨਾਂ ਬਾਕੀ ਸਭ ਆਸਰੇ ਬਿਨਸਣਹਾਰ ਹਨ।[74]

ਆਦਰਸ਼ ਪ੍ਰਾਪਤੀ ਲਈ ਮਾਧਿਅਮ ਵਜੋਂ ਸਿੱਖ ਧਰਮ ਵਿਚ ਦਰਸਾਏ ਤੱਥਾਂ ਨੂੰ ਨਿਮਨ ਅਨੁਸਾਰ ਤਰਤੀਬਿਆ ਜਾ ਸਕਦਾ ਹੈ:

***ਗੁਰੂ ਜੋਤਿ:*** ਧਰਮ ਚਿੰਤਨ ਵਿਚ ਮੁੱਢ ਤੋਂ ਹੀ ਕੇਂਦਰੀਅਤਾ ਪਰਮਾਤਮ-ਜੋਤ ਨੂੰ ਪ੍ਰਾਪਤ ਰਹੀ ਹੈ। ਸਭ ਧਾਰਮਿਕ ਗ੍ਰੰਥਾਂ ਅਤੇ ਧਰਮਾਂ ਦੇ ਮੁੱਖੀਆਂ ਦੇ ਪ੍ਰਵਚਨ ਇਸੇ ਹੀ ਅਧਿਆਤਮਕ ਸਤਿ ਦੇ ਪ੍ਰਕਾਸ਼ ਦੀ ਵਿਆਖਿਆ ਕਰਦੇ ਹਨ। ਇਸ ਲਈ ਦਸਮ ਪਾਤਸ਼ਾਹ ਹਜ਼ੂਰ ਨੇ ਉਸ ਨੂੰ 'ਭਾਨ ਭਾਨੇ', 'ਚੰਦ੍ਰ ਚੰਦ੍ਰੇ' ਦੀ ਸੰਗਿਆ ਦਿਤੀ ਹੋਈ ਹੈ।[75] ਨਮੋ ਦਾ ਇਹ ਸਮਰਪਣ ਪ੍ਰਸੰਗ ਗੁਰਬਾਣੀ ਵਿਚੋਂ ਸਹਿਜੇ ਹੀ ਸਥਾਪਤ ਕੀਤਾ ਜਾ ਸਕਦਾ ਹੈ।

ਅਧਿਆਤਮਕ ਪ੍ਰਕਾਸ਼ਨ ਦਾ ਇਕ ਕਾਰਨ ਇਹ ਵੀ ਹੈ ਕਿ ਇਸ ਸਾਰੇ ਪਸਾਰੇ ਵਿਚ ਕੂੜ ਅਤੇ ਮਾਇਆ ਦਾ ਬੋਲਬਾਲਾ ਹੈ।[76] ਮਾਇਆ ਘੋਰ-ਅੰਧਕਾਰ ਦੀ ਪ੍ਰਤੀਕ ਵੀ ਮੰਨੀ ਗਈ ਹੈ।[77] ਪਰਮਾਤਮ ਜੋਤਿ ਦਾ ਪ੍ਰਕਾਸ਼ਨ ਇਸ ਅੰਧਕਾਰ ਨੂੰ ਮਿਟਾਉਣ ਦਾ ਇਕੋ ਇਕ ਮਾਰਗ ਪਰਵਾਨਿਆ ਹੋਇਆ ਹੈ। ਇਹੀ ਧਾਰਮਿਕ ਜੁਗਤਿ ਹੈ ਜਿਸਨੂੰ

---

73. ਡਾ. ਬਲਕਾਰ ਸਿੰਘ, *ਸਿੱਖ ਧਰਮ-ਮੀਮਾਂਸਾ*, ਨਾਨਕ ਪ੍ਰਕਾਸ਼ ਪਤ੍ਰਿਕਾ, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਜੂਨ 1989, ਪੰ. 29.
74. ਭਾਈ ਗੁਰਦਾਸ, ਵਾਰ ਪਹਿਲੀ ਪਉੜੀ 42.
"ਗੁਰੁ ਸੰਗਤਿ ਬਾਣੀ ਬਿਨਾਂ ਦੂਜੀ ਓਟ ਨਹੀਂ ਹੈ ਰਾਈ॥"
75. ਦਸਮ ਗ੍ਰੰਥ ਸਾਹਿਬ, ਜਾਪੁ ਸਾਹਿਬ, 46.
"ਨਮੋ ਚੰਦ੍ਰ ਚੰਦ੍ਰੇ॥ ਨਮੋ ਭਾਨ ਭਾਨੇ॥"
76. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੧, ਪੰ. 468.
ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥
77. ---------ਉਹੀ--------- ਮ: ੩, ਪੰ. 313
"ਮਾਇਆਧਾਰੀ ਅਤਿ ਅੰਨਾ ਬੋਲਾ॥
ਸਬਦੁ ਨ ਸੁਣਈ ਬਹੁ ਰੋਲ ਘਚੋਲਾ॥"

ਮਾਨਵ-ਮਾਨਸਿਕਤਾ ਵਿਚੋਂ ਉਜਾਗਰ ਕਰਨ ਵਾਸਤੇ ਸਿੱਖ ਧਰਮ ਦੀ ਸਾਜਨਾ ਕੀਤੀ ਗਈ ਸੀ। ਭਾਈ ਗੁਰਦਾਸ ਜੀ ਨੇ ਇਸੇ ਨੂੰ ਆਪਣੀ ਪਹਿਲੀ ਵਾਰ ਵਿਚ ਬਿਆਨ ਕੀਤਾ ਹੋਇਆ ਹੈ।[78]

ਸਮੇਂ ਦੇ ਬਤੀਤ ਹੋਣ ਨਾਲ ਧਰਮਾਂ ਵਿਚ ਪਰਮਾਤਮ ਜੋਤਿ ਦੇ ਨਿਰਗੁਣ ਸਰੂਪ ਦਾ ਪ੍ਰਭਾਵ ਘਟਦਾ ਗਿਆ ਤੇ ਮਨੁੱਖ ਨੇ ਸਰਗੁਣ ਸਰੂਪ ਵਿਚ ਆਪਣੀ ਸੋਚ ਅਨੁਸਾਰ ਉਸ ਦੇ ਆਕਾਰ ਸਥਾਪਤ ਕਰਨੇ ਸ਼ੁਰੂ ਕਰ ਦਿੱਤੇ। ਜਿਵੇਂ ਹਿੰਦੂ ਧਰਮ ਵਿਚ ਮੂਰਤੀਆਂ ਆਦਿ। ਬਹੁਤ ਸਾਰੇ ਧਰਮਾਂ ਵਿਚ ਧਰਮਾਂ ਦੇ ਮੁੱਖੀਆਂ ਵਲੋਂ ਪਰਮਾਤਮ-ਜੋਤਿ ਨੂੰ ਆਪਣੇ ਵਿਚ ਨਿਹਿਤ ਪਰਵਾਨ ਕਰਕੇ ਕੇਵਲ ਆਪਣੇ ਆਪ ਨੂੰ ਅਤੇ ਆਪਣੇ ਵਲੋਂ ਦਰਸਾਏ ਉਪਦੇਸ਼ਾਂ ਨੂੰ ਹੀ ਅੰਤਮ ਗਰਦਾਨਿਆ ਗਿਆ। ਇਹ ਪ੍ਰਸੰਗ 'ਸਤਿਨਾਮ ਕਿਨਹੂੰ ਨ ਦ੍ਰਿੜਾਇਆ' ਦਾ ਹੈ।[79]

ਸਿੱਖ ਧਰਮ ਵਿਚ ਜੋਤਿ ਪ੍ਰਕਾਸ਼ਨ ਦੇ ਸੰਕਲਪ ਦੀ ਸਥਾਪਤੀ ਲਈ *ਗੁਰਸ਼ਬਦ* ਅਥਵਾ *ਗੁਰਬਾਣੀ* ਨੂੰ ਮਾਧਿਅਮ ਪਰਵਾਨਿਆ ਗਿਆ ਹੈ। ਪਰਮਾਤਮ-ਜੋਤਿ ਨੂੰ ਗੁਰਬਾਣੀ ਵਿਚ ਨਿਹਿਤ ਪਰਵਾਨ ਕੀਤਾ ਗਿਆ ਹੈ। ਇਸ ਲਈ ਗੁਰਬਾਣੀ ਵਿਚ ਇਸ ਦੇ ਲਈ ਸੰਕੇਤ 'ਧੁਰ ਕੀ ਬਾਣੀ', 'ਖਸਮ ਕੀ ਬਾਣੀ' ਅਤੇ 'ਹੁਕਮਾਉ' ਆਦਿ ਵਰਤੇ ਗਏ ਹਨ।[80] ਕਿਸੇ ਵੀ ਗੁਰੂ ਸਾਹਿਬਾਨ ਨੇ ਕਿਤੇ ਵੀ ਇਹ ਦਾਅਵਾ ਨਹੀਂ ਕੀਤਾ ਕਿ ਇਹ ਖਿਆਲ, ਇਹ ਬਾਣੀ ਉਨ੍ਹਾਂ ਦੁਆਰਾ ਰਚੀ ਗਈ ਹੈ ਸਗੋਂ ਸਾਰੇ ਗੁਰੂ ਸਾਹਿਬਾਨ ਨੇ ਇਹ ਕਿੰਤੂ ਮੁਕਤ ਢੰਗ ਨਾਲ ਪਰਵਾਨ ਕੀਤਾ ਹੋਇਆ ਹੈ ਕਿ ਗੁਰਬਾਣੀ ਅੱਖਰ ਅੱਖਰ ਪਰਮਾਤਮ ਜੋਤਿ ਦਾ ਹੀ ਸ਼ਬਦ-ਪ੍ਰਕਾਸ਼ ਹੈ। ਗੁਰੂ ਸਾਹਿਬਾਨ ਤਾਂ ਇਸ ਪਰਮਾਤਮ-ਜੋਤਿ ਨੂੰ ਪ੍ਰਕਾਸ਼ਮਾਨ ਕਰਨ ਦੇ ਦੀਪਕ ਵਾਂਗ ਮਾਧਿਅਮ ਹਨ। ਡਾ.ਦਰਸ਼ਨ ਸਿੰਘ ਅਨੁਸਾਰ ਗੁਰੂ ਪਰਮਾਤਮਾ ਦਾ ਇਕ ਵਿਸ਼ੇਸ਼ ਰੂਪ ਹੈ। ਅਕਾਲ ਪੁਰਖ ਆਪਣੀ ਗਿਆਨ ਸ਼ਕਤੀ ਨੂੰ ਕਿਸੇ ਸਿੱਧ ਆਤਮਾ ਵਿਚ ਜਗਤ ਕਲਿਆਨ ਲਈ ਰਖਦਾ ਹੈ। ਇਹੀ ਆਤਮਾ ਮਨੁੱਖੀ ਸਰੀਰ ਵਿਚ ਗੁਰੂ ਅਖ਼ਵਾਉਂਦੀ ਹੈ।[81] ਗੁਰੂ ਦੇ ਇਸ ਪ੍ਰਸੰਗ ਨੂੰ ਸ਼ਬਦ ਗੁਰੂ ਵਿਚ ਪਰਿਵਰਤਿਤ

---

78. ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 23.
"ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਂਹਿ ਪਠਾਇਆ॥"
79. ਦਸਮ ਗ੍ਰੰਥ ਸਾਹਿਬ, ਬਚਿਤ੍ਰ ਨਾਟਕ, ਅ. ੬, 27-4.
"ਸਭ ਤੇ ਅਪਨਾ ਨਾਮੁ ਜਪਾਯੋ॥
ਸਤਿਨਾਮੁ ਕਾਹੂੰ ਨ ਦ੍ਰਿੜਾਯੋ॥"
80. (ੳ)ਸ੍ਰੀ ਗੁਰੂ ਗ੍ਰੰਥ ਸਾਹਿਬ, ਸੋਰਠਿ ਮਹਲਾ ੫, ਪੰ. 628
"ਧੁਰ ਕੀ ਬਾਣੀ ਆਈ॥
ਤਿਨਿ ਸਗਲੀ ਚਿੰਤ ਮਿਟਾਈ॥"
(ਅ) -------ਉਹੀ------ਸੂਹੀ ਮਹਲਾ ੫, ਪੰ. 763.
"ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥"
(ੲ) -------ਉਹੀ------ਤਿਲੰਗ ਮਹਲਾ ੧, ਪੰ. 722
"ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥"
81. ਡਾ. ਦਰਸ਼ਨ ਸਿੰਘ, *ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ*, ਪਟਿਆਲਾ, ਪੰਜਾਬੀ ਯੂਨੀਵਰਸਿਟੀ,1976, ਪ੍ਰਾਕਥਨ ਪੰ. 5.

ਕਰਨ ਦਾ ਕਾਰਜ ਦਸਾਂ ਪਾਤਸ਼ਾਹੀਆਂ ਨੇ ਖ਼ੁਦ ਕਰ ਦਿਤਾ ਸੀ। ਸੋ ਡਾ. ਸਾਹਿਬ ਦੀ ਇਸ ਰਾਇ ਦਾ ਧਰਮ ਸ਼ਾਸ਼ਤਰੀ ਪਰਿਪੇਖ਼ ਸ਼ਬਦ ਗੁਰੂ ਵਿਚੋਂ ਹੀ ਵੇਖਿਆ ਜਾ ਸਕਦਾ ਹੈ।

ਸਿੱਖ ਧਰਮ ਵਿਚ ਗੁਰੂ ਸਿਧਾਂਤ ਦਾ ਸਹੀ ਵਿਸ਼ਲੇਸ਼ਣ ਕਰਨ ਲਈ ਭੱਟਾਂ ਦੇ ਸਵੱਈਆਂ ਦਾ ਦੀਰਘ ਅਧਿਐਨ ਅਤਿਅੰਤ ਲੋੜੀਂਦਾ ਹੈ। ਭੱਟ ਬਾਣੀ ਨੂੰ ਗੰਭੀਰਤਾ ਨਾਲ ਵਿਚਾਰਨ ਤੇ ਇਹ ਗਲ ਨਿਖਰਕੇ ਸਾਹਮਣੇ ਆ ਜਾਂਦੀ ਹੈ ਕਿ ਜਿਸ ਧੁਰ ਕੀ ਬਾਣੀ ਦੇ ਪ੍ਰਕਾਸ਼ਨ ਲਈ ਗੁਰੂ ਸਰੀਰ ਮਾਧਿਅਮ ਬਣੇ ਅਥਵਾ ਜਿਨ੍ਹਾਂ ਸਰੀਰਾਂ ਵਿਚ ਪਰਮਾਤਮ ਦੀ ਜੋਤ ਬਾਣੀ ਰੂਪ ਵਿਚ ਪ੍ਰਕਾਸ਼ਮਾਨ ਹੋਈ, ਉਹ ਪਵਿੱਤਰਤਮ ਆਤਮਾਵਾਂ ਸਨ ਅਤੇ ਉਨ੍ਹਾਂ ਵਾਸਤੇ ਸਤਿਗੁਰੂ ਅਤੇ ਗੁਰੂ ਸੰਗਿਆ ਦੀ ਵਰਤੋਂ ਕੀਤੀ ਹੋਈ ਹੈ।[82] ਪਰ ਜੋਤਿ ਪ੍ਰਸੰਗ ਤਾਂ ਹਰ ਪ੍ਰਾਣੀ ਮਾਤਰ ਵਾਸਤੇ ਕਾਇਮ ਹੈ। 'ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾਂ ਤੂ ਜਗਿ ਮਹਿ ਆਇਆ॥'[83] ਤੋਂ ਇਹ ਤੱਥ ਤਾਂ ਸਾਹਮਣੇ ਹੀ ਹੈ ਕਿ ਜੋਤਿ ਦੀ ਸਾਂਝ ਹੀ 'ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ' ਦਾ ਆਧਾਰ ਹੈ। ਪਰ ਜਿਸ ਸਰੀਰ ਵਿਚ ਪਰਮ-ਜੋਤਿ ਦਾ ਪ੍ਰਕਾਸ਼ ਹੁੰਦਾ ਹੈ, ਉਹ ਦੇਖਣ ਨੂੰ ਤਾ ਭਾਵੇਂ ਬਾਕੀ ਦੇ ਨਜ਼ਰ ਆਉਂਦੇ ਮਨੁੱਖੀ ਸਰੀਰਾਂ ਵਾਂਗ ਜਾਪਦਾ ਹੈ, ਪਰ ਅੰਦਰ ਦੇ ਜੋਤਿ ਪ੍ਰਕਾਸ਼ਨ ਕਾਰਨ ਉਹ ਅਦਭੁਤ ਤੇ ਵਿਲੱਖਣ ਤਰ੍ਹਾਂ ਦੀਆਂ ਸੰਭਾਵਨਾਵਾਂ ਦਾ ਸੋਮਾ ਹੋ ਜਾਂਦਾ ਹੈ। ਇਹੋ ਹੀ 'ਜੋਤਿ ਰਖੀ' ਅਤੇ 'ਜੋਤਿ ਪ੍ਰਕਾਸ਼ਨ' ਦਾ ਅੰਤਰ ਹੈ। ਜੋਤਿ-ਪ੍ਰਕਾਸ਼ਨ ਦਾ ਕਰਮ-ਖ਼ੇਤਰ ਅਬਿਨਸਣਹਾਰ ਹੋ ਜਾਂਦਾ ਹੈ। ਇਸਨੂੰ ਗੁਰੂ ਦੀ ਕਹਿਣੀ ਤੇ ਕਰਣੀ ਦੀ ਇਕਸੁਰਤਾ ਵਜੋਂ ਪਰਵਾਨ ਕੀਤਾ ਜਾ ਸਕਦਾ ਹੈ।

ਸਿੱਖ ਧਰਮ ਚਿੰਤਨ ਵਿਚ ਦਰਸਾਏ ਗੁਰੂ ਦੇ ਤਿੰਨ ਪ੍ਰਸੰਗਾਂ ਦਸ ਗੁਰੂ ਸਾਹਿਬਾਨ, ਗੁਰੂ ਗ੍ਰੰਥ ਅਤੇ ਗੁਰੂ ਪੰਥ ਦੇ ਸੰਖੇਪ ਵਿਵੇਚਨ ਰਾਹੀਂ ਇਹ ਗਲ ਹੋਰ ਵਧੇਰੇ ਸਪਸ਼ਟ ਹੋ ਸਕਦੀ ਹੈ। ਭੱਟਾਂ ਦੇ ਸਵੱਈਆਂ ਦੇ ਅਧਿਐਨ ਤੋਂ ਬਾਅਦ ਕੇਂਦਰੀ ਨੁਕਤੇ ਵਜੋਂ ਕਿਹਾ ਜਾ ਸਕਦਾ ਹੈ ਕਿ ਭੱਟਾਂ ਨੇ ਪਰਮਾਤਮ ਜੋਤਿ ਨੂੰ ਗੁਰੂ ਦੇ ਸਰੀਰ ਵਿਚ ਆਵਤਰਿਤ ਹੋਇਆ ਦਰਸਾ ਕੇ, ਗੁਰੂ ਦੇ ਸਰਗੁਣ ਸਰੂਪ ਨੂੰ ਸਥਾਪਤ ਕੀਤਾ ਹੈ। ਇਸੇ ਨੁਕਤੇ ਦੀ ਵਿਆਖਿਆ ਭਾਈ ਨੰਦ ਲਾਲ ਜੀ ਦੇ ਰਹਿਤਨਾਮੇ ਵਿਚੋਂ ਵੀ ਵਾਚੀ ਜਾ ਸਕਦੀ ਹੈ। ਭਾਈ ਸਾਹਿਬ ਦਸਮ ਪਾਤਸ਼ਾਹ ਨੂੰ ਪ੍ਰਸ਼ਨ ਕਰਦੇ ਹਨ ਅਤੇ ਗੁਰੂ ਸਾਹਿਬ ਇਸਦਾ ਉੱਤਰ ਦਿੰਦੇ ਹੋਏ ਆਦੇਸ਼ ਕਰਦੇ ਹਨ ਕਿ ਜੋਤਿ ਦੇ ਤਿੰਨ ਰੂਪ ਨਿਰਗੁਣ ਸਰਗੁਣ ਅਤੇ ਗੁਰਸ਼ਬਦ ਹਨ।[84] ਤੀਜੇ ਦਾ ਸੰਬੰਧ ਸਿੱਖ ਧਰਮ ਸ਼ਾਸ਼ਤਰ ਨਾਲ ਹੈ ਅਤੇ ਪਹਿਲੇ ਦੋਹਾਂ ਨੂੰ ਤੀਜੇ ਵਿਚੋਂ ਹੀ ਪ੍ਰਗਟ ਕੀਤੇ ਜਾਣਾ ਹੈ।

---

82. (ੳ) ਸ੍ਰੀ ਗੁਰੂ ਗ੍ਰੰਥ ਸਾਹਿਬ, ਸਵਯੇ ਸ੍ਰੀਮੁਖ ਬਾਕ ਮਹਲਾ ੫, ਪੰ. 1387.
"ਬਲਿਓ ਚਰਾਗੁ ਅੰਧਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥
ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕ ਗੁਰੁ ਪਾਰਬ੍ਰਹਮੁ॥"
(ਅ) ਸ੍ਰੀ ਗੁਰੂ ਗ੍ਰੰਥ ਸਾਹਿਬ, ਸਵਈਏ ਮਹਲੇ ਤੀਜੇ ਕੇ ੩॥ ਪੰ. 1395.
"ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥"
83. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਮਕਲੀ ਮਹਲਾ ੩, ਪੰ. 921.
84. ਰਹਿਤਨਾਮਾ ਭਾਈ ਨੰਦ ਲਾਲ, ਉਧਰਿਤ: ਪਿਆਰਾ ਸਿੰਘ ਪਦਮ (ਸੰਪਾ.) *ਰਹਿਤਨਾਮੇ*, ਪਟਿਆਲਾ,ਕਲਮ ਮੰਦਿਰ, 1978,ਪੰ. 54. ਨੰਦ ਲਾਲਉਵਾਚ

ਸਿਧਾਂਤਕ ਰੂਪ ਵਿਚ ਸਾਨੂੰ ਇਹ ਪਰਵਾਨ ਕਰਕੇ ਤੁਰਨਾ ਪਏਗਾ ਕਿ ਸਿੱਖ ਧਰਮ, ਗੁਰੂ ਦੇ ਸਰਗੁਣ ਰੂਪ ਰਾਹੀਂ ਸ਼ਬਦ ਗੁਰੂ ਦੀ ਸਰਦਾਰੀ ਦੀ ਸਥਾਪਨਾ ਦਾ ਅਭਿਆਨ ਹੈ। ਸ਼ਬਦ ਨੂੰ ਗੁਰੂ ਰੂਪ ਵਿਚ ਪ੍ਰਗਟ ਕਰਦਿਆਂ ਗੁਰੂ ਨਾਨਕ ਸਾਹਿਬ ਨੇ ਸਿੱਧ ਗੋਸ਼ਟਿ ਵਿਚ ਸਪਸ਼ਟ ਕਰ ਦਿੱਤਾ ਸੀ ਕਿ ਮਨੁੱਖ ਦੇ ਅੰਧਕਾਰ ਵਿਚੋਂ ਨਿਕਲਣ ਵਾਸਤੇ ਕੇਵਲ ਤੇ ਕੇਵਲ ਸ਼ਬਦ-ਜੋਤਿ ਨੂੰ ਹੀ ਮਾਂਧਿਅਮ ਪਰਵਾਨਿਆ ਜਾ ਸਕਦਾ ਹੈ।[85] ਪਰ ਇਸ ਦੇ ਬਾਵਜੂਦ ਇਹ ਇਤਿਹਾਸਕ ਤੱਥ ਸਾਡੇ ਸਾਹਮਣੇ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਤੋਂ ਬਾਅਦ ਵੀ ਸਰੀਰ ਰੂਪ ਵਿਚ ਗੁਰੂ ਦੇ ਅੰਗ ਸੰਗ ਹੋਣ ਦੀ ਪਰੰਪਰਾ, ਦਸਵੇਂ ਗੁਰੂ ਸਾਹਿਬ ਤਕ ਚਲਦੀ ਰਹੀ। ਇਹ ਜੁਗਤਿ ਉਸੇ ਸੂਤਰ ਦੀ ਵਿਆਖਿਆ ਸੀ ਜਿਹੜਾ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਸਾਹਿਬ ਨੂੰ ਗੁਰਤਾ ਬਖਸ਼ਕੇ ਸਥਾਪਤ ਕੀਤਾ ਸੀ। ਗੁਰੂ ਨਾਨਕ ਦੇਵ ਜੀ ਦੇ ਦਸ ਜਾਮੇ, ਸ੍ਰੀ ਗੁਰੂ ਗ੍ਰੰਥ ਅਤੇ ਗੁਰੂ ਪੰਥ ਇਹ ਤਿੰਨੋਂ ਆਪਸ ਵਿਚ ਇਕਸੁਰ ਵੀ ਹਨ ਅਤੇ ਇਕ ਦੂਸਰੇ ਦੇ ਪੂਰਕ ਵੀ ਹਨ ਅਤੇ ਇਕ ਦੂਜੇ ਦੀ ਨਿਰੰਤਰਤਾ ਵਿਚ ਵੀ ਹਨ। ਇਨ੍ਹਾਂ ਤਿੰਨਾਂ ਦੇ ਅੰਤਰ ਸੰਬੰਧਿਤ ਸਮੁੱਚ ਨੂੰ ਸਿੱਖ ਧਰਮ ਸ਼ਾਸ਼ਤਰ ਦਾ ਪ੍ਰਾਣ ਕੇਂਦਰ ਪਰਵਾਨ ਕੀਤਾ ਜਾ ਸਕਦਾ ਹੈ। ਇਹ ਇਤਿਹਾਸਕ ਤੱਥ ਵੀ ਸਾਡੇ ਸਾਹਮਣੇ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ 1708 ਈਸਵੀ ਵਿਚ ਗ੍ਰੰਥ ਸਾਹਿਬ ਨੂੰ ਗੁਰਿਆਈ ਬਖਸ਼ਣ ਤੋਂ ਪਹਿਲਾਂ, 1699 ਈ. ਦੀ ਵਿਸਾਖੀ ਨੂੰ ਖਾਲਸੇ ਤੋਂ ਅੰਮ੍ਰਿਤ ਛਕ ਕੇ ਖਾਲਸਾ ਪੰਥ ਨੂੰ ਵੀ ਗੁਰੂ ਪਰਵਾਨ ਕਰ ਲਿਆ ਸੀ।[86] ਇਸ ਨਾਲ 'ਗੁਰ ਸੰਗਤਿ ਕੀਨੀ ਖਾਲਸਾ' ਦੀ ਜੁਗਤਿ ਦਾ ਧਰਮ ਸ਼ਾਸ਼ਤਰੀ ਪ੍ਰਕਾਸ਼ਨ ਸਾਡੇ ਸਾਹਮਣੇ ਆਇਆ ਸੀ। ਇਸ ਨਾਲ ਇਹ ਸੰਕੇਤ ਉਘੜਕੇ ਸਾਹਮਣੇ ਆ ਜਾਂਦਾ ਹੈ ਕਿ ਸਿੱਖ ਗੁਰੂ ਸਾਹਿਬਾਨ ਦੀ ਸਰੀਰ ਰੂਪ ਵਾਲੀ ਗੁਰਤਾ, ਵਿਸ਼ੇਸ਼ ਜੁਗਤਿ ਰਾਹੀਂ ਸੰਗਤ ਅਥਵਾ ਖਾਲਸਾ ਜੀ ਵਿਚ ਪਰਿਵਰਤਿਤ ਹੋ ਗਈ ਸੀ। ਇਸ ਦਾ ਸਮਰਥਨ ਇਸ ਹਵਾਲੇ ਤੋਂ ਹੋ ਜਾਂਦਾ ਹੈ ਕਿ ਦਸਮ ਪਾਤਸ਼ਾਹ ਜੀ ਨੇ "ਆਪੇ ਗੁਰ ਚੇਲਾ" ਦੀ ਜੁਗਤਿ ਰਾਹੀਂ ਖ਼ਾਲਸੇ ਨੂੰ ਆਪਣਾ ਰੂਪ ਐਲਾਨਿਆ ਸੀ ਅਤੇ ਨਾਲ ਹੀ ਇਹ ਘੋਸ਼ਿਤ ਕੀਤਾ ਸੀ ਕਿ ਗੁਰੂ ਹਮੇਸ਼ਾਂ ਖ਼ਾਲਸੇ ਵਿਚ ਨਿਵਾਸ ਕਰਦਾ ਹੈ।[87]

---

ਤੁਮ ਜੁ ਕਹਾ ਗੁਰਦੇਵ ਜੀ, ਦਰਸ਼ਨ ਕਰਿ ਮੁਹ ਆਇ॥
ਲਖੀਏ ਤੁਮਰਾ ਦਰਸ ਕਹਾਂ, ਕਹਹੁ ਮੋਹਿ ਸਮਝਾਇ॥
ਸ੍ਰੀ ਗੁਰੂ ਵਾਚ
ਤੀਨ ਰੂਪ ਹੈਂ ਮੋਹ ਕੇ ਸੁਨਹੁ ਨੰਦ! ਚਿਤ ਲਾਇ॥
ਨਿਰਗੁਣ, ਸਰਗੁਣ, ਗੁਰਸ਼ਬਦ, ਕਹਹੁ ਤੋਹਿ ਸਮਝਾਇ॥

85. ਸ੍ਰੀ ਗੁਰੂ ਗ੍ਰੰਥ ਸਾਹਿਬ,ਰਾਮਕਲੀ ਮਹਲਾ ੧ ਸਿਧ ਗੋਸਟਿ, ਪੰ. 943.
"ਸਬਦੁ ਭਾਖਤ ਸਸਿ ਜੋਤਿ ਅਪਾਰਾ॥
ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ॥"

86. ਡਾ. ਗੰਡਾ ਸਿੰਘ (ਸੰਪਾ.), *ਸ੍ਰੀ ਗੁਰ ਸੋਭਾ*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1988, ਪੰ. 19.
"ਜਿਸ ਬਸਾਖੀ ਨੂੰ ਗੁਰੂ ਸਾਹਿਬ ਨੇ ਖ਼ਾਲਸਾ ਸਾਜਿਆ ਉਸ ਦਾ ਸੰਮਤ 1756 ਬਿਕਰਮੀ (ਸੰਨ 1699 ਈਸਵੀ) ਸੀ ਅਤੇ ਉਸ ਦਿਨ 30 ਮਾਰਚ ਸੀ। ਇਹ ਹੀ ਤਾਰੀਖ਼ ਪਰਮਾਣੀਕ ਸਿੱਧ ਹੁੰਦੀ ਹੈ।"

87. ਸਰਬ ਲੋਹ ਗ੍ਰੰਥ, ਉਧਰਿਤ: ਪਿਆਰਾ ਸਿੰਘ ਪਦਮ, *ਰਹਿਤਨਾਮੇ*, ਪੰ.168.
ਖ਼ਲਾਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸਾ ਮਹਿ ਹਉ ਕਰਉ ਨਿਵਾਸ॥
ਖਾਲਸਾ ਮੇਰੋ ਮੁਖ ਹੈ ਅੰਗ॥ ਖਾਲਸੇ ਕੇ ਹਉਂ ਬਸਤ ਸਦ ਸੰਗ॥

ਸ਼ਬਦ ਗੁਰੂ ਦੀ ਸਨਮੁਖਤਾ ਲਈ ਤਿਆਰ ਕੀਤੀ ਜਾ ਰਹੀ ਕੌਮ ਨੂੰ ਹੀ ਖ਼ਾਲਸਾ ਪਦ ਦੀ ਸੰਗਿਆ ਪ੍ਰਾਪਤ ਹੈ। ਖ਼ਾਲਸਾ ਪੰਥ ਗੁਰੂ ਰੂਪ ਹੋਣ ਤੋਂ ਪਹਿਲਾਂ ਜੁਗਤਿ-ਪ੍ਰਕਾਸ਼ਨ ਦੇ ਸਨਮੁਖ ਰਿਹਾ ਹੈ। ਇਸ ਦੀ ਪੁਸ਼ਟੀ ਵਿਚ ਇਹ ਉਦਾਹਰਣ ਦਿਤੀ ਜਾ ਸਕਦੀ ਹੈ ਕਿ ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਵਿਖੇ ਕਿਲਾ ਛੱਡਣ ਵੇਲੇ, ਚਮਕੌਰ ਸਾਹਿਬ, ਦਾਦੂ ਦੁਆਰੇ ਅਤੇ ਬੰਦਾ ਸਿੰਘ ਬਹਾਦਰ ਨੂੰ ਨਾਂਦੇੜ ਵਿਖੇ ਤਲਵਾਰ ਦੇਣ ਸਮੇਂ ਖਾਲਸੇ ਦਾ ਹੁਕਮ ਮੰਨ ਕੇ ਖਾਲਸੇ ਨੂੰ ਬਖਸ਼ੀ ਜਾ ਰਹੀ ਗੁਰਿਆਈ ਦੀ ਪ੍ਰੋੜ੍ਹਤਾ ਕੀਤੀ ਅਤੇ ਬਾਅਦ ਵਿਚ ਜੋਤੀ ਜੋਤਿ ਸਮਾਉਣ ਸਮੇਂ ਬਕਾਇਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਬਖਸ਼ਕੇ ਸ਼ਬਦ ਗੁਰੂ ਦੇ ਸਿਧਾਂਤ ਨੂੰ ਪ੍ਰਚੰਡ ਕਰਦਿਆਂ ਗੁਰੂ ਖ਼ਾਲਸਾ ਪੰਥ ਨੂੰ ਸ਼ਬਦ ਗੁਰੂ ਦੀ ਤਾਬਿਆ ਕਰ ਦਿਤਾ ਸੀ। ਖ਼ਾਲਸੇ ਨੂੰ ਗੁਰਿਆਈ ਬਖਸ਼ਣ ਦੇ ਪ੍ਰਸੰਗ ਰਾਹੀਂ ਇਹ ਤੱਥ ਸਥਾਪਤ ਹੋ ਜਾਂਦਾ ਹੈ ਕਿ ਗੁਰੂ ਸਾਹਿਬਾਨ ਨੇ ਜਿਸ ਸਿੱਖ ਸੰਗਠਨ ਨੂੰ ਗੁਰਮਤਿ ਵਿਚ ਸੰਗਤਿ ਦੀ ਸੰਗਿਆ ਦਿਤੀ ਸੀ ਉਸਨੂੰ ਪਰਮਾਤਮਾ ਦਾ ਸਰੂਪ ਪਰਵਾਨਿਆ ਅਤੇ ਗੁਰੂ ਖ਼ਾਲਸਾ ਪੰਥ ਵਜੋਂ ਪ੍ਰਗਟ ਕੀਤਾ।[88]

ਨਿਸ਼ਕਰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਗੁਰਮਤਿ ਚਿੰਤਨ ਵਿਚ ਸ਼ਬਦ-ਗੁਰੂ ਨੂੰ ਹੀ ਪ੍ਰਭੂ ਮਿਲਣ ਲਈ ਅਤੇ ਅਧਿਆਤਮ ਪ੍ਰਕਾਸ਼ ਦਾ ਇਕੋ ਇਕ ਮਾਧਿਅਮ ਪਰਵਾਨ ਕੀਤਾ ਹੋਇਆ ਹੈ। ਸਾਰੀ ਸਿੱਖ ਵਿਚਾਰਧਾਰਾ ਸਰੀਰਧਾਰੀ ਅਗਵਾਈ ਦੀ ਥਾਂ ਦਸ ਗੁਰੂ ਸਾਹਿਬਾਨ ਵਲੋਂ ਸ਼ਬਦ ਗੁਰੂ ਦੀ ਸਰਦਾਰੀ ਲਈ ਸਥਾਪਨਾ ਦਾ ਸਦਕਾਲੀਨ ਅਭਿਆਨ ਹੈ ਜੋ ਮਨੁੱਖੀ ਕਲਿਆਣ ਦਾ ਕੇਵਲ ਮਾਤਰ ਮਾਧਿਅਮ ਪਰਵਾਨ ਕੀਤਾ ਗਿਆ ਹੈ। ਗੁਰੂ ਕਰਮ ਨੂੰ ਗੁਰੂ-ਜੋਤਿ ਦਾ ਜੀਵੰਤ ਪਰਸੰਗ ਪਰਵਾਨ ਕੀਤਾ ਜਾਣਾ ਚਾਹੀਦਾ ਹੈ। ਸਿੱਖ ਪੰਥ ਵੀ ਗੁਰੂ ਸ਼ਬਦ ਦੀ ਤਾਬਿਆ ਹੀ ਗੁਰੂ ਹੈ। ਇਹ ਸ਼ਬਦ ਗੁਰੂ ਦਾ ਪਹਿਰੇਦਾਰ ਹੈ। ਗੁਰੂ ਪੰਥ ਰਾਹੀਂ ਹੀ ਗੁਰੂ-ਸ਼ਬਦ ਦੇ ਜਲੌ ਨੇ ਪ੍ਰਕਾਸ਼ਮਾਨ ਹੋਣਾ ਹੈ। ਗੁਰੂ ਦੀ ਇਹ ਜ਼ਿੰਮੇਵਾਰੀ ਹੈ ਕਿ ਜੋ ਉਸਦੇ ਅੰਗ ਨਾਲ ਲਗਦਾ ਹੈ ਉਸ ਨੂੰ 'ਸਚਿਆਰ' ਬਣਾਕੇ ਪ੍ਰਭੂ ਦਰ ਤੇ ਪਰਵਾਨ ਚੜ੍ਹਾਏ। ਇਸ ਦੇ ਲਈ ਜੋ ਮਾਰਗ ਦਰਸਾਇਆ ਗਿਆ ਹੈ ਉਸ ਵਿਚੋਂ ਹੁਕਮ, ਰਜ਼ਾ ਅਥਵਾ ਭਾਣੇ ਨੂੰ ਸਿੱਖ ਧਰਮ ਸ਼ਾਸ਼ਤਰ ਦੇ ਸਰੋਕਾਰਾਂ ਵਜੋਂ ਪਰਵਾਨ ਕਰਕੇ ਵਿਵਰਣ ਦਿਤਾ ਜਾ ਰਿਹਾ ਹੈ।

---

88. ਰਾਮਕਲੀ ਵਾਰ ਪਾਤਸ਼ਾਹੀ ਦਸਵੇਂ ਕੀ, ਵਾਰ ੪੧, *ਵਾਰਾਂ ਭਾਈ ਗੁਰਦਾਸ ਜੀ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1952, ਪੰ.436.

ਹਰਿ ਸੱਚੇ ਤਖ਼ਤ ਰਚਾਇਆ ਸਤਿ ਸੰਗਤਿ ਮੇਲਾ।
ਨਾਨਕ ਨਿਰਭਉ ਨਿਰੰਕਾਰ ਵਿਚ ਸਿਧਾਂ ਖੇਲਾ।
ਗੁਰੂ ਸਿਮਰ ਮਨਾਈ ਕਾਲਕਾ ਖੰਡੇ ਕੀ ਵੇਲਾ।
ਪੀਵਹੁ ਪਾਹੁਲ ਖੰਡੇਧਾਰ ਹੁਇ ਜਨਮ ਸੁਹੇਲਾ।
ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੂ ਚੇਲਾ।

***ਹੁਕਮ, ਰਜ਼ਾ ਅਥਵਾ ਭਾਣਾ:*** ਹੁਕਮ ਅਰਬੀ ਭਾਸ਼ਾ ਦਾ ਸ਼ਬਦ ਹੈ ਇਸ ਦਾ ਕੋਸ਼ੀ ਅਰਥ ਹੈ: ਆਗਿਆ, ਫੁਰਮਾਨ, ਆਦੇਸ਼।[89] ਵਿਦਵਾਨਾਂ ਵਲੋਂ 'ਹੁਕਮ' ਨੂੰ ਸਿੱਖ ਚਿੰਤਨ ਵਿਚ ਬੁਨਿਆਦੀ ਸੰਕਲਪ ਵਜੋਂ ਪਰਵਾਨ ਕੀਤਾ ਹੋਇਆ ਹੈ। ਇਸਦੀ ਪੁਸ਼ਟੀ ਇਸ ਤੋਂ ਵੀ ਹੋ ਜਾਂਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ 'ਹੁਕਮ' ਸ਼ਬਦ ਪ੍ਰਾਪਤ ਹੋ ਗਿਆ ਹੈ। ਸਿੱਖ ਫਲਸਫ਼ੇ ਦੀ ਸੰਕਲਪਿਕ ਦਰਜਾਕਾਰੀ ਵਿਚ 'ਹੁਕਮ' ਦਾ ਸਥਾਨ 'ਅਕਾਲ' ਅਤੇ 'ਕਰਤਾ' ਦੇ ਐਨ ਮਗਰੋਂ ਆਉਂਦਾ ਹੈ।[90] 'ਅਕਾਲ' 'ਕਰਤਾ ਪੁਰਖ਼' ਹੈ ਇਸ ਲਈ ਉਸਦਾ ਆਦੇਸ਼ ਜਾਂ ਆਗਿਆ ਹੀ ਹੁਕਮ ਹੈ ਅਤੇ ਹੁਕਮ ਕਰਨ ਵਾਲਾ ਪਰਮਾਤਮਾ 'ਹੁਕਮੀ' ਹੈ। ਇਵੇਂ ਇਸ ਸ਼ਬਦ ਦਾ ਨਵਾਂ ਪਰਿਭਾਸ਼ਕ ਰੂਪ ਸਾਹਮਣੇ ਆਇਆ ਹੈ।[91] ਡਾ. ਕਾਲਾ ਸਿੰਘ ਅਨੁਸਾਰ: ਗੁਰੂ ਨਾਨਕ ਸਾਹਿਬ ਨੇ ਹੁਕਮ ਤੋਂ ਭਾਵ ਈਸ਼੍ਵਰੀ ਵਿਧਾਨ(Divine constitution) ਤੋਂ ਲਿਆ ਹੈ ਜਿਸ ਅਧੀਨ ਇਸ ਸੰਸਾਰ ਦਾ ਪਸਾਰਾ ਹੋਇਆ ਅਤੇ ਇਹ ਸੰਸਾਰ ਇਸਦੇ ਅਧੀਨ ਚਲਦਾ ਰਹੇਗਾ।[92] ਡਾ. ਤਾਲਿਬ ਲਿਖਦੇ ਹਨ: ਕਿ ਦਾਰਸ਼ਨਿਕ ਦ੍ਰਿਸ਼ਟੀ ਤੋਂ ਹੁਕਮ ਉਸ ਰਹੱਸ ਦੀ ਸੋਝੀ ਹੈ ਜੋ ਕਿ ਸਮੁੱਚੀ ਹੋਂਦ ਵਿਚ ਵਿਆਪਤ ਹੈ, ਅਤੇ ਜਿਸ ਦਾ ਪ੍ਰਗਟਾਵਾ ਕੇਵਲ ਸਿਰ ਝੁਕਾਉਣ ਅਤੇ ਰਜ਼ਾ ਵਿਚ ਰਾਜ਼ੀ ਰਹਿਣ ਦੇ ਕਰਮ ਦੁਆਰਾ ਸੰਭਵ ਹੈ। ਇਹ ਦੈਵੀ ਸਤਾ ਦੀ ਅਸੀਮਤਾ ਦੇ ਸਨਮੁੱਖ ਕਣ-ਮਾਤਰ ਦੀ ਆਪਣੀ ਸੀਮਾਬੱਧਤਾ ਬਾਰੇ ਸੂਝ ਬੂਝ ਹੈ।[93] ਗੁਰਬਾਣੀ ਵਿਚ '........ਹੁਕਮੁ ਨ ਕਹਿਆ ਜਾਈ॥' ਦੀ ਸਥਾਪਤੀ ਕੀਤੀ ਹੋਈ ਹੈ।[94] ਗੁਰੂ ਨਾਨਕ ਸਾਹਿਬ ਮੁੜ 'ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ॥ ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ॥' ਦਾ ਫੁਰਮਾਨ ਕਰਕੇ ਫ਼ਿਰ ਇਸਦੀ ਪੁਸ਼ਟੀ ਕਰਦੇ ਹਨ।[95] ਉਸਦੇ ਹੁਕਮ ਦੀ ਵਿਸ਼ਾਲਤਾ ਦਾ ਭਾਵੇਂ ਵਿਸਥਾਰ ਨਹੀਂ ਕੀਤਾ ਜਾ ਸਕਦਾ ਪਰ ਸਤਿਗੁਰਾਂ ਨੇ 'ਕਿਵ ਸਚਿਆਰਾ' ਲਈ 'ਹੁਕਮਿ ਰਜਾਈ ਚਲਣ' ਦਾ ਮਾਰਗ ਹੀ ਪਰਵਾਨ ਕਰ ਲਿਆ ਹੈ। ਦੈਵੀ ਸੱਤਾ ਦਾ ਸੰਪੂਰਨ ਬ੍ਰਹਿਮੰਡ ਵਿਚ ਵਰਤ ਰਿਹਾ ਸਮੁੱਚਾ ਅਟੱਲ ਵਿਸਮਾਦੀ ਵਰਤਾਰਾ ਹੀ 'ਹੁਕਮ' ਹੈ ਅਤੇ ਇਸ ਨਾਲ ਇਕਸੁਰ ਹੋਣ ਦਾ ਯਤਨ ਕਰਨਾ ਹੀ ਹੁਕਮ ਨੂੰ 'ਬੁਝਣਾ' ਹੈ। ਕਿਹਾ ਜਾ ਸਕਦਾ ਹੈ ਕਿ ਹਉਮੈ ਰਹਿਤ ਬੁੱਧੀ ਕਰਕੇ ਜੇ ਮਨੁੱਖ ਆਪਣੀ ਮਨਸ਼ਾ, ਮੰਤਵਾਂ ਭਾਵਾਂ ਨੂੰ ਉਸ ਦੇ ਅਧੀਨ ਕਰੇ; ਤਾਂ ਇਸ ਤੋਂ ਸਬਰ, ਧੀਰਜ, ਸੰਤੋਖ ਅਤੇ ਆਨੰਦ ਦੇ ਗੁਣ ਉਪਜਦੇ ਹਨ। ਇਹੋ ਮਨੁੱਖ ਦੇ ਜੀਵਨ ਦਾ ਆਦਰਸ਼ ਹੈ, ਅਤੇ ਇਸੇ ਵਿਚ ਧਰਮ ਦੀ ਉਚਤਮ ਸਿਖਿਆ ਅੰਕਿਤ ਹੈ।[96] ਅਧਿਐਨ ਦੀ ਸੁਖ਼ੈਨਤਾ ਲਈ ਇਸ ਸੰਕਲਪ ਨੂੰ ਦੋ ਪਰਤਾਂ ਵਿਚ

---

89. ਡਾ.ਰਤਨ ਸਿੰਘ ਜੱਗੀ, *ਗੁਰ ਸੰਦੇਸ਼,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ਪੰ. 47.
90. ਡਾ. ਵਜ਼ੀਰ ਸਿੰਘ,*ਸਿੱਖ ਦਰਸ਼ਨ ਧਾਰਾ*,ਅਣਛਪਿਆ ਖਰੜਾ,
91 ਡਾ.ਰਤਨ ਸਿੰਘ ਜੱਗੀ, *ਗੁਰ ਸੰਦੇਸ਼,* ਪੰ. 48.
92..ਡਾ.ਕਾਲਾ ਸਿੰਘ ਬੇਦੀ,*ਗੁਰੂ ਨਾਨਕ ਸ਼ਬਦ ਰਤਨਾਕਰ,* ਭਾਸ਼ਾ ਵਿਭਾਗ,ਪੰਜਾਬ,ਪਟਿਆਲਾ,1990,ਪੰ.116.
93. ਗੁਰਬਚਨ ਸਿੰਘ ਤਾਲਿਬ,ਉਧਰਿਤ ਡਾ.ਵਜ਼ੀਰ ਸਿੰਘ, *ਸਿੱਖ ਦਰਸ਼ਨ ਧਾਰਾ,* ਅਣਛਪਿਆ ਖਰੜਾ, ਪੰ. 45.
94. ਸ੍ਰੀ ਗੁਰੂ ਗ੍ਰੰਥ ਸਾਹਿਬ,ਜਪੁਜੀ, ਪੰ. 1.
95. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀ ਰਾਗ ਮਹਲਾ 1,ਪੰ.53.
96. ਡਾ.ਗੁਰਬਚਨ ਸਿੰਘ ਤਾਲਿਬ,'ਹੁਕਮ' ਦੇ ਕੁਛ ਦਾਰਸ਼ਨਿਕ ਪੱਖ, *ਨਾਨਕ ਪ੍ਰਕਾਸ਼ ਪਤ੍ਰਿਕਾ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦਸੰਬਰ 1971 ਅੰਕ, ਪੰ.13.

ਸਮਝਿਆ ਜਾ ਸਕਦਾ ਹੈ। ਇਕ ਇਹ ਕਿ ਗੁਰਬਾਣੀ ਅਨੁਸਾਰ ਹੁਕਮ ਕੀ ਹੈ? ਅਤੇ ਦੂਸਰਾ 'ਹੁਕਮਿ ਰਜਾਈ ਚਲਣਾ' ਕਿਵੇਂ ਅਮਲ ਵਿਚ ਲਿਆਂਦਾ ਜਾ ਸਕਦਾ ਹੈ? ਜਿਥੋਂ ਤਕ ਮਨੁੱਖੀ ਬੁੱਧੀ, ਤਰਕ ਅਤੇ ਵਿਗਿਆਨ ਦੀ ਸੀਮਾ ਹੈ, ਸੰਪੂਰਨ ਬ੍ਰਹਿਮੰਡੀ ਵਰਤਾਰੇ ਵਿਚ ਵਰਤ ਰਹੇ ਹੁਕਮ ਦੇ ਨਿਯਮ ਦੀ ਥਾਹ ਨਹੀਂ ਪਾਈ ਜਾ ਸਕਦੀ। ਇਹ ਤੱਥ ਭਲੀਭਾਂਤ ਸਮੂਹ ਸੰਸਾਰ ਦੇ ਸਾਹਮਣੇ ਆ ਚੁੱਕਾ ਹੈ। ਇਸੇ ਨੂੰ ਗੁਰਬਾਣੀ ਵਿਚ 'ਹੁਕਮੁ ਨਾ ਕਹਿਆ ਜਾਈ......' ਦੀ ਸੰਗਿਆ ਦੇ ਦਿਤੀ ਗਈ ਹੈ। ਮਨੁੱਖ ਦੇ ਸਮਝਣ ਯੋਗ ਅਤੇ ਪਛਾਨਣ ਯੋਗ ਗਲ ਇਹ ਹੈ ਕਿ ਉਹ ਇਹ ਵਿਸ਼ਵਾਸ਼ ਕਰੇ ਕਿ ਇਹ ਸਾਰਾ ਖੇਲ ਅਤੇ ਇਸ ਵਿਚ ਵਰਤ ਰਿਹਾ ਸਾਰਾ ਵਿਸਮਾਦੀ ਨਿਯਮ ਜਿਸਨੂੰ 'ਹੁਕਮ' ਦੀ ਸੰਗਿਆ ਦਿਤੀ ਗਈ ਹੈ ਸਭ ਕਰਤੇ ਨੇ ਆਪਣੀ ਮੌਜ ਕਰਕੇ ਬਣਾਇਆ ਹੈ।[97] ਜਪੁ ਬਾਣੀ ਦੀ ਦੂਸਰੀ ਪਉੜੀ ਵਿਚ ਹੁਕਮ ਦੇ ਸਿਧਾਂਤ ਦਾ ਵੱਖ ਵੱਖ ਪੱਖਾਂ ਤੋਂ ਨਿਰੂਪਣ ਕੀਤਾ ਗਿਆ ਹੈ ਕਿ ਸਾਰੀ ਹੋਂਦ ਉਸਦੇ ਹੁਕਮ ਦੁਆਰਾ ਰੂਪਮਾਨ ਹੋਈ ਹੈ। ਉਸਦੇ ਦੈਵੀ ਨਿਯਮ ਅਧੀਨ ਹੀ ਮਨੁੱਖ ਦਾ ਜੰਮਣਾ ਮਰਣਾ ਹੁੰਦਾ ਹੈ, ਮਨੁੱਖ ਦੁੱਖ ਸੁੱਖ ਭੋਗਦਾ ਹੈ, ਊਚ ਨੀਚ ਦਾ ਵਰਤਾਰਾ ਵਰਤ ਰਿਹਾ ਹੈ। ਇਸੇ ਅਧੀਨ ਮਨੁੱਖ ਉਸਦੀ ਵਡਿਆਈ ਦਾ ਪਾਤਰ ਬਣਦਾ ਹੈ। ਇਸੇ ਦੈਵੀ ਨਿਯਮ ਨਾਲ ਸਮਸ੍ਵਰ ਹੋਕੇ ਮਨੁੱਖ ਹਉਮੈ ਰਹਿਤ ਹੋ ਸਕਦਾ ਹੈ। ਦੂਸਰੇ ਸ਼ਬਦਾਂ ਵਿਚ ਅੰਤਮ ਤੌਰ ਤੇ 'ਸਚਿਆਰ' ਦੀ ਅਵਸਥਾ ਦਾ ਧਾਰਨੀ ਹੋ ਸਕਦਾ ਹੈ। [98] ਗੁਰੂ ਅਮਰਦਾਸ ਸਾਹਿਬ ਨੇ ਵੀ ਇਸੇ ਤਰ੍ਹਾਂ ਦੇ ਤੱਥ ਮਾਰੂ ਸੋਲਹੇ ਬਾਣੀ ਵਿਚ ਪ੍ਰਗਟ ਕੀਤੇ ਹੋਏ ਹਨ।[99] ਗੁਰਬਾਣੀ ਵਿਚ ਇਹ ਤੱਥ ਵੀ ਸਪਸ਼ਟ ਕੀਤਾ ਹੋਇਆ ਹੈ ਕਿ ਉਸ ਦੈਵੀ ਸਤਾ ਦਾ 'ਹੁਕਮ' ਕੇਵਲ ਇਸ ਦ੍ਰਿਸ਼ਟਮਾਨ ਪਸਾਰੇ ਤੋਂ ਹੀ ਸ਼ੁਰੂ ਨਹੀਂ ਹੋਇਆ ਸਗੋਂ ਪਹਿਲਾ ਵੀ ਉਸਦੇ ਹੁਕਮ ਦਾ ਵਰਤਾਰਾ ਵਰਤ ਰਿਹਾ ਸੀ।[100] ਇਸ ਸਾਰੇ ਵਿਸ਼ਲੇਸ਼ਣ ਤੋਂ ਸਪਸ਼ਟ ਹੁੰਦਾ ਹੈ ਕਿ ਗੁਰਮਤਿ ਚਿੰਤਨ ਵਿਚ ਹੁਕਮ ਦਾ ਸੰਕਲਪ ਇਸਲਾਮ ਵਰਗਾ ਨਹੀਂ ਹੈ ਅਤੇ ਨਾ ਹੀ ਗੁਰਮਤਿ ਦੇ ਹੁਕਮ ਦੇ

---

97. ਸ੍ਰੀ ਗੁਰੂ ਗ੍ਰੰਥ ਸਾਹਿਬ, ਮਾਰੂ ਮ: 3, ਪੰ.1066
ਮਾਇਆ ਮੋਹੁ ਹੁਕਮਿ ਬਣਾਇਆ।
ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ।

98. ਸ੍ਰੀ ਗੁਰੂ ਗ੍ਰੰਥ ਸਾਹਿਬ,ਜਪੁਜੀ ਪੰ. 1.
ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥

99. ਹੁਕਮੇ ਆਇਆ ਹੁਕਮਿ ਸਮਾਇਆ॥ ਹੁਕਮੈ ਦੀਸੈ ਜਗਤੁ ਉਪਾਇਆ॥
ਹੁਕਮੇ ਸੁਰਗੁ ਮਛੁ ਪਇਆਲਾ॥ ਹੁਕਮੇ ਕਲਾ ਰਹਾਇਦਾ॥੧੦॥
ਹੁਕਮੇ ਧਰਤੀ ਧਉਲ ਸਿਰਿ ਭਾਰੰ॥ ਹੁਕਮੇ ਪਉਣ ਪਾਣੀ ਗੈਣਾਰੰ॥
ਹੁਕਮੇ ਸਿਵ ਸਕਤੀ ਘਰਿ ਵਾਸਾ॥ ਹੁਕਮੇ ਖੇਲ ਖੇਲਾਇਦਾ॥੧੧॥
ਹੁਕਮੇ ਆਡਾਣੇ ਆਗਾਸੀ ॥ ਹੁਕਮੇ ਜਲ ਥਲ ਤ੍ਰਿਭਵਣ ਵਾਸੀ॥
ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ॥

100. ਸ੍ਰੀ ਗੁਰੂ ਗ੍ਰੰਥ ਸਾਹਿਬ, ਮਾਰੂ ਮ:੧, ਪੰ. 1035.
"ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥"

ਸੰਕਲਪ ਨੂੰ ਇਸਲਾਮ ਤੋਂ ਪ੍ਰਭਾਵਿਤ ਹੋਇਆ ਹੀ ਪਰਵਾਨ ਕੀਤਾ ਜਾ ਸਕਦਾ ਹੈ।[101] ਇਹ ਠੀਕ ਹੈ ਕਿ ਇਸ ਸਾਰੇ ਪਸਾਰੇ ਲਈ ਜਪੁਜੀ ਵਿਚ 'ਏਕੋ ਕਵਾਉ' ਦੀ ਸੰਗਿਆ ਵਰਤੀ ਹੋਈ ਹੈ ਪਰ ਗੁਰੂ ਨਾਨਕ ਸਾਹਿਬ ਦਾ 'ਕਵਾਉ' ਦਾ ਸਿਧਾਂਤ ਇਸਲਾਮ ਦੇ ਕੁਨ ਸਿਧਾਂਤ ਤੋਂ ਵਖਰਾ ਹੈ। ਇਸਲਾਮ ਵਿਚ ਕੁਨ ਦਾ ਭਾਵ ਹੈ ਕਿ ਇਹ ਲਫਜ਼ ਕਹਿੰਦਿਆਂ ਸਾਰ ਹੀ ਝਟਪਟ ਸਾਰੀ ਸ੍ਰਿਸ਼ਟੀ ਦੀ ਰਚਨਾ ਹੋ ਗਈ, ਪਰ ਗੁਰਮਤਿ ਚਿੰਤਨ ਅਨੁਸਾਰ ਕਵਾਉ ਦੇ ਸਿਧਾਂਤ ਰਾਹੀਂ ਦ੍ਰਿਸ਼ਟਮਾਨ ਪਸਾਰੇ ਦਾ ਵਿਸਥਾਰ ਸਹਿਜੇ ਸਹਿਜੇ ਹੁੰਦਾ ਹੈ। ਇਸਨੂੰ ਗੁਰੂ ਨਾਨਕ ਸਾਹਿਬ ਨੇ ਓਅੰਕਾਰ ਬਾਣੀ ਵਿਚ ਸਪਸ਼ਟ ਕੀਤਾ ਹੈ ਕਿ ਜਗਤ ਉਪਾਇਆ ਗਿਆ ਹੈ ਅਤੇ ਸਾਰੀ ਉਤਪਤੀ ਵਿਚ ਇਕੋ ਹੀ ਜੋਤਿ ਵਰਤ ਰਹੀ ਹੈ।[102] ਸਹਿਜੇ ਸਹਿਜੇ ਹੋਂਦ ਵਿਚ ਆਉਣ ਦੇ ਨਿਯਮ ਦੀ ਵਿਆਖਿਆ ਗੁਰੂ ਨਾਨਕ ਸਾਹਿਬ ਨੇ ਸ੍ਰੀ ਰਾਗ ਵਿਚ ਵੀ ਕੀਤੀ ਹੋਈ ਹੈ ਕਿ ਉਸ ਸਚ ਤੋਂ ਪਵਣ, ਪਵਣ ਤੋਂ ਜਲ, ਜਲ ਤੋਂ ਸਾਰਾ ਤ੍ਰਿਭਵਣ ਸਾਜਿਆ ਗਿਆ ਹੈ ਅਤੇ ਪਰਮਾਤਮਾ ਇਸ ਵਿਚ ਆਪਣੀ ਜੋਤਿ ਰਾਹੀਂ ਹੁਕਮ ਦਾ ਵਰਤਾਰਾ ਵਰਤਾਈ ਜਾ ਰਿਹਾ ਹੈ।[103] ਇਸ ਉਪਰੰਤ ਬ੍ਰਹਿਮੰਡੀ ਪਸਾਰੇ ਦੀ ਸਾਰੀ ਕਾਰ ਉਸਦੇ ਹੁਕਮ ਵਿਚ ਨਿਰੰਤਰ ਚਲੀ ਜਾ ਰਹੀ ਹੈ। ਉਦਕਰਖਣ ਤੇ ਆਕਰਖਣ ਦਾ ਵਰਤਾਰਾ ਸਭ ਉਸਦੇ ਭੈਅ ਵਿਚ ਹੋਈ ਜਾ ਰਿਹਾ ਹੈ। ਪਰਮਾਤਮਾ ਤਾਂ ਬਸ ਇਸ ਖੇਲ ਨੂੰ ਵੇਖ ਵੇਖ ਕੇ ਖੇੜੇ ਤੇ ਵਿਗਾਸ ਵਿਚ ਨਿਹਾਲ ਨਿਹਾਲ ਹੋਈ ਜਾ ਰਿਹਾ ਹੈ।[104]

ਇਸ ਸੰਕਲਪ ਦਾ ਦੂਸਰਾ ਪੱਖ 'ਹੁਕਮਿ ਰਜਾਈ ਚਲਣਾ' ਹੈ। ਗੁਰਬਚਨ ਸਿੰਘ ਤਾਲਿਬ ਅਨੁਸਾਰ 'ਰਜ਼ਾ' ਹੁਕਮ ਅਤੇ ਅਮਰ ਵਾਂਗ ਹੀ ਮੁਸਲਮਾਨੀ ਪੱਖ ਤੋਂ ਆਇਆ ਹੈ ਅਤੇ ਸਿਖੀ ਧਰਮ ਦਰਸ਼ਨ ਵਿਚ ਇਸ ਦਾ ਇੰਨਾ ਭਾਰਾ ਮਹੱਤਵ ਹੈ ਕਿ ਇਸ ਦੀ ਵਰਤੋਂ ਬਿਨਾਂ ਇਸ ਦਰਸ਼ਨ ਦੇ ਸਰਵ-ਉੱਚ ਆਸ਼ਿਆਂ ਦਾ ਪ੍ਰਗਟਾਓ ਮੁਸ਼ਕਲ ਹੋ ਜਾਂਦਾ ਹੈ।[105] ਸਪਸ਼ਟ ਹੋਇਆ ਕਿ 'ਹੁਕਮਿ ਰਜਾਈ ਚਲਣਾ' ਗੁਰਮਤਿ ਚਿੰਤਨ ਦੀ ਮੁੱਖ ਚੂਲ ਪਰਵਾਨੀ ਜਾ ਸਕਦੀ ਹੈ। ਹੁਕਮਿ ਰਜਾਈ ਚਲਣ ਨਾਲ ਮਨੁੱਖ ਮਾਲਕ ਪ੍ਰਭੂ ਦੇ ਦਰ ਤੇ ਪਰਵਾਣ ਚੜ੍ਹ ਸਕਦਾ ਹੈ। ਗੁਰਮਤਿ ਨੇ ਇਹੋ ਮਨੁੱਖੀ

---

101.W.H.Mcleod, *Guru Nanak and the Sikh Religion,* The Clarendon Press,Oxford, 1968,p.159.
'The word hukam, which posses a particular significance in the thought of Guru Nanak is certainly an Arabic Word but the concept which it expresses is not a borrowing from Islam.

102. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਮਕਲੀ ਮ:੧ ਪੰ. 930.
"ਸਸੈ ਸਭ ਜਗੁ ਸਹਿਜ ਉਪਾਇਆ॥ ਤੀਨਿ ਭਵਨ ਇਕ ਜੋਤੀ॥"

103. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀ ਰਾਗ ਮ:੧,ਪੰ. 19.
ਸਾਚੇ ਤੇ ਪਵਣਾ ਭਇਆ॥ ਪਵਣੈ ਤੇ ਜਲੁ ਹੋਇ॥
ਜਲੁ ਤੇ ਤ੍ਰਿਭਵਣੁ ਸਾਜਿਆ॥ ਘਟਿ ਘਟਿ ਜੋਤਿ ਸਮੋਇ॥

104. ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁਜੀ ਪਉੜੀ 37.
ਸਚ ਖੰਡਿ ਵਸੈ ਨਿਰੰਕਾਰ॥ ਕਰਿ ਕਰਿ ਵੇਖੈ ਨਦਰਿ ਨਿਹਾਲ॥
.....ਜਿਵ ਜਿਵ ਹੁਕਮ ਤਿਵੈ ਤਿਵ ਕਾਰ॥ ਵੇਖੈ ਵਿਗਸੈ ਕਰਿ ਵੀਚਾਰੁ॥

105. ਪ੍ਰੋਫੈਸਰ ਗੁਰਬਚਨ ਸਿੰਘ ਤਾਲਿਬ, *'ਹੁਕਮ' ਦੇ ਕੁਛ ਦਾਰਸ਼ਨਿਕ ਪੱਖ,* ਨਾਨਕ ਪ੍ਰਕਾਸ਼ ਪਤ੍ਰਿਕਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦਸੰਬਰ, 1971 ਅੰਕ,ਪੰ.15.

ਜੀਵਨ ਦਾ ਆਦਰਸ਼ ਪਰਵਾਨਿਆ ਹੋਇਆ ਹੈ।[106] ਪਰਮਾਤਮਾ ਦੇ ਹੁਕਮ ਅਤੇ ਰਜ਼ਾ ਨੂੰ ਸਿਰ ਮੱਥੇ ਉਪਰ ਧਰ ਕੇ ਜੋ ਕਰਮ ਕੀਤੇ ਜਾਂਦੇ ਹਨ ਉਹ ਹੁਕਮ-ਰਜਾਈ ਕਰਮ ਹਨ। ਪਹਿਲੋਂ ਪਰਮਾਤਮਾ ਨੂੰ ਅਤੇ ਉਸ ਦੇ ਹੁਕਮ ਨੂੰ ਬੁਝਣਾ ਅਥਵਾ ਸਮਝਣਾ ਹੈ। ਹੁਕਮ ਦੀ ਸੂਝ ਹੁੰਦਿਆਂ ਇਨਸਾਨ ਦੀ ਹਉਮੈ ਮਰ ਜਾਂਦੀ ਹੈ ਸਭ ਪਾਸੇ ਪਰਮਾਤਮਾ ਦਾ ਹੀ ਪਸਾਰਾ ਨਜ਼ਰ ਆਉਂਦਾ ਹੈ। ਇਸ ਗਿਆਨ ਅਵਸਥਾ ਵਿਚ ਮਨੁੱਖ ਜੋ ਜੋ ਕਰਮ ਕਰਦਾ ਹੈ, ਉਹ ਸਭ 'ਹੁਕਮ-ਰਜ਼ਾਈ-ਕਰਮ' ਪਰਵਾਨੇ ਜਾ ਸਕਦੇ ਹਨ।[107] ਗੁਰਬਾਣੀ ਵਿਚ ਹੁਕਮ-ਰਜ਼ਾਈ-ਕਰਮਾਂ ਦੀ ਵਿਆਖਿਆ ਵਿਸਥਾਰ ਸਹਿਤ ਕੀਤੀ ਗਈ ਹੈ। ਇਸ ਅਵਸਥਾ ਦੀ ਪ੍ਰਾਪਤੀ ਲਈ ਕਠਿਨ ਘਾਲਣਾ ਵੀ ਘਾਲਣੀ ਪੈਂਦੀ ਹੈ। ਗੁਰਮਤਿ ਵਿਚ ਇਸਦੇ ਲਈ 'ਸਬਦਿ ਮਰੈ' ਅਤੇ 'ਸੇਵਾ ਗਾਖੜੀ' ਦਾ ਮਾਰਗ ਦਰਸਾਇਆ ਹੋਇਆ ਹੈ। ਭਾਈ ਗੁਰਦਾਸ ਜੀ ਤੀਸਰੀ ਵਾਰ ਵਿਚ ਇਸਦੀ ਵਿਆਖਿਆ ਕਰਦੇ ਹੋਏ ਦਰਸਾਉਂਦੇ ਹਨ:

*ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ,ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ।*
*ਗੋਲਾ ਮੁੱਲ ਖਰੀਦ ਕਾਰੇ ਜੋਵਣਾ, ਨਾ ਤਿਸ ਭੁਖ ਨ ਨੀਂਦ ਨਾ ਖਾਣਾ ਸੋਵਣਾ।*
*ਪੀਹਣ ਹੋਇ ਜਦੀਦ ਪਾਣੀ ਢੋਵਣਾ। ਪਖੇ ਦੀ ਤਾਗੀਦ ਪਗ ਮਲਿ ਧੋਵਣਾ।*
*ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ। ਦਰ ਦਰਵੇਸ ਰਸੀਦ ਪਿਰਮ ਰਸ ਭੋਵਣਾ।*
*ਚੰਦ ਮੁਮਾਰਖ ਈਦ ਪੁਗ ਖਲੋਵਣਾ॥18॥*[108]

ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਇਹੋ ਪੁਗ ਖਲੋਵਣ ਦਾ ਰਾਹ ਹੈ। ਸੰਪੂਰਨ ਹੋਣ ਦੀ ਜੁਗਤਿ ਹੈ। ਇਸ ਵਿਚ ਆਨੰਦ, ਅਤੇ ਆਤਮਿਕ ਹੁਲਾਸ ਪ੍ਰਾਪਤ ਹੁੰਦਾ ਹੈ। ਸੋ ਇਹ ਸੁੰਨ ਦੀ ਅਵਸਥਾ ਨਹੀਂ ਹੈ। ਜਿਸ ਵਿਚ ਇਹ ਗੁਣ ਉਤਪੰਨ ਹੋ ਜਾਵੇ ਉਹ ਸੰਸਾਰ ਤੋਂ ਵਿਰਕਤ ਨਹੀਂ, ਬਲਕਿ ਉਸਦਾ ਬਿਰਦ 'ਜੀਵਨ ਮੁਕਤ' ਵਾਲਾ ਹੋ ਜਾਂਦਾ ਹੈ।[109] ਇਥੋਂ ਹੀ 'ਜੋ ਤੁਧੁ ਭਾਵੈ ਸਾਈ ਭਲੀ ਕਾਰ॥'[110] ਦੀ ਅਵਸਥਾ ਉਪਜਦੀ ਹੈ। ਜਿਹੜਾ ਹਉਮੈ ਦਾ ਭਰਮ ਮਨੁੱਖ ਦੇ ਰਾਹ ਦਾ ਰੋੜਾ ਬਣਿਆ ਹੋਇਆ ਹੈ, ਇਹ ਭਾਣੇ ਦਾ ਰਸ ਆਉਣ ਨਾਲ ਦੂਰ ਹੁੰਦਾ ਹੈ।[111] ਫਿਰ ਭਾਵੇਂ, ਮਾਲਕ ਤਖ਼ਤ ਤੇ ਬਹਾਲ ਦੇਵੇ ਤਾਂ ਵੀ ਬਿਰਤੀ ਉਸ ਨਾਲ ਜੁੜੀ ਰਹਿੰਦੀ ਹੈ ਤੇ ਭਾਵੇਂ ਘਾਹ ਕੱਟਣ ਤੇ ਲਾ ਦੇਵੇ ਤਾਂ ਵੀ ਕੋਈ ਮਿਹਣਾ ਨਹੀਂ।[112] ਇਵੇਂ ਦੁਖ ਵਿਚ ਸੁਖ ਮਨਾਉਣ ਲਈ ਧਰਮ ਸ਼ਾਸ਼ਤਰੀ ਤਤਪਰਤਾ ਆਉਂਦੀ ਹੈ। 'ਸਬਦ ਮਰੈ' ਵਾਲੇ ਅਜਿਹੇ

---

106. ਸ੍ਰੀ ਗੁਰੂ ਗ੍ਰੰਥ ਸਾਹਿਬ,ਵਾਰ ਆਸਾ ਮ:੧,ਪੰ.471.
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥
107. ਡਾ.ਕਾਲਾ ਸਿੰਘ ਬੇਦੀ, *ਗੁਰੂ ਨਾਨਕ ਸ਼ਬਦ ਰਤਨਾਕਰ*, ਪੰ. 118.
108. ਭਾਈ ਗੁਰਦਾਸ, *ਵਾਰਾਂ*, 3/18.
109. ਪ੍ਰੋਫੈਸਰ ਗੁਰਬਚਨ ਸਿੰਘ ਤਾਲਿਬ, *'ਹੁਕਮ' ਦੇ ਕੁਛ ਦਾਰਸ਼ਨਿਕ ਪੱਖ*, ਪੰ. 17.
110. ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁਜੀ,ਪੰ. 3
111. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀ ਰਾਗ, ਮ: ੧,ਪੰ.72.
ਜਿਨਾ ਭਾਣੇ ਕਾ ਰਸੁ ਆਇਆ ਤਿਨ ਵਿਚਹੁ ਭਰਮੁ ਚੁਕਾਇਆ॥
112. ਸ੍ਰੀ ਗੁਰੂ ਗ੍ਰੰਥ ਸਾਹਿਬ, ਸਾਰੰਗ ਮ: 5, ਪੰ.1211.
ਜੇ ਤਖਤਿ ਬੈਸਾਲਹਿ ਤਉ ਦਾਸ ਤੁਮਾਰੇ ਘਾਸ ਬਢਾਵਹਿ ਕੇਤਕ ਬੋਲਾ॥

ਵਿਸਮਾਦੀ ਪੁਰਖ ਜੋ 'ਹੁਕਮ ਰਜਾਈ' ਚਲਦੇ ਹਨ ਦੀ ਦਸ਼ਾ ਕੀ ਹੋ ਜਾਂਦੀ ਹੈ, ਬਾਰੇ ਗੁਰੂ ਨਾਨਕ ਸਾਹਿਬ ਬਚਨ ਕਰਦੇ ਹਨ ਕਿ ਇਹ ਮਰਜੀਵੜਿਆਂ ਦੀ ਅਵਸਥਾ ਹੈ, ਜੀਵਨ ਮੁਕਤ ਹੋਇਆਂ ਦੀ ਜੋ ਆਪਣਾ 'ਆਪਾ' ਮਾਰ ਦਿੰਦੇ ਹਨ, ਅਧਿਆਤਮ ਦੇ ਉਚੇਰੇ ਮੰਡਲਾਂ ਦੀ ਲੀਲ੍ਹਾ ਰਚਾਂਉਂਦੇ ਹਨ। ਇਹੀ ਅਵਸਥਾ ਹੈ ਅੰਤਰ ਨਾਲ ਸਮਸੂਰ ਹੋਕੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਵਾਲਿਆਂ ਦੀ।[113] ਭਾਣੇ ਨੂੰ ਮਿੱਠਾ ਕਰਕੇ ਮੰਨਣਾ ਵੀ ਇਕ ਤਰ੍ਹਾਂ ਦਾ ਆਤਮ-ਬਲੀਦਾਨ ਹੈ। ਜੇਕਰ ਸ਼ਹਾਦਤ ਇਕ ਇਲਾਹੀ ਦਾਤ ਹੈ ਤਾਂ ਭਾਣਾ ਮੰਨਣ ਦਾ ਬਲ ਵੀ ਇਕ ਮਿਹਰਾਮਤ ਹੈ। ਸਿਦਕ ਦੀ ਭੱਠੀ ਵਿਚ ਤਪ ਕੇ ਸ਼ੁਧ ਹੋਏ ਮਨ ਹੀ ਇਸ ਦਾਤ ਦੇ ਅਧਿਕਾਰੀ ਹੁੰਦੇ ਹਨ।[114] ਗੁਰਬਾਣੀ ਅਨੁਸਾਰ ਇਹ 'ਸਦਾ ਵਿਗਾਸ' ਦੀ ਰਹਿਣੀ ਹੈ। ਇਹ ,'ਤੂ ਹੈ ਹੈ ਵਾਹੁ ਤੇਰੀ ਰਜਾਇ' ਦੀ ਅਵਸਥਾ ਹੈ।[115] ਗੁਰੂ ਤੇਗ਼ ਬਹਾਦਰ ਸਾਹਿਬ ਨੇ ਅਜਿਹੇ ਵਿਗਾਸੀ ਮਨੁੱਖ ਨੂੰ 'ਗਿਆਨੀ' ਦੀ ਸੰਗਿਆ ਦਿਤੀ ਹੈ ਕਿਉਂਕਿ ਗਿਆਨ ਦੇ ਪ੍ਰਕਾਸ਼ ਰਾਹੀਂ ਉਸਨੂੰ ਚੇਤਨਾ ਹੋ ਜਾਂਦੀ ਹੈ ਕਿ ਦੁਖ-ਸੁਖ, ਹਰਖ ਸੋਗ, ਉਸਤਤਿ ਨਿੰਦਾ ਦਾ ਕਰਤਾ ਅਕਾਲ ਪੁਰਖ ਆਪ ਹੈ। ਇਸ ਲਈ ਗਿਆਨੀ ਪੁਰਸ਼ ਕਿਸੇ ਵੀ ਅਵਸਥਾ ਵਿਚੋਂ ਲੰਘੇ, ਉਸ ਲਈ ਸਭ ਇਕ ਸਮਾਨ ਹੈ। ਜੇ ਸੁਖ ਦੀ ਪ੍ਰਾਪਤੀ ਹੁੰਦੀ ਹੈ ਤਾਂ ਹਉਮੈ ਵਿਚ ਨਹੀਂ ਆਉਂਦਾ ਜੇ ਦੁੱਖ ਦੀਆਂ ਲਹਿਰਾਂ ਆਉਂਦੀਆਂ ਹਨ ਤਾਂ ਵੀ ਅਡੋਲ ਰਹਿੰਦਾ ਹੈ। ਜੇ ਉਸਤਤਿ ਹੁੰਦੀ ਹੈ ਤਾਂ ਹੰਕਾਰੀ ਨਹੀਂ ਬਣਦਾ ਤੇ ਜੇ ਨਿੰਦਿਆ ਹੁੰਦੀ ਹੈ ਤਾਂ ਝੂਰਦਾ ਨਹੀਂ।[116] ਇਹ 'ਕਠਨ ਖੇਲ' ਹੈ ਕੋਈ ਵਿਰਲਾ ਗੁਰਮੁਖ ਖੇਡਦਾ ਹੈ।[117] ਬਹੁਤ ਕਰੜੀ ਘਾਲਣਾ ਘਾਲਣੀ ਪੈਂਦੀ ਹੈ ਇਸ ਹੁਕਮ ਤੇ ਰਜ਼ਾ ਨੂੰ ਜੀਵਨ ਵਿਚ ਉਤਾਰਨ ਲਈ। ਇਹ 'ਹਰਿ ਭਾਵੈ ਸੋ ਹੋਇ' ਦੀ ਚੇਤਨਤਾ ਹੈ। ਜੇ ਇਹ ਹੁਕਮੀ ਖੇਡ ਖੇਡਣੀ ਆ ਜਾਏ ਤਾਂ ਚਿੰਤਾਵਾਂ ਮੁਕ ਜਾਂਦੀਆਂ ਹਨ। ਗੁਰੂ ਵਲ ਮੁੱਖ ਰਹਿਣ ਦਾ ਚਾਅ ਹੀ ਪ੍ਰਬਲ ਹੋ ਜਾਂਦਾ ਹੈ। ਇਹੀ ਪੰਥ ਹੈ ਰਜ਼ਾ ਦਾ, ਇਹੀ ਮਾਰਗ ਹੈ ਭਾਣੇ ਦਾ। ਰਜ਼ਾ ਦਾ ਇਹ ਸਿਧਾਂਤ ਨਿਰਾ ਗੁਰੂ ਗ੍ਰੰਥ ਦਾ ਭਾਗ ਹੀ ਨਹੀਂ ਬਣਿਆਂ ਰਿਹਾ ਸਗੋਂ ਗੁਰੂ ਪੰਥ ਨੇ ਇਹ ਆਪਣੇ ਪਿੰਡੇ ਤੇ ਹੰਡਾਇਆ ਹੈ। ਇਸੇ ਨੂੰ ਸਿੱਖ ਧਰਮ ਸ਼ਾਸ਼ਤਰ ਵਜੋਂ ਲਿਆ ਜਾ ਰਿਹਾ ਹੈ। ਡਾ. ਜਸਵੰਤ ਸਿੰਘ ਨੇਕੀ ਲਿਖਦੇ ਹਨ: ਭਾਣੇ ਨੂੰ ਮਿੱਠਾ ਕਰਕੇ ਮੰਨਣ ਵਾਲੇ ਸਿਦਕੀ ਜੀਊੜੇ ਜੱਲਾਦ ਦੀ ਤਲਵਾਰ ਹੇਠਾਂ ਵੀ 'ਸਤਿ ਸ੍ਰੀ ਅਕਾਲ' ਦੇ ਨਾਅਰੇ ਲਾਉਂਦੇ ਹਨ। ਆਰਿਆਂ ਨਾਲ ਤਨ

---

113. ਸ੍ਰੀ ਗੁਰੂ ਗ੍ਰੰਥ ਸਾਹਿਬ, ਵਾਰ ਮਾਝ, ਸਲੋਕ ਮ:੧,ਪੰ. 139.
ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ।
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ।
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ।
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ।

114. ਡਾ.ਜਸਵੰਤ ਸਿੰਘ ਨੇਕੀ,*ਅਰਦਾਸ ਦਰਸ਼ਨ ਰੂਪ ਅਭਿਆਸ*, ਪੰ.161.

115. ਸ੍ਰੀ ਗੁਰੂ ਗ੍ਰੰਥ ਸਾਹਿਬ, ਪ੍ਰਭਾਤੀ ਮ:੧, ਪੰ. 1239.

116. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਗਉੜੀ ਮਹਲਾ 9,ਪੰ. 219.
ਸੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥

117. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਗਉੜੀ ਮਹਲਾ 9,ਪੰ. 219.
ਜਨ ਨਾਨਕ ਇਹੁ ਖੇਲੁ ਕਠਨ ਹੈ ਕਿਨਹੂੰ ਗੁਰਮੁਖਿ ਜਾਨਾ॥

ਚਿਰਵਾਉਂਦਿਆਂ ਵੀ ਗੁਰਬਾਣੀ ਦਾ ਪਾਠ ਕਰਦੇ ਹਨ। ਚਰਖ਼ੜੀਆਂ ਤੇ ਚੜ੍ਹਦਿਆਂ ਵੀ 'ਅਕਾਲ! ਅਕਾਲ!' ਉਚਾਰਦੇ ਹਨ। ਦੇਗਾਂ ਵਿਚ ਉਬਲਦਿਆਂ ਵੀ ਸਿਮਰਨ ਵਿਚ ਜੁੜਦੇ ਹਨ। ਖੋਪਰੀਆਂ ਉਤਰਵਾਉਂਦਿਆਂ ਵੀ ਸੁਖ਼ਮਨੀ ਨੂੰ ਪਿਆਰਦੇ ਹਨ। ਤੀਹ ਤੀਹ ਹਜ਼ਾਰ ਖ਼ਾਲਸਾ ਇਕੋ ਦਿਨ ਸ਼ਹੀਦ ਹੋਕੇ ਵੀ ਸ਼ੁਕਰ ਦੇ ਗੀਤ ਗਾਉਂਦਾ ਰਿਹਾ।[118] ਸਾਰਾ ਸਿੱਖ ਇਤਿਹਾਸ ਹੀ ਰਜ਼ਾ ਦੇ ਪਾਂਧੀਆਂ ਦਾ ਇਤਿਹਾਸ ਹੈ। ਸ਼ੁਕਰ ਦੇ ਗੀਤ ਗਾਉਣ ਵਾਲਿਆਂ ਦੀ ਗੌਰਵਮਈ ਗਾਥਾ ਹੈ। ਗੁਰੂ ਅਰਜਨ ਨੇ ਤੱਤੀ ਤਵੀ ਤੇ ਬੈਠਕੇ ਵਿਸਮਾਦ ਵਿਚ ਗਾਇਆ: ਤੇਰਾ ਕੀਆ ਮੀਠਾ ਲਾਗੈ। ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ।[119] ਪੰਥ ਦੇ ਵਾਲੀ ਨੇ ਵੀ ਸ਼ੁਕਰ ਦੀ ਇਹ ਇਲਾਹੀ ਧੁਨ ਅਲਾਪੀ। ਸਾਰਾ ਪਰਿਵਾਰ ਸ਼ਹੀਦ ਕਰਵਾਕੇ ਫ਼ਿਰ ਵੀ ਗਾਇਆ: ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਣਾ।[120] ਇਹ ਭਾਣੇ ਵਿਚ ਰਹਿਣ ਦੀ ਸਿਖ਼ਰ ਪਰਵਾਨੀ ਜਾ ਸਕਦੀ ਹੈ। ਭਾਣੇ ਵਿਚ ਰਹਿਣ ਦੀ ਇਹ ਗੁੜ੍ਹਤੀ ਸਿੱਖੀ ਮਾਰਗ ਤੇ ਪੈਰ ਧਰਨ ਲਗਿਆਂ ਹਰ ਸਿੱਖ ਨੂੰ ਲੈਣੀ ਪੈਂਦੀ ਹੈ ਅਤੇ ਫਿਰ ਇਹ ਸਬਕ ਬਾਣੀ ਰਾਹੀਂ ਹਰ ਸਿੱਖ ਨੇ ਪਕਾਉਂਦੇ ਰਹਿਣਾ ਹੁੰਦਾ ਹੈ। ਇਸੇ ਵਾਸਤੇ ਜਿਹੜੇ ਵੀ ਸੰਘਰਸ਼ ਵਿਚੋਂ ਖਾਲਸਾ ਪੰਥ ਲੰਘਿਆ, ਡੋਲਿਆ ਨਹੀਂ, ਥਿੜਕਿਆ ਨਹੀਂ, ਹਮੇਸ਼ਾਂ ਚੜ੍ਹਦੀ ਕਲਾ ਦਾ ਹਾਣੀ ਬਣਿਆ ਰਿਹਾ ਹੈ। ਹੁਕਮ ਰਜ਼ਾਈ ਚਲਣ ਵਾਲਿਆਂ ਇਨ੍ਹਾਂ ਮਰਜੀਵੜਿਆਂ ਨੂੰ ਜਿਨ੍ਹਾਂ ਭਾਣਾ ਮਿਠਾ ਕਰਕੇ ਮੰਨਿਆਂ ਨਤ ਮਸਤਕ ਹੋਣ ਲਈ ਸਾਰਾ ਖ਼ਾਲਸਾ ਪੰਥ ਨਿਤ ਅਰਦਾਸ ਵਿਚ ਯਾਦ ਕਰਦਾ ਹੈ। ਧਰਮ ਸ਼ਾਸ਼ਤਰ ਦੇ ਇਸ ਪ੍ਰਸੰਗ ਵਿਚ ਡਾ. ਅਵਤਾਰ ਸਿੰਘ ਦੀ ਇਹ ਟਿਪਣੀ ਪ੍ਰਸੰਗ ਯੁਕਤ ਰਹੇਗੀ ਕਿ: ਰਜ਼ਾ ਦਾ ਮਾਨਵੀ ਸੰਦਰਭ ਭਾਣੇ ਨੂੰ ਮੰਨਣ ਵਿਚ ਹੈ ਅਤੇ ਰਜ਼ਾ ਦਾ ਅਧਿਆਤਮਕ ਸੰਦਰਭ ਹੁਕਮ ਨੂੰ ਰਜ਼ਾ ਵਿਚ ਅਨੁਭਵ ਦੀ ਪੱਧਰ ਤੇ ਹੰਢਾਉਣ ਵਿਚ ਹੈ।[121] ਉਕਤ ਵਿਸ਼ਲੇਸ਼ਣ ਰਾਹੀਂ ਹੁਕਮ, ਰਜ਼ਾ ਤੇ ਭਾਣੇ ਦੇ ਧਰਮ ਸ਼ਾਸ਼ਤਰੀ ਸੰਦਰਭ ਦੀਆਂ ਕੁਝ ਪਰਤਾਂ ਸਾਹਮਣੇ ਆ ਗਈਆਂ ਪਰਵਾਨ ਕੀਤੀਆਂ ਜਾ ਸਕਦੀਆਂ ਹਨ। ਹੁਕਮ ਰਜ਼ਾਈ ਚਲਣ ਦਾ ਸਬਕ ਦ੍ਰਿੜ੍ਹ ਕਰਨ ਤੋਂ ਬਾਅਦ ਫਿਰ ਸਿਮਰਨ ਨੇ ਕਿਵੇਂ ਅਧਿਆਤਮਕ ਮਨੁੱਖ ਦਾ ਜੀਵਨ ਆਧਾਰ ਬਣਨਾ ਹੈ ਅਤੇ ਉਸ ਨੂੰ ਸੰਪੂਰਨਤਾ ਬਖਸ਼ਣੀ ਹੈ ਇਸਦਾ ਵਿਸਥਾਰ ਅਗੇ ਦਿਤਾ ਜਾ ਰਿਹਾ ਹੈ।

***ਸਿਮਰਨ:*** ਪੂਰਬੀ ਧਰਮ ਚਿੰਤਨ ਵਿਚ ਨਾਮ ਸਿਮਰਨ ਨੂੰ ਧਰਮ ਦਾ ਕੇਂਦਰੀ ਧੁਰਾ ਪਰਵਾਨ ਕੀਤਾ ਹੋਇਆ ਹੈ। ਇਸ ਤੋਂ ਬਿਨਾਂ ਕਿਸੇ ਧਰਮ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਪਰ ਨਾਮ ਸਿਮਰਨ ਨੂੰ ਅਧਿਆਤਮਕ ਪ੍ਰਾਪਤੀਆਂ ਦੇ ਮਾਧਿਅਮ ਵਜੋਂ ਜਿਸ ਤਰ੍ਹਾਂ ਪੂਰਬੀ ਚਿੰਤਨ ਵਿਚ ਸਥਾਨ ਪ੍ਰਾਪਤ ਹੈ, ਉਹ ਪੱਛਮੀ ਜਾਂ ਸਾਮੀ ਧਰਮ ਚਿੰਤਨ ਵਿਚ ਪ੍ਰਾਪਤ ਨਹੀਂ ਹੈ। ਨਾਮ ਸਿਮਰਨ ਦਾ ਧਰਮ ਸ਼ਾਸ਼ਤਰੀ ਪਰਿਪੇਖ਼ ਜੋ ਸਿੱਖ ਧਰਮ ਵਿਚ ਪ੍ਰਾਪਤ ਹੈ ਉਹ ਬਾਕੀ ਪੂਰਬੀ ਧਰਮ ਚਿੰਤਨ ਵਿਚ ਵੀ ਨਹੀਂ ਹੈ।

---

118. ਡਾ.ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ.163.
119. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮ: 5,ਪੰ. 187.
120. ਸ਼ਬਦ ਹਜ਼ਾਰੇ ਪਾ. ੧੦, ਖਿਆਲ, 6-4.
121. Dr. Avtar Singh, *Ethics of the Sikhs*, p.130.

ਸਿੱਖ ਧਰਮ ਚਿੰਤਨ ਵਿਚ ਨਾਮ ਸਿਮਰਨ ਨੂੰ 'ਗੋਬਿੰਦ ਮਿਲਣ' ਦਾ ਮਾਧਿਅਮ ਪਰਵਾਨ ਕੀਤਾ ਹੋਇਆ ਹੈ ਜਿਸ ਨਾਲ ਮਨੁੱਖੀ ਅੰਤਹਕਰਣ ਪ੍ਰਮਾਤਮ ਜੋਤਿ ਨਾਲ ਪ੍ਰਕਾਸ਼ਿਆ ਜਾਂਦਾ ਹੈ।[122] ਇਸੇ ਕਰਕੇ ਨਾਮ ਸਿਮਰਨ ਨੂੰ ਸਿੱਖ ਚਿੰਤਨ, ਸਿੱਖ ਰਹੱਸਵਾਦ ਅਤੇ ਸਿੱਖ ਧਰਮ ਮੀਮਾਂਸਾ ਵਿਚ ਕੇਂਦਰੀਅਤਾ ਪ੍ਰਾਪਤ ਹੋ ਗਈ ਹੈ।[123] ਇਸੇ ਲਈ ਸਰਬੱਤ ਖ਼ਾਲਸਾ ਜੀ ਵਲੋਂ ਰੋਜ਼ਾਨਾ ਅਰਦਾਸ ਵਿਚ ਜੋ ਯਾਚਨਾ ਕੀਤੀ ਜਾਂਦੀ ਹੈ, ਉਸ ਵਿਚ 'ਨਾਮ ਚਿਤ ਆਵੈ' ਨੂੰ ਪ੍ਰਥਮਤਾ ਪ੍ਰਾਪਤ ਹੈ। ਦੁਬਾਰਾ ਫ਼ਿਰ ਨਾਮ ਨੂੰ 'ਦਾਨਾਂ ਸਿਰ ਦਾਨ' ਆਖ਼ ਕੇ ਇਸੇ ਦੀ ਪ੍ਰੋੜ੍ਹਤਾ ਕੀਤੀ ਹੋਈ ਹੈ। ਨਾਮ ਜਪਣ ਦੀ ਕਮਾਈ ਕਰਨ ਵਾਲੇ ਜਪੀਆਂ ਨੂੰ ਅਰਦਾਸ ਵਿਚ ਸਭ ਤੋਂ ਪਹਿਲਾਂ ਧਿਆਇਆ ਜਾਂਦਾ ਹੈ। ਇਹ ਬੇਨਤੀ ਵੀ ਕੀਤੀ ਜਾਂਦੀ ਹੈ ਕਿ 'ਸੱਚੇ ਪਾਤਸ਼ਾਹ, ਓਹੋ ਪਿਆਰੇ ਮੇਲੀਂ ਜਿਨ੍ਹਾਂ ਮਿਲਿਆਂ ਨਾਮ ਚਿਤ ਆਵੈ।' ਅਰਦਾਸ ਦੀ ਅੰਤਲੀ ਤੁਕ ਵਿਚ 'ਨਾਮ' ਦੀ ਚੜ੍ਹਦੀ ਕਲਾ ਲਈ ਯਾਚਨਾ ਕੀਤੀ ਜਾਂਦੀ ਹੈ। ਇਉਂ ਸਾਡੀ ਅਰਦਾਸ ਵਿਚ ਬਾਰ ਬਾਰ ਨਾਮ ਲਈ ਤਰਲਾ ਲਿਆ ਗਿਆ ਹੈ।[124] ਸੋ ਸਪਸ਼ਟ ਹੋਇਆ ਕਿ ਨਾਮ ਸਿਮਰਨ ਗੁਰਮਤਿ ਦਾ ਕੇਂਦਰੀ ਸਰੋਕਾਰ ਹੈ। ਗੁਰਮਤਿ ਅਨੁਸਾਰ ਨਾਮ ਸਿਮਰਨ ਦੇ ਧਰਮ ਵਿਗਿਆਨਕ ਅਧਿਐਨ ਲਈ ਗੁਰੂ ਅਮਰਦਾਸ ਸਾਹਿਬ ਦਾ ਇਹ ਸ਼ਬਦ ਸਾਡੀ ਸੰਪੂਰਨ ਰੂਪ ਵਿਚ ਅਗਵਾਈ ਕਰ ਸਕਦਾ ਹੈ:

*ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥*
*ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨਿ ਸਚਿ ਨਾਮ ਚਿਤੁ ਲਾਇਆ॥*
*ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ॥*
*ਧੰਧਾ ਕਰਤਿਆ ਨਿਹਫਲ ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ॥*
*ਨਾਨਕ ਨਾਮ ਤਿਨਾ ਕਉ ਮਿਲਿਆ ਜਿਨ ਕਉ ਧੁਰਿ ਲਿਖਿ ਪਾਇਆ॥*
*ਘਰ ਹੀ ਮਹਿ ਅੰਮ੍ਰਿਤੁ ਭਰਪੂਰ ਹੈ ਮਨਮੁਖਾ ਸਾਦੁ ਨ ਪਾਇਆ॥*
*ਜਿਉ ਕਸਤੂਰੀ ਮਿਰਗੁ ਨ ਜਾਣੈ ਭਰਮਦਾ ਭਰਮਿ ਭੁਲਾਇਆ॥*
*ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ॥*
*ਗੁਰਮੁਖਿ ਵਿਰਲੇ ਸੋਝੀ ਪਈ ਤਿਨਾਂ ਅੰਦਰਿ ਬ੍ਰਹਮੁ ਦਿਖਾਇਆ॥*
*ਤਨੁ ਮਨੁ ਸੀਤਲੁ ਹੋਇਆ ਰਸਨਾ ਹਰਿ ਸਾਦੁ ਆਇਆ॥*
*ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ॥*
*ਬਿਨੁ ਸਬਦੇ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ॥*
*ਅੰਮ੍ਰਿਤ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ॥*[125]

---

122. ਸ੍ਰੀ ਗੁਰੂ ਗ੍ਰੰਥ ਸਾਹਿਬ , ਪੰ. 700
'ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ॥ '
123. ਬਲਕਾਰ ਸਿੰਘ (ਡਾ.) *ਨਾਨਕ ਪ੍ਰਕਾਸ਼ ਪਤ੍ਰਿਕਾ*, (ਛਿਮਾਹੀ ਮਾਸਕ ਪੱਤਰ), ਪੰਜਾਬੀ ਯੂਨੀਵਰਸਿਟੀ, ਪਟਿਆਲਾ , ਜੂਨ, 1990, ਪੰ. iii
124. ਨੇਕੀ ਜਸਵੰਤ ਸਿੰਘ, *ਅਰਦਾਸ ਦਰਸ਼ਨ ਰੂਪ ਅਭਿਆਸ* , ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ, ਜਨਵਰੀ, 1990, ਪੰ.181
125. ਸ੍ਰੀ ਗੁਰੂ ਗ੍ਰੰਥ ਸਾਹਿਬ, ਸੋਰਠਿ ਕੀ ਵਾਰ, ਮਹਲਾ 3, ਪੰ. 643-44

ਇਸ ਸ਼ਬਦ ਵਿਚ ਨਾਮ ਸਿਮਰਨ ਸੰਬੰਧੀ ਤਕਰੀਬਨ ਸਾਰੇ ਪ੍ਰਸ਼ਨਾਂ ਦਾ ਉੱਤਰ ਲਭਿਆ ਜਾ ਸਕਦਾ ਹੈ। ਪਹਿਲਾ ਪ੍ਰਸ਼ਨ ਤਾਂ ਇਹ ਬਣਦਾ ਹੈ ਕਿ ਨਾਮ ਸਿਮਰਨ ਅਥਵਾ ਧਿਆਨ ਧਰਨ ਦੀ ਲੋੜ ਕੀ ਹੈ? ਉਪਰੋਕਤ ਸ਼ਬਦ ਤੋਂ ਸਪਸ਼ਟ ਹੁੰਦਾ ਹੈ ਕਿ ਮਾਇਆ ਨੂੰ ਮਾਨਵ ਦੀ ਖਿੱਚ ਦਾ ਵੱਡਾ ਕਾਰਣ ਪਰਵਾਨ ਕੀਤਾ ਗਿਆ ਹੈ। ਦੁਨਿਆਵੀ ਠਾਠ ਬਾਠ ਤੇ ਚਮਕ ਦਮਕ ਕਰਕੇ ਠਗਉਲੀ ਤੇ ਮੋਹਣੀ ਮਾਇਆ ਦੇ ਜਾਲ ਵਿਚ ਧੰਧਿਆਂ ਕਾਰਨ ਗ੍ਰਸਿਆ ਮਨੁੱਖ ਜੀਵਨ ਭਰ ਵਿਲਕਦਾ ਰਹਿੰਦਾ ਹੈ। ਨਤੀਜੇ ਵਜੋਂ ਪ੍ਰਭੂ ਚੇਤਨਾ ਗੁਆਚ ਜਾਂਦੀ ਹੈ। ਜਗ ਬਉਰਾਨਾ ਬਣ ਜਾਂਦਾ ਹੈ। ਜਨਮ ਨਿਹਫਲ ਗੁਆਚ ਜਾਂਦਾ ਅਰਥਾਤ ਬਿਰਥਾ ਬਤੀਤ ਹੋ ਜਾਂਦਾ ਹੈ। ਇਹ ਮਨਮੁੱਖ ਦੀ ਅਵਸਥਾ ਪਰਵਾਨ ਕਰ ਲਈ ਗਈ ਹੈ ਜਿਸ ਕਾਰਨ ਮੌਤ ਉਸਤੇ ਵਿਜਈ ਹੋ ਜਾਂਦੀ ਹੈ। ਦੂਸਰੀ ਪਰਤ ਇਹ ਸਾਹਮਣੇ ਆਉਂਦੀ ਹੈ ਕਿ ਇਸ ਮਨਮੁੱਖੀ ਅਵਸਥਾ ਤੋਂ ਮਨੁੱਖ ਨੇ ਗੁਰਮੁਖ ਬਣਕੇ ਉਭਰਨਾ ਹੈ। ਗੁਰਬਾਣੀ ਅਨੁਸਾਰ ਧਰਮ ਨੇ ਹੀ ਅਜਿਹੀ ਚੇਤਨਾ ਪੈਦਾ ਕਰਨੀ ਹੈ, ਜਿਸਨੂੰ ਗੁਰਬਾਣੀ ਵਿਚ 'ਬਿਬੇਕ ਬੁਧ' ਦੀ ਸੰਗਿਆ ਦਿਤੀ ਗਈ ਹੈ ਤੇ ਇਸ ਲਈ ਬੜੇ ਨਿਮਰ ਭਾਵ ਨਾਲ ਯਾਚਨਾ ਕੀਤੀ ਗਈ ਹੈ।[126] ਰੋਜ਼ਾਨਾ ਅਰਦਾਸ ਵਿਚ ਵੀ ਸਮੁੱਚੇ ਪੰਥ ਵਲੋਂ 'ਬਿਬੇਕ ਦਾਨ' ਲਈ ਜੋਦੜੀ ਕੀਤੀ ਜਾਂਦੀ ਹੈ। ਧਰਮ ਚਿੰਤਨ ਵਿਚ ਇਸ ਤੱਥ ਨੂੰ ਪਰਵਾਨ ਕੀਤਾ ਹੋਇਆ ਹੈ ਕਿ ਜਿਨਾਂ ਚਿਰ ਮਨੁੱਖ ਆਪਣੀ ਅਗਿਆਨਤਾ ਦੀ ਗਹਿਰੀ ਨੀਂਦ ਵਿਚੋਂ ਸੁਚੇਤ ਨਹੀਂ ਹੁੰਦਾ ਅਤੇ ਨੇਕੀ ਬਦੀ ਵਿਚ ਅੰਤਰ ਕਰ ਸਕਣ ਦੇ ਸਮਰਥ ਨਹੀਂ ਬਣਦਾ, ਉਤਨਾ ਚਿਰ ਜਗਿਆਸੂ ਵਾਸਤੇ ਅਧਿਆਤਮਕ ਸੁਤੰਤਰਤਾ (spiritual freedom) ਪ੍ਰਾਪਤ ਕਰਨ ਦੇ ਸਮਰਥ ਹੋ ਸਕਣ ਦੀ ਸੰਭਾਵਨਾ ਘਟ ਜਾਂਦੀ ਹੈ।[127] ਗੁਰਮੁਖ ਗਾਡੀ ਰਾਹ ਚਲਣ ਲਈ ਜਿਸ ਜੁਗਤਿ ਵਲ ਸੰਕੇਤ ਕੀਤਾ ਗਿਆ ਹੈ ਉਹ 'ਸਚਿ ਨਾਮ ਚਿਤੁ ਲਾਉਣਾ' ਅਤੇ 'ਸੁਖ਼ਦਾਤਾ' ਭਾਵ ਪਰਮੇਸ਼੍ਵਰ ਨੂੰ ਮਨਿ ਵਿਚ ਵਸਾਉਣਾ ਹੈ। ਇਸ ਜੁਗਤਿ ਦੀ ਪੂਰਤੀ ਲਈ ਮਾਧਿਅਮ ਵਜੋਂ ਗੁਰਮਤਿ ਚਿੰਤਨ ਨੇ ਕਿਸੇ ਹਠ ਯੋਗ, ਅੱਖਰੀਂ ਜਾਪ ਅਥਵਾ ਹੋਰ ਪਰੰਪਰਾਵਾਦੀ ਕਰਮਕਾਂਡੀ ਸਾਧਨਾਂ ਦੀ ਹਾਮੀ ਨਹੀਂ ਭਰੀ।[128] ਖਾਲਸਾ ਪੰਥ ਨੂੰ ਅੰਤਮ ਛੋਹਾਂ ਦੇਣ ਵਾਲੇ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਮਾਹਰਾਜ ਦੁਆਰਾ

---

126. ਸ੍ਰੀ ਗੁਰੂ ਗ੍ਰੰਥ ਸਾਹਿਬ, ਸੋਰਠਿ ਮਹਲਾ 5,ਘਰੁ 2, ਪੰ. 641.
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥ ਹਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥
127. ਹੈਨਰੀ ਥਾਮਸ ਅਤੇ ਡੇਨ ਲੀ ਥਾਮਸ, ਉਧਰਿਤ ਡਾ.ਬਲਕਾਰ ਸਿੰਘ, *ਸਿਖ ਰਹਸਵਾਦ,ਅਨੁਭੂਤੀ ਅਤੇ ਅਭਿਵਿਅਕਤੀ ਦਾ ਵਿਸ਼ਲੇਸ਼ਣਾਤਮਕ ਅਧਿਐਨ,* (ਪੀ.ਐਚ.ਡੀ. ਥੀਸਿਜ਼),1983,ਪੰ. 124.
128. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਸਖ਼ਮਨੀ ਮਹਲਾ 5,ਅਸਟਪਦੀ 3, ਪੰ. 265
ਜਾਪ ਤਾਪ ਗਿਆਨ ਸਭਿ ਧਿਆਨ॥ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥
ਨਉਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ॥ ਮਹਾ ਉਦਾਸੁ ਤਪੀਸਰੁ ਥੀਵੈ॥
ਅਗਨਿ ਮਾਹਿ ਹੋਮਤ ਪਰਾਨ॥ ਕਨਿਕ ਅਸ੍ਵ ਹੈਵਰ ਭੂਮਿ ਦਾਨ॥
ਨਿਉਲੀ ਕਰਮ ਕਰੈ ਬਹੁ ਆਸਨ॥ ਜੈਨ ਮਾਰਗ ਸੰਜਮ ਅਤਿ ਸਾਧਨ॥
ਨਿਮਖ ਨਿਮਖ ਕਰਿ ਸਰੀਰੁ ਕਟਾਵੈ॥ ਤਉ ਭੀ ਹਉਮੈ ਮੈਲੁ ਨ ਜਾਵੈ॥

ਰਚਿਤ ਬਾਣੀ ਅਕਾਲ ਉਸਤਤਿ ਅਤੇ 33 ਸਵੈਯਾਂ ਵਿਚ ਇਨ੍ਹਾਂ ਫੋਕਟ ਕਰਮਾਂ ਦੀ ਭਰਪੂਰ ਅਲੋਚਨਾ ਕੀਤੀ ਗਈ ਹੈ।[129] ਇਹ ਸਾਰੇ ਸਾਧਨ ਜਿਨ੍ਹਾਂ ਤੇ ਗੁਰਮਤਿ ਵਿਚ ਅਨੇਕਾਂ ਥਾਈਂ ਕਿੰਤੂ ਕੀਤਾ ਗਿਆ ਹੈ ਨਾਮ ਸਿਮਰਨ ਨੂੰ ਬਾਹਰਲੀਆਂ ਕਰਮਕਾਂਡੀ ਕ੍ਰਿਆਵਾਂ ਵਿਚੋਂ ਢੂੰਢਦੇ ਪ੍ਰਤੀਤ ਹੁੰਦੇ ਹਨ। ਇਸਦੇ ਲਈ ਗੁਰੂ ਸਾਹਿਬ ਨੇ ਇਥੇ ਕਸਤੂਰੀ ਅਤੇ ਮ੍ਰਿਗ ਦੇ ਪਰਮਾਣ ਰਾਹੀਂ ਇਸਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ। ਕਸਤੂਰੀ ਮਿਰਗ ਦੇ ਅੰਦਰ ਹੀ ਨਿਹਿਤ ਹੁੰਦੀ ਹੈ ਪ੍ਰੰਤੂ ਗਿਆਨ ਤੋਂ ਹੀਣਾ ਹੋਣ ਕਰਕੇ ਉਹ ਸਾਰਾ ਜੀਵਨ ਭਰਮ ਵਿਚ ਭੁਲਿਆ ਇਸਦੀ ਪ੍ਰਾਪਤੀ ਲਈ ਬਾਹਰ ਭਟਕਦਾ ਰਹਿੰਦਾ ਹੈ। ਇਸ ਸ਼ਬਦ ਵਿਚ ਇਹ ਸਪਸ਼ਟ ਸੰਕੇਤ ਕੀਤਾ ਗਿਆ ਹੈ ਕਿ ਨਾਮ ਸਿਮਰਨ ਤਾਂ ਅੰਦਰ ਨਾਲ ਇਕਸੁਰ ਹੋਣ ਦੀ ਅਵਸਥਾ ਹੈ ਕਿਉਂਕਿ 'ਨਾਮ ਰੂਪੀ ਅੰਮ੍ਰਿਤ' ਤਾਂ 'ਘਰ ਹੀ ਮਹਿ ਭਰਪੂਰ' ਹੈ। ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ 'ਬਿਖੁ ਸੰਗ੍ਰਹੈ' ਕਰਨ ਤੋਂ ਮਨ ਨੂੰ ਹੋੜਨ ਦੀ ਲੋੜ ਹੈ। ਜਿਨ੍ਹਾਂ ਗੁਰਮੁਖਾਂ ਨੂੰ ਇਹ ਸਭ ਸੋਝੀ ਹੋ ਜਾਂਦੀ ਹੈ ਉਹ ਫਿਰ ਬਾਹਰਲੇ ਸਾਧਨਾਂ ਵਿਚ ਨਹੀਂ ਭਟਕਦ। ਅਖ਼ੀਰਲੀਆਂ ਪੰਕਤੀਆਂ ਵਿਚ ਗੁਰਦੇਵ ਗੁਰਮਤਿ ਚਿੰਤਨ ਦੇ ਇਸ ਸਰੋਕਾਰ ਦੇ ਅਤਿ ਮਹੱਤਵਪੂਰਨ ਨੁਕਤੇ ਨੂੰ ਸਪਸ਼ਟ ਕਰਦੇ ਹਨ। ਸਮਕਾਲੀ ਸਮੇਂ ਵਿਚ ਰਾਧਾ ਸੁਆਮੀਆਂ, ਨਿਰੰਕਾਰੀਆਂ ਅਤੇ ਹੋਰ ਬਹੁਤ ਸਾਰੇ ਡੇਰਾਦਾਰਾਂ ਅਤੇ ਅਖੌਤੀ ਸਾਧਾਂ ਆਦਿ ਨੇ ਜਨ ਸਾਧਾਰਣ ਨੂੰ ਇਸ ਗਲ ਵਿਚ ਉਲਝਾਇਆ ਹੋਇਆ ਹੈ ਕਿ ਧਿਆਨ ਕਿਸੇ ਵਿਅਕਤੀ ਵਿਸ਼ੇਸ਼, ਕਿਸੇ ਖ਼ਾਸ ਮੂਰਤ ਆਦਿ ਦਾ ਧਰਨਾ ਹੈ ਜਿਸ ਰਾਹੀਂ ਪ੍ਰਭੂ ਪ੍ਰਾਪਤੀ ਹੋ ਸਕਦੀ ਹੈ। ਪ੍ਰੰਤੂ ਗੁਰਮਤਿ ਅਨੁਸਾਰ ਤਾਂ, 'ਏਕੁ ਧਿਆਵਹੁ ਮੂੜ੍ਹ ਮਨਾ॥'[130] ਦਾ ਆਦੇਸ਼ ਹੈ। ਗੁਰੂ ਗੋਬਿੰਦ ਸਿੰਘ ਸਾਹਿਬ 33 ਸਵੈਯਾਂ ਵਿਚ ਵਿਸ਼ਲੇਸ਼ਣ ਕਰਦਿਆਂ ਦਸਦੇ ਹਨ ਕਿ ਅਨੇਕਾਂ ਲੋਕ ਬ੍ਰਹਮਾ, ਸ਼ਿਵਜੀ, ਵਿਸ਼ਨੂੰ ਆਦਿ ਨੂੰ ਪਰਮਾਤਮਾ ਦਸ ਕੇ ਇਨ੍ਹਾਂ ਦਾ ਧਿਆਨ ਧਰਦੇ ਹਨ ਪਰ ਸਤਿਗੁਰੂ ਚਿਤਾਵਨੀ ਦਿੰਦੇ ਹੋਏ ਫੁਰਮਾਉਂਦੇ ਹਨ ਕਿ ਹੇ ਮੂਰਖੋ! ਇਕ ਵਾਰੀ ਨਹੀਂ ਹਜ਼ਾਰਾਂ ਵਾਰੀ ਵੀ ਜੇ ਇਸ ਗਲ ਨੂੰ ਵਿਚਾਰੋਗੇ ਤਾਂ ਨਤੀਜਾ ਇਹ ਨਿਕਲੇਗਾ ਕਿ ਇਨ੍ਹਾਂ ਵਿਚੋਂ ਕੋਈ ਵੀ ਅੰਤ ਸਮੇਂ ਸਹਾਈ ਨਹੀਂ ਹੋ ਸਕਦਾ। ਇਸ ਲਈ,'ਤਾਂ ਹੀ ਕੋ ਧਿਆਨ ਪ੍ਰਮਾਨ ਹੀਏ, ਜੋਊ ਥਾ ਅਬ ਹੈ ਅਰ ਆਗੈ ਊ ਹਵੈ ਹੈ॥'[131] ਗੁਰਮਤਿ ਵਿਚ ਜੇ ਕਿਸੇ ਮੂਰਤਿ ਦਾ ਧਿਆਨ ਧਰਿਆਂ ਪ੍ਰਭੂ ਪ੍ਰਾਪਤੀ ਹੋ ਸਕਦੀ ਹੈ ਤਾਂ ਉਹ ਕੇਵਲ ' ਗੁਰ

---

ਹਰਿ ਕੇ ਨਾਮ ਸਮਸਰਿ ਕਛੁ ਨਾਹਿ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ॥2॥

129. ਸ੍ਰੀ ਮੁਖਵਾਕ ਪਾਤਸ਼ਾਹੀ ੧੦,ਅਕਾਲ ਉਸਤਤਿ,14/84
ਤਾਪ ਕੇ ਸਹੇ ਤੇ ਜੋ ਪੈ ਪਾਈਐ ਅਤਾਪ ਨਾਥ, ਤਾਪਨਾ ਅਨੇਕ ਤਨ ਘਾਇਲ ਸਹਤ ਹੈਂ॥
ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ, ਪੂਦਨਾ ਸਦੀਵ ਤੁਹੀਂ ਤੁਹੀਂ ਉਚਰਤ ਹੈ॥
ਨਭ ਕੇ ਉਡੇ ਤੇ ਜੋ ਪੈ ਨਾਰਾਇਣ ਪਾਯਤ , ਅਨਲ ਅਕਾਸ ਪੰਛੀ ਡੋਲਬੋ ਕਰਤ ਹੈਂ॥
ਆਗ ਮੈ ਜਰੇ ਤੇ ਗਤਿ ਰਾਂਡ ਕੀ ਪਰਤ ਕਰ ਪਤਾਲ ਕੇ ਬਾਸੀ ਕਿਉ ਭੁਜੰਗ ਨ ਤਰਤ ਹੈਂ॥

130. ਸ੍ਰੀ ਗੁਰੂ ਗ੍ਰੰਥ ਸਾਹਿਬ, ਬਸੰਤ ਮ: 3, ਪੰ.1169।
131. ਸ੍ਰੀ ਮੁਖ਼ਵਾਕ ਪਾਤਸ਼ਾਹੀ ੧੦, 33 ਸਵਈਏ (16)
ਕੋਊ ਦਿਜੇਸ਼ ਕੋ ਮਾਨਤ ਹੈ ਅਰ ਕੋਊ ਮਹੇਸ਼ ਕੋ ਏਸ਼ ਬਤੈ ਹੈਂ॥
ਕੋਊ ਕਹੈ ਬਿਸਕੋ ਬਿਸਨਾਇਕ ਜਾਹਿ ਭਜੇ ਅਘ ਓਘ ਕਟੈ ਹੈ॥

ਮੂਰਤਿ ਗੁਰ ਸ਼ਬਦ ਹੈ.........'[132] ਨੂੰ ਹੀ ਪਰਵਾਨ ਕੀਤਾ ਗਿਆ ਹੈ। ਕਈ ਵਾਰੀ ਇਹ ਦੰਭ ਕਰ ਰਹੀਆਂ ਸੰਪਰਦਾਵਾਂ 'ਗੁਰੂ ਚਰਨਾਂ' ਬਾਰੇ ਵੀ ਭੁਲੇਖਾ ਪਾਉਂਦੀਔ ਹਨ ਕਿ ਸ਼ਾਇਦ ਕਿਸੇ ਸ਼ਖਸ਼ੀ ਗੁਰੂ ਦੇ ਚਰਨਾਂ ਨੂੰ ਧਿਆਨ ਵਿਚ ਉਤਾਰਿਆਂ ਕੋਈ ਪ੍ਰਾਪਤੀ ਹੋ ਸਕਦੀ ਹੈ। ਇਸ ਪ੍ਰਤੀ ਵੀ ਗੁਰਬਾਣੀ ਦਾ ਆਦੇਸ਼ ਹੈ,'ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ॥'[133] ਗੁਰਮਤਿ ਅਨੁਸਾਰ 'ਗੁਰਬਾਣੀ ਹਰਿ ਨਾਮਿ ਸਮਾਇਆ' ਦਾ ਸੰਕਲਪ ਸਾਹਮਣੇ ਲਿਆਂਦਾ ਗਿਆ ਹੈ। ਗੁਰਬਾਣੀ ਨਾਲ ਇਕਸੁਰ ਹੋਕੇ ਹੀ ਨਾਮ ਸਿਮਰਨ ਅਨੁਭਵ ਦਾ ਭਾਗ ਬਣ ਸਕਦਾ ਹੈ। ਇਸ ਨੂੰ ਉਪ੍ਰੋਕਤ ਸ਼ਬਦ ਵਿਚ 'ਸਬਦੇ ਹੀ ਨਾਉ ਊਪਜੈ' ਰਾਹੀਂ ਦ੍ਰਿੜ੍ਹ ਕਰਵਾਇਆ ਗਿਆ ਹੈ। ਨਿਸ਼ਕਰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਗੁਰ-ਸ਼ਬਦ ਰਾਹੀਂ ਹੀ 'ਨਾਮ ਸਿਮਰਨ' ਉਗਮਣਾ ਹੈ ਜਿਸ ਨਾਲ ਗੁਰਮੁਖ ਬਣ ,'ਗੋਬਿੰਦ ਮਿਲਣ' ਦੇ ਆਦਰਸ਼ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਗੁਰਮਤਿ ਚਿੰਤਨ ਵਿਚ ਸਥਾਪਤ ਕੀਤੇ ਆਦਰਸ਼ਾਂ ਦੀ ਪ੍ਰਾਪਤੀ ਲਈ ਨਾਮ ਸਿਮਰਨ ਨੂੰ ਸਰਬੋਤਮ ਮਾਧਿਅਮ ਵਜੋਂ ਪਰਵਾਨ ਕੀਤਾ ਕਿਹਾ ਜਾ ਸਕਦਾ ਹੈ। ਅਧਿਆਤਮਕ ਪਰੰਪਰਾ ਦੇ ਵਿਸ਼ਲੇਸ਼ਣ ਤੋਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਨਾਮ ਸਿਮਰਨ ਕਈ ਵਾਰੀ ਮਨੁੱਖ ਵਿਚ ਅਧਿਆਤਮਕ ਹਉਮੈ ਵੀ ਉਪਜਾ ਦਿੰਦਾ ਹੈ ਜਿਸ ਨਾਲ ਨਤੀਜੇ ਗਲਤ ਨਿਕਲਣ ਦੀਆਂ ਸੰਭਾਵਨਾਵਾਂ ਪੈਦਾ ਹੋ ਜਾਂਦੀਆਂ ਹਨ। ਵਰ ਤੇ ਸਰਾਪ ਦੀ ਪ੍ਰਥਾ ਇਸੇ ਵਿਚੋਂ ਉਪਜਦੀ ਹੈ। ਇਸ ਲਈ ਗੁਰਮਤਿ ਵਿਚ ਸਿਮਰਨ ਦੇ ਨਾਲ ਨਾਲ ਸੇਵਾ ਲਈ ਤਤਪਰ ਰਹਿਣ ਦੇ ਆਦੇਸ਼ ਹਨ। ਨਹੀਂ ਤਾਂ ਸਭ ਕਰਣੀ *ਨਿਹਫਲ* ਹੋ ਸਕਦੀ ਹੈ। ਸੇਵਾ ਕਿਵੇਂ ਗੁਰਮਤਿ ਆਦਰਸ਼ ਦੀ ਪ੍ਰਾਪਤੀ ਲਈ ਮਾਧਿਅਮ ਪਰਵਾਨੀ ਗਈ ਹੈ ਇਸਦਾ ਵਿਸਥਾਰ ਅਗੇ ਦਿਤਾ ਜਾ ਰਿਹਾ ਹੈ।

***ਸੇਵਾ:*** ਦੋ ਸਤੰਭਾਂ ਤੇ ਸਿੱਖੀ ਦਾ ਮਹਿਲ ਉਸਰਿਆ ਪਰਵਾਨ ਕੀਤਾ ਜਾ ਸਕਦਾ ਹੈ: ਸੇਵਾ ਤੇ ਸਿਮਰਨ। ਕਾਦਰ ਨੂੰ ਗੁਰਮੁਖ ਬਣ ਰੋਮ ਰੋਮ ਕਰਕੇ ਧਿਆਉਣਾ ਤੇ ਗੁਰਮੁਖ ਬਨਣ ਲਈ ਉਸਦੀ ਸਿਰਜਨਾ ਦੀ ਸੇਵਾ ਵਿਚ ਜੁੱਟੇ ਰਹਿਣਾ। ਸਿੱਖ ਚਿੰਤਨ ਵਿਚ 'ਦਰਗਹਿ ਬੈਸਣ' ਲਈ ਸੇਵਾ ਲਾਜ਼ਮ ਸ਼ਰਤ ਪਰਵਾਨੀ ਗਈ ਹੈ। ਸੇਵਾ ਦੁਆਰਾ ਮਨੁੱਖ ਦਾ ਗੋਬਿੰਦ ਮਿਲਣ, ਬਾਂਹ ਲੁਡਾਂਉਂਦਿਆਂ ਦੀ ਅਵਸਥਾ ਵਿਚ ਹੋ ਸਕਦਾ ਹੈ।[134] ਸੇਵਾ ਅਸਲ ਵਿਚ ਬੜੀ ਉਚੀ ਸਾਧਨਾ ਹੈ। ਇਕ ਤਰ੍ਹਾਂ ਨਾਲ ਸਿਮਰਣ ਨਾਲੋਂ ਵੀ ਉੱਚੀ ਕਹੀ ਜਾ ਸਕਦੀ ਹੈ। ਆਮ ਤੌਰ ਤੇ ਮਨੁੱਖ ਦਾ ਹਰ ਕਾਰਜ ਹਉਮੈ ਨਾਲ ਯੁਕਤ ਹੁੰਦਾ ਹੈ। ਸੇਵਾ ਦੀ ਭਾਵਨਾ ਹਉਮੈ ਨੂੰ ਨਸ਼ਟ ਕਰਦੀ ਹੈ, ਕਿਉਂਕਿ ਹਉਮੈ ਧੁੰਧ-ਗੁਬਾਰ ਵਾਂਗ ਹੈ ਅਤੇ ਸੇਵਾ ਪ੍ਰਕਾਸ਼ ਵਰਗੀ ਹੈ। ਹਉਮੈ ਦੀ ਅਵਸਥਾ ਵਿਚ ਆਪਣੇ ਆਪ ਲਈ ਜੀਣਾ ਹੁੰਦਾ ਹੈ, ਸੇਵਾ ਵਿਚ ਹੋਰਨਾਂ ਲਈ ਜੀਵਿਆ ਜਾਂਦਾ

---

ਬਾਰ ਹਜਾਰ ਬਿਚਾਰ ਅਰੇ ਜੜ ਅੰਤ ਸਮੇਂ ਸਭ ਹੀ ਤਜਿ ਜੈ ਹੈ॥
ਤਾਂ ਹੀ ਕੋ ਧਿਆਨ ਪ੍ਰਮਾਨ ਹੀਏ ਜੋਊ ਥਾ ਅਬ ਹੈ ਅਰ ਆਗੈ ਊ ਹਵੈ ਹੈਂ॥

132. ਵਾਰਾਂ ਭਾਈ ਗੁਰਦਾਸ,24/25,ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1952
133. ਸ੍ਰੀ ਗੁਰੂ ਗ੍ਰੰਥ ਸਾਹਿਬ, ਧਨਾਸਰੀ ਮ: 5,ਪੰ. 680.
134. *ਸ੍ਰੀ ਗੁਰੂ ਗ੍ਰੰਥ ਸਾਹਿਬ , ਸਿਰੀ ਰਾਗ ਮਹਲਾ ੧* , ਪੰ. 26.
ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ ਕਹੁ ਨਾਨਕ ਬਾਹ ਲੁਡਾਈਐ॥

ਹੈ। ਜਦ ਤਕ ਜਗਿਆਸੂ ਹਉਮੈ ਜਾਂ ਆਪਣੇਪਨ ਦੀ ਭਾਵਨਾ ਨੂੰ ਨਸ਼ਟ ਨਹੀਂ ਕਰਦਾ, ਤਦ ਤਕ ਸੇਵਾ ਕਰਨ ਦਾ ਮਾਣ ਪ੍ਰਾਪਤ ਨਹੀਂ ਕਰ ਸਕਦਾ।[135]

ਪ੍ਰੋਫੈਸਰ ਗੁਰਬਚਨ ਸਿੰਘ ਤਾਲਿਬ ਟਿਪਣੀ ਕਰਦੇ ਹੋਏ ਲਿਖਦੇ ਹਨ: ਜਨ ਸਮੂੰਹ ਦੀ ਪ੍ਰਤਿਪਾਲਨਾ ਦਾ ਕੋਈ ਸਾਮੂਹਕ ਸਾਧਨ ਨਹੀਂ ਸੀ। ਵਿਸ਼ੇਸ਼ ਪੁੰਨ ਸਥਾਨਾਂ, ਕੇਂਦਰਾਂ ਤੇ ਤੀਰਥਾਂ ਉਪਰ ਧਨਾਢਾਂ ਨੇ ਆਪਣੇ ਜਾਂ ਆਪਣੇ ਪੂਰਵਜਾਂ ਦੇ ਨਾਉਂ ਉਜਾਗਰ ਕਰਨ ਹਿਤ ਸਦਾ ਬ੍ਰਤ ਲਾਏ ਹੁੰਦੇ ਸਨ। ਇਨ੍ਹਾਂ ਵਿਚ ਇਕ ਤਾਂ ਦਾਨੀ ਦੀ ਹਉਮੈ ਪ੍ਰਧਾਨ ਸੀ, ਦੂਜੇ ਇਸ ਨਾਲ ਇਕ ਵਿਹਲੇ ਰਹਿ ਕੇ ਪਲਣ ਵਾਲਾ ਵਰਗ ਉਤਪੰਨ ਹੋਕੇ ਪ੍ਰਫੁੱਲਤ ਹੁੰਦਾ ਸੀ ਜਿਸ ਦੁਆਰਾ ਸਮਾਜ ਸਿਥਲ ਹੋਇਆ ਰਹਿੰਦਾ ਸੀ। ਇਸ ਤੋਂ ਬਿਨਾਂ ਕੁਰੀਤਾਂ ਤੇ ਸਮਾਜਕ ਬੁਰਾਈਆਂ ਜੋ ਦਰਿਦਰ ਦੇ ਪ੍ਰਸਾਰ ਨਾਲ ਹੁੰਦੀਆਂ ਹਨ ਉਹ ਫੈਲਦੀਆਂ ਰਹਿੰਦੀਆਂ ਸਨ। ਗਰੀਬੀ ਤੇ ਜੜ੍ਹਤਾ ਦਾ ਸਿੱਟਾ ਦੱਖਣੀ-ਭਾਰਤ ਦੀ ਦੇਵਦਾਸੀ ਪਰੰਪਰਾ ਤੇ ਅਜਿਹੀਆਂ ਹੋਰ ਪਰੰਪਰਾਵਾਂ ਸਨ ਜੋ ਭਾਰਤ ਵਿਚ ਹੁਣ ਤੀਕ ਪ੍ਰਚਲਿਤ ਹਨ।[136] ਅਜਿਹੇ ਖੜੋਤ ਵਾਲੇ ਸਮੇਂ ਵਿਚ ਜਦੋਂ ਸਮਾਜਿਕ ਚੇਤਨਾ ਦਾ ਅਭਾਵ ਹੋ ਚੁਕਾ ਸੀ, ਗੁਰੂ ਨਾਨਕ ਸਾਹਿਬ ਨੇ ਸੇਵਾ ਤੇ ਕਿਰਤ ਨੂੰ ਧਰਮ ਨਾਲ ਜੋੜਕੇ ਇਸ ਖੜੋਤ ਨੂੰ ਤੋੜਨ ਲਈ ਜ਼ੋਰਦਾਰ ਹੰਭਲਾ ਮਾਰਿਆ। ਧਰਮ ਵਿਚ ਸਫ਼ਲਤਾ ਦਾ ਆਧਾਰ ਹੀ ਸੇਵਾ ਨੂੰ ਪਰਵਾਨ ਕਰ ਲਿਆ ਗਿਆ। ਗੁਰਮਤਿ ਅਨੁਸਾਰ ਜਦੋਂ ਤੀਕ ਸਿੱਖ ਆਪਣੇ ਜੀਵਨ ਨੂੰ ਸੇਵਾ ਵਿਚ ਨਹੀਂ ਲਾਉਂਦਾ ਉਸਦੀ ਤਪੱਸਿਆ, ਭਗਤੀ, ਗਿਆਨ, ਸੁੱਚਮ ਨੂੰ ਨਹੀਂ ਪਹੁੰਚਦੀ।[137] ਸੋ ਸਪਸ਼ਟ ਹੋਇਆ ਕਿ ਗੁਰਮਤਿ ਅਨੁਸਾਰ ਧਾਰਮਿਕ ਜੀਵਨ ਲਈ ਸੇਵਾ ਲਾਜ਼ਮ ਹੈ। ਦੋਹਾਂ ਵਿਚੋਂ ਆਦਰਸ਼ ਧਾਰਮਿਕ ਜੀਵਨ ਨੂੰ ਹੀ ਪਰਵਾਨਿਆ ਗਿਆ ਹੈ। ਸੇਵਾ ਧਰਮੀ ਪੁਰਖ਼ ਹੋਣ ਲਈ ਮਾਧਿਅਮ ਹੈ।

ਸਿੱਖ ਚਿੰਤਨ ਵਿਚ ਇਕ ਹੋਰ ਕੀਮਤੀ ਕਸਵੱਟੀ ਸੇਵਾ ਲਈ ਨਿਰਧਾਰਿਤ ਕੀਤੀ ਗਈ ਹੈ।[138] ਬਹੁਤੀ ਵਾਰੀ ਸੇਵਾ ਦੇ ਨਤੀਜੇ ਸਾਰਥਕ ਨਹੀਂ ਨਿਕਲਦੇ ਕਿਉਂਕਿ ਸੇਵਾ ਵਿਚ ਵਿਖਾਵੇ ਨੂੰ ਕੋਈ ਸਥਾਨ ਸਿੱਖ ਧਰਮ ਸ਼ਾਸ਼ਤਰ ਵਿਚ ਨਹੀਂ ਦਿਤਾ ਗਿਆ। ਬਾਬਾ ਪ੍ਰਿਥੀ ਚੰਦ ਜੀ ਦੀ ਉਦਾਹਰਣ ਇਸ ਸੰਬੰਧ ਵਿਚ ਦਿਤੀ ਜਾ ਸਕਦੀ ਹੈ। ਸਾਰੀ ਸੇਵਾ ਦੇ ਕਰਤਾ ਧਰਤਾ ਹੁੰਦਿਆਂ ਵੀ 'ਮਤਿ ਥੋੜੀ' ਕਾਰਨ ਪਰਵਾਨ ਨਹੀਂ ਚੜ੍ਹ ਸਕੇ। ਪੂਰਨਤਾ ਦੀ ਦਾਤ ਗੁਰੂ ਅਰਜਨ ਸਾਹਿਬ ਦੀ ਝੋਲੀ ਪਈ। ਸਿੱਖ ਜੀਵਨ-ਜੁਗਤਿ ਅਨੁਸਾਰ ਪੂਰਨ ਸ਼ਖਸ਼ੀਅਤ ਦੀ ਤਸਵੀਰ ਇਹ ਹੈ ਕਿ ਸੇਵਾ, ਭਗਤੀ ਤੇ ਵਿਦਵਤਾ ਤਿੰਨੇ ਹੀ ਇਸਦੇ ਥੰਮ ਹੋਣ।[139] ਇਨ੍ਹਾਂ ਦੀ ਸਮਸੂਰਤਾ ਵਿਚੋਂ 'ਪਰਉਪਕਾਰ ਉਮਾਹਾ' ਦੇ ਪ੍ਰਕਾਸ਼ ਨੇ ਫੁੱਟਣਾ ਹੈ ਜਿਸ ਨਾਲ ਕਰਮ-ਯੋਗੀ ਅਥਵਾ ਸੰਤ-ਸਿਪਾਹੀ ਖ਼ਾਲਸੇ ਦੀ ਤਸਵੀਰ ਮੁਕੰਮਲ ਹੁੰਦੀ ਹੈ। ਇਥੋਂ ਹੀ,'ਅਪਨਾ ਬਿਗਾਰਿ ਬਿਰਾਂਨਾ

---

135. ਡਾ.ਰਤਨ ਸਿੰਘ ਜੱਗੀ, *ਗੁਰ-ਸੰਦੇਸ਼*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1991,ਪੰ. 38.
136. ----ਉਹੀ-----ਪੰ. 2.
137. ਪ੍ਰੋਫੈਸਰ ਗੁਰਬਚਨ ਸਿੰਘ ਤਾਲਿਬ, *ਗੁਰੂ ਨਾਨਕ ਮਤਿ ਵਿਚ ਬ੍ਰਹਮ ਗਿਆਨ ਦਾ ਸਰੂਪ*, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, 1971,ਪੰ. 43.
138. *ਸ੍ਰੀ ਗੁਰੂ ਗ੍ਰੰਥ ਸਾਹਿਬ*, *ਆਸਾ ਵਾਰ ੧*, ਪੰ. 468.
'ਮਤਿ ਥੋੜੀ ਸੇਵ ਗਵਾਈਐ॥'
139. ਪ੍ਰਿੰਸੀਪਲ ਨਰੈਣ ਸਿੰਘ, *ਸਿੱਖ ਧਰਮ ਦੀਆਂ ਬੁਨਿਆਦਾਂ*, ਪਿੰਗਲਵਾੜਾ ਅੰਮ੍ਰਿਤਸਰ, 1991,ਪੰ. 313.

ਸਾਂਢੈ॥'[140] ਦੀ ਅਵਸਥਾ ਉਪਜਣੀ ਹੈ। ਭਾਈ ਘਨਈਆ ਜੀ ਨੇ ਯੁੱਧ ਭੂਮੀ ਵਿਚ ਆਪਣੇ ਤੇ ਵੈਰੀ ਦਲ ਦੇ ਘਾਇਲਾਂ ਨੂੰ ਸਮਾਨ ਭਾਵਨਾ ਨਾਲ ਜਲ ਪਿਲਾਇਆ ਅਤੇ ਮਰ੍ਹਮ ਪੱਟੀ ਵੀ ਕੀਤੀ।[141] ਇਉਂ ਸੇਵਾ ਤੇ ਖ਼ਾਸ ਕਰਕੇ ਹੱਥੀਂ ਸੇਵਾ ਦੀ ਸਿੱਖੀ ਵਿਚ ਸਦਾ ਹੀ ਵਿਸ਼ੇਸ਼ ਕਦਰ ਰਹੀ ਹੈ ਕਿਉਂਕਿ ਇਸ ਸੇਵਾ ਦਾ ਅਸਰ ਮਨ ਨੂੰ ਗਰੀਬੀ ਨਿਮਰਤਾ ਭਾਵ ਵਿਚ ਰਖਣ ਲਈ ਬੜਾ ਡੂੰਘਾ ਤੇ ਦੇਰ ਪਾ ਹੁੰਦਾ ਹੈ।[142] ਗੁਰੂ ਸਾਹਿਬਾਨ ਵਲੋਂ ਜੋਤਿ ਅਤੇ ਜੁਗਤਿ ਦੀ ਜ਼ਿੰਮੇਵਾਰੀ ਸੌਂਪਣ ਲਈ ਸੇਵਾ ਨੂੰ ਹੀ ਆਧਾਰ ਪਰਵਾਨ ਕੀਤਾ ਗਿਆ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਦੋਂ ਕੋਈ ਸਿੱਖ ਆਪਣੇ ਘਰ ਵਲ ਪਿੱਠ ਕਰਦਾ ਹੈ ਭਾਵ ਕਿਸੇ ਕਾਰਨ ਹਉਮੈ ਗ੍ਰਸਤ ਹੋ ਜਾਂਦਾ ਹੈ ਤਾਂ ਉਸਨੂੰ ਘਰ ਪ੍ਰਤਿ ਚੇਤਨਾ ਜਗਾਉਣ ਲਈ ਜੋ ਤਨਖ਼ਾਹ ਲਾਈ ਜਾਂਦੀ ਹੈ ਉਹ ਆਮ ਤੌਰ ਤੇ ਹੱਥੀਂ ਸੇਵਾ ਕਰਨ ਦੀ ਹੀ ਹੁੰਦੀ ਹੈ। ਡਾ.ਬਲਕਾਰ ਸਿੰਘ ਲਿਖਦੇ ਹਨ ਕਿ,'ਸੇਵਾ ਦੀ ਅਭਿਵਿਅਕਤੀ ਦੀ ਸਿਖ਼ਰ ਇਹ ਹੈ ਕਿ ਗੁਰਮਤਿ ਵਿਚ ਸਜ਼ਾ ਨੂੰ ਸੇਵਾ ਦੇ ਤੌਰ ਤੇ ਪਰਵਾਨ ਕਰ ਲਿਆ ਜਾਂਦਾ ਹੈ ਤਾਂ ਜੁਰਮ ਤੋਂ ਮੁਕਤ ਹੋਣ ਦੀ ਅਕਾਂਖਿਆ ਬਣੀ ਰਹਿੰਦੀ ਹੈ। ਇਸ ਦਾ ਨਤੀਜਾ ਬਦਲੇ ਜਾਂ ਗੁੱਸੇ ਵਿਚ ਕੀਤੇ ਗਏ ਕਰਮ ਦੇ ਰੂਪ ਵਿਚ ਨਿਕਲਣ ਦੀ ਥਾਂ ਸਮਾਜਿਕ, ਨੈਤਿਕ ਅਤੇ ਅਧਿਆਤਮਕ ਪੱਧਰ ਤੇ ਕਸੂਰ ਨੂੰ ਪਰਵਾਨ ਕਰ ਲੈਣ ਦੇ ਰੂਪ ਵਿਚ ਨਿਕਲਦਾ ਹੈ। ਇਸ ਤਰ੍ਹਾਂ ਬਦੀ ਨੂੰ ਠਲ੍ਹ ਪੈਂਦੀ ਹੈ ਅਤੇ ਇਸ ਦੀ ਕੀਮਤ ਚੁਕਾਉਣ ਲਈ ਧੱਕਾ ਵੀ ਨਹੀਂ ਕਰਨਾ ਪੈਂਦਾ। ਇਸ ਸੰਦਰਭ ਵਿਚ ਸੇਵਾ ਸ੍ਵੈ-ਪੜਚੋਲ ਵੀ ਹੈ, ਫਖ਼ਰ ਵੀ ਹੈ, ਦਲੇਰੀ ਵੀ ਹੈ ਅਤੇ ਸਪਸ਼ਟਤਾ ਵੀ ਹੈ। ਸੇਵਾ, ਚਲਨ ਨੂੰ ਸੁਆਰਦੀ ਵੀ ਹੈ ਅਤੇ ਪਰਖ਼ਦੀ ਵੀ ਹੈ।[143]

ਧਰਮ ਸ਼ਾਸ਼ਤਰੀ ਸੰਦਰਭ ਵਿਚ ਲੇਖ਼ਾ ਜੋਖ਼ਾ ਕਰਨ ਲਗੀਏ ਤਾਂ ਇਉਂ ਜਾਪਦਾ ਹੈ ਕਿ ਅਜੋਕੇ ਸਿੱਖ ਸਮਾਜ ਵਿਚੋਂ ਸੇਵਾ ਦੀ ਸਹੀ ਪ੍ਰਸੰਗਕਤਾ ਗੁਆਚਦੀ ਜਾ ਰਹੀ ਹੈ। ਪੂਰੇ ਵਿਸ਼ਵ ਵਿਚ ਗੁਰਦੁਆਰਿਆਂ ਦੇ ਨਾਂ ਤੇ ਸੇਵਾ ਦਾ ਵਪਾਰੀਕਰਣ ਹੋ ਗਿਆ ਜਾਪਦਾ ਹੈ। ਸੰਗਮਰਮਰ ਅਤੇ ਸੋਨਾ ਲੁਆਉਣ ਦੇ ਨਾਂ ਤੇ ਨਿਜੀ ਡੇਰਿਆਂ ਦੀ ਭਰਮਾਰ ਸਾਹਮਣੇ ਆ ਰਹੀ ਹੈ। ਪੁਰਾਤਨਤਾ ਦੇ ਪੱਖੋਂ ਬਹੁਤ ਸਾਰੀਆਂ ਇਮਾਰਤਾਂ ਜੋ ਸਾਂਭਣਯੋਗ ਸਨ ਢਾਹ ਦਿਤੀਆਂ ਗਈਆਂ ਹਨ। 'ਮਤਿ ਥੋੜੀ' ਕਰਕੇ ਪੱਥਰਾਂ ਆਦਿ ਤੇ ਨਾਂ ਲਿਖਾਉਣ ਦੀ ਰੁਚੀ ਕਾਰਨ ਵਿਖਾਵੇ ਵਿਚ ਵਾਧਾ ਹੋ ਰਿਹਾ ਹੈ ਜੋ ਕਿਸੇ ਤਰ੍ਹਾਂ ਵੀ ਗੁਰਮਤਿ ਅਨੁਕੂਲ ਨਹੀਂ ਪਰਵਾਨਿਆ ਜਾ ਸਕਦਾ। ਇਹ ਹਉਮੈ ਅਤੇ ਵਿਅਕਤੀਵਾਦ ਵਿਚ ਵਾਧੇ ਦਾ ਕਾਰਨ ਬਣਦਾ ਹੈ। ਗੁਰਬਾਣੀ ਵਿਚ ਇਸੇ ਨੂੰ 'ਸੇਵਾ ਥੋਰੀ ਮਾਗਨੁ ਬਹੁਤਾ'[144] ਦੀ ਸੰਗਿਆ ਦਿਤੀ ਹੋਈ ਹੈ। ਧਰਮ-ਸ਼ਾਸ਼ਤਰ

---

140. *ਸ੍ਰੀ ਗੁਰੂ ਗ੍ਰੰਥ ਸਾਹਿਬ, ਗੋਂਡ ਰਵਿਦਾਸ*, ਪੰ. 875.

141 ਡਾ.ਰਤਨ ਸਿੰਘ ਜੱਗੀ, *ਗੁਰ ਸੰਦੇਸ਼*, ਪੰ. 40.

142. ਪ੍ਰਿੰ. ਨਰੈਣ ਸਿੰਘ, *ਸਿੱਖ ਧਰਮ ਦੀਆਂ ਬੁਨਿਆਦਾਂ*, ਪੰ. 314.

143. ਡਾ. ਬਲਕਾਰ ਸਿੰਘ, *ਸਿੱਖ ਰਹੱਸਵਾਦ ਅਨੁਭੂਤੀ ਅਤੇ ਅਭਿਵਿਅਕਤੀ ਦਾ ਵਿਸ਼ਲੇਸ਼ਣਾਤਮਕ ਅਧਿਐਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ,1987,ਪੰ. 183.

144. *ਸ੍ਰੀ ਗੁਰੂ ਗ੍ਰੰਥ ਸਾਹਿਬ, ਸੂਹੀ 5*, ਪੰ. 738.

ਦਾ ਇਹ ਆਧਾਰ ਹੈ ਕਿ ਸਿਧਾਂਤਾਂ ਦੀ ਸਦ-ਤਾਜ਼ਗੀ ਕਦੇ ਗੁਆਚਣ ਨਾ ਦੇਵੇ ਇਹ ਗੁਰੂ ਸੰਗਤ ਵਲੋਂ ਸਦ-ਜਾਗਦੇ ਰਹਿਣ ਨਾਲ ਵੀ ਸੰਭਵ ਹੋ ਸਕਦਾ ਹੈ। ਸੋ ਚੇਤਨਾਂ ਵੀ ਧਰਮ ਸ਼ਾਸ਼ਤਰ ਦੇ ਸਰੋਕਾਰਾਂ ਵਿਚ ਸ਼ਾਮਲ ਹੈ।

ਨਿਰਣੇ ਵਜੋਂ ਕਿਹਾ ਜਾ ਸਕਦਾ ਹੈ ਕਿ ਸੇਵਾ ਦੇ ਸਕੂਲ ਵਿਚ ਘੜੇ ਜਾਣ ਤੇ ਮਨੁੱਖ ਵਿਚ ਸਮਾਜਿਕ ਨੈਤਿਕਤਾ ਪਰਪੱਕ ਹੁੰਦੀ ਹੈ, ਅਮਲ ਨਾਲ ਇਕਸੁਰਤਾ ਵਧਦੀ ਹੈ। ਹੁਕਮ, ਰਜ਼ਾ ਤੇ ਭਾਣੇ ਵਿਚ ਚਲਣ ਦੀ ਜਾਚ ਆਉਂਦੀ ਹੈ। ਸੇਵਾ ਅਧਿਆਤਮਕ ਪਾਂਧੀ ਨੂੰ ਨਿਮਰ ਭਾਵ ਵਿਚ ਲਿਆਕੇ ਟਿਕਾਉ ਅਵਸਥਾ ਵਿਚ ਲਿਜਾਣ ਵਾਸਤੇ ਸਹਾਈ ਹੁੰਦੀ ਹੈ ਜਿਸ ਵਿਚੋਂ ਸੰਪੂਰਨਤਾ ਦਾ ਪ੍ਰਕਾਸ਼ ਹੁੰਦਾ ਹੈ। ਫਿਰ "ਪਰਉਪਕਾਰ ਨਿਤ ਚਿਤਵਤੇ ਨਾਹੀ ਕਿਛ ਪੋਚ॥"[145] ਦੀ ਅਵਸਥਾ ਬਣ ਆਉਦੀ ਹੈ।

---

145. *ਸ੍ਰੀ ਗੁਰੂ ਗ੍ਰੰਥ ਸਾਹਿਬ, ਬਿਲਾਵਲੁ ਮਹਲਾ 5*, ਪੰ. 816.

*(ੲ) ਖ਼ੇਤਰ (ਸਤਿਸੰਗਤ, ਗੁਰਦੁਆਰਾ, ਅੰਮ੍ਰਿਤ ਅਤੇ ਖ਼ਾਲਸਾ)*

ਗੁਰਮਤਿ ਵਿਚ ਸੇਵਾ ਦਾ ਸਬਕ ਪਕਾਉਣ ਲਈ ਭਾਵੇਂ ਸਾਰਾ ਸੰਸਾਰ ਹੀ ਖ਼ੇਤਰ ਪਰਵਾਨਿਆ ਗਿਆ ਹੈ ਪਰ ਗੁਰਦੁਆਰੇ ਅਤੇ ਸਤਿਸੰਗਤ ਦੋਨੋਂ ਸੰਸਥਾਵਾਂ ਮੁਢਲੇ ਸਕੂਲ ਮੰਨੇ ਜਾ ਸਕਦੇ ਹਨ। ਇਨ੍ਹਾਂ ਦੋਹਾਂ ਦਾ ਧਰਮ ਸ਼ਾਸ਼ਤਰੀ ਪ੍ਰਸੰਗ ਅਗੇ ਉਲੀਕਿਆ ਜਾ ਰਿਹਾ ਹੈ।

ਸਮੂਹ ਪੰਥ ਵਲੋਂ ਜੋ ਰੋਜ਼ਾਨਾ ਅਰਦਾਸ ਹੁੰਦੀ ਹੈ ਉਸ ਦੇ ਅੰਤ ਤੇ ਨਿਤ ਇਹ ਯਾਚਨਾ ਕੀਤੀ ਜਾਂਦੀ ਹੈ,'ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ।'[146] ਇਹ ਉਸੇ ਗੁਰਮਤਿ ਆਦਰਸ਼ ਦੀ ਪ੍ਰਾਪਤੀ ਲਈ ਤਰਲਾ ਹੈ ਜਿਸ ਅਨੁਸਾਰ ਮਨੁੱਖ ਨੇ ਸੰਪੂਰਨਤਾ ਅਤੇ ਸੰਤੁਲਿਤਤਾ ਨੂੰ ਪ੍ਰਾਪਤ ਕਰ ਪੰਚ ਪਰਵਾਨ ਹੋ ਨਿਬੜਨਾ ਹੈ। ਸਿਖ ਧਰਮ-ਸ਼ਾਸ਼ਤਰ ਦਾ ਮਹੱਤਵਪੂਰਣ ਪੱਖ ਇਹ ਪਰਵਾਨ ਕੀਤਾ ਜਾ ਸਕਦਾ ਹੈ ਕਿ ਇਸ ਧਰਮ ਵਿਚ ਕੇਂਦਰੀਅਤਾ 'ਮਨੁੱਖ' ਨੂੰ ਦਿਤੀ ਗਈ ਹੈ। ਇਸੇ ਲਈ ਪਹਿਲਾਂ 'ਲੋਕ ਸੁਖੀਏ' ਦੀ ਗਲ ਕੀਤੀ ਹੈ।[147] ਫਿਰ ਪਰਲੋਕ ਸੁਹੇਲੇ ਲਈ 'ਦਰਗਹਿ ਮਾਨੁ' ਪਾਉਣ ਲਈ ਪ੍ਰੇਰਿਆ ਗਿਆ ਹੈ। 'ਦਰਗਹਿ ਮਾਨੁ' ਲਈ 'ਪੰਚ' ਬਣਨਾ ਜ਼ਰੂਰੀ ਹੈ।[148] ਇਸਦੇ ਲਈ ਗੁਰਬਾਣੀ ਵਿਚ ਬਹੁਤੀ ਥਾਈਂ ਸੰਗਿਆ 'ਗੁਰਮੁਖ' ਵਰਤੀ ਗਈ ਹੈ। ਸੰਤ, ਸਾਧ, ਬ੍ਰਹਮ-ਗਿਆਨੀ ਆਦਿ ਵਾਸਤਵ ਵਿਚ ਗੁਰਮੁਖ ਦੇ ਪ੍ਰਯਾਯਵਾਚੀ ਪਦ ਹਨ।[149] ਗੁਰਮੁਖ, ਅਥਵਾ 'ਸੰਪੂਰਨ ਮਨੁੱਖ' ਦੀ ਘਾੜਤ ਲਈ ਗੁਰਮਤਿ ਨੇ ਇਕ ਮਹੱਤਵਪੂਰਣ ਮਾਧਿਅਮ ਸਤਿ-ਸੰਗਤ ਨੂੰ ਪਰਵਾਨ ਕੀਤਾ ਹੈ। ਮਨੁੱਖੀ ਜੀਵਨ ਕੇਵਲ ਵਿਚਾਰਾਂ ਦੇ ਆਸਰੇ ਹੀ ਨਹੀਂ ਚਲਦਾ, ਸਗੋਂ ਸਮਾਜਿਕ ਪ੍ਰਾਣੀ ਹੋਣ ਕਰਕੇ ਵਧੇਰੇ ਪ੍ਰਭਾਵ ਆਪਣੇ ਆਲੇ ਦੁਆਲੇ ਦਾ ਕਬੂਲਦਾ ਹੈ। ਉਸਦੀ ਸ਼ਖਸ਼ੀਅਤ ਦੀ ਘਾੜਤ ਉਸੇ ਤਰ੍ਹਾਂ ਦੀ ਘੜੀ ਚਲੀ ਜਾਂਦੀ ਹੈ ਜਿਸ ਤਰ੍ਹਾਂ ਦੇ ਲੋਕਾਂ ਵਿਚ ਉਹ ਉਠਦਾ, ਬੈਠਦਾ ਅਤੇ ਵਿਚਰਦਾ ਹੈ। ਪੱਛਮੀ ਵਿਦਵਾਨ ਟਾਂਸਲੇ ਲਿਖਦਾ ਹੈ ਕਿ: ਮਨੁੱਖੀ ਅੰਤਂਹਕਰਨ ਦੀ ਪ੍ਰੇਰਨਾ ਦਾ ਇਕ ਤਕੜਾ ਸੋਮਾ ਟੋਲਾ ਹੈ ਤੇ ਟੋਲੇ ਦੀ ਹੀ ਪ੍ਰੇਰਨਾ ਦੁਆਰਾ ਵੱਡੇ ਵੱਡੇ ਮਾਨਸਿਕ ਜਾਲ ਬਣਦੇ ਹਨ ਜਿਨ੍ਹਾਂ ਦੁਆਰਾ ਮਨੁੱਖ ਦੀਆਂ ਰਾਵਾਂ ਅਤੇ ਕਰਮ ਹੋਂਦ ਵਿਚ ਆਉਂਦੇ ਹਨ।[150] ਵਿਦਵਾਨ ਗੋਇਟੇ ਇਸ ਤੱਥ ਦੀ ਪੁਸ਼ਟੀ ਇਉਂ ਕਰਦਾ ਹੈ ਕਿ: ਮੈਨੂੰ ਇਹ ਦਸ ਦਿਉ ਕਿ ਤੁਸੀਂ ਕਿਨ੍ਹਾਂ ਲੋਕਾਂ ਵਿਚ ਬੈਠਦੇ, ਉਠਦੇ ਤੇ ਵਿਚਰਦੇ ਹੋ ਤੇ ਮੈਂ ਤੁਹਾਨੂੰ ਇਹ ਦਸ ਦਿਆਂਗਾ ਕਿ ਤੁਸੀਂ ਕੌਣ ਹੋ,

---

146. *ਸਿੱਖ ਰਹਿਤ ਮਰਯਾਦਾ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰ.12
147. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ. 292.
ਇਹ ਲੋਕ ਸੁਖੀਏ ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ॥
148. ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁਜੀ, ਪੰ. 3.
149. ਡਾ.ਬਲਕਾਰ ਸਿੰਘ, (ਸੰਪਾਦਕ), *ਸੰਗਤ ਵਿਸ਼ੇਸ਼ ਅੰਕ, ਨਾਨਕ ਪ੍ਰਕਾਸ਼ ਪਤ੍ਰਿਕਾ*, ਪੰਜਾਬੀ ਯੂਨੀਵਰਸਿਟੀ,ਪਟਿਆਲਾ, ਪੰ.84.
150. Tanslay, ਉਧਰਿਤ, ਭਾਈ ਜੋਧ ਸਿੰਘ, *ਗੁਰਮਤਿ ਨਿਰਣਯ*, ਭਾਸ਼ਾ ਵਿਭਾਗ, ਪੰਜਾਬ, 1990, ਪੰ. 135.
The herd is one of the most potent sources of suggestion to the individual mind,and it is by herd suggestion that many of the most important complexes which determine the opinions and conduct of the individual are fashioned.

ਕੈਸੇ ਹੋ?[151] ਮਨੋਵਿਗਿਆਨੀਆਂ ਅਨੁਸਾਰ ਮਨੁੱਖੀ ਮਨ ਦੀਆਂ ਤਿੰਨ ਪ੍ਰਵ੍ਰਿਤੀਆਂ (instincts) ਹਉਮੈ,ਕਾਮ ਅਤੇ ਲੋਕਾਚਾਰ ਉਸਨੂੰ ਆਪਣੇ ਆਪਣੇ ਪੱਖ ਦੀ ਕਿਰਿਆ ਕਰਨ ਲਈ ਪ੍ਰੇਰਦੀਆਂ ਹਨ। ਇਸਦੇ ਨਾਲ ਹੀ ਇਨ੍ਹਾਂ ਮਨੋਵਿਗਿਆਨੀਆਂ ਵਲੋਂ ਇਹ ਵੀ ਪਰਵਾਨ ਕੀਤਾ ਗਿਆ ਹੈ ਕਿ ਮਨੁੱਖ ਸੁਭਾਵਕ ਹੀ ਆਪਣੇ ਭਾਈਚਾਰੇ ਦਾ ਅੰਗ ਬਣ ਕੇ ਇਸੇ ਵਿਚ ਜੀਵਨ ਬਿਤਾ ਕੇ ਸੰਤੁਸ਼ਟੀ ਮਹਿਸੂਸ ਕਰਦਾ ਹੈ। ਜੇ ਕੋਈ ਸਮਾਜਿਕ ਪ੍ਰਾਣੀ ਅਜਿਹਾ ਨਹੀਂ ਕਰਦਾ ਤਾਂ ਉਹ ਆਪਣੀ ਬਰਾਦਰੀ ਨਾਲੋਂ ਨਿਖੜਿਆ ਹੋਇਆ ਅਤੇ ਦੁਖਿਤ ਮਹਿਸੂਸ ਕਰੇਗਾ।[152] ਮਨੁੱਖੀ ਜੀਵਨ ਦੇ ਇਸ ਮਨੋਵਿਗਿਆਨਕ ਪੱਖ ਨੂੰ ਮੁੱਖ ਰਖਦਿਆਂ ਗੁਰੂ ਸਾਹਿਬਾਨ ਨੇ ਸਤਸੰਗਤ ਵਿਚ ਵਿਚਰਨ ਨੂੰ ਉੱਤਮ ਸਮਾਜ ਦੀ ਸਿਰਜਣਾ ਦੀ ਜੁਗਤਿ ਨਾਲ ਜੋੜ ਦਿਤਾ ਕਿਉਂਕਿ ਭਾਈਚਾਰੇ ਵਿਚ ਰਹਿੰਦਿਆਂ ਤਾਂ ਆਮ ਤੌਰ ਤੇ ਮਨੁੱਖ ਵਿਚ ਉਸੇ ਆਲੇ ਦੁਆਲੇ ਦੇ ਹਾਣ ਦਾ ਬਣਨ ਦੀਆਂ ਸੰਭਾਵਨਾਵਾਂ ਹੋਣਗੀਆਂ ਪ੍ਰੰਤੂ ਸਤਿਸੰਗਤ ਤਾਂ ਮਨੁੱਖ ਨੂੰ ਅਨੰਤ ਉੱਨਤੀ ਦੇ ਰਾਹ ਪਾ ਦੇਂਦੀ ਹੈ। ਗੁਰਮਤਿ ਸਤਿਸੰਗ ਨੂੰ ਨਿਰਾ ਸ੍ਰੇਸ਼ਟ ਹੀ ਨਹੀਂ ਮੰਨਦੀ, ਆਤਮਕ ਉੱਨਤੀ ਲਈ ਲੋੜੀਂਦਾ ਅੰਗ ਦਸਦੀ ਹੈ। ਜਿਕੁਰ ਗੁਰੂ ਤੋਂ ਬਿਨਾਂ ਰਾਹ ਨਹੀਂ ਲੱਭਣਾ, ਇਕੁਰ ਸਤਸੰਗ ਬਿਨਾਂ ਤੇ ਗੁਰਮੁਖਾਂ ਦੇ ਮੇਲ ਬਿਨਾਂ ਉਸ ਦਸੇ ਰਾਹ ਤੇ ਤੁਰ ਨਹੀਂ ਹੋਣਾ।[153] ਇਕ ਵਿਦਵਾਨ ਇਸੇ ਖ਼ਿਆਲ ਦੀ ਪ੍ਰੋੜ੍ਹਤਾ ਕਰਦਿਆਂ ਲਿਖਦਾ ਹੈ ਕਿ ਮਨੁੱਖ ਦੇ ਇਸ ਬੁਨਿਆਦੀ ਸੁਭਾਵ ਦੇ ਆਧਾਰ ਉਤੇ ਹੀ ਮਹਾਨ ਪੁਰਸ਼ਾਂ ਨੇ ਸਤਿਸੰਗਤ ਦੇ ਅਸੂਲ ਦੀ ਸਥਾਪਨਾ ਕੀਤੀ ਹੈ ਪਰ ਸਿੱਖ ਗੁਰੂ ਸਾਹਿਬਾਨ ਨੇ ਤਾਂ ਇਸਨੂੰ ਮਨੁੱਖੀ ਚਲਨ ਦੀ ਘਾੜਤ ਵਿਚ ਮੀਲ ਪੱਥਰ ਕਰਕੇ ਪਰਵਾਨਿਆ ਹੈ।[154] ਆਪਣੇ ਬੁਨਿਆਦੀ ਸੁਭਾਵ ਦੇ ਅਨੁਕੂਲ ਮਨੁੱਖ ਨੇ ਸ੍ਰੇਸ਼ਟ ਸੰਗਤ ਵਿਚ ਅਵੱਸ਼ ਸ੍ਰੇਸ਼ਟਤਾ ਨੂੰ ਗ੍ਰਹਿਣ ਕਰਨ ਦੇ ਕਾਬਲ ਬਨਣਾ ਹੈ[155] ਕਿਉਂਕਿ ਸਤਿਸੰਗਤ ਦੀ ਪ੍ਰੀਭਾਸ਼ਾ ਹੀ ਇਹ ਹੈ ਕਿ ਉਥੇ ਦੈਵੀ ਸੱਤਾ ਦੀ ਕੀਰਤੀ ਕੀਤੀ ਜਾਂਦੀ ਹੈ।[156] 'ਏਕੋ ਨਾਮ ਦਾ ਵਖਾਣ' ਹੁੰਦਾ ਹੈ।[157] ਸਤਿਗੁਰੂ ਦੇ ਸ਼ਬਦ ਦੀ ਵੀਚਾਰ ਬਿਨਾਂ ਮਨੁੱਖਾਂ ਦੇ ਇਕਠ ਨੂੰ ਸਤਿਸੰਗਤ ਨਹੀਂ ਪਰਵਾਨਿਆ ਜਾ

---

151. ਗੋਇਟੇ,ਉਧਰਿਤ,ਪ੍ਰਿੰ. ਹਰਿਭਜਨ ਸਿੰਘ, *ਗੁਰਬਾਣੀ ਤਥਾ ਸਰਬ ਸ੍ਰੇਸ਼ਟ ਸਾਹਿਤ ਵਿਚ ਸੰਗਤ ਦਾ ਸੰਕਲਪ,* ਸੰਗਤ ਵਿਸ਼ੇਸ਼ ਅੰਕ,ਨਾਨਕ ਪ੍ਰਕਾਸ਼ ਪਤ੍ਰਿਕਾ,ਪੰਜਾਬੀ ਯੂਨੀਵਰਸਿਟੀ,ਪਟਿਆਲਾ, ਪੰ. 13.

'Tell me with whom art found, and I will tell thee who Thou art.'

152. Tansly, Op.cit, p.134.

We have, in fact, to recognize that gregarious animal is instinctively prompted not only to be in the herd but also to be of it. The normal individual man must obey suggestions arising from his social unit, or he will be as miserable as if he is physically cut off from human society.

153. ਭਾਈ ਜੋਧ ਸਿੰਘ, *ਗੁਰਮਤਿ ਨਿਰਣਯ,* ਭਾਸ਼ਾ ਵਿਭਾਗ, ਪੰਜਾਬ, 1990, ਪੰ. 135-36.

154. ਪ੍ਰਿੰ. ਹਰਿਭਜਨ ਸਿੰਘ,'ਗੁਰਬਾਣੀ ਤਥਾ ਸਰਬ ਸ੍ਰੇਸ਼ਟ ਸਾਹਿਤ ਵਿਚ ਸੰਗਤ ਦਾ ਸੰਕਲਪ' *ਨਾਨਕ ਪ੍ਰਕਾਸ਼ ਪਤ੍ਰਿਕਾ ਸੰਗਤ ਵਿਸ਼ੇਸ਼ ਅੰਕ* ,ਪੰਜਾਬੀ ਯੂਨੀਵਰਸਿਟੀ,ਪਟਿਆਲਾ,ਪੰ. 7.

155. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੧, ਪੰ. 414.

"ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥

156. ਸ੍ਰੀ ਗੁਰੂ ਗ੍ਰੰਥ ਸਾਹਿਬ, ਭੈਰਉ ਮਹਲਾ ੪, ਪੰ. 1135.

ਸਤ ਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ ਕੀਰਤਿ ਹਰਿ ਸੁਨਣੇ॥

157. ---------ਉਹੀ--------ਸ੍ਰੀ ਰਾਗ ਮਹਲਾ ੧, ਪੰ. 72.

ਸਤ ਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥

ਸਕਦਾ।[158] ਇਸੇ ਸੰਗਤਿ ਵਿਚ ਜੋ ਏਕੋ ਨਾਮ ਦੇ ਗੁਣਾਂ ਦਾ ਵਖਾਣ ਕਰਦੇ ਹਨ ਉਹ ਗੁਣ ਕਹਿੰਦਿਆਂ ਕਹਿੰਦਿਆਂ ਗੁਣੀ ਨਾਲ ਸਮਸ੍ਰਰ ਹੋ ਜਾਂਦੇ ਹਨ।[159] ਦੂਸਰੇ ਸ਼ਬਦਾਂ ਵਿਚ ਗੁਣੀ ਵਾਲੇ ਗੁਣ, ਗੁਣ ਗਾਇਨ ਕਰਨ ਵਾਲੇ ਵਿਚ ਪ੍ਰਵੇਸ਼ ਕਰ ਜਾਂਦੇ ਹਨ। "ਤਾਤਿ ਪਰਾਈ ਬਿਸਰਿ" ਜਾਂਦੀ ਹੈ। "ਸਗਲ ਜਮਾਤੀ" ਦੇ ਆਸ਼ੇ ਵਲ ਸਤਿਸੰਗੀ ਮਨੁੱਖ ਵਧਦਾ ਚਲਾ ਜਾਂਦਾ ਹੈ। ਇਸ ਨਾਲ ਸਰਬੱਤ ਦੇ ਭਲੇ ਵਾਲਾ ਆਦਰਸ਼ ਪ੍ਰਾਪਤ ਹੋਣ ਦੀਆਂ ਸੰਭਾਵਨਾਵਾਂ ਉਜਾਗਰ ਹੁੰਦੀਆਂ ਹਨ।[160] ਸਿੱਖ ਧਰਮ ਵਲੋਂ ਕੀਤੀ ਗਈ ਸਤਿਸੰਗਤ ਗੁਰਮੁਖਾਂ ਦੀ, ਆਸਤਕ ਤੇ ਭਲੇ ਪੁਰਸ਼ਾਂ ਦੀ ਸੰਗਤ ਹੈ, ਜੋ ਵਾਹਿਗੁਰੂ ਨਾਮ ਦਾ ਹਰ ਵੇਲੇ ਆਸਰਾ ਲੈ ਕੇ ਮਨੁੱਖ ਮਾਤਰ ਦੀ ਸੇਵਾ ਵਿਚ ਜੀਵਨ ਅਰਪਨ ਕਰਨ ਵਾਲੇ ਪਰਉਪਕਾਰੀ ਜੀਵ ਹਨ। ਇਸਤਰੀ ਮਰਦ ਦੀ ਇਸ ਵਿਚ ਪੂਰਨ ਬਰਾਬਰੀ ਹੈ। ਸਿੱਖ ਸੰਗਤ ਵਿਚ ਵਹਿਮਾਂ ਭਰਮਾਂ, ਜਾਦੂ ਟੂਣੇ, ਊਚ ਨੀਚ, ਬੁੱਤ ਪੂਜਾ, ਮੜ੍ਹੀ ਪੂਜਾ ਆਦਿ ਦੀ ਕੋਈ ਥਾਂ ਨਹੀਂ। ਕੇਵਲ ਅਕਾਲ ਪੁਰਖ਼ ਦੀ ਪੂਜਾ ਤੇ ਉਪਾਸ਼ਨਾ ਨੂੰ ਮੁੱਖ ਰਖਿਆ ਜਾਂਦਾ ਹੈ।[161] ਇਥੇ ਇਹ ਸੰਕੇਤ ਅਤਿ ਆਵਸ਼ਕ ਹੋਏਗਾ ਕਿ ਕੇਵਲ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਇਕਠ ਕਰ ਲੈਣ ਨਾਲ ਉਹ ਇਕਠ ਸੰਗਤ ਪਰਵਾਨ ਨਹੀਂ ਕੀਤੀ ਜਾ ਸਕਦੀ। ਇਸ ਸੰਬੰਧ ਵਿਚ ਉਪਰ ਗੁਰਬਾਣੀ ਦੇ ਪ੍ਰਮਾਣ ਵੀ ਦਿਤੇ ਜਾ ਚੁੱਕੇ ਹਨ। ਸਿੱਖ ਇਤਿਹਾਸ ਵਿਚੋਂ ਵੀ ਬਹੁਤ ਸਾਰੀਆਂ ਮਿਸਾਲਾਂ ਵੇਖੀਆਂ ਜਾ ਸਕਦੀਆਂ ਹਨ। ਗੁਰਮਤਿ ਵਿਚ ਸੰਗਤ ਦਾ ਸੰਕਲਪ ਨਹੀਂ ਸਤਿਸੰਗਤ ਦਾ ਸੰਕਲਪ ਪਰਵਾਨ ਕੀਤਾ ਗਿਆ ਹੈ ਜਿਸਦਾ ਵਿਸਥਾਰ ਕਰ ਦਿਤਾ ਗਿਆ ਹੈ। ਉਪਰੋਕਤ ਵਿਸ਼ਲੇਸ਼ਣ ਤੋਂ ਇਹ ਗਲ ਸਾਹਮਣੇ ਆਉਂਦੀ ਹੈ ਕਿ ਗੁਰਮਤਿ ਧਾਰਾ ਵਲੋਂ ਜੋ ਸੰਗਤ ਸਥਾਪਤ ਕੀਤੀ ਗਈ ਉਸ ਵਿਚ ਨਿਜ ਅਤੇ ਵਿਅਕਤੀਵਾਦ ਨੂੰ ਕੋਈ ਥਾਂ ਨਹੀਂ ਇਸਨੂੰ ਸਮਾਜ ਉਸਾਰੀ ਲਈ ਇਕ ਇਕਾਈ ਵਜੋਂ ਮਾਨਤਾ ਦਿਤੀ ਗਈ।[162] ਇਸਦੇ ਉਲਟ ਸਮਾਜ ਵਿਗਿਆਨਕ ਦ੍ਰਿਸ਼ਟੀ ਤੋਂ ਹਿੰਦੂ ਸਮਾਜ ਵਿਚ ਪੂਜਾ ਇਕ ਨਿਜੀ ਮਾਮਲਾ ਹੈ, ਜੋ ਵਿਅਕਤੀ, ਇਕ ਤਿਉਹਾਰ ਦੇ ਰੂਪ ਵਿਚ ਆਪਣੇ ਘਰ ਜਾਂ ਵਿਅਕਤੀਗਤ ਤੌਰ ਤੇ ਜਾਂ ਜਦੋਂ ਚਾਹੇ, ਮੰਦਰ ਵਿਚ ਜਾ ਕੇ ਕਰ ਸਕਦਾ ਹੈ।[163] ਨਤੀਜੇ ਵਜੋਂ ਇਸ ਸਮਾਜ ਵਿਚ ਕਰਮ ਕਾਂਡਾਂ, ਚਲੀਹੇ, ਰੀਤਾਂ, ਤੀਰਥਾਂ, ਪਾਠਾਂ, ਵਰਤਾਂ, ਨੇਮਾਂ, ਹੋਮਯਗਾਂ ਆਦਿ ਦੀ ਭਰਮਾਰ ਹੋਈ ਜਾਪਦੀ ਹੈ। ਇਸ ਵਿਚੋਂ ਫਿਰ ਕਿਹੋ ਜਿਹਾ

---

158.---------ਉਹੀ----------ਮਾਰੂ ਮ:੩, ਸੋਲਹੇ, ਪੰ. 1068.
ਸਤਿਗੁਰ ਬਾਝਹੁ ਸੰਗਤਿ ਨ ਹੋਈ॥ ਬਿਨੁ ਸਬਦੇ ਪਾਰੁ ਨ ਪਾਏ ਕੋਈ॥

159. ---------ਉਹੀ------------ਮਾਝ ਮਹਲਾ ੩,
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ॥੧॥

160. ਸ੍ਰੀ ਗੁਰੂ ਗ੍ਰੰਥ ਸਾਹਿਬ, ਕਾਨੜਾ ਮਹਲਾ ੫, 1299.
ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧ ਸੰਗਤਿ ਮੋਹਿ ਪਾਈ॥੧॥ਰਹਾਉ॥
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥

161. ਡਾ. ਦੀਵਾਨ ਸਿੰਘ, *ਗੁਰਮਤਿ ਸਿਧਾਂਤ*, ਪੰ. 27.

162. ਪ੍ਰਿੰ. ਸੁਰਜੀਤ ਸਿੰਘ, *ਨਾਨਕ ਪ੍ਰਕਾਸ਼ ਪਤ੍ਰਿਕਾ,(ਸੰਗਤ ਵਿਸ਼ੇਸ਼ ਅੰਕ)*,'ਧਰਮ, ਸੰਗਤ ਤੇ ਸਮਾਜ ਉਸਾਰੀ',ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰ.179.

163. ਡਾ.ਪ੍ਰਕਾਸ਼ ਸਿੰਘ ਜੰਮੂ, ਸਤ ਸੰਗਤ-ਸਮਾਜ ਵਿਗਿਆਨਕ ਦ੍ਰਿਸ਼ਟੀਕੋਣ,------ ਉਹੀ----- ਪੰ. 91.

ਮਨੁੱਖ ਤੇ ਸਮਾਜ ਸਾਹਮਣੇ ਆਉਂਦਾ ਹੈ ਤੇ ਉਸਦੇ ਕੀ ਨਤੀਜੇ ਨਿਕਲਦੇ ਹਨ ਇਸ ਸੰਬੰਧੀ ਇਕ ਵਿਦਵਾਨ ਦੀ ਟਿਪਣੀ ਹੈ: ਕਿ ਇਸ ਅਧਿਆਤਮਕ ਪੂੰਜੀ ਦੀ ਅਮੀਰੀ ਨਾਲ ਉਹ ਆਪਣੇ ਆਪ ਨੂੰ ਦੂਸਰਿਆਂ ਤੋਂ ਚੰਗੇਰਾ, ਵਡੇਰਾ ਤੇ ਉਚੇਰਾ ਸਮਝਦਾ ਹੈ। ਪ੍ਰਾਪਤੀ ਆਪਣੇ ਆਪ ਪਹਿਲਾਂ ਸਵੈ-ਵਿਸ਼ਵਾਸ਼ ਤੇ ਪਿਛੋਂ ਅਭਿਮਾਨ ਨੂੰ ਜਨਮ ਦਿੰਦੀ ਹੈ। ਧਰਮ ਦੇ ਇਸ ਵਿਅਕਤੀਗਤ ਲਕਸ਼ ਵਿਚ ਪ੍ਰਾਪਤੀ ਦੀ ਇਸ ਅੰਸ਼ ਵਿਚੋਂ ਇਕ ਪਾਸੇ ਟਬਰਦਾਰੀ ਜੀਵਨ ਦਾ ਤਿਆਗ ਤੇ ਦੂਸਰੇ ਪਾਸੇ ਵਿਅਕਤੀਗਤ ਸ੍ਰੇਸ਼ਟਤਾ ਤੇ ਅਭਿਮਾਨ ਪੈਦਾ ਹੁੰਦੇ ਹਨ। ਤਿਆਗ ਮਨੁੱਖੀ ਜੀਵਨ ਲਈ ਬੋਝ ਤੇ ਮਨੁੱਖੀ ਨਸਲ ਲਈ ਘਾਤਕ ਸਾਬਤ ਹੋ ਸਕਦਾ ਹੈ, ਵਿਅਕਤੀਗਤ ਜੀਵਨ ਵਿਚ ਵੀ ਵਿਗਾੜ ਪੈਦਾ ਕਰਦਾ ਹੈ। ਦੂਸਰੇ ਪਾਸੇ ਵਿਅਕਤੀਗਤ ਸ੍ਰੇਸ਼ਟਤਾ ਤੇ ਅਭਿਮਾਨ ਜਮਾਤੀ ਰੂਪ ਵਿਚ ਜ਼ਾਤ ਅਭਿਮਾਨ ਤੇ ਛੂਆ ਛੂਤ ਨੂੰ ਜਨਮ ਦਿੰਦੇ ਹਨ ਤੇ ਆਪਣੇ ਤੋਂ ਵਖਰੇ ਮਾਰਗ ਦੇ ਪਾਂਧੀਆਂ ਨੂੰ ਹਕੀਰ, ਨੀਵੇਂ ਤੇ ਭਟਕੇ ਹੋਏ ਸਮਝ ਕੇ ਨਫ਼ਰਤ ਕਰਨ ਤੇ ਉਨ੍ਹਾਂ ਦਾ ਇਖ਼ਲਾਕੀ ਤੇ ਭੌਤਿਕ ਪਤਨ ਕਰਨ ਤਕ ਪਹੁੰਚਾ ਦਿੰਦੇ ਹਨ।[164] ਇਸਲਾਮ ਦੇ ਅਨੁਯਾਈ ਭਾਵੇਂ ਵਿਦਿਅਕ ਅਤੇ ਅਧਿਆਤਮਕ ਪੱਖੋਂ ਅਜੇ ਉਸ ਸਮੇਂ ਇਤਨੇ ਉੱਨਤ ਨਹੀਂ ਜਾਪਦੇ ਸਨ ਪਰ ਉਨ੍ਹਾਂ ਨੇ ਕਬਾਇਲੀ ਸਮਾਜ ਵਿਚੋਂ ਪੈਦਾ ਹੋਏ ਲੋਕਾਂ ਨੂੰ ਇਕਮੁੱਠ ਕਰਨ ਵਾਲੇ ਅੰਸ਼ਾਂ ਦਾ ਸੰਸਥਾਈਕਰਨ ਕਰ ਦਿਤਾ। ਮਿਸਾਲ ਲਈ ਸ਼ੁਕਰਵਾਰ ਦੀ ਨਿਮਾਜ਼ ਸਾਰਿਆਂ ਬਾਲਗ ਵਿਅਕਤੀਆਂ ਲਈ ਫ਼ਰਜ਼ ਹੈ। ਡਾ.ਗੁਲਵੰਤ ਸਿੰਘ ਅਨੁਸਾਰ,'ਸਰਲਤਾ, ਗੌਰਵ,ਗੰਭੀਰਤਾ ਅਤੇ ਤਰਤੀਬ ਦੇ ਪੱਖੋਂ ਕੋਈ ਹੋਰ ਸਮੂਹੀ ਇਬਾਦਤ ਸ਼ੁੱਕਰਵਾਰੀ ਨਿਮਾਜ਼ ਤੋਂ ਵੱਧ ਪ੍ਰਭਾਵਸ਼ਾਲੀ ਨਹੀਂ।'[165] ਇਸਦੇ ਬਾਵਜੂਦ ਇਸਲਾਮ ਵਿਚ ਇਸਤਰੀਆਂ ਨੂੰ ਇਨ੍ਹਾਂ ਵਿਸ਼ੇਸ਼ ਇਕੱਤ੍ਰਤਾਵਾਂ ਵਿਚ ਸ਼ਾਮਲ ਹੋਣ ਤੋਂ ਵਾਂਝਿਆ ਰਖਿਆ ਗਿਆ ਹੈ, ਜਿਸ ਨਾਲ ਸਮਾਜ ਦਾ ਇਕ ਅਹਿਮ ਹਿੱਸਾ ਹਮੇਸ਼ਾਂ ਲਈ ਹੀਣ ਭਾਵਨਾਂ ਦਾ ਸ਼ਿਕਾਰ ਰਹੇਗਾ। ਇਸਦੇ ਮੁਕਾਬਲੇ ਵਿਚ ਸਿੱਖ ਧਰਮ ਸ਼ਾਸ਼ਤਰ ਵਿਚ ਸੰਗਤੀ ਜੁਗਤਿ ਸੰਤੁਲਿਤ ਅਤੇ ਕਰਤਾਰੀ ਆਖ਼ੀ ਜਾ ਸਕਦੀ ਹੈ।

ਸਿਖ ਗੁਰੂ ਸਾਹਿਬਾਨ ਹਿੰਦੂ ਸਮਾਜ ਅਤੇ ਇਸਲਾਮ ਦੇ ਸਾਰੇ ਧਾਰਮਿਕ ਸਰੋਕਾਰਾਂ ਪ੍ਰਤੀ ਸੁਚੇਤ ਅਵੱਸ਼ ਸਨ। ਗੁਰੂ ਸਾਹਿਬਾਨ ਨੇ ਆਰੰਭ ਵਿਚ ਹੀ ਇਨ੍ਹਾਂ ਸਰੋਕਾਰਾਂ ਦੀ ਮਿੱਥ ਨੂੰ ਤੋੜਨ ਦਾ ਯਤਨ ਕੀਤਾ। ਆਪਣੀਆਂ ਉਦਾਸੀਆਂ ਸਮੇਂ ਪ੍ਰਭੂ ਕੀਰਤੀ ਲਈ ਗੁਰੂ ਨਾਨਕ ਸਾਹਿਬ ਨੇ ਭਾਈ ਮਰਦਾਨਾ ਜੀ ਦੀ ਸੰਗਤ ਕਰਕੇ ਇਸ ਲਈ ਆਰੰਭਕ ਮਾਰਗ ਦਰਸ਼ਨ ਕੀਤਾ। ਭਾਈ ਗੁਰਦਾਸ ਜੀ ਨੇ ਭਾਈ ਮਰਦਾਨਾ ਜੀ ਦੇ ਸਾਥ ਦੀ ਪ੍ਰੋੜ੍ਹਤਾ ਕੀਤੀ ਹੈ।[166] ਭਾਈ ਮਰਦਾਨਾ ਜੀ ਇਕ ਤਾਂ ਇਸਲਾਮ ਧਰਮ ਦੇ ਅਨੁਯਾਈ ਸਨ ਦੂਸਰਾ ਮੁਸਲਿਮ ਸਮਾਜ ਵਿਚ ਨੀਵੀਂ ਸਮਝੀ ਜਾਂਦੀ ਬਰਾਦਰੀ ਨਾਲ ਸੰਬੰਧਿਤ ਮੰਨੇ ਜਾਂਦੇ ਸਨ,. ਪਰ ਫ਼ਿਰ ਵੀ ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਦੀ ਆਪਣੇ ਸਾਥੀ ਵਜੋਂ ਚੋਣ ਕੀਤੀ। ਗੁਰਮਤਿ ਚਿੰਤਨ ਵਿਚ ਸੰਗਤ ਦੇ ਸੰਕਲਪ ਦਾ ਆਰੰਭ ਇਥੋਂ ਹੋਇਆ ਹੀ ਪਰਵਾਨ ਕੀਤਾ ਜਾ ਸਕਦਾ ਹੈ। ਬਲਵੰਤ ਸਿੰਘ ਆਨੰਦ

---

164. ਪ੍ਰਿੰ. ਸੁਰਜੀਤ ਸਿੰਘ, ਧਰਮ, ਸੰਗਤ ਤੇ ਸਮਾਜ ਉਸਾਰੀ, -----ਉਹੀ-----ਪੰ. 177.
165. ਪ੍ਰੋ. ਗੁਲਵੰਤ ਸਿੰਘ, *ਇਸਲਾਮ ਅਤੇ ਸੂਫ਼ੀਵਾਦ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986,ਪੰ.25.
166. *ਵਾਰਾਂ,* ਭਾਈ ਗੁਰਦਾਸ ਜੀ, 1/35
    ਇਕ ਬਾਬਾ ਅਕਾਲ ਰੂਪ, ਦੂਜਾ ਰਬਾਬੀ ਮਰਦਾਨਾ॥

ਲਿਖਦੇ ਹਨ: ਇਕ ਦਿਨ ਉਹਨਾਂ ਨੇ ਮਰਦਾਨਾ ਨਾਉਂ ਦੇ ਇਕ ਮੁਸਲਮਾਨ ਮਰਾਸੀ ਨੂੰ ਇਕ ਬਿਰਛ ਦੀ ਛਾਂ ਹੇਠ ਰਬਾਬ ਵਜਾਉਂਦੇ ਦੇਖਿਆ। ਉਹ ਉਸਦੇ ਸਾਹਮਣੇ ਬਹਿ ਕੇ ਮਨ ਨੂੰ ਉਚੇਰੀ ਅਵਸਥਾ ਵਿਚ ਲੈ ਜਾਣ ਵਾਲੀਆਂ ਧੁਨਾਂ ਨੂੰ ਸੁਣਦੇ ਰਹੇ। ਜਦੋਂ ਮਰਦਾਨੇ ਦੀ ਰਬਾਬ ਦਾ ਸੰਗੀਤ ਰੁਕਿਆ ਤਾਂ ਗੁਰੂ ਨਾਨਕ ਨੇ ਉਸ ਨੂੰ ਫੇਰ ਰਬਾਬ ਵਜਾਉਣ ਲਈ ਕਿਹਾ ਅਤੇ ਨਾਲ ਹੀ ਉਹ ਸ਼ਬਦ ਗਾਉਣ ਲਗੇ। ਗੁਰੂ ਨਾਨਕ ਸਾਹਿਬ ਅਤੇ ਭਾਈ ਮਰਦਾਨਾ ਜੀ ਦਾ ਇਹ ਮਿਲਨ ਉਨ੍ਹਾਂ ਦਾ ਜ਼ਿੰਦਗੀ ਭਰ ਦਾ ਸਾਥ ਬਣ ਗਿਆ। ਗੁਰੂ ਨਾਨਕ ਸਾਹਿਬ ਨੇ ਆਪਣੇ ਜੀਵਨ ਕਾਲ ਵਿਚ ਭਾਰਤ ਅਤੇ ਉਸ ਤੋਂ ਬਾਹਰ ਸੈਂਕੜੇ ਥਾਵਾਂ ਤੇ ਇਹੋ ਜਿਹੀਆਂ ਸੰਗਤਾਂ ਦਾ ਨਿਰਮਾਣ ਕੀਤਾ।[167] ਇਸ ਰਾਹੀਂ ਸੰਗਤੀ ਧਰਮ ਸ਼ਾਸ਼ਤਰ ਦੀ ਨੀਂਹ ਰਖੀ ਜਾ ਰਹੀ ਸੀ। ਇਸ ਤੋਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਰੰਭ ਵਿਚ ਹੀ ਇਹ ਪੂਰਨੇ ਪਾਏ ਕਿ ਸੰਗਤ ਵਿਚ ਉਚ ਨੀਚ, ਜ਼ਾਤ ਪਾਤ ਅਤੇ ਨਸਲ ਕੌਮ ਆਦਿ ਦੇ ਪੱਖੋਂ ਕੋਈ ਵਿਤਕਰਾ ਨਹੀਂ ਕੀਤਾ ਜਾਏਗਾ। ਇਸ ਵਿਸ਼ਵਾਸ਼ ਨੂੰ ਹੋਰ ਦ੍ਰਿੜ੍ਹ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਸੰਗਤ ਦੇ ਨਾਲ ਨਾਲ ਪੰਗਤ/ਲੰਗਰ ਦੀ ਪ੍ਰਥਾ ਦਾ ਵੀ ਆਰੰਭ ਕਰ ਦਿਤਾ। ਡਾ.ਜਗਜੀਤ ਸਿੰਘ ਲਿਖਦੇ ਹਨ: ਭਾਵੇਂ ਸਿੱਖ ਇਤਿਹਾਸ ਅਨੁਸਾਰ ਲੰਗਰ ਦੀ ਪ੍ਰਥਾ ਗੁਰੂ ਅਮਰਦਾਸ ਨੇ ਚਲਾਈ ਪਰ ਜਨਮਸਾਖੀ (ਪੁਰਾਤਨ) ਦੇ ਕਰਤਾ ਅਨੁਸਾਰ ਗੁਰੂ ਨਾਨਕ ਦੇਵ ਨੇ ਇਕੱਠੀ ਰੋਟੀ ਖਾਣ ਦੀ ਰੀਤ ਚਲਾਈ। ਜਦੋਂ ਉਹ ਸੁਲਤਾਨਪੁਰ ਚਾਕਰੀ ਕਰਦੇ ਸਨ ਤਾਂ "ਜਬ ਰਾਤਿ ਪਵੈ ਤਾਂ ਸਭੈ ਇਕਠੇ ਆਇ ਬਹਿਨਿ ਧਰਮਸਾਲਾ, ਤਬ ਇਕ ਸਿਖ ਪਰਸਾਦੁ ਰਾਤੀ ਕਹਿ ਜਾਵੈ ਭਲਕੇ ਇਕਠੇ ਜਾਇ ਖਾਵਨਿ।" ਸਿੰਗਲਾਦੀਪ ਰਾਜੇ ਸ਼ਿਵਨਾਭ ਪਾਸ ਜਾਣ ਵਾਲੀ ਸਾਖ਼ੀ ਵਿਚ ਵੀ ਇਸ ਤਰ੍ਹਾਂ ਦੀ ਗੱਲ ਕਹੀ ਹੈ। ਜਿਸ ਤੋਂ ਪਤਾ ਲਗਦਾ ਹੈ ਕਿ ਇਕੱਠੇ ਰੋਟੀ ਖਾਣ ਦਾ ਰਿਵਾਜ ਗੁਰੂ ਨਾਨਕ ਦੇਵ ਵੇਲੇ ਪ੍ਰਚੱਲਿਤ ਹੋ ਗਿਆ ਸੀ। ਇਸ ਲਈ ਜਨਮਸਾਖ਼ੀਕਾਰ ਅਨੁਸਾਰ ਗੁਰੂ ਨਾਨਕ ਸਾਹਿਬ ਨੇ ਸਾਂਝੇ ਲੰਗਰ ਦੀ ਪ੍ਰਥਾ ਆਰੰਭ ਕੀਤੀ।[168] ਡਾ. ਦਿਉਲ ਵੀ ਇਸ ਸੰਬੰਧ ਵਿਚ ਲਿਖ਼ਦਾ ਹੈ ਕਿ ਗੁਰੂ ਨਾਨਕ ਨੇ ਪੰਗਤ ਦੀ ਮਹਾਨ ਸੰਸਥਾ, ਇਕ ਸਾਂਝੀ ਸਮੁਦਾਇ ਦਾ ਰਸੋਈ ਘਰ, ਜਿਥੇ ਕੋਈ ਵੀ ਦਰਜੇ ਤੋਂ ਉਪਰ ਉਠ ਕੇ ਪਰਸ਼ਾਦਾ ਛਕ ਸਕਦਾ ਸੀ ਅਤੇ ਸੰਗਤ, (ਸਿੱਖਾਂ ਦਾ ਧਾਰਮਿਕ ਇਕੱਠ) ਨੂੰ ਸ਼ੁਰੂ ਕੀਤਾ।[169] ਰੂਸੀ ਵਿਦਵਾਨ ਵ.ਇ. ਕੋਚਨੇਵ ਵੀ ਇਸੇ ਵਿਚਾਰ ਦੇ ਹਾਮੀ ਹਨ।[170]

---

167. ਬਲਵੰਤ ਸਿੰਘ ਆਨੰਦ, *ਸਿੱਖ ਅਤੇ ਸਿੱਖ ਧਰਮ*, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ, ਪੰ. 23.

168. ਡਾ.ਜਗਜੀਤ ਸਿੰਘ, 'ਪੁਰਾਤਨ ਜਨਮਸਾਖੀ ਦਾ ਵਰਣਿਤ ਵਿਸ਼ਾ ਅਤੇ ਨਾਇਕ ਦਾ ਸਰੂਪ', *ਖ਼ੋਜ ਪਤ੍ਰਿਕਾ ਪੁਰਾਤਨ ਵਾਰਤਕ ਵਿਸ਼ੇਸ਼ ਅੰਕ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰ. 152.

169. Dr. G.S. Deol, ਡਾ. ਜਸਪਾਲ ਕੋਰ ਦੁਆਰਾ ਉਧਰਿਤ,*ਪਰੰਪਰਾਗਤ ਜਨਮਸਾਖੀਆਂ ਵਿਚ ਸਿੱਖ ਸਿਧਾਂਤ, ਵਿਸ਼ਵਾਸ ਤੇ ਵਿਹਾਰ*,ਪੰ.147.

170.ਵ.ਇ. ਕੋਚਨੇਵ, 'ਗੁਰੂ ਨਾਨਕ ਦੇ ਉਤਰਾਧਿਕਾਰੀਆਂ ਦੇ ਸਮੇਂ ਸਿੱਖ ਮੱਤ ਦਾ ਵਿਕਾਸ', *ਗੁਰੂ ਨਾਨਕ*, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1977 ਪੰ. 101.
ਗੁਰੂ ਨਾਨਕ ਅਤੇ ਉਨ੍ਹਾਂ ਦੇ ਅਨੁਯਾਈਆਂ ਨੇ ਜਾਤਾਂ ਵਿਚ ਵੰਡ ਅਤੇ ਜਾਤ ਪਾਤ ਦੇ ਵਿਤਕਰਿਆਂ ਦਾ ਖੰਡਨ ਕੀਤਾ ਅਤੇ ਆਪਣੇ ਨਿਤਾ ਪ੍ਰਤਿ ਜੀਵਨ ਵਿਚ ਉਹ ਓਹਨਾਂ ਨੂੰ ਨਹੀਂ ਸਨ ਮੰਨਦੇ। ਗੁਰੂ ਨਾਨਕ ਦੇ ਜੀਵਨ ਕਾਲ ਵਿਚ ਹੀ ਲੰਗਰ ਸ਼ੁਰੂ ਹੋ ਚੁੱਕਾ ਸੀ, ਜਿਸ ਵਿਚ ਵੱਖ ਵੱਖ ਜਾਤਾਂ ਦੇ ਲੋਕ ਖਾਣਾ ਖਾਂਦੇ ਸਨ।

ਇਸ ਤੋਂ ਸਪਸ਼ਟ ਹੋਇਆ ਕਿ ਜ਼ਾਤ ਪਾਤ ਤੇ ਊਚ ਨੀਚ ਦੇ ਵਿਤਕਰੇ ਨੂੰ ਦੂਰ ਕਰਨ ਲਈ ਲੰਗਰ ਦੀ ਪ੍ਰਥਾ ਵੀ ਮੁਢ ਵਿਚ ਹੀ ਗੁਰਮਤਿ ਚਿੰਤਨ ਵਿਚ ਸ਼ਾਮਲ ਕਰ ਦਿਤੀ ਗਈ ਸੀ। ਪਿਛੋਂ ਸਹਿਜੇ ਸਹਿਜੇ ਵਿਕਾਸ ਕਰਦਾ ਇਹ ਸੰਕਲਪ ਇਕ ਸੰਸਥਾ ਦਾ ਰੂਪ ਧਾਰਨ ਕਰ ਗਿਆ। ਜਿਸਨੇ ਸਿੱਖ ਧਰਮ ਅਤੇ ਸਿੱਖ ਭਾਈਚਾਰੇ ਦੇ ਵਿਕਾਸ ਤੇ ਗਹਿਰਾ ਪ੍ਰਭਾਵ ਪਾਇਆ। ਡਾ. ਦੀਵਾਨ ਸਿੰਘ ਲਿਖਦੇ ਹਨ: ਕਿ ਗੁਰੂ ਨਾਨਕ ਸਾਹਿਬ ਨੇ ਜੋ ਸੰਗਤਾਂ ਕਾਇਮ ਕੀਤੀਆਂ ਪਿਛੋਂ ਸਮੇਂ ਦੇ ਬੀਤਣ ਨਾਲ ਇਨ੍ਹਾਂ ਦੇ ਧਾਰਮਿਕ ਤੇ ਰਾਜਸੀ ਵਿਕਾਸ ਨਾਲ ਹੀ ਸਿੱਖ ਧਰਮ ਦਾ ਵਿਕਾਸ ਹੋਇਆ। ਸਿੱਖ ਇਤਿਹਾਸ ਇਸ ਸਚਾਈ ਦਾ ਗਵਾਹ ਹੈ। ਗੁਰੂ ਅਮਰਦਾਸ ਜੀ ਨੇ ਇਨ੍ਹਾਂ ਸੰਗਤਾਂ ਨੂੰ ਜਥੇਬੰਦ ਕਰਨ ਲਈ 'ਮੰਜੀਆਂ' ਸਥਾਪਤ ਕੀਤੀਆਂ। ਪਿਛੋਂ ਗੁਰੂ ਅਰਜਨ ਸਾਹਿਬ ਨੇ ਸਿੱਖ ਸੰਗਤਾਂ ਨੂੰ ਹੋਰ ਪਕਿਆਈ ਨਾਲ ਸੰਗਠਿਤ ਕੀਤਾ: ਗੁਰੂ ਤੇਗ ਬਹਾਦਰ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਸਿੱਖ ਸੰਗਤਾਂ ਨੂੰ ਅੰਤਮ ਰੂਪ ਦੇ ਕੇ ਖਾਲਸਾ ਪੰਥ ਦਾ ਨਿਰਮਾਣ ਕੀਤਾ। ਅਠ੍ਹਾਰਵੀਂ ਤੇ ਉਨ੍ਹੀਂਵੀ ਸਦੀ ਵਿਚ ਇਨ੍ਹਾਂ ਜਥੇਬੰਦੀਆਂ ਨੇ ਰਾਜਸੀ ਸ਼ਕਤੀ ਧਾਰਨ ਕਰਕੇ ਮਿਸਲਾਂ ਅਤੇ ਸਿੱਖ ਰਾਜ ਦੇ ਪ੍ਰਭਾਵਸ਼ਾਲੀ ਰੂਪ ਵਿਚ ਸੰਸਾਰ ਨੂੰ ਚਕ੍ਰਿਤ ਕੀਤਾ।[171] ਭਾਰਤ ਵਰਸ਼ ਵਿਖੇ ਸਿੱਖ ਧਰਮ ਤੋਂ ਪਹਿਲਾਂ ਪ੍ਰਾਪਤ ਧਾਰਮਿਕ ਚਿੰਤਨ ਦੀਆਂ ਪਰੰਪਰਾਵਾਂ ਵਿਚ ਜਨ ਸਾਧਾਰਨ ਨੂੰ ਧਰਮ ਦੇ ਪ੍ਰਗਾਸ ਤੋਂ ਦੂਰ ਰਖਣ ਦੇ ਯਤਨ ਕੀਤੇ ਗਏ। ਇਸ ਨਾਲ ਧਰਮ ਖੜੋਤ ਅਤੇ ਅਧੋਗਤੀ ਦਾ ਸ਼ਿਕਾਰ ਹੋ ਗਿਆ। ਇਕ ਵਿਦਵਾਨ ਲਿਖ਼ਦਾ ਹੈ,"ਇਹ ਬਿਪਰ ਦਰਸ਼ਨ ਮਾਨਵ ਨਾਮ ਰੂਪਾਂ ਨੂੰ ਤੇਜ ਤੋਂ ਦੂਰ ਰਖਕੇ, ਤੇਜ ਦੀ ਪੂਜਾ ਦਾ ਨਾਟਕ ਰਚਾਕੇ ਮਾਨਵਤਾ ਨੂੰ ਤੇਜਹੀਣ ਤੇ ਬੌਣ ਕਰਦਾ ਹੈ। ਤਾਂ ਹੀ ਤੇ ਇਸ ਬਿਪਰ-ਦਰਸ਼ਨ ਨੂੰ ਤੇਜ-ਪੂਜਕ ਬੌਣਵਾਦ ਕਿਹਾ ਗਿਆ ਹੈ।..........ਤੇਜ-ਪੂਜਕ ਬੌਣਵਾਦ ਸਰਬੇ-ਏਕ ਦੇ ਸਿਧਾਂਤ ਤੇ ਮਾਨਵ ਸਮਾਜ ਦੀ ਉਸਾਰੀ ਵਿਚ ਰੁਕਾਵਟ ਪਾਉਂਦਾ ਹੈ। ਇਹ ਦਰਸ਼ਨ ਮਾਨਵ ਸਮਾਜ ਵਿਚ ਡਬਾਬੰਦੀ (Compartmentalisation) ਕਰਕੇ ਫਿਰਕਿਆਂ ਦੀਆਂ ਲਕੀਰਾਂ ਨੂੰ ਉਘੇੜਦਾ ਹੈ।"[172] ਇਸ ਤੋਂ ਸਪਸ਼ਟ ਹੁੰਦਾ ਹੈ ਕਿ ਇਨ੍ਹਾਂ ਪਰੰਪਰਾਵਾਂ ਦਾ ਸਮੁੱਚਾ ਸੰਦਰਭ ਦਾਤਾ ਅਤੇ ਭੁਗਤਾ ਵਾਲਾ ਰਿਹਾ ਹੈ। ਦੇਣ ਵਾਲਾ ਅਤੇ ਮੰਗਣ ਵਾਲਾ ਦੋ ਸੁਤੰਤਰ ਇਕਾਈਆਂ ਮੰਨ ਕੇ ਇਨ੍ਹਾਂ ਦੇ ਪਰਸਪਰ ਰਿਸ਼ਤੇ ਨੂੰ ਸਮਾਨਾਂਤਰ ਸੰਦਰਭ ਵਿਚੋਂ ਕਢਣ ਦਾ ਯਤਨ ਨਹੀਂ ਕੀਤਾ ਗਿਆ ਜਾਪਦਾ। ਦੋਵੇਂ ਧਿਰਾਂ ਕਦੇ ਇਕੱਠੀਆਂ ਨਹੀਂ ਹੁੰਦੀਆਂ ਅਤੇ ਜਦੋਂ ਕਿਤੇ ਇਕੱਠੇ ਹੋਣ ਦੀ ਕਲਪਨਾ ਕੀਤੀ ਗਈ ਹੈ, ਉਸ ਨੂੰ ਮਾਨਵ ਅਤੇ ਮਾਨਵੀ-ਕੀਮਤਾਂ ਨਾਲੋਂ ਬਿਲਕੁਲ ਤੋੜ ਦਿਤਾ ਗਿਆ ਹੈ।[173] ਇਸ ਸਭ ਕੁਝ ਦੇ ਵਿਪਰੀਤ ਜਿਹੜੀ ਮਨੁੱਖੀ ਘਾੜਤ ਨੂੰ ਘੜਨ ਦਾ ਆਦਰਸ਼ ਗੁਰਮਤਿ ਵਲੋਂ ਪਰਵਾਨਿਆ ਗਿਆ ਸਤਿ ਸੰਗਤ ਨੂੰ ਉਸ ਲਈ ਪ੍ਰਾਥਮਕ ਸਕੂਲ ਪਰਵਾਨ ਕੀਤਾ ਗਿਆ ਹੈ।[174] ਇਸ ਸੰਗਤ ਤੋਂ ਫ਼ਿਰ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਰਚਨਾ

---

171. ਡਾ.ਦੀਵਾਨ ਸਿੰਘ, *ਗੁਰਮਤਿ ਸਿਧਾਂਤ,* ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੋਸਾਇਟੀ ਲਿਮਟਿਡ,ਲੁਧਿਆਣਾ,1988,ਪੰ. 25-26.
172.ਸੁਖ਼ਬੀਰ ਸਿੰਘ, *ਤੇਜ-ਧਾਰਕ ਗੁਰੂ ਖਾਲਸਾ ਪੰਥ,* ਗੁਰੂਦੀਪਕੁ ਪ੍ਰਕਾਸ਼ਨ,ਪਟਿਆਲਾ, 1986,ਪੰ.49.
173.ਡਾ.ਬਲਕਾਰ ਸਿੰਘ, *ਸੰਪਾਦਕੀ,* 'ਨਾਨਕ ਪ੍ਰਕਾਸ਼ ਪਤ੍ਰਿਕਾ, ਸੰਗਤ ਵਿਸ਼ੇਸ਼ ਅੰਕ,' ਪੰਜਾਬੀ ਯੂਨੀਵਰਸਿਟੀ, ਪਟਿਆਲਾ,ਪੰ.vii.
174. ਸ੍ਰੀ ਗੁਰੂ ਗ੍ਰੰਥ ਸਾਹਿਬ, ਕਾਨੜੇ ਕੀ ਵਾਰ ਮਹਲਾ ੪, ਪੰ.1316.
"ਸਤ ਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥"

ਕੀਤੀ।[175] ਖ਼ਾਲਸੇ ਦੀ ਰਚਨਾ ਵੇਲੇ ਇਕ ਵਿਲਖੰਣ ਕ੍ਰਿਸ਼ਮਾ ਕਰ ਵਿਖ਼ਾਇਆ। ਖ਼ਾਲਸੇ ਨੂੰ ਗੁਰੂ ਬਣਾ ਦਿਤਾ। ਆਪਣਾ ਸਾਰਾ ਤੇਜ ਖ਼ਾਲਸੇ ਵਿਚ ਜਜ਼ਬ ਕਰ ਦਿਤਾ। ਖ਼ਾਲਸੇ ਨੂੰ ਇਸ ਤਰ੍ਹਾਂ ਆਪਣਾ ਖ਼ਾਸ ਰੂਪ ਸਜਾ ਦਿਤਾ। ਖ਼ਾਲਸੇ ਨੂੰ ਗੁਰੂ ਵਾਲੇ ਅਧਿਕਾਰ ਬਖਸ਼ ਦਿਤੇ। ਡਾ. ਗੰਡਾ ਸਿੰਘ ਲਿਖਦੇ ਹਨ: ਗੁਰੂ ਗੋਬਿੰਦ ਸਿੰਘ ਜੀ ਖ਼ੁਦ ਭੀ ਆਪਣੇ ਸਾਜੇ ਸਿੰਘਾਂ ਤੋਂ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਅਤੇ ਸਿੰਘਾਂ ਦੇ ਭਾਈਚਾਰੇ ਵਿਚ ਰਲ ਕੇ ਆਪ ਭੀ ਓਹੋ ਹੀ ਰਹਿਤ ਪਰਵਾਨ ਅਤੇ ਧਾਰਨ ਕਰ ਲਈ ਜੋ ਉਨ੍ਹਾਂ ਨੇ ਸਿੰਘਾਂ ਵਾਸਤੇ ਨਿਯਤ ਕੀਤੀ ਸੀ। ਇਸ ਲਈ ਗੁਰੂ ਅਤੇ ਸਿੰਘ ਇਕੋ ਜਿਹੇ ਬਰਾਬਰ ਦੇ ਹੋ ਗਏ ਅਤੇ ਗੁਰੂ ਅਤੇ ਗੁਰੂ ਦੇ ਖ਼ਾਲਸੇ ਦਾ ਫ਼ਰਕ ਭੀ ਮਿਟ ਗਿਆ। ਗੁਰੂ ਚੇਲਾ ਅਤੇ ਚੇਲੇ ਗੁਰੂ ਬਣ ਗਏ।[176] ਦੂਸਰੇ ਭਾਈ ਗੁਰਦਾਸ ਨੇ ਇਸ ਅਦੁੱਤੀ ਕੌਤਕ ਨੂੰ ਇਉਂ ਬਿਆਨ ਕੀਤਾ ਹੈ:

*ਹਰ ਸੱਚੇ ਤਖ਼ਤ ਰਚਾਇਆ ਸਤਿ ਸੰਗਤਿ ਮੇਲਾ। ਨਾਨਕ ਨਿਰਭਉ ਨਿਰੰਕਾਰ ਵਿਚ ਸਿੱਧਾਂ ਖੇਲਾ।*
*ਗੁਰਸਿਮਰ ਮਨਾਈ ਕਾਲਕਾ ਖੰਡੇ ਕੀ ਵੇਲਾ। ਪੀਵਹੁ ਪਾਹੁਲ ਖੰਡੇਧਾਰ ਹੁਇ ਜਨਮ ਸੁਹੇਲਾ।*
*ਗੁਰ ਸੰਗਤ ਕੀਨੀ ਖਾਲਸਾ ਮਨਮੁਖੀਂ ਦੁਹੇਲਾ। ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧॥*[177]

'ਸਰਬ-ਲੋਹ ਗ੍ਰੰਥ' ਵਿਚ ਖਾਲਸਾ ਸੰਗਤ ਤੇ ਗੁਰੂ ਦੇ ਸੰਬੰਧਾਂ ਦੀ ਸਮਸ੍ਵਰਤਾ ਬਾਰੇ ਇਉਂ ਬਿਆਨ ਕੀਤਾ ਗਿਆ ਹੈ:

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਾਹਿ ਹੌਂ ਕਰੌਂ ਨਿਵਾਸ।......*
*ਖਾਲਸਾ ਮੇਰੋ ਇਸਟ ਸੁਹਿਰਦ। ਖਾਲਸੇ ਮੇਰੋ ਕਹੀਅਤ ਬਿਰਦ।......*
*ਖਾਲਸਾ ਮੇਰੋ ਮਿਤ੍ਰ ਸਖਾਈ। ਖਾਲਸਾ ਮਿਤ੍ਰ ਪਿਤਾ ਸੁਖਦਾਈ।.....*
*ਖਾਲਸਾ ਮੇਰੋ ਪਿੰਡ ਪਰਾਨ। ਖਾਲਸਾ ਮੇਰੀ ਜਾਨ ਕੀ ਜਾਨ।.......*
*ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸਜਨ ਸੂਰਾ।.......*
*ਯਾ ਮੈ ਰੰਚ ਨਾ ਮਿਥਿਆ ਭਾਖੀ। ਪਾਰਬ੍ਰਹਮ ਗੁਰੂ ਨਾਨਕ ਸਾਖੀ।.......*[178]

ਸਵੈਯੇ ਪਾਤਸ਼ਾਹੀ ੧0 ਵਿਚ ਵੀ ਇਸੇ ਤਰ੍ਹਾਂ ਦੇ ਭਾਵ ਪ੍ਰਗਟਾਏ ਗਏ ਹਨ:

*...ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀਂ ਮੋ ਸੇ ਗਰੀਬ ਕਰੋਰ ਪਰੇ॥2॥*
*...ਜੋ ਗ੍ਰਹ ਮੈਂ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨ ਹੀ ਕੋ॥3॥*[179]

ਇਉਂ ਅੰਮ੍ਰਿਤ ਛਕ ਕੇ ਖਾਲਸੇ ਨੇ ਸਿੱਖੀ ਦੀ ਰਹਿਤ ਪਰਵਾਨ ਅਤੇ ਧਾਰਨ ਕਰਨ ਦਾ ਪ੍ਰਣ ਕੀਤਾ ਤਾਂ ਉਨ੍ਹਾਂ ਨੇ ਗੁਰੁਤਾ ਦਾ ਅਧਿਕਾਰ ਭੀ ਖਾਲਸੇ ਨੂੰ ਦੇ ਦਿੱਤਾ ਅਤੇ ਅਗੇ ਲਈ ਸਿੱਖ ਧਰਮ ਵਿਚ ਸ਼ਾਮਲ ਹੋਣ ਦੇ ਅਧਿਕਾਰੀਆਂ ਨੂੰ

---

175. *ਵਾਰਾਂ ਭਾਈ ਗੁਰਦਾਸ*, 40/1. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1952.
176. ਡਾ. ਗੰਡਾ ਸਿੰਘ, *ਸ੍ਰੀ ਗੁਰ ਸੋਭਾ ਸੰਬੰਧੀ*, (ਸੰਪਾ.),'ਕਵੀ ਸੈਨਾਪਤਿ ਰਚਿਤ ਸ੍ਰੀ ਗੁਰ ਸੋਭਾ', ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988,ਪੰ. 23.
177. *ਵਾਰਾਂ ਭਾਈ ਗੁਰਦਾਸ ਸਟੀਕ*, ਗਿਆਨੀ ਹਜ਼ਾਰਾ ਸਿੰਘ ਜੀ ਪੰਡਿਤ, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿਲੀ, 1972,ਪੰ.663.
178. '*ਸਰਬ-ਲੋਹ ਗ੍ਰੰਥ*' ਉਧਰਿਤ: ਪਿਆਰਾ ਸਿੰਘ ਪਦਮ, *ਰਹਿਤਨਾਮੇ*, ਪੰ.170.
179. ਦਸਮ ਗ੍ਰੰਥ ਸਾਹਿਬ, ਕੇਸ਼ੋ ਦਾਸ ਪ੍ਰਬੋਧ, 2-4.

ਸਿੰਘ ਸਜਾਉਣ ਦਾ ਹੱਕ ਰਹਿਤਵਾਨ ਪੰਜ ਸਿੰਘਾਂ ਨੂੰ, ਜਿੱਥੇ ਕਿਧਰੇ ਭੀ ਉਹ ਹੋਣ, ਦੇ ਕੇ ਆਪਣੇ ਆਪ ਨੂੰ ਖ਼ਾਲਸੇ ਵਿਚ ਅਭੇਦ ਕਰ ਦਿੱਤਾ। ਇਸ ਖ਼ਾਲਸੇ ਨੂੰ ਫ਼ਿਰ 'ਵਾਹਿਗੁਰੂ ਜੀ ਕਾ ਖ਼ਾਲਸਾ' ਬਣਾ ਦਿਤਾ। ਅੰਮ੍ਰਿਤ ਛਕਾਉਣ ਵੇਲੇ ਇਹ ਵਾਕ ਕਹਿਣ ਦੀ ਰੀਤਿ ਹੁਣ ਤਕ ਪਰਚਲਤ ਹੈ।[180] ਇਉਂ ਗੁਰੂ ਦਾ ਸਰੀਰ ਗੁਰੂ ਪੰਥ ਅਤੇ ਗੁਰ ਸ਼ਬਦ ਦੀ ਜੋਤਿ ਗੁਰੂ ਗ੍ਰੰਥ ਵਿਚ ਨਿਹਿਤ ਪਰਵਾਨ ਕੀਤੀ ਗਈ। ਗੁਰੂ ਪੰਥ ਹੁਣ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਪਿਆਰਿਆਂ ਰਾਹੀਂ ਆਪਣੇ ਇਨ੍ਹਾਂ ਅਧਿਕਾਰਾਂ ਦੀ ਵਰਤੋਂ ਕਰਦਾ ਹੈ। ਸੋ ਇਉਂ ਸੰਗਤ ਇਕ ਸਦੀਵੀ ਧਾਰਾ ਜਾਂ ਸੰਸਥਾ ਹੈ ਜੋ ਗੁਰੂ ਆਸ਼ੇ ਨੂੰ, ਗੁਰੂ ਸੰਦੇਸ਼ ਨੂੰ ਅਮਲੀ ਰੂਪ ਵਿਚ ਸਦੀਵ ਕਾਲ ਤਕ ਫਲੀਭੂਤ ਕਰਨ ਦੇ ਸਮਰਥ ਹੈ। ਇਸੇ ਲਈ ਕਿਹਾ ਜਾਂਦਾ ਹੈ ਕਿ ਗੁਰੂ ਵੀਹ ਵਿਸਵੇ ਤੇ ਸੰਗਤ ਇੱਕੀ ਵਿਸਵੇ। ਪਰ ਸਚਾਈ ਇਹ ਹੈ ਕਿ ਗੁਰੂ ਤੇ ਸੰਗਤ ਸਦਾ ਅਨਿਖੜ ਹਨ, ਇਹ ਦੋ ਇਕਾਈਆਂ ਨਹੀਂ, ਸਗੋਂ ਇਕੋ ਇਕਾਈ ਦੇ ਦੋ ਪਾਸੇ ਹਨ। ਗੁਰੂ ਇਕ ਆਤਮਕ ਤੱਤ ਹੈ ਜੋ ਸ਼ਬਦ ਰੂਪ ਅਰਥਾਤ ਗੁਰੂ ਗ੍ਰੰਥ ਸਾਹਿਬ, ਗੁਰਬਾਣੀ ਤੱਥਾ ਨਾਮ ਸਿਮਰਨ ਰੂਪ ਵਿਚ ਸਦਾ ਹੀ ਸੰਗਤ ਵਿਚ ਇਕ ਜਾਗਦੀ ਜੋਤਿ ਬਣ ਕੇ ਵਿਦਮਾਨ ਰਹਿੰਦਾ ਹੈ। ਸ਼ਬਦ ਤੋਂ ਬਿਨਾਂ ਸੰਗਤ ਨੂੰ ਕੋਈ ਟੇਕ ਜਾਂ ਆਸਰਾ ਪ੍ਰਾਪਤ ਨਹੀਂ। ਸੋ ਗੁਰੂ ਆਪਣੀ ਅਪਾਰ ਆਤਮਕ ਸ਼ਕਤੀ ਦੁਆਰਾ ਸੰਗਤ ਰਾਹੀਂ ਆਪਣੇ ਸੰਸਾਰ ਕਲਿਆਣ ਦੇ ਉਦੇਸ਼ ਨੂੰ ਪੂਰਾ ਕਰਦਾ ਹੈ। ਸੰਗਤ ਇਕ *ਮਾਧਿਅਮ* ਹੈ ਜਿਸ ਰਾਹੀਂ ਗੁਰ-ਸ਼ਬਦ ਦੀ ਜੋਤ ਨੇ ਪ੍ਰਗਟ ਹੋਣਾ ਹੈ।[181] ਇਉਂ ਗੁਰਮਤਿ ਚਿੰਤਨ ਦੁਆਰਾ ਸਥਾਪਿਤ ਸਤਿ ਸੰਗਤ ਦਾ ਸੰਕਲਪ ਇਕ ਸਭਿਅਕ ਅਤੇ ਸਦਾਚਾਰ-ਪੂਰਣ ਸਮਾਜ ਦੇ ਨਿਰਮਾਣ ਲਈ ਧਰਾਤਲ ਪਰਦਾਨ ਕਰਦਾ ਹੈ। ਸੰਗਤ ਇਸ ਤਰ੍ਹਾਂ ਧਰਮ ਸ਼ਾਸ਼ਤਰੀ ਸਰੋਕਾਰਾਂ ਦੇ ਪ੍ਰਕਾਸ਼ਮਾਨ ਲਈ ਸਮਰਥ ਮਾਧਿਅਮ ਹੈ। ਇਸਦੀ ਪੂਰਕਤਾ ਵਿਚ ਸਿੱਖ ਜੁਗਤਿ ਦੇ ਸਮਾਜਿਕ ਅਮਲ ਲਈ ਗੁਰਦੁਆਰੇ ਹੋਂਦ ਵਿਚ ਆਏ ਜਿਨ੍ਹਾਂ ਦਾ ਵੇਰਵਾ ਅਗੇ ਦਿਤਾ ਜਾ ਰਿਹਾ ਹੈ।

***ਗੁਰਦੁਆਰਾ*** : ਗੁਰਮਤਿ ਅਨੁਸਾਰ ਸੰਗਤ ਵਿਚ ਮਿਲਕੇ ਬੈਠਣ ਨੂੰ ਵਡਿਆਈ ਬਖਸ਼ੀ ਗਈ ਹੈ।[182] ਸੰਗਤ ਵਿਚ ਮਿਲਕੇ ਬੈਠਣ ਨਾਲ ਹਉਮੈ ਦੀ ਨਵਿਰਤੀ ਹੁੰਦੀ ਹੈ, ਊਚ ਨੀਚ ਦਾ ਭਾਵ ਮਿਟਦਾ ਹੈ, ਸਮਾਜਿਕ ਤੌਰ ਤੇ ਅਤੇ ਭਾਈਚਾਰਕ ਤੌਰ ਤੇ ਪਰਪੱਕਤਾ ਆਉਂਦੀ ਹੈ, ਵਿਚਾਰਾਂ ਦੀ ਸਾਂਝ ਪੈਦਾ ਹੁੰਦੀ ਹੈ ਅਤੇ ਸੇਵਾ ਦਾ ਅਵਸਰ ਪਰਾਪਤ ਹੁੰਦਾ ਹੈ। ਇਸੇ ਲਈ ਗੁਰੂ ਹੁਕਮ ਹੈ, "ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥ ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫ਼ਾ ਵਿਛਾਇ॥੧॥"[183] ਸਿੱਖ ਧਰਮ ਕਿਉਂਕਿ ਜੀਵਨ ਮੂਲਕ ਧਰਮ ਹੈ ਇਸੇ ਲਈ ਨਿੱਜਤਵ ਨੂੰ ਬਹੁਤੀ ਮਾਨਤਾ ਨਹੀਂ ਦਿਤੀ ਗਈ। ਧਰਮ ਸ਼ਾਸ਼ਤਰੀ ਪ੍ਰਸੰਗ ਵਿਚ "ਸਗਲੀ ਚਿੰਤ ਮਿਟਾਉਣ" ਦਾ ਆਦਰਸ਼ ਸਾਹਮਣੇ ਰਖਿਆ ਗਿਆ ਹੈ। ਜਿਸ ਲਈ "ਧੁਰ ਕੀ ਬਾਣੀ" ਵਿਚਾਰਨ ਤੇ ਗਾਉਣ ਲਈ ਪਹਿਲੀ ਪਾਤਸ਼ਾਹੀ

---

180. ਡਾ. ਗੰਡਾ ਸਿੰਘ, ਸ੍ਰੀ ਗੁਰ ਸੋਭਾ ਸੰਬੰਧੀ,......ਉਹੀ......ਪੰ. 24.
181. ਡਾ. ਦੀਵਾਨ ਸਿੰਘ, *ਗੁਰਮਤਿ ਸਿਧਾਂਤ*, .....ਉਹੀ......ਪੰ. 28.
182. ਸ੍ਰੀ ਗੁਰੂ ਗ੍ਰੰਥ ਸਾਹਿਬ, ਗੂਜਰੀ ਮਹਲਾ ੫, ਪੰ. 498.
"ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ॥"
183. ਸ੍ਰੀ ਗੁਰੂ ਗ੍ਰੰਥ ਸਾਹਿਬ, ਬਸੰਤੁ ਮਹਲਾ ੫, ਪੰ. 1185.

ਵਲੋਂ ਹੀ ਸੰਗਤ ਤੇ ਪੰਗਤ ਕਾਇਮ ਕਰਨ ਦੀ ਰਵਾਇਤ ਆਰੰਭ ਦਿਤੀ ਗਈ ਸੀ ਜਿਸਦਾ ਵਿਸਥਾਰ ਉਪਰ ਦਿਤਾ ਜਾ ਚੁੱਕਾ ਹੈ। ਇਨ੍ਹਾਂ ਸੰਗਤਾਂ ਦੇ ਮਿਲ ਬੈਠਣ ਲਈ ਸਾਂਝੇ ਅਸਥਾਨਾਂ ਦੀ ਲੋੜ ਨੂੰ ਵੀ ਗੁਰੂ ਸਾਹਿਬ ਨੇ ਆਰੰਭ ਵਿਚ ਹੀ ਮਹਿਸੂਸ ਕਰ ਲਿਆ ਸੀ। ਇਸ ਲਈ ਆਦਿ ਗੁਰੂ ਜੀ ਨੇ ਕਰਤਾਰਪੁਰ ਸਾਹਿਬ (ਹੁਣ ਪਾਕਿਸਤਾਨ ਵਿਚ) ਵਿਖੇ ਧਰਮਸਾਲ ਦਾ ਮੁਢ ਬੰਨ੍ਹ ਦਿਤਾ ਸੀ। ਉਥੇ - "ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।"[184] ਦੀ ਪ੍ਰਥਾ ਆਰੰਭ ਕਰ ਦਿਤੀ ਗਈ ਸੀ। ਇਹ ਇਸ ਵਲ ਸੰਕੇਤ ਸੀ ਕਿ ਸਿੱਖਾਂ ਦੀ ਧਰਮਸਾਲ ਨਿਜੀ ਪੂਜਾ ਲਈ ਨਹੀਂ ਸਗੋਂ ਸਾਂਝੀ ਇਬਾਦਤ ਲਈ ਹੈਨ। ਇਉਂ "ਨਿਰਮਲ ਪੰਥ" ਨੂੰ ਉਚੇਰਾ ਲਿਜਾਣ ਵਿਚ ਗੁਰਦੁਆਰਿਆਂ ਨੇ ਅਹਿਮ ਹਿੱਸਾ ਪਾਇਆ। ਡਾ. ਜਸਵੰਤ ਸਿੰਘ ਨੇਕੀ ਬੈਂਜਾਮਿਨ ਡਿਜ਼ਰੇਲੀ ਦੇ ਹਵਾਲੇ ਨਾਲ ਲਿਖਦੇ ਹਨ ਕਿ ਵਿਅਕਤੀਆਂ ਦਾ ਸਮੂਹ ਸਮਾਜ ਤਾਂ ਉਸਾਰ ਸਕਦਾ ਹੈ, ਪਰ ਸੰਸਥਾਵਾਂ ਬਾਝੋਂ ਕੌਮਾਂ ਨਹੀਂ ਬਣ ਸਕਦੀਆਂ। ਸੰਸਥਾਵਾਂ ਸੰਪਰਦਾਵਾਂ ਨੂੰ ਮੂਰਤੀਮਾਨ ਵੀ ਕਰਦੀਆਂ ਹਨ ਤੇ ਉਨ੍ਹਾਂ ਦਾ ਭਵਿੱਖ ਵੀ ਸਾਂਭਦੀਆਂ ਹਨ। ਤਖ਼ਤ, ਗੁਰਦੁਆਰੇ, ਚੌਕੀਆਂ, ਝੰਡੇ, ਬੁੰਗੇ ਆਦਿ ਪੰਥ ਦੀਆਂ ਸੰਸਥਾਵਾਂ ਹਨ, ਜਿਨ੍ਹਾਂ ਨਾਲ ਪੰਥ ਦੀ ਜੁਗੋਂ ਜੁਗ ਅਟੱਲਤਾ ਸੰਬੰਧਿਤ ਹੈ।[185] ਪਰਮਾਤਮ ਦੀ ਅਰਾਧਨਾ ਕਿਉਂਕਿ ਹਰ ਧਰਮ ਦਾ ਆਧਾਰ ਹੈ ਇਸ ਲਈ ਸਮੂਹ ਆਸਤਿਕ ਧਰਮਾਂ ਨੇ ਆਪੋ ਆਪਦੇ ਪੂਜਾ ਅਸਥਾਨਾਂ ਦੀ ਸਥਾਪਨਾ ਕੀਤੀ ਹੈ। ਹਿੰਦੂਆਂ ਨੇ ਇਸ ਅਸਥਾਨ ਨੂੰ ਮੰਦਿਰ ਦੀ ਸੰਗਿਆ ਦਿਤੀ। ਮੁਸਲਮਾਨਾਂ ਨੇ ਮਸੀਤ, ਈਸਾਈਆਂ ਨੇ ਗਿਰਜਾ ਅਤੇ ਬੋਧੀਆਂ ਨੇ ਮੱਠ ਉਸਾਰੇ। ਸਿੱਖਾਂ ਨੇ ਆਪਣੇ ਧਾਰਮਿਕ ਅਸਥਾਨਾਂ ਨੂੰ ਗੁਰਦੁਆਰਾ ਕਿਹਾ। ਪਹਿਲੇ ਪੰਜ ਗੁਰੂ ਸਾਹਿਬਾਂ ਦੇ ਵੇਲੇ ਤਕ ਇਸ ਦੇ ਲਈ 'ਧਰਮਸਾਲ' ਨਾਮ ਪ੍ਰਚਲਿਤ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ 'ਧਰਮਸਾਲ' ਦੀ ਸੰਗਿਆ ਗੁਰਦੁਆਰਾ ਹੋ ਗਈ।[186]

ਇਹ ਠੀਕ ਹੈ ਸਾਰੇ ਧਰਮਾਂ ਦੇ ਧਰਮ ਅਸਥਾਨਾਂ ਵਿਚ ਪ੍ਰਭੂ ਅਰਾਧਨਾਂ ਹੀ ਹੁੰਦੀ ਹੈ ਪ੍ਰੰਤੂ ਅਧਿਐਨ ਤੋਂ ਇਹ ਤੱਥ ਸਾਹਮਣੇ ਆ ਜਾਂਦੇ ਹਨ ਕਿ ਹਰ ਧਰਮ ਦੇ ਧਰਮ ਅਸਥਾਨਾਂ ਨੇ ਇਕਈਸ਼੍ਵਰਵਾਦ, ਸਾਂਝੀਵਾਲਤਾ, ਭਾਈਚਾਰਕ ਏਕਤਾ, ਬਰਾਬਰੀਅਤਾ, ਨਿਰਵੈਰਤਾ ਆਦਿ ਨੂੰ ਕਿਥੋਂ ਤਕ ਪ੍ਰੋਤਸਾਹਿਤ ਕੀਤਾ ਹੈ। ਹਿੰਦੂ ਮੱਤ ਦੇ ਧਰਮ ਅਸਥਾਨ ਇਕ ਵੱਖਰੀ ਤਰ੍ਹਾਂ ਦੀਆਂ ਸੰਕੀਰਣ ਅਤੇ ਕੱਟੜਵਾਦੀ ਪਰੰਪਰਾਵਾਂ ਵਿਚ ਬੱਝੇ ਹੋਏ ਹਨ। ਇਹ ਜਾਤ ਅਭਿਮਾਨ, ਛੂਆ-ਛੂਤ, ਮੂਰਤੀ ਪੂਜਾ ਅਤੇ ਨਿਜਵਾਦ ਨਾਲ ਅੱਟੇ ਪਏ ਹਨ। ਹਿੰਦੂਆਂ ਦੇ ਬਹੁਤ ਸਾਰੇ ਧਰਮ ਅਸਥਾਨਾਂ ਤੇ ਕੇਵਲ ਵਿਸ਼ੇਸ਼ ਸ਼੍ਰੇਣੀ ਦੇ ਵਿਅਕਤੀ ਹੀ ਜਾ ਸਕਦੇ ਹਨ। ਜੋ ਜਨਮ ਕਰਕੇ ਉੱਚੀ ਜਾਤ ਵਿਚ ਜਨਮੇ ਹੋਣ ਉਨ੍ਹਾਂ ਲਈ ਹੀ ਉਥੇ ਪਰਵੇਸ਼ ਦੀ ਆਗਿਆ ਹੈ। ਕੁਝ ਅਸਥਾਨਾਂ ਤੇ ਵਿਸ਼ੇਸ਼ ਪੋਸ਼ਾਕ ਪਾਕੇ ਹੀ ਜਾਇਆ ਜਾ ਸਕਦਾ ਹੈ। ਇਉਂ ਪਰਵਾਨ ਕੀਤਾ ਜਾ ਸਕਦਾ ਹੈ ਕਿ ਹਿੰਦੂ ਮਤ ਦੇ ਧਰਮ ਅਸਥਾਨ ਨਿੱਜੀ ਪੂਜਾ ਲਈ ਹਨ। ਇਨ੍ਹਾਂ ਵਿਚ ਸਮੂਹਿਕ ਅਰਾਧਨਾ ਦਾ ਕੋਈ ਸੰਕਲਪ ਨਹੀਂ

---

184. ਵਾਰਾਂ ਭਾਈ ਗੁਰਦਾਸ, ਪਉੜੀ 38, ਵਾਰ ੧.
185. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 167.
186. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰ. 312.

ਹੈ। ਬੁੱਤ ਪੂਜਾ ਅਤੇ ਕਰਮਕਾਂਡਾਂ ਦੀ ਇਥੇ ਪ੍ਰਧਾਨਤਾ ਹੈ।[187] ਇਸਲਾਮ ਧਰਮ ਦੇ ਵਿਸ਼ਵਾਸ਼ੀਆਂ ਵਲੋਂ ਅਲ੍ਹਾ ਦੀ ਇਬਾਦਤ ਲਈ ਉਸਾਰੀਆਂ ਗਈਆਂ ਮਸੀਤਾਂ ਵਿਚ ਭਾਵੇਂ ਸਮੂਹਿਕ ਅਰਾਧਨਾ ਦਾ ਸੰਕਲਪ ਮੌਜੂਦ ਹੈ ਅਤੇ ਉਸ ਵਿਚ ਇਕੱਠੇ ਹੋਕੇ ਨਮਾਜ਼ ਪੜ੍ਹਨ ਨੂੰ ਵਧੇਰੇ ਵਡਿਆਈ ਦਿਤੀ ਗਈ ਹੈ ਪਰ ਔਰਤ ਜੋ ਅੱਧੀ ਮਨੁੱਖਤਾ ਦੀ ਪ੍ਰਤੀਨਿਧਤਾ ਕਰਦੀ ਹੈ ਨੂੰ ਇਸ ਇਬਾਦਤ ਤੋਂ ਵਾਂਝਿਆ ਰਖਿਆ ਗਿਆ ਹੈ। ਕਾਅਬੇ ਦੇ ਪਵਿੱਤਰ ਅਸਥਾਨ ਤੇ ਕੋਈ ਵੀ ਗੈਰ ਮੁਸਲਿਮ ਪਰਵੇਸ਼ ਨਹੀਂ ਕਰ ਸਕਦਾ।

ਸਿੱਖ ਗੁਰੂ ਸਾਹਿਬਾਨ ਦੇ ਸਾਹਮਣੇ ਇਹ ਸਾਰੀ ਸਥਿਤੀ ਸੀ ਕਿ ਕਿਵੇਂ ਸਮਾਜ ਧਾਰਮਿਕ ਕੱਟੜਤਾ, ਮਜ਼ਹਬੀ ਹਠ ਧਰਮੀ, ਜ਼ਾਤ ਅਭਿਮਾਨ, ਛੂਆ ਛੂਤ ਦੀਆਂ ਵੰਡੀਆਂ, ਕੁਝ ਸ਼ਰੇਣੀਆਂ ਦੀ ਰਾਜਨੀਤਕ ਤੇ ਸਮਾਜਕ ਚੌਧਰ, ਜਗੀਰਦਾਰੀ ਤੇ ਮਨਸਬਦਾਰੀ ਸਿਸਟਮ ਤੋਂ ਪੈਦਾ ਹੋਈ ਨਾ-ਬਰਾਬਰੀ ਕਾਰਨ ਤਿੜਕਿਆ ਪਿਆ ਸੀ। ਭਾਈ ਗੁਰਦਾਸ ਜੀ ਨੇ ਇਸ ਸਭ ਦਾ ਵਿਸ਼ਲੇਸ਼ਣ ਆਪਣੀ ਪਹਿਲੀ ਵਾਰ ਵਿਚ ਭਲੀ ਭਾਂਤ ਕੀਤਾ ਹੋਇਆ ਹੈ। ਤਿੜਕੇ, ਰੋਗੀ ਅਤੇ ਪਤਿਹੀਣੇ ਸਮਾਜ ਨੂੰ ਸਿਹਤਮੰਦ ਤੇ ਅਣਖ ਨਾਲ ਜਿਊਣ ਜੋਗਾ ਬਣਾਉਣ ਲਈ, ਜਿਸ ਤਰ੍ਹਾਂ ਦੇ ਧਰਮ ਸ਼ਾਸ਼ਤਰ ਦੀ ਲੋੜ ਸੀ ਉਸਦਾ ਨਿਰਮਾਣ ਸਿੱਖ ਧਰਮ ਨੇ ਕੀਤਾ। ਸਿੱਖ ਧਰਮ ਦੀ ਅਲਿੰਗਨਕਾਰੀ ਪਹੁੰਚ ਨੇ ਹੀ ਅਚੁੱਕ ਧਾਰਮਿਕ ਮਾਡਲ ਹੋਣ ਵਲ ਵਧਣਾ ਹੈ। ਗੁਰੂ ਨਾਨਕ ਸਾਹਿਬ ਨੇ ਸਮਾਜ ਦੀ ਕਾਇਆਂ ਕਲਪ ਲਈ ਪਹਿਲਾਂ ਸੰਗਤ ਤੇ ਪੰਗਤ ਦਾ ਸੰਕਲਪ ਦਿਤਾ ਤੇ ਫਿਰ ਇਨ੍ਹਾਂ ਨਿਰਮਲ ਪੰਥੀਆਂ ਦੇ ਜੁੜ ਬੈਠਣ ਲਈ ਸਾਂਝਾ ਅਸਥਾਨ ਧਰਮਸਾਲ ਦਾ ਨਿਰਮਾਣ ਕੀਤਾ। ਗੁਰੂ ਨਾਨਕ ਪਾਤਸ਼ਾਹ ਨੇ ਜਿਹੜੀ ਪਹਿਲੀ ਧਰਮਸਾਲ ਸਥਾਪਤ ਕੀਤੀ ਉਸਦੀ ਮਰਯਾਦਾ ਦਾ ਵਿਸਥਾਰ ਭਾਈ ਗੁਰਦਾਸ ਜੀ ਨੇ ਇਉਂ ਕੀਤਾ ਹੈ:

*ਫਿਰਿ ਬਾਬਾ ਆਇਆਕਰਤਾਰ ਪੁਰਿ ਭੇਖੁ ਉਦਾਸੀ ਸਗਲ ਉਤਾਰਾ।*
*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।*
*ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ।*
*ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ।*
*ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਿਆਰਾ।*
*ਗਿਆਨ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।*
*ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।*
*ਗੁਰਮੁਖਿ ਭਾਰ ਅਥਰਬਣਿ ਤਾਰਾ।38।*[188]

ਇਸਦਾ ਵਿਸਥਾਰ ਫਿਰ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਦੀ ਸਥਾਪਤੀ ਨਾਲ ਕੀਤਾ ਜਿਸਦੀ ਵਿਆਖਿਆ ਬਲਵੰਡ ਜੀ ਨੇ ਆਪਣੀ ਵਾਰ ਵਿਚ ਕੀਤੀ ਹੈ।[189] ਗੁਰੂ ਰਾਮਦਾਸ ਜੀ ਵਲੋਂ ਹਰਿਮੰਦਰ ਦੀ ਸਥਾਪਨਾ ਅਤੇ ਇਸ ਵਿਚ ਗੁਰੂ ਅਰਜਨ ਪਾਤਸ਼ਾਹ ਵਲੋਂ ਸ਼ਬਦ ਦੇ ਪ੍ਰਕਾਸ਼ ਨਾਲ ਇਹ ਸੰਸਥਾ ਆਪਣੇ ਸਿਖ਼ਰ ਤੇ ਪਹੁੰਚੀ। ਗੁਰੂ ਹਰਿਗੋਬਿੰਦ

---

187. ਪ੍ਰੋਫ਼ੈਸਰ ਪ੍ਰੀਤਮ ਸਿੰਘ, *ਸਿਖ ਵਿਚਾਰ-ਧਾਰਾ*, ਪੰ. 156.
188. ਵਾਰਾਂ ਭਾਈ ਗੁਰਦਾਸ, ਪਉੜੀ 38, ਵਾਰ ੧.
189. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ॥, ਪੰ. 966.

ਸਾਹਿਬ ਨੇ ਅਕਾਲ ਤਖ਼ਤ ਦੀ ਸਥਾਪਨਾ ਕਰਕੇ ਇਸ ਸੰਸਥਾ ਨੂੰ ਸਮਾਜਿਕ ਸ਼ਕਤੀ ਵਜੋਂ ਸਾਹਮਣੇ ਲੈ ਆਂਦਾ। ਹਰਿਮੰਦਰ ਦੀ ਸਥਾਪਨਾ ਤੋਂ ਗੁਰਦੁਆਰੇ ਨਾਲ ਸੰਬੰਧਿਤ ਧਰਮ ਸ਼ਾਸ਼ਤਰੀ ਪਰਤ ਨਿਖ਼ਰ ਕੇ ਸਾਡੇ ਸਾਹਮਣੇ ਆ ਜਾਂਦੀ ਹੈ ਕਿ ਕਿਵੇਂ ਸਿਖ ਗੁਰਦੁਆਰੇ ਕਿਸੇ ਇਕ ਜਾਤੀ ਲਈ ਨਹੀਂ ਬਲਕਿ ਸਰਬਸਾਂਝੀਵਾਲਤਾ ਦੇ ਤੀਰਥ ਹਨ, ਅਧਿਆਤਮਕਤਾ ਦੇ ਕੇਂਦਰ ਹਨ ਅਤੇ ਮਨੁੱਖੀ ਜੀਵਨ ਦੇ ਸਰੋਤ ਹਨ।

ਗੁਰੂ ਅਰਜਨ ਸਾਹਿਬ ਨੇ ਹਰਿਮੰਦਰ ਦੀ ਨੀਂਹ ਇਕ ਮੁਸਲਮਾਨ ਸੂਫ਼ੀ ਫ਼ਕੀਰ ਸਾਂਈ ਮੀਆਂ ਮੀਰ ਤੋਂ ਰਖਵਾਈ ਸੀ। ਇਹ ਉਸ ਜ਼ਮਾਨੇ ਦੇ ਹਿੰਦੁਸਤਾਨ ਵਿਚ ਇਕ ਬੜਾ ਇਨਕਲਾਬੀ ਕਦਮ ਸੀ ਕਿਉਂਕਿ ਉਸ ਸਮੇਂ ਮੁਸਲਮਾਨ ਹਿੰਦੂਆਂ ਦੇ ਮੰਦਰਾਂ ਨੂੰ ਢਹਿ-ਢੇਰੀ ਕਰਕੇ ਤੇ ਇਹਨਾਂ ਦੇ ਪੂਜਨੀਕ ਇਸ਼ਟਾਂ ਨੂੰ ਤੋੜ ਭੰਨ ਕੇ ਪੈਰਾਂ ਵਿਚ ਰੋਲਣ ਤੇ ਇਹਨਾਂ ਦਾ ਹੱਦ ਦਰਜੇ ਦਾ ਨਿਰਾਦਰ ਕਰਨ ਵਿਚ ਫ਼ਖਰ, ਵਡਿਆਈ ਤੇ ਸੁਆਬ ਸਮਝਦੇ ਸਨ।[190] ਹਰਿਮੰਦਰ ਸਾਹਿਬ ਦੀ ਨੀਂਹ ਰਖਣ ਦੀ ਗਲ ਵਾਦ-ਵਿਵਾਦ ਦਾ ਵਿਸ਼ਾ ਹੈ ਪਰ ਹਰਿਮੰਦਰ ਸਾਹਿਬ ਨੇ ਸਿੱਖ ਮਾਨਸਿਕਤਾ ਨੂੰ ਘੜਣ ਵਿਚ ਜੋ ਯੋਗਦਾਨ ਪਾਇਆ ਹੈ, ਉਹ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਮਹੱਤਵਪੂਰਨ ਹੈ।

ਹਰਿਮੰਦਰ ਦੇ ਚਾਰ ਦਰਵਾਜ਼ੇ ਇਸ ਗਲ ਦੇ ਪ੍ਰਤੀਕ ਹਨ ਕਿ ਇਥੇ ਹਰ ਦਿਸ਼ਾ ਵਿਚੋਂ, ਹਰ ਵਰਨ, ਹਰ ਧਰਮ ਤੇ ਹਰ ਪੱਧਰ ਦੇ ਲੋਕ, ਮਰਦ, ਤੀਵੀਆਂ, ਬੱਚੇ ਤੇ ਬੁੱਢੇ ਪਰਵੇਸ਼ ਕਰ ਸਕਦੇ ਹਨ। ਇਹ ਸਾਰੇ ਹੀ ਹਰਿਮੰਦਰ ਵਿਚ ਬੈਠ ਸਕਦੇ ਹਨ ਤੇ ਇਸ ਤਰ੍ਹਾਂ ਸਾਂਝੀਵਾਲਤਾ ਨੂੰ ਅਮਲੀ ਰੂਪ ਮਿਲਦਾ ਹੈ।[191] ਅੱਠੇ ਪਹਿਰ ਕੀਰਤਨ ਭਗਤੀ, ਸ਼ਬਦ ਦਾ ਪ੍ਰਕਾਸ਼ ਸਿੱਖ ਧਰਮ ਸ਼ਾਸ਼ਤਰ ਦੀ ਵਿਆਖਿਆ ਕਰਦੇ ਹੋਏ ਸਪਸ਼ਟ ਕਰਦੇ ਹਨ ਕਿ ਸਿੱਖ ਧਰਮ ਨਿਰੋਲ ਇਕਈਸ਼੍ਵਰਵਾਦ ਦਾ ਵਿਸ਼ਵਾਸ਼ੀ ਅਤੇ ਸ਼ਬਦ ਦਾ ਪੁਜਾਰੀ ਹੈ। ਹਰਿਮੰਦਰ ਕੇਵਲ ਕੌਮੀ ਧਾਰਮਿਕ ਕੇਂਦਰ ਹੀ ਨਹੀਂ ਸਗੋਂ ਇਸਦੀ ਪਹਿਚਾਣ ਧਾਰਮਿਕ ਮਾਨਵ-ਕੇਂਦਰ ਵਜੋਂ ਵੀ ਸਾਹਮਣੇ ਆਈ ਹੈ।

ਅੱਜ ਗੁਰਦੁਆਰਾ ਸੰਸਥਾ ਦਾ ਪਸਾਰ ਸਾਰੇ ਸੰਸਾਰ ਵਿਚ ਫ਼ੈਲ ਗਿਆ ਹੈ। ਇਹ ਮੁਹਾਵਰਾ ਬਣ ਗਿਆ ਹੈ ਕਿ ਸੰਸਾਰ ਵਿਚ ਜਿਥੇ ਵੀ ਪੰਜ ਸਿੱਖ ਇਕੱਤਰ ਹੋਣਗੇ ਉਥੇ ਪਹਿਲਾਂ ਗੁਰਦੁਆਰਾ ਅਵੱਸ਼ ਉਸਾਰਨਗੇ।[192] ਸਿੱਖ ਧਰਮ ਸ਼ਾਸ਼ਤਰੀ ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਦੁਆਰੇ ਦੀ ਪ੍ਰੀਭਾਸ਼ਾ ਕਰਦਿਆਂ ਲਿਖਿਆ ਹੈ ਕਿ, "ਸਿੱਖਾਂ ਦਾ ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ, ਆਤਮ ਜਿਗਿਆਸਾ ਵਾਲਿਆਂ ਲਈ ਗਿਆਨ ਉਪਦੇਸ਼ਕ ਆਚਾਰਯ, ਰੋਗੀਆਂ ਲਈ ਸ਼ਫਾਖ਼ਾਨਾ, ਭੁਖਿਆਂ ਲਈ ਅੰਨਪੂਰਣਾ, ਇਸਤਰੀ ਜਾਤ ਦੀ ਪਤ ਰਖਣ ਲਈ ਲੋਹਮਈ ਦੁਰਗ ਅਤੇ ਮੁਸਾਫਰਾਂ ਲਈ ਵਿਸ਼ਰਾਮ ਦਾ ਅਸਥਾਨ ਹੈ।[193] ਗੁਰਦੁਆਰਾ ਸੰਸਥਾ ਦੇ ਧਰਮ ਸ਼ਾਸ਼ਤਰੀ ਪ੍ਰਸੰਗ ਦਾ ਇਸ ਨਾਲੋਂ ਜ਼ੋਰਦਾਰ ਜ਼ਿਕਰ ਹੋਰ ਕੀ ਹੋ ਸਕਦਾ ਹੈ?

---

190. ਪ੍ਰਿੰ. ਸੁਰਜੀਤ ਸਿੰਘ,-------ਉਹੀ-------ਪੰ. 36.
191. -------ਉਹੀ------ਪੰ. 36
192. ਪ੍ਰੋਫੈਸਰ ਪ੍ਰੀਤਮ ਸਿੰਘ, *ਸਿਖ ਵਿਚਾਰਧਾਰਾ*, ਪੰ. 157.
193. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰ. 312.

ਇਵੇਂ ਗੁਰਦੁਆਰੇ ਸਿੱਖੀ ਜੀਵਨ ਜੁਗਤਿ ਨੂੰ ਸਿੱਖਣ ਅਤੇ ਪ੍ਰਗਟਾਉਣ ਦਾ ਕੇਂਦਰ ਹਨ ਅਤੇ ਸਿੱਖੀ ਪਰੇਰਨਾ ਦੇ ਸੋਮੇ ਹਨ। ਇਹ ਕੇਵਲ ਪੂਜਾ ਦੇ ਅਸਥਾਨ ਨਹੀਂ ਸਗੋਂ ਜੀਵਨ ਦੀਆਂ ਕਦਰਾਂ ਕੀਮਤਾਂ ਨੂੰ ਜ਼ਿੰਦਗੀ ਨਾਲ ਇਕਸੁਰ ਕਰਨ ਲਈ ਪਾਠਸ਼ਾਲਾ ਵੀ ਹਨ। ਸਤਿਗੁਰੂ ਦਾ ਕਥਨ ਹੈ,***"ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥"***[194] ਗੁਰਮਤਿ ਜੁਗਤਿ ਅਨੁਸਾਰ ਜੀਵਨ ਦੀ ਸੋਝੀ ਗੁਰੂਦੁਆਰੇ ਮਸਤਕ ਝੁਕਾਇਆਂ ਹੋਣੀ ਹੈ। ਜੀਵਨ ਵਿਚ ਉੱਤਮ ਗੁਣਾਂ ਦੀ ਨਿਰਮਲ ਧਾਰਾ ਦਾ ਚਸ਼ਮਾ ਇਥੋਂ ਹੀ ਫੁੱਟਣਾ ਹੈ, ਐਸਾ ਗੁਰਬਾਣੀ ਦਾ ਦਾਅਵਾ ਹੈ।[195] ਗੁਰਦੁਆਰੇ ਇਕ ਤਰ੍ਹਾਂ ਨਾਲ ਸਿੱਖ ਜੀਵਨ-ਜਾਚ ਦਾ ਪ੍ਰਾਣ ਕੇਂਦਰ ਬਣ ਗਏ ਹਨ। ਹਰ ਸਿੱਖ ਵਿਚ ਉਹ ਤਿੰਨੇ ਅੰਸ਼ ਪਾਏ ਜਾਂਦੇ ਹਨ ਜੋ ਸਾਧਾਰਨ ਇਨਸਾਨ ਵਿਚ ਪਾਏ ਜਾਂਦੇ ਹਨ: ਖਿਆਲ (Ideas), ਪਿਆਰ (Emotion) ਅਤੇ ਪਦਾਰਥਕ ਖਾਹਸ਼ਾਂ (Desires)। ਪਰ ਸ਼ਬਦ (Ideas) ਅਤੇ ਪਿਆਰ ਦੀ ਥਾਂ ਪਦਾਰਥਕ ਖਾਹਸ਼ਾਂ ਨਾਲੋਂ ਉਚੀ ਹੈ। ਪਦਾਰਥਕ ਲੋੜਾਂ ਜੀਵਨ ਲਈ ਜ਼ਰੂਰੀ ਸਮਝੀਆਂ ਗਈਆਂ ਹਨ ਪਰ ਇਨ੍ਹਾਂ ਨੂੰ ਪਹਿਲੀ ਥਾਂ ਨਹੀਂ ਦਿਤੀ ਗਈ। ਸਿੱਖ ਜਜ਼ਬੇ ਦੇ ਆਧਾਰ ਤੇ ਜੀਉਂਦਾ ਹੈ, ਇਕਲੇ ਪਦਾਰਥਕ ਆਧਾਰ ਤੇ ਨਹੀਂ ਜਿਊ ਸਕਦਾ। ਜਜ਼ਬਾ ਸਾਡੀ ਜ਼ਿੰਦਗੀ ਦਾ ਜ਼ਰੂਰੀ ਅੰਗ ਹੈ। ਗੁਰਦੁਆਰਾ ਸਾਨੂੰ ਖਿਆਲ ਅਤੇ ਜਜ਼ਬੇ ਦੋਵੇਂ ਦਿੰਦਾ ਹੈ। ਖ਼ਿਆਲ ਸਾਨੂੰ ਸ਼ਬਦ ਰਾਹੀਂ ਮਿਲਦਾ ਹੈ ਅਤੇ ਜਜ਼ਬਾ ਸਾਨੂੰ ਕੀਰਤਨ, ਕਥਾ ਅਤੇ ਵਖਿਆਨ ਆਦਿ ਧਰਮ ਸ਼ਾਸ਼ਤਰੀ ਜੁਗਤਾਂ ਰਾਹੀਂ ਮਿਲਦਾ ਹੈ। ਸਿੱਖ ਨਿਰਾ ਪਦਾਰਥਵਾਦੀ ਨਹੀਂ ਹੋ ਸਕਦਾ। ਸਿੱਖ ਅਤੇ ਗੁਰਦੁਆਰੇ ਇਕਠੇ ਜਾਣਗੇ। ਜਿਤਨੀ ਦੇਰ ਗੁਰਦੁਆਰੇ ਹਨ ਸਿੱਖ ਹਨ ਅਤੇ ਜਿਤਨੀ ਦੇਰ ਸਿੱਖ ਹਨ ਗੁਰਦੁਆਰੇ ਜ਼ਰੂਰ ਰਹਿਣਗੇ।[196] ਸਿੱਖ ਆਪਣੇ ਗੁਰਦੁਆਰਿਆਂ ਦੀ ਅਵੱਗਿਆ ਕਦੀ ਬਰਦਾਸ਼ਤ ਨਹੀਂ ਕਰ ਸਕਦੇ। ਖ਼ਾਲਸਈ ਖ਼ੂਨ ਨੂੰ ਕੋਈ ਗਲ ਐਡੀ ਛੇਤੀ ਜੋਸ਼ ਵਿਚ ਨਹੀਂ ਲਿਆਉਂਦੀ, ਜਿੱਡੀ ਛੇਤੀ ਕਿ ਗੁਰਦੁਆਰਿਆਂ ਦੀ ਬੇ-ਅਦਬੀ ਦੀ ਖ਼ਬਰ। ਕੁਰਬਾਨੀ ਕਰਨ ਲਈ ਖ਼ਾਲਸਾ ਐਤਨਾ ਕਾਹਲਾ ਕਦੇ ਨਹੀਂ ਹੋਇਆ ਜਿਤਨਾ ਕੁ ਗੁਰਦੁਆਰਿਆਂ ਦੀ ਖ਼ਾਤਰ।[197] ਜਦ ਸ੍ਰੀ ਹਰਿਮੰਦਰ ਜੀ ਦੀ ਬੇ-ਅਦਬੀ ਦੀ ਖ਼ਬਰ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਦਮਦਮੇ ਸਾਹਿਬ ਸੁਣੀ ਤਾਂ ਆਪ ਇਕੱਲੇ ਹੀ ਤੁਰ ਪਏ। ਆਪ ਚੰਗੀ ਤਰ੍ਹਾਂ ਜਾਣਦੇ ਸਨ ਕਿ ਅਸੀਂ ਇਕੱਲੇ ਕੁਝ ਨਹੀਂ ਕਰ ਸਕਾਂਗੇ, ਪਰ ਉਹਨਾਂ ਦਾ ਮਨੋਰਥ ਐਸੀਆਂ ਗਿਣਤੀਆਂ ਮਿਣਤੀਆਂ ਵਿਚ ਪੈਣ ਦਾ ਨਹੀਂ ਸੀ। ਉਨ੍ਹਾਂ ਨੇ ਸ੍ਰੀ ਹਰਿਮੰਦਰ ਖ਼ਾਤਰ ਸ਼ਹੀਦ ਹੋਣਾ ਸੀ। ਆਪ ਤੁਰ ਪਏ ਅਤੇ ਜਿਉਂ ਜਿਉਂ ਖ਼ਬਰ ਹੁੰਦੀ ਗਈ ਸਿੰਘ ਆਪ ਨਾਲ ਰਲਦੇ ਗਏ ਅਤੇ ਅੰਤ ਨੂੰ ਸਾਰੇ ਸਿੰਘ ਸ੍ਰੀ ਹਰਿਮੰਦਰ ਜੀ ਦੀ ਜੂਹ ਵਿਚ ਪਹੁੰਚਕੇ ਸ਼ਹੀਦ ਹੋ ਗਏ।[198] ਇਸ ਤੋਂ ਸਪਸ਼ਟ ਹੁੰਦਾ ਹੈ ਕਿ ਆਪਣੇ ਧਰਮ ਅਤੇ

---

194. ਸ੍ਰੀ ਗੁਰੂ ਗ੍ਰੰਥ ਸਾਹਿਬ, ਮ:੪, ਪੰ. 1316.
195.---------ਉਹੀ-------ਸੂਹੀ ਮਹਲਾ ੧, ਪੰ. 730.
ਗੁਰੂ ਦੁਆਰੈ ਹੋਇ ਸੋਝੀ ਪਾਇਸੀ॥ ਏਤੁ ਦੁਆਰੈ ਧੋਇ ਹਛਾ ਹੋਇਸੀ॥
196. ਪ੍ਰੋਫੈਸਰ ਪ੍ਰੀਤਮ ਸਿੰਘ, *ਸਿਖ ਵਿਚਾਰਧਾਰਾ,* ਪੰ. 157.
197. ਸ. ਕਰਮ ਸਿੰਘ ਹਿਸਟੋਰੀਅਨ, *ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖ਼ੋਜ,*(ਸੰਪਾ.) ਹੀਰਾ ਸਿੰਘ ਦਰਦ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ,1982,ਪੰ.251.
198. --------ਉਹੀ-------ਪੰ. 250.

ਧਰਮ ਅਸਥਾਨਾਂ ਖ਼ਾਤਰ ਸਿੱਖਾਂ ਅੰਦਰ ਕਿਤਨਾ ਗਹਿਰਾ ਜਜ਼ਬਾ ਭਰਿਆ ਹੋਇਆ ਹੈ। ਇਸੇ ਕਰਕੇ ਗੁਰਦੁਆਰੇ ਸਿੱਖ ਪੰਥ ਦੀ ਸਾਂਝੀ ਸ਼ਕਤੀ ਦੇ ਮੁਕਾਮ ਹਨ। ਇਸੇ ਨਾਤੇ ਗੁਰਦੁਆਰੇ ਸਿੱਖ ਧਰਮ ਸ਼ਾਸ਼ਤਰ ਦੇ ਸੋਮੇ ਹਨ।

ਸਿੱਖ ਧਰਮ ਸ਼ਾਸ਼ਤਰ ਦੀ ਦ੍ਰਿਸ਼ਟੀ ਤੋਂ ਗੁਰਦੁਆਰਾ ਕਦੇ ਵੀ ਕਿਸੇ ਵਿਅਕਤੀ ਦੀ ਮਲਕੀਅਤ ਨਹੀਂ ਹੁੰਦਾ, ਸਾਰੇ ਪੰਥ ਦਾ ਹੁੰਦਾ ਹੈ। ਭਾਵੇਂ ਅਜੋਕੇ ਸਮੇਂ ਵਿਚ ਬਹੁਤ ਸਾਰੇ ਡੇਰੇਦਾਰਾਂ ਨੇ ਗੁਰਦੁਆਰਿਆਂ ਨੂੰ ਆਪਣੀ ਨਿੱਜੀ ਜਾਇਦਾਦਾਂ ਬਣਾਕੇ ਕਮਾਈ ਦਾ ਸਾਧਨ ਬਣਾਇਆ ਹੋਇਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਵੀ ਗੁਰਦੁਆਰਿਆਂ ਤੇ ਮਹੰਤਾਂ ਆਦਿ ਦਾ ਕਬਜ਼ਾ ਸੀ ਅਤੇ ਉਹ ਇਨ੍ਹਾਂ ਦੀ ਆਮਦਨ ਨੂੰ ਨਿਜੀ ਲਾਭਾਂ ਅਤੇ ਐਸ਼ੋ ਇਸ਼ਰਤ ਦੀ ਖ਼ਾਤਰ ਵਰਤਦੇ ਸਨ। ਪਰ ਸਿਧਾਂਤਕ ਤੌਰ ਤੇ ਗੁਰਦੁਆਰਿਆਂ ਵਿਚ ਸਿੱਖ ਸੰਗਤ ਬਾਣੀ, ਸਿਮਰਨ, ਅਰਦਾਸ, ਹੁਕਮ ਅਤੇ ਪ੍ਰਸ਼ਾਦ ਦੇ ਸੰਜੁਗਤ-ਆਤਮਿਕ ਸੰਜਮ ਨਾਲ ਜੁੜ ਕੇ ਸਾਂਝੀ ਪੰਥਕ ਸ਼ਕਤੀ ਦਾ ਨਿਰਮਾਣ ਕਰਦੀ ਹੈ। ਗੁਰਦੁਆਰਿਆਂ ਦੇ ਗ੍ਰੰਥੀ ਸਾਹਿਬਾਨ ਨੂੰ ਸਤਿਗੁਰੂ ਜੀ ਦਾ ਵਜ਼ੀਰ ਮੰਨਕੇ ਉਨ੍ਹਾਂ ਦਾ ਸਤਿਕਾਰ ਕੀਤਾ ਜਾਂਦਾ ਹੈ। ਪ੍ਰਬੰਧਕ ਆਪਣੇ ਆਪ ਨੂੰ ਕੇਵਲ ਬੰਦੋਬਸਤੀਏ ਸੇਵਾਦਾਰ ਸਮਝਣ, ਮਾਲਕ ਨਹੀਂ। ਗ੍ਰੰਥੀਆਂ ਰਾਗੀਆਂ ਨੂੰ ਇਹ ਬੰਦੋਬਸਤੀਏ ਆਪਣੇ ਮੁਲਾਜ਼ਮ ਨਾ ਸਮਝਣ, ਸਤਿਗੁਰਾਂ ਦੇ ਨਾਇਬ ਜਾਣਨ।[199] ਧਾਰਮਿਕ ਕੇਂਦਰਾਂ ਵਿਚ ਸਿਆਸਤ ਪ੍ਰਧਾਨ ਹੋ ਸਕਦੀ ਹੈ। ਗੋਲਕ ਜੋ ਗੁਰੂ ਦੀ ਅਮਾਨਤ ਹੁੰਦੀ ਹੈ ਇਹ ਪ੍ਰਬੰਧਕਾਂ ਦਾ ਚਿਤ ਡੁਲਾਉਣ ਦਾ ਵਡਾ ਕਾਰਨ ਬਣ ਸਕਦੀ ਹੈ। ਇਸ ਧਰਮ ਸ਼ਾਸ਼ਤਰੀ ਪੱਤਣ ਤੋਂ ਬਚਣ ਲਈ ਸਿਧਾਂਤਕ ਧਰਾਤਲ ਬਾਣੀ ਵਿਚ ਪ੍ਰਸਤੁਤ ਹੈ। ਜੇਕਰ ਪੂਜਾ ਦੇ ਅਸਥਾਨ ਭ੍ਰਸ਼ਟ ਹੋ ਜਾਣ ਤਾਂ ਕੌਮਾਂ ਡੁੱਬ ਜਾਂਦੀਆਂ ਹਨ, ਉਨ੍ਹਾਂ ਦੀ ਅਜ਼ਮਤ ਗੁਆਚ ਜਾਂਦੀ ਹੈ। ਗੁਰਬਾਣੀ ਵਿਚ ਦਸਿਆ ਹੋਇਆ ਹੈ: "ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ॥"[200] ਇਕ ਵਿਦਵਾਨ ਦੀ ਟਿਪਣੀ ਇਸ ਪਾਸੇ ਭਰਪੂਰ ਸੰਕੇਤ ਕਰਦੀ ਹੈ, "ਸਾਡਾ ਮੌਜੂਦਾ ਡੈਮੋਕਰੇਟਿਕ ਗੁਰਦੁਆਰਾ ਪ੍ਰਬੰਧ ਵੀ ਸ਼ਾਇਦ ਬਹੁਤ ਹੱਦ ਤਕ ਇਨ੍ਹਾਂ ਕਮਜ਼ੋਰੀਆਂ ਦਾ ਕਾਰਣ ਕਿਹਾ ਜਾ ਸਕਦਾ ਹੈ। .....ਸੰਸਾਰ ਵਿਚ ਕੋਈ ਸਫਲ ਧਾਰਮਿਕ ਸੰਸਥਾ ਜਾਂ ਜਥੇਬੰਦੀ ਅਜਿਹੀ ਨਹੀਂ, ਜਿਸਦੀ ਚੋਣ ਹਰ ਬਾਲਗ ਦੀ ਵੋਟ ਨਾਲ ਹੁੰਦੀ ਹੋਵੇ। ਇੰਗਲੈਂਡ ਨੂੰ ਡੈਮੋਕਰੇਸੀ (ਲੋਕਰਾਜ) ਦਾ ਪੰਘੂੜਾ ਕਿਹਾ ਜਾਂਦਾ ਹੈ; ਪ੍ਰੰਤੂ ਉਥੇ ਵੀ ਜਨ ਸਾਧਾਰਣ ਜਾਂ ਰਾਜ-ਪ੍ਰਬੰਧ ਨੂੰ ਗਿਰਜੇ ਦੇ ਪਾਦਰੀਆਂ ਦੀ ਚੋਣ ਵਿਚ ਕੋਈ ਦਖਲ ਦੇਣ ਦਾ ਅਧਿਕਾਰ ਨਹੀਂ। ਇਹੋ ਹਾਲ ਹੋਰ ਮੱਤਾਂ ਦੀਆਂ ਸਮੂਹ ਧਾਰਮਕ ਜਥੇਬੰਦੀਆਂ ਤੇ ਸਫਲ ਧਾਰਮਿਕ ਅਦਾਰਿਆਂ ਦਾ ਹੈ।"[201] ਇਸੇ ਚੋਣ ਸਿਸਟਮ ਦਾ ਸਦਕਾ ਸੰਸਾਰ ਦਾ ਸ਼ਾਇਦ ਹੀ ਕੋਈ ਗੁਰਦੁਆਰਾ ਅਜਿਹਾ ਹੋਵੇ ਜਿਥੇ ਦੋ ਧਿਰਾਂ ਵਿਚ ਝਗੜਾ ਨਾ ਚਲਦਾ ਹੋਵੇ। ਖ਼ਾਸ ਤੌਰ ਤੇ ਵਿਦੇਸ਼ਾ ਵਿਚ ਗੁਰਦੁਆਰਿਆਂ ਦੇ ਝਗੜਿਆਂ ਤੇ ਲੱਖਾਂ ਡਾਲਰ ਕਚਹਿਰੀਆਂ ਵਿਚ ਖ਼ਰਚਕੇ ਕੌਮ ਦਾ ਕੀਮਤੀ ਸਰਮਾਇਆ ਅਜਾਈਂ ਗੁਆਇਆ ਜਾ ਰਿਹਾ ਹੈ। ਇਨ੍ਹਾਂ

199. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 175.

200. ਸ੍ਰੀ ਗੁਰੂ ਗ੍ਰੰਥ ਸਾਹਿਬ, ਧਨਾਸਰੀ ਮਹਲਾ ੧, ਪੰ. 662.

201. ਪ੍ਰਿੰ. ਹਰਿਭਜਨ ਸਿੰਘ, *ਆਦਰਸ਼ਕ ਗੁਰਦੁਆਰਾ ਪ੍ਰਬੰਧ*, ਸਤਿਨਾਮ ਪ੍ਰਕਾਸ਼ਨ, 1186, ਸੈਕਟਰ-18-ਸੀ, ਚੰਡੀਗੜ੍ਹ, ਪੰ.5.

ਝਗੜਿਆਂ ਕਾਰਨ ਸਾਡੀ ਨੌਜੁਆਨ ਪੀੜ੍ਹੀ ਗੁਰਦੁਆਰਿਆਂ ਵਲੋਂ ਬੇਮੁਖ ਹੁੰਦੀ ਜਾ ਰਹੀ ਹੈ। ਇਸ ਪੱਖੋਂ ਗੁਰੂ ਖਾਲਸਾ ਪੰਥ ਨੂੰ ਜਾਗਰਿਤ ਹੋਣ ਦੀ ਅਤਿਅੰਤ ਲੋੜ ਹੈ। ਗੁਰਦੁਆਰੇ ਉਨਾਂ ਚਿਰ ਧਰਮ ਸ਼ਾਸ਼ਤਰੀ ਕਾਰਜ ਕਰ ਸਕਦੇ ਹਨ ਜਿਨਾਂ ਚਿਰ ਗੁਰਮਤਿ ਸਿਧਾਂਤਾਂ ਦੇ ਅਨੁਕੂਲ ਚਲਦੇ ਹਨ। ਕਿਸੇ ਕਿਸਮ ਦੇ ਸ਼ੋਸ਼ਣ ਨੂੰ ਸਿੱਖ ਧਰਮ ਸ਼ਾਸ਼ਤਰ ਵਿਚ ਕੋਈ ਸਥਾਨ ਪ੍ਰਾਪਤ ਨਹੀਂ ਹੈ।

ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਗੁਰਦੁਆਰੇ ਸਿੱਖ ਜੀਵਨ ਜਾਚ ਦੀ ਘਾੜਤ ਦੇ ਕੇਂਦਰ ਹਨ। ਸਿੱਖਾਂ ਦੀਆਂ ਜਜ਼ਬਾਤੀ ਭਾਵਨਾਵਾਂ ਦੇ ਤਰਜਮਾਨ ਹਨ। ਇਹ ਸਿੱਖਾਂ ਦੇ ਮਾਨ ਸਨਮਾਨ ਦੇ ਜ਼ਾਮਨ ਹਨ। ਸਿੱਖ ਇਤਿਹਾਸ ਦੇ ਅਲਪ ਜਿਹੇ ਸਮੇਂ ਵਿਚ ਅਨੇਕਾਂ ਵਾਰੀ ਸਮੇਂ ਦੀਆਂ ਜ਼ਾਲਮ ਸਰਕਾਰਾਂ ਵਲੋਂ ਸਿੱਖਾਂ ਦੇ ਧਰਮ ਅਸਥਾਨਾਂ ਨੂੰ ਬੇਅਦਬ ਕਰਨ ਦਾ ਯਤਨ ਕੀਤਾ ਗਿਆ। ਪਰ ਸਿੱਖਾਂ ਨੇ ਕਦੇ ਵੀ ਇਸ ਬੇ-ਹੁਰਮਤੀ ਨੂੰ ਸਹਿਣ ਨਹੀਂ ਕੀਤਾ। ਭਾਵੇਂ ਉਹ ਅਬਦਾਲੀ ਸੀ, ਭਾਵੇਂ ਮੱਸਾ ਰੰਘੜ ਸੀ, ਭਾਵੇਂ ਮਹੰਤ ਨਰੈਣੂ ਸੀ ਜਾਂ ਵਰਤਮਾਨ ਸਮੇਂ ਦਾ ਕੋਈ ਹਾਕਮ ਹੈ। ਇਸਦੇ ਲਈ ਭਾਵੇਂ ਸੁੱਖਾ ਸਿੰਘ ਮਹਿਤਾਬ ਸਿੰਘ ਨਿਤਰੇ। ਭਾਵੇਂ ਸਿੱਖਾਂ ਨੂੰ ਜੈਤੋਂ ਅਤੇ ਗੰਗਸਰ ਦੇ ਮੋਰਚੇ ਲਾਉਣੇ ਪਏ। ਭਾਵੇਂ ਪੰਜਾ ਸਾਹਿਬ ਅਤੇ ਨਨਕਾਣਾ ਸਾਹਿਬ ਲਈ ਸ਼ਹੀਦੀਆਂ ਦੇਣੀਆਂ ਪਈਆਂ ਜਾਂ ਵਰਤਮਾਨ ਸਮੇਂ ਵਿਚ ਹਰਿਮੰਦਰ ਤੇ ਅਕਾਲ ਤਖ਼ਤ ਨੂੰ ਢਾਹੁਣ ਦਾ ਮੁੱਲ ਚੁਕਾਉਣਾ ਪਿਆ, ਪਰ ਸਿੱਖੀ ਦੀ ਜੋਤਿ ਇਨ੍ਹਾਂ ਜੀਵਨ ਕੇਂਦਰਾਂ ਦੇ ਸ਼ਮਾਦਾਨਾਂ ਵਿਚ ਸਦਾ ਜਗਦੀ ਰੱਖੀ ਗਈ।

ਗੁਰਦੁਆਰਾ ਅਤੇ ਗੁਰਸੰਗਤਿ ਸੰਸਥਾਵਾਂ ਨੇ ਸਿੱਖ ਸ਼ਖਸ਼ੀਅਤ ਨੂੰ ਧਰਮ ਸ਼ਾਸ਼ਤਰੀ ਖ਼ੇਤਰਾਂ ਵਿਚ ਸਫਲ ਭੂਮਿਕਾ ਨਿਭਾਉਣ ਲਈ ਤਿਆਰ ਕੀਤਾ। ਸਿੱਖ ਸ਼ਖਸ਼ੀਅਤ ਦੀ ਪਛਾਣ ਸਿੰਘ ਵਜੋਂ ਪਰਵਾਨ ਹੋ ਚੁੱਕੀ ਹੈ। ਇਸ ਲਈ ਗੁਰਸੰਗਤ ਕੀਨੀ ਖ਼ਾਲਸਾ ਦਾ ਪ੍ਰਸੰਗ ਗੁਰਦੁਆਰਾ ਸੰਸਥਾ ਨਾਲ ਹੀ ਜੁੜਿਆ ਹੋਇਆ ਹੈ। ਪੰਜਾਂ ਹੀ ਤਖ਼ਤਾਂ ਨੂੰ ਗੁਰਦੁਆਰਾ ਸੰਸਥਾ ਨਾਲੋ ਨਿਖੇੜਕੇ ਵੀ ਵੇਖਿਆ ਜਾਂਦਾ ਹੈ ਕਿਉਂਕਿ ਧਰਮ ਸ਼ਾਸ਼ਤਰੀ ਪੱਖੋਂ ਤਖ਼ਤ ਅਧਿਆਤਮਕ ਦੇ ਨਾਲ ਨਾਲ ਸਮਾਜਿਕ ਸਰੋਕਾਰਾਂ ਨੂੰ ਵੀ ਆਪਣੇ ਕਲਾਵੇ ਵਿਚ ਲੈਂਦੇ ਹਨ। ਇਸ ਤਰ੍ਹਾਂ ਗੁਰਦੁਆਰੇ ਵਿਚ ਜੇ ਤਖ਼ਤ ਸਮਿਲਤ ਨਹੀਂ ਵੀ ਹੈ ਤਾਂ ਤਖ਼ਤ ਵਿਚ ਗੁਰਦੁਆਰਾ ਅਵੱਸ਼ ਸਮਿਲਤ ਹੈ। ਇਸ ਦ੍ਰਿਸ਼ਟੀ ਤੋਂ ਗੁਰਦੁਆਰੇ ਦੇ ਨਾਲ ਨਾਲ ਤਖ਼ਤ ਨੂੰ ਵੀਚਾਰਨ ਲਈ ਧਰਮ ਸ਼ਾਸ਼ਤਰੀ ਸਰੋਕਾਰਾਂ ਵਿਚ ਅੰਮ੍ਰਿਤ ਅਤੇ ਖ਼ਾਲਸੇ ਨੂੰ ਸ਼ਾਮਲ ਕਰ ਲਿਆ ਗਿਆ ਹੈ। ਇਸ ਦਾ ਵਰਣਨ ਅਗੇ ਕੀਤਾ ਜਾ ਰਿਹਾ ਹੈ

***ਅੰਮ੍ਰਿਤ ਅਤੇ ਖ਼ਾਲਸਾ:*** ਧਰਮ ਦਾ ਸਹੀ ਮਨੋਰਥ ਮਨੁੱਖ ਨੂੰ ਅੰਦਰੋਂ ਬਾਹਰੋਂ ਅਥਵਾ ਤਨ ਮਨ ਦੀ ਘਾੜਤ ਘੜਕੇ ਸੰਪੂਰਨ ਮਨੁੱਖ ਬਨਾਉਣਾ ਪਰਵਾਨ ਕੀਤਾ ਜਾ ਸਕਦਾ ਹੈ। ਡਾ. ਰਾਧਾ ਕਿਸ਼ਨਨ ਲਿਖਦੇ ਹਨ: ਕਿ ਧਰਮ ਇਕ ਜੀਵਨ ਜਾਚ ਹੈ ਜੋ ਕਿ ਕਿਸੇ ਦੀ ਹੋਂਦ, ਸਰੀਰ ਅਤੇ ਮਨ ਦੇ ਅਨੁਸਾਸ਼ਨ ਉਪਰ ਨਿਰਭਰ ਹੈ। ਇਸ ਦਾ ਕੰਮ ਕਿਸੇ ਦੀ ਖ਼ੁਦੀ ਵਿਚ ਖ਼ਾਸ ਗੁਣ ਭਰਨਾ, ਕਿਸੇ ਦੀ ਹੋਂਦ ਨੂੰ ਇਕ ਖ਼ਾਸ ਪਾਣ ਚਾੜ੍ਹਨਾ, ਅੜਬ ਸੰਸਾਰ ਨੂੰ ਨਵਾਂ ਰੂਪ ਦੇਣਾ, ਕਿਸੇ

ਦੇ ਜੀਵਨ ਨੂੰ ਇੰਜ ਬਦਲਣਾ ਕਿ ਉਹ ਬ੍ਰਹਿਮੰਡ ਦੀ ਮਾਨਸਿਕ ਗਤੀ ਵਿਚ ਦਾਖ਼ਲ ਹੋ ਜਾਵੇ।[202] ਸਥਾਪਤ ਹਿੰਦੂ ਧਰਮ ਸ਼ਾਸ਼ਤਰੀ ਦੀ ਇਹ ਟਿਪਣੀ ਹਿੰਦੂ ਧਰਮ ਵਿਚ ਸੰਗਤੀ ਰੂਪ ਵਿਚ ਸਾਹਮਣੇ ਨਹੀਂ ਆਈ। ਪਰ ਸਿੱਖ ਧਰਮ ਵਿਚ ਇਸ ਸੰਗਤੀ ਪ੍ਰਕਾਸ਼ਨ ਦੇ ਦੀਦਾਰੇ ਹੋ ਸਕਦੇ ਹਨ। ਸੋ ਕਿਹਾ ਜਾ ਸਕਦਾ ਹੈ ਕਿ ਧਰਮ ਸ਼ਾਸ਼ਤਰੀ ਕਈ ਵਾਰ ਪ੍ਰਚਲਿਤ ਮੁਤਾਬਿਕ ਧਰਮ ਦੀ ਵਿਆਖਿਆ ਕਰ ਜਾਂਦੇ ਹਨ। ਸਿੱਖ ਧਰਮ ਸ਼ਾਸ਼ਤਰ ਦੇ ਪਰਿਪੇਖ਼ ਵਿਚ ਗੁਰੂ ਨਾਨਕ ਸਾਹਿਬ ਦੁਆਰਾ ਆਰੰਭੇ ਨਿਰਮਲ ਪੰਥ ਦਾ ਕੇਂਦਰ ਬਿੰਦੂ ਮਾਨਵਤਾ ਦਾ ਪਰਗਾਸ ਕਰਕੇ 'ਸਫ਼ਲ ਮਨੁੱਖ' ਦੀ ਸਿਰਜਣਾ ਹੀ ਸੀ। ਗੁਰਮਤਿ ਧਰਮ ਸ਼ਾਸ਼ਤਰ ਦੀ ਮੂਲ ਸਮੱਸਿਆ ਹੀ ਮਨੁੱਖ ਹੈ। ਮਨੁੱਖੀ ਪੀੜਾ ਨੂੰ ਅਨੰਦਮਈ ਅਵਸਥਾ ਵਿਚ ਬਦਲਣਾ ਇਸ ਦਰਸ਼ਨ ਦਾ ਮੁੱਖ ਕਾਰਜ ਖ਼ੇਤਰ ਹੈ। ਮਨੁੱਖ ਨੂੰ ਤ੍ਰਿਪਤ ਕਰਨਾ, ਮਨੁੱਖ ਨੂੰ ਸਵੈ-ਗਿਆਨ ਅਨੁਭਵ ਕਰਵਾਉਣਾ, ਮਨੁੱਖ ਦਾ ਸਰਬਪੱਖੀ ਪਰਗਾਸ ਕਰਨਾ ਗੁਰਮਤਿ ਦਾ ਨਿਸ਼ਾਨਾ ਹੈ।[203] ਸਿੱਖ ਧਰਮ ਦੇ ਆਗਾਜ਼ ਤੋਂ ਪਹਿਲਾਂ ਭਾਰਤ ਵਾਸੀਆਂ ਦੀ ਹਾਲਤ ਬਹੁਤ ਤਰਸਯੋਗ ਸੀ। ਮਹਿਮੂਦ ਗਜ਼ਨਵੀ ਦੇ ਨਾਲ ਆਇਆ ਇਤਿਹਾਸਕਾਰ ਅਲਬਰੂਨੀ ਲਿਖਦਾ ਹੈ: ਕਿ ਸੋਮਨਾਥ ਦੇ ਹਮਲੇ ਸਮੇਂ ਜਦੋਂ ਮੁਸਲਿਮ ਸੈਨਿਕ, ਦੇਵਤਿਆਂ ਤੇ ਅਵਤਾਰਾਂ ਦੀਆਂ ਪੱਥਰ ਦੀਆਂ ਮੂਰਤੀਆਂ ਤੋੜ ਰਹੇ ਸਨ ਤਾਂ ਸੋਮਨਾਥ ਮੰਦਰ ਦੇ ਦੁਆਲੇ ਦੇ ਤਿੰਨ ਸੌ ਪਿੰਡਾਂ ਦੇ ਲੋਕ, ਮੰਦਰ ਦੇ ਬਾਹਰ ਇਕੱਠੇ ਹੋਏ ਸਨ, ਜੋ ਮੰਤਰਾਂ ਦੇ ਜਾਪ ਕਰਨ ਵਿਚ ਮਗਨ ਸਨ।[204] ਇਹ ਭਾਰਤੀ ਸਮਾਜ ਦੇ ਪਤਨ ਦੀ ਗਵਾਹੀ ਹੈ। ਉਹ ਸਮਝਦੇ ਸਨ ਕਿ ਸ਼ਾਇਦ ਕਿਸੇ ਖ਼ਾਸ ਪ੍ਰਕਾਰ ਦੇ ਮੰਤਰਾਂ ਦੀ ਪੂਜਾ ਨਾਲ ਹੀ ਸਭ ਬਿਪਤਾਵਾਂ ਟਲ ਜਾਂਦੀਆਂ ਹਨ। ਇਵੇਂ 1206 ਈ. ਵਿਚ ਜਦੋਂ ਮੁਹੰਮਦ ਗੌਰੀ ਦਾ ਜਰਨੈਲ ਬਖ਼ਤਿਆਰ ਖਿਲਜੀ ਬ੍ਰਹਮਪੁੱਤਰ ਨਦੀ ਦੇ ਕੰਢੇ ਤੇ ਜਾ ਪਹੁੰਚਿਆ ਤਾਂ ਮੁੱਖ ਫੌਜ ਤੋਂ ਅਗੇ ਵਧੀ ਹੋਈ ਕੇਵਲ 14 ਘੋੜ ਸਵਾਰਾਂ ਦੀ ਟੁਕੜੀ ਨੇ ਨਾਦੀਆ ਦੇ ਸਾਰੇ ਇਲਾਕੇ ਤੇ ਕਬਜ਼ਾ ਕਰ ਲਿਆ ਸੀ।[205] ਇਸੇ ਤਰ੍ਹਾਂ ਅਲਾਉਦੀਨ ਖਿਲਜੀ, ਮੁਹੰਮਦ ਬਿਨ ਤੁਗ਼ਲਕ ਤੇ ਸਿਕੰਦਰ ਲੋਧੀ ਦੇ ਜ਼ੁਲਮਾਂ ਦੀ ਗਾਥਾ ਨਾਲ ਇਤਿਹਾਸ ਦੇ ਪੱਤਰੇ ਭਰੇ ਪਏ ਹਨ। ਇਨ੍ਹਾਂ ਜ਼ੁਲਮਾਂ ਨੂੰ ਸਹਾਰਦੇ ਸਹਾਰਦੇ ਹਿੰਦੂ ਧਰਮ ਦੇ ਲੋਕ ਇਸ ਹੱਦ ਤਕ ਜ਼ਲੀਲ ਹੋ ਗਏ ਸਨ ਅਤੇ ਉਨ੍ਹਾਂ ਅੰਦਰੋਂ ਸ੍ਵੈਮਾਣ ਇਸ ਹੱਦ ਤਕ ਸਮਾਪਤ ਹੋ ਚੁੱਕਾ ਸੀ ਕਿ ਉਹ ਇਸ ਸਭ ਕੁਝ ਨੂੰ ਕੁਦਰਤ ਦੇ ਰੰਗ ਸਮਝਕੇ ਸਹਿੰਦੜ ਬਣ ਗਏ ਸਨ। ਅਜਿਹੇ ਸ੍ਵੈਮਾਣ ਤੋਂ ਹੀਣੇ ਹੋ ਚੁਕੇ ਲੋਕਾਂ ਵਿਚ ਫ਼ਿਰ ਸਾਹਸ ਜਗਾਉਣ ਦਾ ਕਾਰਜ ਸਿੱਖ ਗੁਰੂ ਸਾਹਿਬਾਨ ਨੇ ਅਰੰਭਿਆ ਸੀ। ਉਨ੍ਹਾਂ ਦੀ ਸਾਰੀ ਬਾਣੀ ਅਤੇ ਸਾਰਾ ਜੀਵਨ ਇਸ ਗਲ ਦੀ ਸ਼ਾਹਦੀ ਭਰਦਾ ਹੈ। ਸਤਿਗੁਰੂ ਨੇ ਪੂਰੇ ਸਮਾਜ ਦੀ ਹਰ ਪੱਖੋਂ ਚੀਰ ਫਾੜ ਕਰਕੇ ਨਵੀਆਂ ਕਦਰਾਂ ਕੀਮਤਾਂ ਅਤੇ ਨਵੇਂ ਮਨੁੱਖ ਦੀ ਸਿਰਜਣਾ ਦਾ ਸੰਕਲਪ ਸਾਹਮਣੇ ਲਿਆਂਦਾ। 'ਸਮਾਜ ਦੇ ਢਠੇ ਹੋਏ ਲੋਕਾਂ ਤੇ ਪਛੜੀ ਹੋਈ ਕਿਰਸਾਣੀ ਵਿਚੋਂ ਗੁਰੂਆਂ ਨੇ ਅਜਿਹੇ ਸ੍ਵੈਮਾਣ ਵਾਲੇ ਮਨੁੱਖਾਂ ਦੀ ਸਿਰਜਣਾ ਕਰਨੀ ਸੀ ਜੋ ਪਰਮਾਤਮਾ ਅਤੇ ਆਪਣੇ ਗੁਰੂ ਵਿਚ ਸ਼ਰਧਾ ਅਤੇ

---

202. ਡਾ.ਰਾਧਾ ਕਿਸ਼ਨਨ,ਉਧਰਿਤ: ਡਾ.ਹਰਬੰਸ ਸਿੰਘ, *ਦੇਗ਼ ਤੇਗ਼ ਫਤਹ,* (ਪ੍ਰਾਕਥਨ ਵਿਚੋਂ)
203. ਸੁਖ਼ਬੀਰ ਸਿੰਘ, *ਤੇਜ ਧਾਰਕ ਗੁਰੂ ਖ਼ਾਲਸਾ ਪੰਥ*, ਗੁਰੂ ਦੀਪਕੁ ਪ੍ਰਕਾਸ਼ਨ, ਪਟਿਆਲਾ, 1986,ਪੰ.89.
204. -------ਉਹੀ-------ਪੰ.86..
205.The Combridge History of India VIIIp.45, ਉਧਰਿਤ:ਸੁਖ਼ਬੀਰ ਸਿੰਘ,*ਤੇਜ ਧਾਰਕ ਗੁਰੂ ਖ਼ਾਲਸਾ ਪੰਥ*,ਪੰ.88.

ਸਭਨਾਂ ਲਈ ਸਮਾਨਤਾ ਤੇ ਭਾਈਚਾਰੇ ਦੀ ਭਾਵਨਾ ਰਖ਼ਦੇ ਹੋਣ। ਵਕ਼ਤ ਆਉਣ ਉਤੇ ਆਪਣੇ ਧਾਰਮਿਕ ਵਿਸ਼ਵਾਸ਼ ਦੀ ਖ਼ਾਤਰ ਸ਼ਹੀਦ ਹੋਣ ਲਈ, ਕਮਜ਼ੋਰਾਂ ਦੀ ਖ਼ਾਤਰ ਜ਼ੁਲਮ ਦੇ ਵਿਰੁੱਧ ਲੜ ਮਰਨ ਲਈ ਅਤੇ ਸੱਚ ਦੀ ਰਖਿਆ ਲਈ ਤਿਆਰ ਹੋਣ।[206] ਭਾਈ ਗੁਰਦਾਸ ਅਨੁਸਾਰ ਇਸਦੇ ਲਈ: ਬਾਬਾ ਨਾਨਕ ਧਰਤਿ ਲੁਕਾਈ ਸੋਧਣ ਲਈ ਉਠ ਤੁਰਿਆ। ਧਰਤ ਅਤੇ ਲੋਕਾਈ ਨੂੰ 'ਸੋਧਨ' ਦਾ ਮਤਲਬ ਬੜਾ ਪ੍ਰਤੱਖ ਹੈ-ਸਮੇਂ ਦੀਆਂ ਪ੍ਰਚਲਿਤ ਗਲਤ ਕੀਮਤਾਂ ਦਾ ਖੰਡਨ ਅਤੇ ਨਵੇਂ ਜੀਵਨ-ਮੁੱਲਾਂ ਦਾ ਮੰਡਨ।[207] ਗੁਰੂ ਸਾਹਿਬ ਨੇ ਵੇਈਂ ਨਦੀ ਪ੍ਰਵੇਸ਼ ਉਪਰੰਤ ਪਹਿਲੀ ਆਵਾਜ਼ ਮਾਰੀ 'ਨਾ ਕੋ ਹਿੰਦੂ ਨ ਮੁਸਲਮਾਨ'।[208] ਇਹੀ ਪਹਿਲਾ ਸੰਕੇਤ ਸੀ ਨਵੇਂ ਮਨੁੱਖ ਦੀ ਘਾੜਤ ਲਈ। ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਦਾ ਨਾਅਰਾ ਬੁਲੰਦ ਕੀਤਾ ਗਿਆ। 'ਨਿਰਮਲ ਪੰਥ' ਦਾ ਇਹ ਕਾਫ਼ਲਾ ਪੜਾ ਦਰ ਪੜਾ ਅਗੇ ਵਧਦਾ ਗਿਆ। ਪਹਿਲਾਂ ਸੰਗਤ ਬਣੀ। ਫ਼ਿਰ ਪੰਗਤ ਬਣੀ। ਸਮੂਹ ਮਨੁੱਖਤਾ ਲਈ ਹਰਿਮੰਦਰ ਬਣਿਆ। ਗੁਰੂ ਗ੍ਰੰਥ ਬਣਿਆ। ਗੁਰੂ ਅਰਜਨ ਤੱਤੀ ਤਵੀ ਤੇ ਬੈਠੇ। ਅਕਾਲ ਤਖ਼ਤ ਸਿਰਜਿਆ ਗਿਆ। ਮੀਰੀ ਤੇ ਪੀਰੀ ਦੀਆਂ ਤੇਗ਼ਾਂ ਲਿਸ਼ਕੀਆਂ। ਨੌਵੇਂ ਗੁਰੂ ਨੇ ਮਨੁੱਖੀ ਅਧਿਕਾਰਾਂ ਦੀ ਰਾਖ਼ੀ ਲਈ ਚਾਂਦਨੀ ਚੌਂਕ ਵਿਚ ਸੀਸ ਦਿਤਾ। ਇਹ ਸਾਰਾ ਸਫ਼ਰ ਨਵੇਂ ਮਨੁੱਖ ਦੀ ਘਾੜਤ ਦੀ ਕਹਾਣੀ ਦਾ ਸਫ਼ਰ ਹੈ। ਆਖ਼ਰ ਉਹ ਛਿਣ ਆ ਗ਼ਿਆ ਜਦੋਂ 1699 ਦੀ ਵਿਸਾਖ਼ੀ ਨੂੰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਦੀ ਧਰਤੀ ਤੇ ਕੇਸਗੜ੍ਹ ਸਾਹਿਬ ਵਿਖੇ ਤੇਜਧਾਰੀ ਗੁਰੂ ਖ਼ਾਲਸਾ ਪੰਥ ਦਾ ਪ੍ਰਕਾਸ਼ ਕੀਤਾ ਅਤੇ ਸਿਰਜੇ ਜਾ ਰਹੇ ਨਵੇਂ ਮਨੁੱਖ ਨੂੰ ਆਖ਼ਰੀ ਛੋਹ ਬਖ਼ਸ਼ੀ। ਇਹ ਅਕਾਲ ਪੁਰਖ਼ ਦਾ ਹੁਕਮ ਸੀ ਜੋ ਗੁਰਦੇਵ ਨੇ ਪੂਰਾ ਕੀਤਾ, ਅਤੇ ਤੀਸਰ ਪੰਥ ਦੀ ਸਿਰਜਣਾ ਹੋ ਗਈ।[209]

ਦਸਵੇਂ ਸਤਿਗੁਰੂ ਨੇ 'ਨੀਚਾਂ ਅੰਦਰ ਨੀਚ ਜਾਤ' ਦੀ ਧਾਰਨਾ ਨੂੰ ਅਗੇ ਤੋਰਦਿਆਂ ਇਕ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ। ਇਸ ਅੰਮ੍ਰਿਤ ਨੇ ਪੈਰਾਂ ਵਿਚ ਰੁਲਦਿਆਂ ਨੂੰ ਸਰਦਾਰੀਆਂ ਅਤੇ ਜੀਵਨ ਤੋਂ ਵਾਂਝਿਆਂ ਨੂੰ ਜੀਵਨ ਦਾਤੇ ਥਾਪ ਦਿਤਾ।[210] ਅੰਮ੍ਰਿਤ ਛਕਾਉਣ ਦੀ ਇਹ ਘਟਨਾ ਸਿੱਖ ਅਧਿਆਤਮਕਤਾ ਦੇ ਨਾਲ ਨਾਲ ਸਿੱਖ ਧਰਮ ਸ਼ਾਸ਼ਤਰ ਦੇ ਪ੍ਰਕਾਸ਼ਨ ਦੀ ਸਿਖ਼ਰ ਸੀ। ਗੁਰੂ ਸਾਹਿਬ ਨੇ ਸੰਗਤ ਵਿਚੋਂ ਪੰਜ ਸੀਸ ਮੰਗੇ। ਜੋ ਸਨਮੁਖ ਹੋਏ ਉਨ੍ਹਾਂ ਨੂੰ ਪਿਆਰੇ ਦੀ ਸੰਗਿਆ ਦਿਤੀ ਅਤੇ ਨਵੀਂ ਦਿੱਖ ਪ੍ਰਦਾਨ ਕੀਤੀ। ਇਹ ਦੋ ਸਦੀਆਂ ਤੋਂ ਸਫ਼ਰ ਕਰਦੇ ਆ ਰਹੇ ਨਿਰਮਲ ਪੰਥ ਦੀ ਘਾੜਤ ਦਾ ਸਿਖ਼ਰਲਾ ਪੜਾਅ ਸੀ। ਪਰਖ਼ ਦੀਆਂ ਘੜੀਆਂ ਵੀ ਸਨ। ਡਾ. ਹਰਿੰਦਰ ਸਿੰਘ ਮਹਿਬੂਬ ਲਿਖ਼ਦੇ ਹਨ: ਕਿ ਜਦੋਂ

---

206. Ducan Greenless; *The Gospel of Guru Granth* ਉਧਰਿਤ:ਹਿੰਮਤ ਸਿੰਘ ਸੋਢੀ, *ਗੁਰੂ ਪੰਥ ਤੇ ਭਾਰਤੀ ਪ੍ਰਸੰਗ*, ਪੰ.41.

207. ਡਾ. ਸ਼ੇਰ ਸਿੰਘ, *ਵਿਚਾਰਧਾਰਾ*, ਉਧਰਿਤ: -----ਉਹੀ------

208. ਡਾ. ਰਤਨ ਸਿੰਘ ਜੱਗੀ, *ਪੁਰਾਤਨ ਜਨਮਸਾਖ਼ੀ ਦਾ ਵਿਸ਼ਲੇਸ਼ਣਤਾਮਕ ਅਧਿਐਨ*, ਪੰ. 159.

209. ਵਾਰ ਭਾਈ ਗੁਰਦਾਸ (ਦੂਜਾ) 1/16.
ਗੁਰਬਰ ਅਕਾਲ ਕੇ ਹੁਕਮ ਸੋਂ ਉਪਜਿਓ ਬਿਗਿਆਨਾ।
ਤਬ ਸਹਿਜੇ ਰਚਿਓ ਖ਼ਾਲਸਾ ਸਾਬਤ ਮਰਦਾਨਾ।.........
ਇਹ ਤੀਸਰ ਮਜ਼ਹਬ ਖਾਲਸਾ ਉਪਜਿਓ ਪਰਧਾਨਾ।

210. ਪ੍ਰੋਫੈਸਰ ਬਲਕਾਰ ਸਿੰਘ, *ਗੁਰਮਤਿ ਵਿਵੇਚਨ*, ਪੰ. 80.

ਕਲਗੀਆਂ ਵਾਲੇ ਪਾਤਸ਼ਾਹ ਨੇ ਸੰਗਤ ਤੋਂ ਸੀਸ ਦੀ ਮੰਗ ਕੀਤੀ ਸੀ ਤਾਂ ਉਹਨਾਂ ਉਸ ਅਨੁਭਵ ਦੇ ਜਾਗਦੇ ਹੋਣ ਦੀ ਪਰਖ਼ ਕੀਤੀ ਸੀ ਜਿਹੜਾ ਦੋ ਸਦੀਆਂ ਤੋਂ ਗੁਰੂ ਰੂਪ ਵਿਚੋਂ ਉਪਜਦੇ ਦੈਵੀ ਗਿਆਨ, ਅਮਰ ਇਖ਼ਲਾਕ ਅਤੇ ਪਾਕ ਅਮਲ ਨੂੰ ਮਿਲਣ ਲਈ ਹੋਂਦ ਦੀ ਹਰ ਮ੍ਰਿਤ ਤੰਦ ਨੂੰ ਤੋੜਦਾ ਹੋਇਆ ਸ਼ਹਾਦਤ ਦੀ ਨਿਰਭੈਅ ਅਵਸਥਾ ਵਿਚ ਅਰਦਾਸ ਕਰਦਾ ਤੁਰਿਆ ਆ ਰਿਹਾ ਸੀ। ......ਇੰਜ ਦਸਮ ਪਾਤਸ਼ਾਹ ਨੇ ਖ਼ਾਲਸਾ ਸਿਰਜਣਾ ਦੀ ਘਟਨਾ ਦੇ ਬਾਹਰੀ ਰੂਪ ਨੂੰ ਰਚਕੇ ਦੈਵੀ ਨਿਰਾਕਾਰਤਾ ਦੀ ਦੋ ਸੌ ਸਾਲ ਤੋਂ ਜੀਵਨ-ਦ੍ਰਿਸ਼ਾਂ ਵਿਚੋਂ ਗੁਜ਼ਰਦੀ ਹਰਕਤ ਨੂੰ ਸਦੀਵੀ ਪਰਵਾਨਗੀ ਦੇ ਦਿੱਤੀ।[211] ਸੀਸ ਭੇਟ ਲਈ ਜਿਹੜੇ ਪੰਜ ਸਰੀਰ ਨਿਤਰੇ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ। ਪੰਜ ਕਕਾਰੀ ਰਹਿਤ ਕੇਸ, ਕੰਘਾ, ਕਛਹਿਰਾ, ਕੜਾ ਅਤੇ ਕਿਰਪਾਨ ਸਦਾ ਅੰਗ ਸੰਗ ਰਖਣ ਦਾ ਉਪਦੇਸ਼ ਦਿਤਾ।[212] ਇਹੀ ਵਿਦਵਾਨ ਅਗੇ ਚਲਕੇ ਲਿਖਦਾ ਹੈ: ਕਿ ਇਹਨਾਂ ਤੋਂ ਬਿਨਾਂ ਖ਼ਾਲਸਾ ਸਿਰਜਣਾ ਦਾ ਬਹੁ-ਅਰਥੀ ਦ੍ਰਿਸ਼ਟਮਾਨ ਛਿਣ ਅਧੂਰਾ ਹੈ, ਕਿਉਂਕਿ ਉਸ ਦੀਆਂ ਸੁਹਜਮਈ, ਰੂਹਾਨੀ ਅਤੇ ਇਖ਼ਲਾਕੀ ਕੀਮਤਾਂ ਦਾ ਉਜਾਲਾ ਅੰਮ੍ਰਿਤ ਅਤੇ ਪੰਜ ਕੱਕਿਆਂ ਦੇ ਨਾਲ ਹੀ ਹੋਇਆ ਸੀ। ਗੁਰੂ ਨਾਨਕ-ਸੱਚ ਦੀ ਦੈਵੀ ਨਿਰਾਕਾਰਤਾ ਨੇ ਖ਼ਾਲਸੇ ਨੂੰ ਜਿਸ ਬਾਹਰੀ ਰੂਪ ਦਾ ਪਾਬੰਦ ਬਣਾਇਆ ਹੈ, ਉਸਨੂੰ ਧਾਰਨ ਕੀਤੇ ਬਿਨਾਂ ਸਿੰਘ ਉਸ ਦੇ ਮੂਲ ਅੰਤ੍ਰੀਵ ਅਰਥਾਂ ਤੱਕ ਨਹੀਂ ਪਹੁੰਚ ਸਕਦਾ। ਅੰਮ੍ਰਿਤ ਅਤੇ ਪੰਜ ਕੱਕੇ ਪੈਗ਼ੰਬਰੀ ਅਜ਼ਮਤ ਦੇ ਇਕ ਵਿਸ਼ੇਸ਼ ਬਾਹਰੀ ਛਿਣ ਦੇ ਪ੍ਰਤੀਕ ਨਹੀਂ ਉਸਦੇ ਮਾਹੌਲ ਦੇ ਅਨਿਖੜ ਹਿੱਸੇ ਹਨ, ਜਿਸ ਦਾ ਕਿ ਮੁੱਖ ਪਾਤਰ ਖ਼ਾਲਸਾ ਸੀ।[213] ਪਰੰਤੂ ਇਹ ਬਾਹਰੀ ਪੰਜ ਕਕਾਰ ਖ਼ਾਲਸੇ ਦੀ ਰਹਿਤ ਨੂੰ ਪੂਰਾ ਨਹੀਂ ਕਰਦੇ। ਪੰਜ ਕਕਾਰ ਖ਼ਾਲਸੇ ਦਾ ਦ੍ਰਿਸ਼ਟਮਾਨ ਚਿਨ੍ਹ ਹਨ ਨਾ ਕਿ ਸਾਰੀ ਰਹਿਤ। ਉਹ ਕਿਸੇ ਅੰਤ੍ਰੀਵ ਜੀਵਨ ਦੇ ਲਖਾਇਕ ਹਨ।[214] ਜਿਨ੍ਹਾਂ ਪੰਜਾਂ ਨੇ ਸਤਿਗੁਰੂ ਪਾਸੋਂ ਅੰਮ੍ਰਿਤ ਦੀ ਦਾਤ ਲਈ ਦਸਵੇਂ ਸਤਿਗੁਰਾਂ ਨੇ ਆਪ ਉਹਨਾਂ ਪਾਸੋਂ ਅੰਮ੍ਰਿਤ ਦੀ ਦਾਤ ਆਪਣੀ ਝੋਲੀ ਪੁਆਈ। ਉਨ੍ਹਾਂ ਅਗੇ ਨਸਮਸਤਕ ਹੋਏ। 'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ'[215] ਦੀ ਕਲਾ ਵਰਤੀ। ਗੁਰੂ ਸਿਖ ਅਤੇ ਸਿਖ ਗੁਰੂ ਹੋ ਨਿਬੜੇ। ਇਸ ਨਵੇਂ ਰਾਹਾਂ ਦੇ ਸਫ਼ਰ ਵਿਚ ਸਿੱਖ ਗੁਰੂ ਦੇ ਹਾਣੀ ਹੋ ਗਏ। ਗੁਰੂ ਨੇ ਆਪਣਾ ਸਾਰਾ ਤੇਜ ਸਿਖਾਂ ਵਿਚ ਪ੍ਰਕਾਸ਼ਮਾਨ ਕਰ ਦਿਤਾ। ਗੁਰਿਆਈ ਪੰਥ ਨੂੰ ਸੌਂਪ ਦਿਤੀ ਗਈ। ਭਾਰਤ ਵਰਸ਼ ਦੀ ਸਦੀਆਂ ਤੋਂ ਚਲੀ ਆ ਰਹੀ ਪਰੰਪਰਾ ਨੂੰ ਤੋੜ ਦਿਤਾ। ਇਕ ਸਿੱਖ ਵਿਦਵਾਨ ਲਿਖਦੇ ਹਨ: ਗੁਰੂ ਤੇ ਚੇਲੇ ਦੀ ਬਿਪਰ-ਧਾਰਾ ਨੇ ਜਗਤ

---

211. ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖ਼ਾਲਸਾ*, ਗੜ੍ਹਦੀਵਾਲਾ, 1988,ਪੰ.1026.

212.ਸ੍ਰੀ ਦਸਮ ਗ੍ਰੰਥ ਸਾਹਿਬ, ਸੰਪਾ.ਡਾ.ਜੋਧ ਸਿੰਘ,ਭੁਵਨ ਬਾਣੀ ਟ੍ਰਸਟ,ਲਖ਼ਨਊ,1986, ਪੋਥੀ ਚੌਥੀ,ਪੰ.749.

ਨਸ਼ਾਨਿ ਸਿਖੀ ਈਂ ਪੰਜ ਹਰਫਿ ਕਾਫ਼।
ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ਼।
ਕੜਾ,ਕਾਰਦੋ, ਕਾਛ, ਕੰਘਾ, ਬਿਦਾਨ।
ਬਿਲਾ ਕੇਸ ਹੇਚ ਹਸਤ ਜੁਮਲਾ ਨਿਸ਼ਾਨ।

213. ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖ਼ਾਲਸਾ*, ਪੰ. 1026.

214. ਭਾਈ ਜੋਧ ਸਿੰਘ, *ਗੁਰਮਤਿ ਨਿਰਣਯ*, ਪੰ. 251.

215. ਵਾਰ ਭਾਈ ਗੁਰਦਾਸ (ਦੂਜਾ)

ਨੂੰ ਉਲਝਾਇਆ ਹੋਇਆ ਸੀ।[216] ਦਸਵੇਂ ਸਤਿਗੁਰੂ ਨੇ ਇਹ ਰੀਤ ਤੋੜਕੇ ਮਨੁੱਖਾਂ ਨੂੰ ਸ਼ਖਸੀ ਪੂਜਾ ਤੋ ਹੋੜਿਆ। ਬਰਾਬਰੀਅਤਾ ਦਾ ਜੋ ਨਾਅਰਾ ਗੁਰੂ ਨਾਨਕ ਨੇ ਲਾਇਆ ਸੀ ਉਹ ਅਮਲ ਨਾਲ ਇਕਸੁਰ ਹੋ ਗਿਆ। 'ਆਪੇ ਗੁਰ ਚੇਲਾ' ਦਾ ਸੰਦਰਭ ਆਪਾ ਪਰਾਇਣ ਕਰਕੇ ਆਦਰਸ਼ ਨਾਲ ਪ੍ਰਾਪਤ ਕੀਤੀ ਇਕਮਿਕਤਾ ਹੈ।[217] ਅੰਮ੍ਰਿਤ ਛਕਾਉਣ ਤੋਂ ਬਾਅਦ ਉਹਨਾਂ ਪੰਜਾਂ ਨੂੰ ਹੇਠ ਲਿਖੀਆਂ ਬੱਜਰ ਕੁਰਹਿਤਾਂ ਤੋਂ ਵਰਜਿਆ।[218] ਇਨ੍ਹਾਂ ਨੂੰ ਸਿੱਖ ਧਰਮ ਸ਼ਾਸ਼ਤਰ ਦੀ ਧਰਾਤਲ ਪਰਵਾਨ ਕੀਤਾ ਜਾ ਸਕਦਾ ਹੈ। ਇਸ ਧਰਾਤਲ ਤੇ ਜੋ ਫ਼ਸਲ ਪੈਦਾ ਹੋਈ ਉਨ੍ਹਾਂ ਲਈ ਅਜਿਹੇ ਧਰਮ ਸ਼ਾਸ਼ਤਰੀ ਇਮਤਿਹਾਨ ਦਾ ਨਿਰਮਾਣ ਕੀਤਾ ਗਿਆ ਜਿਸ ਵਿਚੋਂ ਪਾਸ ਹੋਣਾ ਹਰ ਗੁਰਸਿੱਖ ਲਈ ਅੱਜ ਵੀ ਲਾਜ਼ਮੀ ਹੈ। ਰਹਿਤ ਦੇ ਪ੍ਰਸੰਗ ਵਿਚ ਇਨ੍ਹਾਂ ਦਾ ਸੰਖੇਪ ਵੇਰਵਾ ਅਗੇ ਦਿਤਾ ਜਾ ਰਿਹਾ ਹੈ।

**1. ਪਰ ਇਸਤ੍ਰੀ ਦਾ ਸੰਗ** : ਸਿੱਖ ਧਰਮ ਨੇ ਪਰਿਵਾਰ ਅਤੇ ਵਿਆਹ ਦੀ ਸੰਸਥਾ ਨੂੰ ਪਰਵਾਨ ਕੀਤਾ ਹੈ ਕਿਉਂਕਿ ਮਨੁੱਖਾਂ ਦੇ ਵਡੇ ਵਡੇਰਿਆਂ ਨੇ ਹਜ਼ਾਰਾਂ ਵਰ੍ਹਿਆਂ ਦੀ ਮਿਹਨਤ ਤੋਂ ਬਾਅਦ ਸਭਿਅਕ ਸਮਾਜ ਦੀ ਉਸਾਰੀ ਲਈ ਇਨ੍ਹਾਂ ਨੂੰ ਹੋਂਦ ਵਿਚ ਲਿਆਂਦਾ ਹੈ। ਇਹ ਸੰਸਥਾਵਾਂ ਸਮਾਜ ਦਾ ਸੰਤੁਲਨ ਬਣਾਈ ਰਖਣ ਲਈ ਆਧਾਰ ਸ਼ਿਲਾ ਦਾ ਕੰਮ ਕਰਦੀਆਂ ਹਨ। ਸਤਿਗੁਰੂ ਦੇ ਸਾਹਮਣੇ ਸੰਪੂਰਨ ਸੰਤੁਲਿਤ ਮਨੁੱਖ ਅਤੇ ਸੰਤੁਲਿਤ ਸਮਾਜ ਦੀ ਉਸਾਰੀ ਕਰਨ ਦਾ ਆਦਰਸ਼ ਸੀ। ਸਾਰੇ ਗੁਰੂ ਸਾਹਿਬਾਨ ਨੇ ਗ੍ਰਿਹਸਤ ਨੂੰ ਧਰਮ ਨਾਲ ਜੋੜਦਿਆਂ ਆਪ ਗ੍ਰਿਹਸਤ ਮਾਰਗ ਨੂੰ ਅਪਨਾਇਆ। ਆਦਰਸ਼ਕ ਗ੍ਰਿਹਸਤੀ ਜੀਵਨ ਲਈ ਮੁਢ ਤੋਂ ਹੀ ਗੁਰੂ ਨਾਨਕ ਸਾਹਿਬ ਨੇ ਪਰਾਏ ਧਨ ਅਤੇ ਪਰਾਈ ਇਸਤ੍ਰੀ ਦੇ ਸੰਗ ਤੋਂ ਵਿਵਰਜਿਤ ਕੀਤਾ।[219] "ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥"[220] ਦਾ ਉਪਦੇਸ਼ ਦਿਤਾ ਗਿਆ ਹੈ। ਸਤਿਗੁਰੂ ਸਮਝਦੇ ਸਨ ਕਿ ਉੱਚ ਆਚਰਣ ਅਤੇ ਸਦਾਚਾਰ ਦੀ ਬੁਨਿਆਦ ਇਥੋਂ ਹੀ ਆਰੰਭ ਹੁੰਦੀ ਹੈ। ਰਹਿਤਨਾਮਿਆਂ ਵਿਚ ਵੀ ਇਸਦੀ ਪਰਪੱਕਤਾ ਨੂੰ ਦ੍ਰਿੜ੍ਹ ਕਰਵਾਇਆ ਗਿਆ ਹੈ। ਭਾਈ ਨੰਦ ਲਾਲ ਜੀ ਦੇ ਰਹਿਤਨਾਮੇ ਵਿਚ ਹਦਾਇਤ ਹੈ ਕਿ ਸੰਪਰਕ ਵਿਚ ਆਉਣ ਵਾਲੇ ਵਿਰੋਧੀ ਲਿੰਗ ਨੂੰ ਤ੍ਰਿਸ਼ਨਾਲੂ ਅੱਖਾਂ ਨਾਲ ਵੇਖਣਾ ਵੀ ਵਿਵਰਜਿਤ ਹੈ। ਸਮਾਜਿਕ ਤੌਰ ਤੇ ਧੀ ਭੈਣ ਨੂੰ ਆਰਥਿਕ ਲਾਭ ਲਈ ਵਰਤਣਾ ਵੀ ਵਿਵਰਜਿਤ ਕਰਾਰ ਦਿਤਾ ਹੋਇਆ ਹੈ।[221] ਇਵੇਂ ਹੀ ਭਾਈ ਦੇਸਾ ਸਿੰਘ ਜੀ ਦੇ

---

216. ਸੁਖ਼ਬੀਰ ਸਿੰਘ, *ਤੇਜ ਧਾਰਕ ਗੁਰੂ ਖ਼ਾਲਸਾ ਪੰਥ*, ਪੰ. 99.
217. ਡਾ.ਬਲਕਾਰ ਸਿੰਘ, *ਗੁਰਮਤਿ ਵਿਵੇਚਨ*, ਪੰ. 80.
218. ਪ੍ਰੋਫੈਸਰ ਸਾਹਿਬ ਸਿੰਘ, *ਜੀਵਨ ਬ੍ਰਿਤਾਂਤ ਗੁਰੂ ਗੋਬਿੰਦ ਸਿੰਘ ਜੀ*, ਸਿੰਘ ਬ੍ਰਦਰਜ਼ ਮਾਈ ਸੇਵਾਂ,ਅੰਮ੍ਰਿਤਸਰ,1967,ਪੰ.128.
219. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕੁ ਮ: ੧,ਪੰ. 472.
    ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥
220. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਸੁਖ਼ਮਨੀ ਮ:੫,ਪੰ. 274.
221. ਤਨਖ਼ਾਹਨਾਮਾ ਭਾਈ ਨੰਦ ਲਾਲ ਜੀ,(ਸੰਪਾ.) ਪਿਆਰਾ ਸਿੰਘ ਪਦਮ, ਪੰ.56.
    "ਮਾਇ ਭੈਣਿ ਜੋ ਆਵਹਿ ਸੰਗਤਿ॥
    ਦ੍ਰਿਸਟਿ ਬੁਰੀ ਦੇਖਹਿ ਤਿਸ ਪੰਗਤਿ।.......
    ਧੀ ਭੈਣ ਕਾ ਪੈਸਾ ਖਾਇ॥
    ਗੋਬਿੰਦ ਸਿੰਘ ਧਕੇ ਜਮ ਲਾਇ॥

ਰਹਿਤਨਾਮੇ ਵਿਚ ਗੁਰਸਿੱਖਾਂ ਨੂੰ ਪਰਪੱਕ ਕਰਵਾਇਆ ਗਿਆ ਹੈ ਕਿ ਰਹਿਤਵਾਨ ਸਿੱਖ ਲਈ ਇਸਤ੍ਰੀ ਨੂੰ ਬਣਦਾ ਸਤਿਕਾਰ ਦੇਣਾ ਜ਼ਰੂਰੀ ਹੈ। ਇਸੇ ਨਾਲ ਸਮਾਜ ਵਿਚ ਸੰਤੁਲਨ ਕਾਇਮ ਰਹਿ ਸਕਦਾ ਹੈ।[222] ਇਥੇ ਹੀ ਬਸ ਨਹੀਂ ਜਦੋਂ ਗੁਰੂ ਸਾਹਿਬ ਦੀ ਆਪਣੀ ਹਾਜ਼ਰੀ ਸਮੇਂ ਸਿੰਘ ਜੰਗਾਂ ਯੁਧਾਂ ਵਿਚ ਪਰਵਿਰਤ ਸਨ ਤਾਂ ਮੁਸਲਮਾਨਾਂ ਵਲੋਂ ਦੁਸ਼ਮਣਾਂ ਦੀਆਂ ਔਰਤਾਂ ਤੇ ਕਬਜ਼ਾਂ ਕਰਨ ਅਤੇ ਉਨ੍ਹਾਂ ਨਾਲ ਦੁਰਵਿਵਹਾਰ ਕਾਰਨ ਮਨ ਵਿਚ ਬਦਲੇ ਦੀ ਭਾਵਨਾ ਦਾ ਆ ਜਾਣਾ ਕੁਦਰਤੀ ਸੀ। ਗੁਰਸਿੱਖਾਂ ਨੇ ਸਤਿਗੁਰੂ ਜੀ ਨੂੰ ਇਸ ਬਦਲੇ ਦੀ ਭਾਵਨਾ ਦਾ ਇਜ਼ਹਾਰ ਕੀਤਾ। ਸੌ ਸਾਖ਼ੀ ਦੇ ਕਰਤਾ ਅਤੇ ਭਾਈ ਸੰਤੋਖ਼ ਸਿੰਘ ਜੀ ਨੇ ਇਸ ਦਾ ਇਜ਼ਹਾਰ ਕਰਦੇ ਹੋਏ ਲਿਖਿਆ ਹੈ: "ਤਾਂ ਸਿਖਾਂ ਪੁਛਿਆ ਜੀ ਪਾਤਸ਼ਾਹਿ ਤੁਰਕ ਤਾਂ ਹਿੰਦਵਾਣੀਆਂ ਨੂੰ ਭੋਗਦੇ ਹਨ, ਸਿਖ ਬਦਲਾ ਕਰਨ ਤਾਂ ਭਲਾ ਹੈ। ਸ਼ਾਸਤ੍ਰ ਗੁਰਾਂ ਕਿਉਂ ਮਨ੍ਹਾਂ ਕੀਯਾ ਹੈ? ਤਾ ਬਚਨ ਕੀਤਾ ਭਾਈ ਸਿੱਖੋ ਇਹ ਪੰਥ ਅਸਾਂ ਉੱਚੇ ਖੜਨਾ ਹੈ......ਨੀਚ ਦੀ ਰੀਸ ਨਹੀਂ ਕਰਨੀ।"[223] ਭਾਈ ਸੰਤੋਖ ਸਿੰਘ ਇਸਦਾ ਹਵਾਲਾ ਦਿੰਦੇ ਹੋਏ ਲਿਖ਼ਦੇ ਹਨ:

*ਪੁਨ ਸਿੰਘਨ ਬੂਝੈ ਗੁਨ ਖ਼ਾਨੀ। ਬਿੰਦ੍ਰ ਤੁਰਕ ਭੋਗੈ ਹਿੰਦਵਾਨੀ।*
*ਸਿਖ ਬਦਲਾ ਲੇ ਭਲਾ ਜਨਾਏ। ਕਯੋਂ ਗੁਰ ਸ਼ਾਸਤ੍ਰ ਬਰਜ ਹਟਾਏ?*
*ਸੁਨਿ ਸਤਿਗੁਰ ਬੋਲੇ ਤਿਸ ਬੇਰੇ। ਹਮ ਲੇ ਜਾਨੋਂ ਪੰਥ ਉਚੇਰੇ।*
*ਨਹੀਂ ਅਧੋਗਤ ਬਿਖੈ ਪੁਚਾਵੈਂ। ਯਾ ਤੇ ਕਲਮਲ ਕਰਨ ਹਟਾਵੈਂ।*[224]

ਗੁਰਮਤਿ ਚਿੰਤਨ ਨੇ ਬਹੁਪਤਨੀਵਾਦ ਦੀ ਪ੍ਰਥਾ ਨੂੰ ਵੀ ਨਕਾਰਿਆ ਅਤੇ "ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।"[225] ਦਾ ਸਿਧਾਂਤ ਦ੍ਰਿੜ੍ਹ ਕਰਾਇਆ। ਇਉਂ ਸਿੱਖ ਚਿੰਤਨ ਨੇ ਮਨੁੱਖ ਲਈ ਪਰਿਵਾਰ ਤੇ ਵਿਵਾਹ ਦੀ ਸੰਸਥਾ ਨੂੰ ਮਾਨਤਾ ਦਿੰਦਿਆਂ ਸਾਧਾਰਨ ਮਨੁੱਖੀ ਮਨੋਭਾਵਾਂ ਦੇ ਵਿਨਾਸ਼ ਦਾ ਵਿਰੋਧ ਕੀਤਾ ਤੇ ਨਾਲ ਹੀ ਸ੍ਵੈ-ਅਨੁਸ਼ਾਸਨ ਤੇ ਮਨੋਵੇਗੀ ਜੀਵਨ ਦੇ ਸੰਜਮ ਤੇ ਜ਼ੋਰ ਦਿਤਾ।[226] ਸੋ ਇਸ ਪਖੋਂ ਸਿੱਖ ਧਰਮ ਸ਼ਾਸ਼ਤਰ ਦਾ ਧੁਰਾ ਇਨ੍ਹਾਂ ਪੰਕਤੀਆਂ ਨੂੰ ਪਰਵਾਨ ਕੀਤਾ ਜਾ ਸਕਦਾ ਹੈ:

*ਨਿਜ ਨਾਰੀ ਕੇ ਸੰਗ ਨੇਹੁ ਤੁਮ ਨਿਤ ਬੜ੍ਹਈਓ॥*
*ਪਰ ਨਾਰੀ ਕੀ ਸੇਜ ਭੂਲ ਸੁਪਨੇ ਹੀ ਨ ਜਈਓ॥*[227]

---

222. ਰਹਿਤਨਾਮਾ ਭਾਈ ਦੇਸਾ ਸਿੰਘ,---------ਉਹੀ-------ਪੰ. 147.
"ਪਰ ਬੇਟੀ ਕੋ ਬੇਟੀ ਜਾਨੈ॥
ਪਰ ਇਸਤ੍ਰੀ ਕੋ ਮਾਤ ਬਖਾਨੈ॥
ਅਪਨਿ ਇਸਤ੍ਰੀ ਸੋ ਰਤਿ ਹੋਈ॥
ਰਹਿਤਵੰਤ ਸਿੰਘ ਹੈ ਸੋਈ॥

223. ਸੌ ਸਾਖ਼ੀ, ਉਧਰਿਤ: ਭਾਈ ਜੋਧ ਸਿੰਘ, *ਗੁਰਮਤਿ ਨਿਰਣਯ*, ਪੰ. 256.

224. ਗੁਰਪ੍ਰਤਾਪ ਸੂਰਜ ਗ੍ਰੰਥ ਰੁਤ 6 ਅੱਸੂ 20 ਅੰਕ 19.

225. ਭਾਈ ਗੁਰਦਾਸ, ਪਉੜੀ 6/7

226. ਡਾ.ਇੰਦਰਜੀਤ ਸਿੰਘ ਵਾਸੂ, *ਸੁ ਅੰਮ੍ਰਿਤ ਗੁਰ ਤੇ ਪਾਇਆ*,'ਸਰਵੋਤਮ ਮਨੁੱਖ ਦੀ ਘਾੜਤ-ਖਾਲਸਾ' ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ,ਲੁਧਿਆਣਾ,ਮਾਰਚ 1991,ਪੰ.117.

227. ਦਸਮ ਗ੍ਰੰਥ, ਚਰਿਤ੍ਰ 21,51-3.

2. **ਕੁਠਾ ਮਾਸ** : ਕੁੱਠੇ ਮਾਸ ਦੇ ਸੇਵਨ ਨੂੰ ਵੀ ਬੱਜਰ ਕੁਰਹਿਤਾਂ ਵਿਚ ਸ਼ਾਮਲ ਕੀਤਾ ਗਿਆ ਹੈ। ਕੁੱਠੇ ਮਾਸ ਬਾਰੇ ਸਿੱਖ ਰਹਿਤ ਮਰਯਾਦਾ ਵਿਚ ਲਿਖਿਆ ਹੈ:'ਕੁੱਠਾ ਮਾਸ ਤੋਂ ਭਾਵ ਉਹ ਮਾਸ ਹੈ, ਜੋ ਮੁਸਲਮਾਨੀ ਤਰੀਕੇ ਨਾਲ ਤਿਆਰ ਕੀਤਾ ਹੋਵੇ।[228] ਭਾਵ ਮੁਸਲਮਾਨ ਪਸ਼ੂ ਨੂੰ ਹਥਿਆਰ ਨਾਲ ਇਕੋ ਵਾਰ ਝਟਕਾਉਣ ਦੀ ਥਾਂ ਛੁਰੀ ਨਾਲ ਕੁਹ ਕੁਹ ਮਾਰਦੇ ਹਨ, ਇਸ ਵਾਸਤੇ ਇਸ ਨੂੰ ਕੁਹਿਆ ਹੋਇਆ ਜਾਂ ਕੁੱਠਾ ਮਾਸ ਆਖੀਦਾ ਹੈ। ਕੁਠਾ ਮਾਸ ਖਾਣ ਦਾ ਰਿਵਾਜ ਧਾਰਮਿਕ ਦਬਾਉ ਅਤੇ ਰਾਜਨੀਤਕ ਗ਼ੁਲਾਮੀ ਕਾਰਨ ਭਾਰਤੀ ਸਮਾਜ ਵਿਚ ਵੀ ਪ੍ਰਚਲਿਤ ਹੋ ਗਿਆ ਸੀ। ਗੁਰੂ ਨਾਨਕ ਸਾਹਿਬ ਨੇ ਆਸਾ ਦੀ ਵਾਰ ਵਿਚ ਇਸ ਵਲ ਇਸ਼ਾਰਾ ਕੀਤਾ ਹੋਇਆ ਹੈ ਕਿ ਮੁਸਲਮਾਨੀ ਪ੍ਰਭਾਵ ਦੇ ਭੈਅ ਅਧੀਨ ਕੀਤੇ ਕਾਰਜ ਧਾਰਮਿਕ ਮਾਨਸਿਕਤਾ ਦਾ ਪ੍ਰਕਾਸ਼ਨ ਨਹੀਂ ਹੋਣ ਦਿੰਦੇ।[229] ਪ੍ਰੋਫੈਸਰ ਸਾਹਿਬ ਸਿੰਘ ਇਸ ਬਾਰੇ ਟਿਪਣੀ ਕਰਦੇ ਹੋਏ ਲਿਖ਼ਦੇ ਹਨ: "ਜਦੋਂ ਭੀ ਕਿਸੇ ਇਕ ਦੇਸ਼ ਦੇ ਲੋਕ ਕਿਸੇ ਦੂਜੇ ਦੇਸ਼ ਨੂੰ ਆਪਣਾ ਗ਼ੁਲਾਮ ਬਣਾਂਦੇ ਹਨ, ਤਾਂ ਸਭ ਤੋਂ ਪਹਿਲਾਂ ਉਹਨਾਂ ਲੋਕਾਂ ਨੂੰ ਸ਼ਸਤਰ-ਹੀਣ ਕੀਤਾ ਜਾਂਦਾ ਹੈ। ਹਿੰਦੁਸਤਾਨ ਵਿਚ ਤਾਂ ਬ੍ਰਾਹਮਣਾਂ ਦੀ ਕਿਰਪਾ ਨਾਲ ਅੱਗੇ ਹੀ ਤਿੰਨ ਚੌਥਾਈ ਲੋਕ ਸ਼ਸਤਰ-ਹੀਣ ਸਨ, ਸਿਰਫ਼ ਖਤ੍ਰੀ(ਰਾਜਪੂਤ,ਮਰਹੱਟੇ ਆਦਿਕ) ਲੋਕ ਹੀ ਸ਼ਸਤਰ ਧਾਰਨ ਦੇ ਹੱਕਦਾਰ ਸਨ। ਸੋ ਹਿੰਦੂ ਕੌਮ ਨੂੰ ਸ਼ਸਤਰ-ਹੀਣ ਕਰਨ ਲਈ ਪਠਾਣਾਂ ਤੇ ਮੁਗ਼ਲਾਂ ਨੂੰ ਬਹੁਤ ਮਿਹਨਤ ਨਹੀਂ ਕਰਨੀ ਪਈ ਸੀ। ਫਿਰ ਭੀ ਜੋ ਕੁਝ ਉਹਨਾਂ ਕੀਤਾ, ਆਪਣੇ ਕਾਜ਼ੀਆਂ ਦੀ ਮਦਦ ਨਾਲ ਸ਼ਰਹ ਦੇ ਹੁਕਮ ਅਨੁਸਾਰ ਕੀਤਾ। ਕਸਾਈ ਦੇ ਹੱਥ ਦੇ ਬਣੇ ਮਾਸ ਤੋਂ ਛੁੱਟ ਬਾਕੀ ਸਭ ਦੀ ਮਨਾਹੀ ਕਰ ਦਿੱਤੀ ਗਈ। ਇਸ ਦਾ ਭਾਵ ਇਹ ਸੀ ਕਿ ਮਾਸ ਬਨਾਣ ਦੇ ਬਹਾਨੇ ਭੀ ਕਿਸੇ ਹਿੰਦੂ ਕੋਲ ਕੋਈ ਸ਼ਸਤਰ ਨਾ ਰਹਿ ਜਾਏ।"[230] ਇਸ ਵਿਸ਼ਲੇਸ਼ਣ ਤੋਂ ਗੁਰੂ ਸਾਹਿਬਾਨ ਦੇ ਵੇਲੇ ਦੀ ਸਮਕਾਲੀ ਸਥਿਤੀ ਸਾਡੇ ਸਾਹਮਣੇ ਆ ਜਾਂਦੀ ਹੈ। ਗੁਰੂ ਸਾਹਿਬ ਹਰ ਹਾਲਤ ਵਿਚ ਉਸਾਰੇ ਜਾ ਰਹੇ ਸੰਪੂਰਨ ਮਨੁੱਖ ਨੂੰ ਹਰ ਤਰ੍ਹਾਂ ਦੀ ਗ਼ੁਲਾਮੀ ਅਤੇ ਜ਼ਹਿਨੀਅਤ ਤੋਂ ਮੁਕਤ ਕਰਵਾ ਕੇ ਸੰਪੂਰਨ ਤੌਰ ਤੇ ਆਜ਼ਾਦ ਰਹਿ ਸਕਣ ਦੇ ਕਾਬਲ ਬਣਾਉਣਾ ਚਾਹੁੰਦੇ ਸਨ। ਇਸੇ ਲਈ ਉਨ੍ਹਾਂ ਗੁਰਮਤਿ ਰਹਿਤ ਰਾਹੀਂ ਇਸ ਗ਼ੁਲਾਮੀ ਵਾਲੀ ਸ਼ਰਹ ਦੀ ਬੰਦਸ਼ ਨੂੰ ਨਿਕਾਰ ਦਿਤਾ ਅਤੇ ਸ੍ਵੈਮਾਣ ਤੇ ਅਣਖ਼ ਨੂੰ ਬਰਕਰਾਰ ਰਖਣ ਲਈ ਹੁਕਮ ਕੀਤਾ ਕਿ ਕੋਈ ਵੀ ਸਿੱਖ ਕੁੱਠੇ ਮਾਸ ਦਾ ਸੇਵਨ ਨਾ ਕਰੇ। ਭਾਈ ਨੰਦ ਲਾਲ ਜੀ ਦੇ ਤਨਖ਼ਾਹਨਾਮੇ ਵਿਚ ਅੰਕਿਤ ਹੈ: "ਲੇ ਤੁਰਕਨ ਤੇ ਮਾਸ ਜੁ ਖਾਵਹਿ। ਬਿਨ ਗੁਰ ਸ਼ਬਦ ਬਚਨ ਜੋ ਗਾਵਹਿ। ਤ੍ਰਿਯਾ ਰਾਗ ਸੁਨਹਿ ਚਿਤ ਲਾਇ। ਸੁਨਹੁ ਲਾਲ ਸੋ ਜਮਪੁਰਿ ਜਾਇ।[231]

3. **ਤਮਾਕੂ ਦਾ ਸੇਵਨ** : ਸਿੱਖ ਧਰਮ ਸ਼ਾਸ਼ਤਰ ਜੀਵਨ ਜਾਚ ਪੱਖੋਂ ਬੜਾ ਹੀ ਸਹਿਜ ਅਤੇ ਸਰਲ ਪਰਵਾਨਿਆ ਜਾ ਸਕਦਾ ਹੈ। ਖਾਣ ਪੀਣ, ਪਹਿਨਣ, ਰਹਿਣ ਸਹਿਣ ਆਦਿ ਜੀਵਨ ਦੇ ਕਿਸੇ ਵੀ ਪੱਖ ਤੋਂ ਸਿੱਖ ਜੀਵਨ ਜਾਚ

228. *ਸਿੱਖ ਰਹਿਤ ਮਰਯਾਦਾ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ,ਪੰ.35.
229. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੧,ਪੰ. 472.
ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥
230. ਪ੍ਰੋਫੈਸਰ ਸਾਹਿਬ ਸਿੰਘ, ਜੀਵਨ ਬ੍ਰਿਤਾਂਤ ਗੁਰੂ ਗੋਬਿੰਦ ਸਿੰਘ ਜੀ, ਪੰ.129.
231. ਤਨਖ਼ਾਹਨਾਮਾ ਭਾਈ ਨੰਦ ਲਾਲ ਜੀ,(ਸੰਪਾ.) ਪਿਆਰਾ ਸਿੰਘ ਪਦਮ,ਰਹਿਤਨਾਮੇ ਪੰ.58.

ਸੰਕੀਰਣਤਾਵਾਦ ਅਤੇ ਕੱਟੜਵਾਦ ਦੀ ਲਖ਼ਾਇਕ ਨਹੀਂ। ਕਸਵੱਟੀ ਇਕੋ ਹੀ ਰਖੀ ਗਈ ਹੈ: "ਬਾਬਾ ਹੋਰੁ ਖਾਣਾ ਖੁਸੀ ਖੁਆਰੁ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥"[232] ਭਾਵ ਕੋਈ ਵੀ ਅਜਿਹੀ ਵਸਤੂ ਜਿਸ ਦੇ ਖਾਣ ਪੀਣ ਨਾਲ ਸਰੀਰ ਪੀੜਤ ਹੋਵੇ ਅਥਵਾ ਮਨ ਜਾਂ ਬੁੱਧੀ ਵਿਕਾਰ ਗ੍ਰਸਤ ਹੋਣ, ਤਿਆਗਣ ਯੋਗ ਸਮਝੀ ਜਾਣੀ ਚਾਹੀਦੀ ਹੈ। ਅੱਜ ਸਾਰੇ ਸੰਸਾਰ ਦੇ ਡਾਕਟਰ, ਵਿਗਿਆਨੀ, ਰੋਗਾਂ ਦੇ ਮਾਹਰ ਤੇ ਖੋਜੀ, ਅਤੇ W.H.O. ਵਰਗੀਆਂ ਸੰਸਥਾਵਾਂ ਇਸ ਗਲੋਂ ਚਿੰਤਤ ਹਨ ਕਿ ਮਨੁੱਖੀ ਰੁਚੀ ਦਿਨ ਪ੍ਰਤੀ ਦਿਨ ਨਸ਼ਿਆਂ ਵਿਚ ਗਲਤਾਨ ਹੁੰਦੀ ਜਾ ਰਹੀ ਹੈ। ਅਨੇਕਾਂ ਹੀ ਭਿਅੰਕਰ ਕਿਸਮ ਦੇ ਨਸ਼ੇ ਅੱਜ ਸੰਸਾਰ ਭਰ ਵਿਚ ਪ੍ਰਚਲਿਤ ਹੋ ਗਏ ਹਨ ਜੋ ਇਕ ਤੋਂ ਦੂਸਰੇ ਦੇਸ਼ ਵਿਚ ਸਮਾਜ ਦੇ ਦੁਸ਼ਮਣ ਬੰਦਿਆਂ ਵਲੋਂ ਸਮਗਲਿੰਗ ਆਦਿ ਰਾਹੀਂ ਪਹੁੰਚਾਏ ਜਾਂਦੇ ਹਨ। ਦੁਨੀਆਂ ਭਰ ਦੀ ਨੌਜੁਆਨ ਪੀੜ੍ਹੀ ਇਨ੍ਹਾਂ ਨਸ਼ਿਆਂ ਵਲ ਆਏ ਦਿਨ ਵਧੇਰੇ ਰੁਚਿਤ ਹੁੰਦੀ ਨਜ਼ਰ ਆਉਂਦੀ ਹੈ। ਬਹੁਤ ਸਾਰੇ ਦੇਸ਼ਾਂ ਦਾ ਸੁਰੱਖਿਆ ਅਮਲਾ ਇਨ੍ਹਾਂ ਨਸ਼ਿਆਂ ਦੀ ਸਮਗਲਿੰਗ ਆਦਿ ਨੂੰ ਰੋਕਣ ਤੇ ਲਗਿਆ ਰਹਿੰਦਾ ਹੈ। ਵਿਕਸਿਤ ਅਤੇ ਵਿਕਾਸਸ਼ੀਲ ਦੇਸ਼ਾਂ ਦੀਆਂ ਸਰਕਾਰਾਂ ਕਰੋੜਾਂ ਰੁਪਿਆ ਆਪਣੇ ਦੇਸ਼ ਵਾਸੀਆਂ ਨੂੰ ਇਨ੍ਹਾਂ ਨਸ਼ਿਆਂ ਦੇ ਮਾਰੂ ਅਸਰ ਤੋਂ ਬਚਾਣ ਲਈ ਜਾਣਕਾਰੀ ਦੇਣ ਤੇ ਖਰਚ ਕਰਦੀਆਂ ਹਨ। ਤਾਂ ਵੀ ਇਸ ਰੁਚੀ ਨੂੰ ਠਲ੍ਹ ਨਹੀਂ ਪੈ ਰਹੀ। ਸਿੱਖ ਗੁਰੂ ਸਾਹਿਬਾਨ ਨੇ ਆਰੰਭ ਤੋਂ ਹੀ ਨਸ਼ਿਆਂ ਦੇ ਘਾਤਕ ਨਤੀਜਿਆਂ ਤੋਂ ਭਲੀ ਪ੍ਰਕਾਰ ਚੇਤੰਨ ਕੀਤਾ ਹੈ। ਗੁਰਬਾਣੀ ਵਿਚ ਥਾਂ ਥਾਂ ਇਨ੍ਹਾਂ ਵਲੋਂ ਮਨੁੱਖ ਨੂੰ ਵਰਜਿਆ ਹੋਇਆ ਹੈ। ਰਹਿਤਨਾਮਿਆਂ ਵਿਚ ਵੀ ਇਸ ਪ੍ਰਤੀ ਭਲੀ ਪ੍ਰਕਾਰ ਸੁਚੇਤ ਕੀਤਾ ਗਿਆ ਹੈ। ਸਿੱਖ ਨੂੰ ਹੁਕਮ ਹੈ ਕਿ ਉਹ "ਅਮਲ ਕੇਵਲ ਪ੍ਰਸ਼ਾਦੇ ਦਾ ਹੀ ਰਖੇ।"[233] ਇਉਂ ਗੁਰਮਤਿ ਚਿੰਤਨ ਅਨੁਸਾਰ ਨਸ਼ੇ ਭਾਵੇਂ ਸਾਰੇ ਹੀ ਮਾੜੇ ਹਨ ਅਤੇ ਹਰ ਪੱਖੋਂ ਹਾਨੀਕਾਰਕ ਤੇ ਵਿਵਰਜਿਤ ਹਨ; ਪ੍ਰੰਤੂ, ਜਿਸ ਦੂਰ-ਦ੍ਰਿਸ਼ਟਤਾ, ਸਖ਼ਤੀ ਤੇ ਜ਼ੋਰ ਨਾਲ ਸਿੱਖ ਨੂੰ ਤੰਬਾਕੂ-ਨੋਸ਼ੀ ਤੋਂ ਹਟਕਿਆ ਗਿਆ ਹੈ, ਉਸ ਲਈ ਸ੍ਰੀ ਕਲਗੀਧਰ ਪਾਤਸ਼ਾਹ ਨ ਕੇਵਲ ਸਿੱਖਾਂ ਦੇ ਹੀ, ਸਗੋਂ ਸੰਸਾਰ ਦੇ ਹੋਰ ਸੰਮੂਹ ਮਨੁੱਖਾਂ ਅਤੇ ਵਿਸ਼ੇਸ਼ ਕਰਕੇ ਡਾਕਟਰਾਂ, ਵਿਗਿਆਨੀਆਂ ਤੇ ਦਾਨਸ਼ਵਰਾਂ ਦੀ ਪ੍ਰਸੰਸਾ ਅਤੇ ਸਜਦੇ ਦੇ ਹੱਕਦਾਰ ਹਨ। ਸੱਚੇ ਪਾਤਸ਼ਾਹ ਨੇ ਇਸ ਦੀ ਵਰਤੋਂ ਨੂੰ ਚਹੁੰ ਬੱਜਰ ਕੁਰਹਿਤਾਂ ਵਿਚ ਸ਼ਾਮਲ ਕੀਤਾ ਹੈ। ਇਸ ਨੂੰ ਸੇਵਨ ਕਰਨ ਵਾਲਾ ਸਿੱਖੀ ਤੋਂ ਖ਼ਾਰਜ ਹੋ ਜਾਂਦਾ ਹੈ।[234] ਸਿੱਖ ਸਮਾਜ ਵਿਚ ਇਸਨੂੰ 'ਜਗਤ ਜੂਠ' ਦੀ ਸੰਗਿਆ ਦਿਤੀ ਗਈ ਹੈ।[235] ਭਾਈ ਦੇਸਾ ਸਿੰਘ ਜੀ ਆਪਣੇ ਰਹਿਤਨਾਮੇ ਵਿਚ ਲਿਖ਼ਦੇ ਹਨ:

> *ਕੁੱਠਾ ਹੁੱਕਾ ਚਰਸ ਤਮਾਕੂ॥ ਗਾਂਜਾ ਟੋਪੀ ਤਾੜੀ ਖਾਕੂ॥*
> *ਇਨ ਕੀ ਓਰ ਨ ਕਬਹੂ ਦੇਖੈ॥ ਰਹਤਵੰਤ ਸੋ ਸਿੰਘ ਵਿਸੇਖੈ॥*[236]

---

232. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀ ਰਾਗ ਮ: ੧, ਪੰ.16.
233. *ਰਹਿਤਨਾਮਾ ਹਜ਼ੂਰੀ ਭਾਈ ਚਉਪਾ ਸਿੰਘ ਛਿੱਬਰ*, (ਸੰਪਾ.) ਪਿਆਰਾ ਸਿੰਘ ਪਦਮ, ਪੰ.98.
234. ਪ੍ਰਿੰ: ਹਰਿਭਜਨ ਸਿੰਘ, *ਅੰਮ੍ਰਿਤ ਤੇ ਆਤਮਾ*, ਸਤਿਨਾਮ ਪ੍ਰਕਾਸ਼ਨ, 1186/18 ਸੀ, ਚੰਡੀਗੜ੍ਹ, ਪੰ. 228.
235. ਭਾਈ ਸੰਤੋਖ ਸਿੰਘ, *ਸੂਰਜ ਪ੍ਰਕਾਸ਼ ਗ੍ਰੰਥ*, ਰੁੱਤ 5, ਅਧਯਾਯ 50, ਉਧਰਿਤ: ਗੁਰੁਮਤ ਮਾਰਤੰਡ, ਪੰ. 550.
236. *ਰਹਿਤਨਾਮਾ ਭਾਈ ਦੇਸਾ ਸਿੰਘ*, (ਸੰਪਾ.) ਪਿਆਰਾ ਸਿੰਘ ਪਦਮ, ਪੰ. 148.

ਅੱਜ ਸਾਰੇ ਸੰਸਾਰ ਦੇ ਰੋਗ ਮਾਹਰਾਂ ਤੇ ਵਿਗਿਆਨੀਆਂ ਦੀ ਸੰਮੂਹਿਕ ਰਾਏ ਹੈ ਕਿ ਤਮਾਕੂ ਮਨੁੱਖ ਲਈ ਅਤਿ ਜ਼ਹਿਰੀਲੀ ਘਾਤਕ ਵਸਤੂ ਹੈ ਜੋ ਅਨੇਕਾਂ ਪ੍ਰਕਾਰ ਦੇ ਮਾਰੂ ਰੋਗਾਂ ਨੂੰ ਜਨਮ ਦਿੰਦਾ ਹੈ।[237] ਭਾਈ ਜੋਧ ਸਿੰਘ ਜੀ ਲਿਖ਼ਦੇ ਹਨ: ਕਿ ਇਸ ਖ਼ਾਸ ਰੋਕ ਦਾ ਕਾਰਨ ਵੀ ਇਤਿਹਾਸਕ ਹੈ। ਤਮਾਕੂ ਮੁਗਲਾਂ ਦੇ ਵੇਲੇ ਹੀ ਹਿੰਦੁਸਤਾਨ ਵਿਚ ਆਇਆ। ਮੁਗਲ ਬਾਦਸ਼ਾਹਾਂ ਨੇ ਵੀ ਇਹਦੇ ਵਿਰੁਧ ਫ਼ੁਰਮਾਨ ਜਾਰੀ ਕੀਤੇ ਪਰੰਤੂ ਇਹ ਸਭ ਦੇ ਮੂੰਹ ਲਗਦਾ ਜਾਂਦਾ ਸੀ। ਸਤਿਗੁਰਾਂ ਖ਼ਾਸ ਤੌਰ ਤੇ ਸਿੱਖਾਂ ਨੂੰ ਇਹਦੀ ਵਰਤੋਂ ਤੋਂ ਵਰਜਿਆ। ਸਿੱਟਾ ਇਹ ਨਿਕਲਿਆ ਕਿ ਸਿੱਖ ਇਸਦੇ ਜ਼ਹਿਰ ਤੋਂ ਬਚ ਗਏ ਤੇ ਹੋਰ ਲੋਕ ਇਸ ਚਟਲਾਸ ਨੂੰ ਨ ਛੱਡ ਸਕੇ।[238]

4. **ਕੇਸਾਂ ਦੀ ਬੇ-ਅਦਬੀ**: ਜਿਹੜਾ ਪੂਰਨ ਮਨੁੱਖ ਸਾਜਣ ਦਾ ਸਤਿਗੁਰਾਂ ਆਦਰਸ਼ ਮਿਥਿਆ ਸੀ ਉਸਦੇ ਬਾਹਰੀ ਸਰੂਪ ਦਾ ਪਹਿਲਾ ਪਰਮਾਣ ਅਤੇ ਪਹਿਚਾਣ ਕੇਸ ਹਨ। ਇਹ ਕਾਦਰ ਦੀ ਕੁਦਰਤ ਵਲੋਂ ਮਨੁੱਖ ਨੂੰ ਬਖ਼ਸ਼ੀ 'ਸਾਬਤ ਸੂਰਤ' ਦੇ ਪਰਤੱਖ ਤੇ ਉੱਜ੍ਵਲ ਦੀਦਾਰੇ ਹਨ। ਇਹ ਗੁਰੂ ਦੀ ਮੁਹਰ ਹਨ।[239] ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਪੁੱਤਰ ਹੋਣ ਦੀ ਨਿਸ਼ਾਨੀ ਹਨ। ਖ਼ਾਲਸੇ ਦੇ ਨਿਆਰੇਪਣ ਦਾ ਆਧਾਰ ਹਨ। ਕਲਗੀਧਰ ਦੁਆਰਾ ਸਾਜੇ ਪੂਰਨ ਮਨੁੱਖ ਖ਼ਾਲਸੇ ਦੇ ਸਿਦਕ, ਭਰੋਸੇ, ਸਿਰੜ, ਦ੍ਰਿੜ੍ਹਤਾ,ਇਜ਼ਤ ਆਬਰੂ ਅਤੇ ਅਣਖ ਦੇ ਪ੍ਰਤੀਕ ਹਨ। ਇਹ ਕੇਸ ਖਾਲਸੇ ਦਾ 'ਨੀਸਾਣ' ਹਨ। "ਦਾਗੇ ਹੋਏ ਸੁ ਰਣ ਮਹਿ ਜੂਝਹਿ॥" ਦੀ ਧਰਾਤਲ ਹਨ। ਸਿੱਖ ਦੀ ਹੋਂਦ ਤੇ ਆਜ਼ਾਦ ਹਸਤੀ ਦਾ ਪ੍ਰਤੀਕ ਹਨ। ਇਹ ਸਿੱਖ ਜੀਵਨ ਜਾਚ ਦਾ ਕੇਂਦਰ ਬਿੰਦੂ ਕਹੇ ਜਾ ਸਕਦੇ ਹਨ। ਸਿੱਖੀ ਦਾ ਊੜਾ ਐੜਾ ਹੀ ਇਥੋਂ ਸ਼ੁਰੂ ਹੋਇਆ ਪਰਵਾਨ ਕੀਤਾ ਜਾ ਸਕਦਾ ਹੈ। ਕੇਸਾਂ ਤੋਂ ਬਿਨਾਂ ਸਿੱਖੀ ਦੀ ਗਲ ਕਰਨੀ ਹੀ ਆਧਾਰ ਰਹਿਤ ਕਹੀ ਜਾ ਸਕਦੀ ਹੈ। ਇਹ ਪੰਥ ਨੂੰ ਪ੍ਰਾਣਾਂ ਤੋਂ ਵੀ ਵੱਧ ਪਿਆਰੇ ਹਨ ਜਿਸਦਾ ਸਬੂਤ ਭਾਈ ਤਾਰੂ ਸਿੰਘ ਵਰਗੇ ਮਰਜੀਵੜਿਆਂ ਨੇ ਖੋਪਰੀਆਂ ਲੁਹਾ ਕੇ ਦਿਤਾ।[240] ਇਸੇ ਲਈ 'ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਉਣ' ਵਾਲਿਆਂ ਦਾ ਸਿਮਰਨ ਸਾਰਾ ਪੰਥ ਨਿੱਤ ਅਰਦਾਸ ਵਿਚ ਕਰਦਾ ਹੈ।[241] ਜਿਥੇ ਹੋਰ ਬਹੁਤ ਸਾਰੀਆਂ ਬੁਨਿਆਦੀ ਗਲਾਂ ਦੀ ਯਾਚਨਾ ਸਾਰਾ ਪੰਥ ਰੋਜ਼ ਅਰਦਾਸ ਵਿਚ ਕਰਦਾ ਹੈ ਉਥੇ 'ਕੇਸ ਦਾਨ' ਦੀ ਯਾਚਨਾ ਵੀ ਨਿੱਤ ਕੀਤੀ ਜਾਂਦੀ ਹੈ।[242] ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਿੱਖ ਜੀਵਨ ਜਾਚ ਵਿਚ ਇਸਦੀ ਕਿਤਨੀ ਗਹਿਰੀ ਮਹੱਤਤਾ ਹੈ। ਕੇਸਾਂ ਨੂੰ ਇਸ ਤਰ੍ਹਾਂ ਸਿੱਖ ਪਹਿਚਾਣ ਅਤੇ ਸਿੱਖ ਧਰਮ ਸ਼ਾਸ਼ਤਰ ਦਾ ਮੂਲ ਆਖਿਆ ਜਾ ਸਕਦਾ ਹੈ।

---

237. ਵਿਸਥਾਰ ਲਈ ਵੇਖੋ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ ਗੁਰਮਤਿ ਮਾਰਤੰਡ ਭਾਗ ਦੂਜਾ ਦਾ ਪੰਨਾ 549.
238. ਭਾਈ ਜੋਧ ਸਿੰਘ, *ਗੁਰਮਤਿ ਨਿਰਣਯ*, ਪੰ. 257.
239. ਕੇਸਨ ਧੂਪ ਦਏ ਸੁਚ ਪਾਵਨ। ਹੈ ਇਹ ਗੁਰ ਕੀ ਮੁਹਰ ਸੁਹਾਵਨ।
ਰਹਿਤਨਾਮਾ ਭਾਈ ਦੇਸਾ ਸਿੰਘ,(ਸੰਪਾ.) ਪਿਆਰਾ ਸਿੰਘ ਪਦਮ,ਪੰ. 151.
240. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 154.
241. *ਸਿੱਖ ਰਹਿਤ ਮਰਯਾਦਾ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰ.11.
242. -------ਉਹੀ-------ਪੰ.11
"ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ........"

'ਕੇਸ਼' ਸ਼ਬਦ ਦਾ ਮੂਲ ਧਾਤੂ ਪਾਣਿਨੀ ਨੇ 'ਕਾਸ਼' ਦੱਸਿਆ ਹੈ, ਜਿਸ ਦਾ ਅਰਥ ਹੈ 'ਜੋਤੀ'। ਇਸ ਨਾਤੇ ਕੇਸ਼ ਜੋਤੀ ਨੂੰ ਆਕਰਸ਼ਤ ਕਰਨ ਵਾਲੇ ਮੰਨੇ ਗਏ ਹਨ। ਯਜੁਰਵੇਦ ਅਨੁਸਾਰ "ਅਰੋਗਤਾ, ਤੇਜ ਤੇ ਬਲ ਵਧਾਉਣ ਲਈ ਕੇਸ ਹੋਣੇ ਜ਼ਰੂਰੀ ਹਨ।" ਅਥਰਵ ਵੇਦ ਅਨੁਸਾਰ "ਕੇਸ ਬੀਜੇ ਨਹੀਂ ਜਾਂਦੇ। ਇਹਨਾਂ ਨੂੰ ਪੱਟਣਾ ਜਾਂ ਕੱਟਣਾ ਵਾਜਬ ਨਹੀਂ। ਸਗੋਂ ਕੇਸ ਧਾਰਨ ਕਰਕੇ ਸ਼ਕਤੀ ਤੇ ਮਾਣ ਨੂੰ ਵਧਾਉਣਾ ਚਾਹੀਦਾ ਹੈ।"[243] ਕੇਸਾਂ ਦੀ ਮਹੱਤਤਾ ਤੇ ਸਤਿਕਾਰ ਨੂੰ ਸਿੱਖ ਧਰਮ ਵਿਚ ਮੁੱਢ ਤੋਂ ਹੀ ਦ੍ਰਿੜ੍ਹ ਕਰਾਉਣਾ ਆਰੰਭ ਦਿਤਾ ਗਿਆ ਸੀ। ਜਦੋਂ ਗੁਰੂ ਨਾਨਕ ਸਾਹਿਬ ਨੇ ਉਦਾਸੀਆਂ ਤੇ ਜਾਣ ਲਗਿਆਂ ਸੰਗੀ ਦੇ ਤੌਰ ਤੇ ਭਾਈ ਮਰਦਾਨਾ ਜੀ ਨੂੰ ਚੁਣਿਆਂ ਤਾਂ ਬਚਨ ਕੀਤਾ: "ਮਰਦਾਨੇ ਕਿਹਾ ਤਿੰਨ ਬਾਤਾਂ ਤੂੰ ਕਰ, ਇਕ ਸਿਰ ਤੇ ਕੇਸ ਰਖਦੇ, ਦੂਜਾ ਪਿਛਲੀ ਰਾਤ ਸਤਿਨਾਮ ਜਪਣਾ, ਤੀਜੇ ਸਾਧ ਸੰਗਤ ਆਉਂਦੇ ਜਾਂਦੇ ਦੀ ਸੇਵਾ ਕਰਨੀ।"[244] ਦਸਵੇਂ ਸਤਿਗੁਰੂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਵੇਲੇ ਤਾਂ ਕੇਸਾਂ ਦਾ ਰਖਣਾ ਲਾਜ਼ਮੀ ਕਰਾਰ ਦੇ ਦਿੱਤਾ ਗਿਆ ਅਤੇ ਇਨ੍ਹਾਂ ਦੀ ਬੇਅਦਬੀ ਚਾਰ ਬੱਜਰ ਕੁਰਹਿਤਾਂ ਵਿਚ ਸ਼ਾਮਲ ਕੀਤੀ ਗਈ ਜਿਸ ਨਾਲ ਸਿੱਖ, ਸਿੱਖ ਕੁਹਾਉਣ ਦਾ ਹੱਕਦਾਰ ਹੀ ਨਹੀਂ ਰਹਿੰਦਾ। ਸਿੱਖ ਸਿਧਾਂਤ ਅਤੇ ਰਹਿਤ ਹਰਗਿਜ਼ ਹਰਗਿਜ਼ ਇਹ ਇਜ਼ਾਜ਼ਤ ਨਹੀਂ ਦਿੰਦੇ ਕਿ ਕੋਈ ਸਿੱਖ ਹੋਕੇ ਕਿਸੇ ਵੀ ਕੀਮਤ ਤੇ ਲੋਭ, ਲਾਲਚ, ਫੈਸ਼ਨ ਜਾਂ ਦੁਨਿਆਵੀ ਧੰਧਿਆਂ ਦੀ ਖ਼ਾਤਰ ਗੁਰੂ ਗੋਬਿੰਦ ਸਿੰਘ ਦੇ ਬਖ਼ਸ਼ੇ ਇਸ ਰੂਪ ਨੂੰ ਤਿਲਾਂਜਲੀ ਦੇਵੇ। ਇਸ ਪੱਖੋਂ ਸ.ਜਗਜੀਤ ਸਿੰਘ ਦੀ ਇਹ ਟਿਪਣੀ ਵਾਚਣਯੋਗ ਹੈ:,"ਕਿ ਕਿਸੇ ਕਮਜ਼ੋਰ ਸ਼ਖ਼ਸ ਦਾ ਇਸ ਲਹਿਰ ਵਿਚ, ਕਿਸੇ ਦੁਨਿਆਵੀ ਫ਼ਾਇਦੇ ਵਾਸਤੇ, ਹਿੱਸਾ ਲੈਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ ਸੀ। ਜੋ ਇਸ ਤਰ੍ਹਾਂ ਦਾ ਫ਼ਾਇਦਾ ਸੋਚ ਕੇ ਆਏ ਸਨ, ਜਦੋਂ ਭੀੜ ਪਈ ਉਹ ਭੱਜ ਗਏ। ਕਈਆਂ ਕੇਸ ਕਟਾ ਲਏ। ਲੋਕਾਂ ਵਿਚ ਰਲਮਿਲ ਗਏ।" ਸਿੱਖੀ ਕਮਾਉਣ ਦਾ ਨਾਂ ਹੈ। ਇਹ ਨਹੀਂ ਕਿ ਬ੍ਰਾਹਮਣ ਵਾਂਗ ਜੇ ਸਿੱਖਾਂ ਦੇ ਘਰ ਜੰਮ ਪਏ ਤਾਂ ਭਾਵੇਂ ਜੋ ਮਰਜ਼ੀ ਕੁਕਰਮ ਅਤੇ ਕੁਰਹਿਤ ਕੋਈ ਕਰੀ ਜਾਵੇ ਤਾਂ ਵੀ ਸਿੱਖ ਕਹਾਉਣ ਦਾ ਹੱਕਦਾਰ ਹੈ। ਕੇਸਾਂ ਦੀ ਬੇਅਦਬੀ ਨੂੰ ਉੱਚਿਤ ਠਹਿਰਾਉਣ ਲਈ ਇਕ ਹੋਰ ਉਹਲਾ ਬਣਾਉਣ ਦੇ ਯਤਨ ਕੀਤੇ ਜਾ ਰਹੇ ਹਨ ਕਿ ਜਿਨ੍ਹਾਂ ਨੇ ਕੇਸ ਕੱਟੇ ਹੋਏ ਹਨ ਉਹ ਸਹਿਜਧਾਰੀ ਸਿੱਖ ਹਨ। ਇਸ ਪ੍ਰਥਾਇ ਕੁਝ ਕੁ ਹਵਾਲੇ ਇਥੇ ਦੇਣੇ ਉਚਿਤ ਹੋਣਗੇ। ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖ਼ਦੇ ਹਨ ਕਿ: ਦਸਮੇਸ਼ ਜੀ ਦਾ ਸ਼ੁਧ ਸੰਕਲਪ ਸੀ ਕਿ ਸਹਜਧਾਰੀ ਸਨੇ ਸਨੇ ਸਿੰਘ ਸਜ ਜਾਣ।[245] ਭਾਈ ਮਨੀ ਸਿੰਘ ਜੀ ਦੀ ਲਿਖੀ "ਭਗਤਾਵਲੀ" ਵਿਚ ਸਹਜਧਾਰੀਆਂ ਵਲੋਂ ਪੇਸ਼ ਹੋਈ 'ਵਾਜਿਬੁਲ ਅਰਜ਼' ਵਿਚੋਂ ਕੁਝ ਹਵਾਲੇ ਇਸ ਤਰ੍ਹਾਂ ਹਨ: "ਸਚੇ ਪਾਤਸ਼ਾਹ! ਅਸੀਂ ਸਹਜਧਾਰੀ ਤੇਰੇ ਸਿਖ ਜੋ ਹੈਸਾਂ, ਸੋ ਮਾਤਾ ਪਿਤਾ ਦੇ ਮਰਨੇ ਉੱਪਰ ਕ੍ਰਿਆ ਕਰਮ ਭਦ੍ਰ ਜੇੜ੍ਹੀ ਸੰਸਾਰ ਦੀ ਰੀਤਿ ਸੀ, ਸੋ ਕਰਦੇ ਹੈਸਾਂ ਤੇ ਹੁਣ ਸਿਖ ਆਖਦੇ ਹਨ-ਸੋ ਖਾਲਸਾ ਵਾਹਿਗੁਰੂ ਜੀ ਨੇ ਵਰਤਾਇਆ ਹੈ, ਹੁਣ ਤੁਸੀਂ ਏਹੁ ਰੀਤਾਂ ਸੰਸਾਰ ਦੀਆਂ ਨ ਕਰਿਆ ਕਰੋ। ਸਚੇ ਪਾਤਸ਼ਾਹ ਜਿਵੇਂ ਹੁਕਮ ਹੋਵੈ? ਤਾਂ ਬਚਨ

---

243 ਅਥਰਵ ਵੇਦ: 19-32-2,ਉਧਰਿਤ: ਡਾ.ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ.219.

244. *ਗਿਆਨ ਰਤਨਾਵਲੀ*, ਉਧਰਿਤ: ਪ੍ਰਿੰ: ਗੰਗਾ ਸਿੰਘ, *ਪੂਰਨ ਮਨੁੱਖ*,ਪੰ. 96.

245. ਭਾਈ ਕਾਨ੍ਹ ਸਿੰਘ ਜੀ ਨਾਭਾ, *ਗੁਰਮਤ ਮਾਰਤੰਡ*, ਭਾਗ ਪਹਿਲਾ, ਪੰ. 111.

ਹੋਇਆ, ਖ਼ਾਸ ਦਸਤਖਤ ਹੋਏ-ਭੱਦਨ (ਭਦ੍ਰ) ਨਹੀਂ ਕਰਨਾ, ਹੋਰ ਕ੍ਰਿਆ ਕਰਮ ਕਰਤੂਤ ਜੈਸੀ ਦੇਸ ਚਾਲ ਹੋਵੈ, ਤਿਵੇਂ ਕਰਕੈ ਬਖਸਾਇ ਲੈਣਾ। ਅਗੇ ਫ਼ਿਰ ਲਿਖਿਆ  ਹੈ: ਸਚੇ ਪਾਤਸ਼ਾਹ! ਵਖ਼ਤ ਜੰਞੂ ਪਾਵਣੇ ਅਸੀਂ ਪੁਤ੍ਰ ਨੂੰ ਉਸਤਰੇ ਨਾਲ ਭਦ੍ਰ ਕਰਾਂਵਦੇ ਸਾਂ, ਹੁਣ ਜਿਵੇਂ ਹੁਕਮ ਹੋਵੈ ਤਿਵੈਂ ਕੀਚੈ। ਹੁਕਮ ਤੇ ਖ਼ਾਸ ਦਸਤਖ਼ਤ ਹੋਏ-ਜੋ ਸਹਜਧਾਰੀਆਂ ਦੇ ਬੇਟਿਆਂ ਨੂੰ ਪਾਹੁਲ ਦੇਣੀ।"[246] ਇਸ ਤੋਂ ਸਪਸ਼ਟ ਹੁੰਦਾ ਹੈ ਕਿ ਜਿਹੜੇ ਸਹਿਜਧਾਰੀ ਸਿੱਖ ਗੁਰੂ ਜੀ ਦੇ ਸ਼ਰਧਾਲੂ ਸਨ ਉਨ੍ਹਾਂ ਨੂੰ ਵੀ ਅਗਲੀ ਪੀੜ੍ਹੀ ਲਈ ਕਿਸੇ ਤਰ੍ਹਾਂ ਵੀ ਰੋਮਾਂ ਦੀ ਬੇਅਦਬੀ ਕਰਨ ਦੀ ਮਨਾਹੀ ਸੀ। ਕੇਸਾਧਾਰੀ ਸਿੱਖਾਂ ਦੇ ਘਰ ਜਨਮ ਲੈ ਕੇ ਫ਼ਿਰ ਵਾਲ ਕਟਵਾ ਲੈਣ ਵਾਲੇ ਨੂੰ ਕਿਸੇ ਤਰ੍ਹਾਂ ਵੀ ਸਹਿਜਧਾਰੀ ਸਿੱਖ ਦੀ ਸੰਗਿਆ ਨਹੀਂ ਦਿਤੀ ਜਾ ਸਕਦੀ। ਇਸ ਪ੍ਰਤੀ ਭਾਈ ਕਾਨ੍ਹ ਸਿੰਘ ਨਾਭਾ ਦੀ ਇਕ ਹੋਰ ਟੂਕ ਦੇਣੀ ਭੀ ਲਾਹੇਵੰਦੀ ਹੋਵੇਗੀ, "....ਇਹ ਸਿੱਧ ਹੁੰਦਾ ਹੈ ਕਿ ਖੰਡੇ ਦੇ ਅੰਮ੍ਰਿਤ ਤੋਂ ਪਹਿਲਾਂ ਹੀ ਗੁਰੂ ਦੇ ਸਿੱਖ ਅਨਮੱਤੀਆਂ ਦੇ ਬੰਧਨਾਂ ਤੋਂ ਮੁਕਤ ਹੋ ਗਏ ਸੇ, ਅੰਮ੍ਰਿਤ ਦੀ ਰੀਤਿ ਵਿਚ ਰਹਿਤ ਮਰਯਾਦਾ ਦਾ ਭੇਦ ਹੈ, ਪਰ ਸਿੱਖੀ ਦੇ ਨਿਯਮਾਂ ਦਾ ਕੁਝ ਭੇਦ ਨਹੀਂ, ਜੋ ਸਿੱਖ ਧਰਮ ਦੇ ਉਸੂਲ ਗੁਰੂ ਨਾਨਕ ਸਾਹਿਬ ਨੇ ਥਾਪੇ ਹਨ, ਉਹੀ ਨਿਯਮ ਕਲਗੀਧਰ ਮਹਾਰਾਜ ਨੇ ਖਾਲਸੇ ਨੂੰ ਦਸੇ ਹਨ, ਜੋ ਲੋਕ ਸਹਜਧਾਰੀ ਅਤੇ ਸਿੰਘਾਂ ਦੇ ਸਾਮਾਨਯ ਨਿਯਮ ਵੱਖਰੇ ਮੰਨਦੇ ਹਨ, ਉਹ ਗੁਰੁਮਤ ਤੋਂ ਅਗਿਆਤ ਹਨ।[247] ਡਾ.ਜਸਵੰਤ ਸਿੰਘ ਨੇਕੀ ਦੀ ਟਿਪਣੀ ਵੀ ਇਸ ਪੱਖੋਂ ਵਾਚਣਯੋਗ ਹੈ:"ਜਿਨ੍ਹਾਂ ਨੇ ਅਜੇ ਕੇਸ ਧਾਰਨ ਨਹੀਂ ਸਨ ਕੀਤੇ, ਪਰ ਸਿੱਖੀ ਧਾਰਨ ਕਰ ਲਈ ਸੀ, ਤੇ ਆਪਣੇ ਆਪ ਨੂੰ ਅੰਮ੍ਰਿਤਧਾਰੀ ਹੋਣ ਲਈ ਤਿਆਰ ਕਰ ਰਹੇ ਸਨ, ਉਨ੍ਹਾਂ ਨੂੰ ਸਹਿਜਧਾਰੀ ਸਿੱਖ ਆਖਿਆ ਜਾਣ ਲਗਾ। ਜੋ ਪ੍ਰਾਣੀ ਇਸ ਤਿਆਰੀ ਵਿਚ ਕੇਸਾ-ਧਾਰੀ ਵੀ ਹੋ ਗਏ ਸਨ, ਪਰ ਅਜੇ ਅੰਮ੍ਰਿਤਧਾਰੀ ਨਹੀਂ ਸਨ ਹੋਏ, ਉਹ ਵੀ ਸਹਿਜਧਾਰੀ ਹੀ ਸਨ। ਪਰ ਜੋ ਅੰਮ੍ਰਿਤ ਪਾਨ ਕਰਕੇ ਰਹਿਤਵਾਨ ਹੋ ਗਏ ਉਹ ਅੰਮ੍ਰਿਤਧਾਰੀ ਸਿੱਖ ਹੋਏ। ਜੋ ਅੰਮ੍ਰਿਤ ਪਾਨ ਕਰਕੇ ਫਿਰ ਕੇਸਾਂ ਦੀ ਬੇਅਦਬੀ ਕਰ ਬੈਠੇ ਉਨ੍ਹਾਂ ਨੂੰ ਪਤਿਤ ਕਿਹਾ ਜਾਣ ਲਗਾ। ਪਰ ਜਿਨ੍ਹਾਂ ਵੇਖੋ ਵੇਖੀ ਕੇਸ ਤਾਂ ਰਖ ਲਏ, ਪਰ ਅੰਮ੍ਰਿਤ ਪਾਨ ਕਰਨ ਦਾ ਸੰਕਲਪ ਨਹੀਂ ਬਣਾਇਆ, ਉਹ ਭੇਖੀ ਸਿੱਖ ਗਿਣੇ ਜਾਣ ਲਗੇ।" ਅਗੇ ਫੁੱਟ ਨੋਟ ਵਿਚ ਉਹ ਲਿਖਦੇ ਹਨ "ਅਸਲ ਭੇਦ ਅੰਮ੍ਰਿਤਧਾਰੀ ਤੇ ਸਹਿਜਧਾਰੀ ਵਿਚਾਲੇ ਹੈ, ਕੇਸਾਧਾਰੀ ਤੇ ਸਹਿਜਧਾਰੀ ਵਿਚਾਲੇ ਨਹੀਂ। ਜੋ ਕੇਸਾਧਾਰੀ ਹੈ, ਪਰ ਅੰਮ੍ਰਿਤਧਾਰੀ ਨਹੀਂ, ਜੇ ਉਹ ਅੰਮ੍ਰਿਤ ਦੀ ਰਹਿਤ ਵਾਸਤੇ ਆਪਣੇ ਆਪ ਨੂੰ ਤਿਆਰ ਕਰ ਰਿਹਾ ਹੈ ਤਾਂ ਸਹਿਜਧਾਰੀ ਹੈ, ਨਹੀਂ ਤਾਂ ਭੇਖੀ ਸਿੱਖ ਹੈ।[248] ਸੋ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਕੇਸ ਸਾਡੀ ਮੁਢਲੀ ਪਹਿਚਾਣ ਅਤੇ ਸ਼ਨਾਖ਼ਤ ਦਾ ਕੌਮੀ ਚਿੰਨ੍ਹ ਹਨ। ਪ੍ਰੋ. ਪੂਰਨ ਸਿੰਘ ਲਿਖਦੇ ਹਨ: "ਜੇ ਤੁਸੀਂ ਹਾਂ ਜੀ! ਕਲਗੀਆਂ ਵਾਲੇ ਦੇ ਬੱਚਿਓ ਤੇ ਬੱਚੀਓ! ਜੇ ਤੁਸੀਂ ਹਾਂ ਜੀ! ਗੁਰੂ ਅਰਜਨ ਦੇਵ ਜੀ ਦੇ ਸਿੱਖੋ। ਹਾਂ ਜੀ ਗੁਰੂ ਹਰ ਗੋਬਿੰਦ ਸਾਹਿਬ ਜੀ ਦੇ ਰੁਕਾਬ ਦੇ ਨਾਲ ਨਾਲ ਚੱਲਣ ਵਾਲੇ ਬਹਾਦਰੋ! ਹਾਂ ਜੀ ਤੁਸੀਂ ਕਲਗੀਆਂ ਵਾਲੇ ਦੀ ਪ੍ਰੀਤ ਵਿਚ ਘਾਇਲ ਆਸ਼ਕੋ! ਜੇ ਤੁਸੀਂ ਦੁਨੀਆਂਦਾਰ ਬਣੇ ਤਦ ਯਾਦ

---

246.ਉਧਰਿਤ---------ਉਹੀ------------ਪੰ. 112.

247. ----------ਉਹੀ--------ਭਾਗ ਦੂਜਾ, ਪੰ. 475.

248. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ.222-23.

ਰੱਖਣਾ ਕਿ ਗੁਰਬਾਣੀ ਤੋਂ ਪ੍ਰਾਪਤ ਹੋਈ ਅਸਲੀ ਅਜ਼ਮਤ ਗੁਆ ਬੈਠੋਗੇ। 'ਇਸ਼ਕ ਕਰਨ ਤਲਵਾਰ ਦੀ ਧਾਰ ਉਤੇ ਇਹ ਕੰਮ ਨਹੀਂ ਭੁਖਿਆ ਨੰਗਿਆਂ ਦਾ। ਇਹ ਕੰਮ ਨਹੀਂ ਅਜ ਭੰਗੀਆਂ ਦਾ। ਇਹ ਤਾਂ ਕੰਮ ਹੈ ਸਿਰਾਂ ਥੀਂ ਲੰਘਿਆਂ ਦਾ।'[249] ਅਜਿਹੇ ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਉਣ ਵਾਲੇ ਆਸ਼ਕ ਮਰਜੀਵੜਿਆਂ ਨੇ ਹੀ ਫ਼ਿਰ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਸੀਸ ਕਟਵਾਏ, ਅਥਾਹ ਕੁਰਬਾਨੀਆਂ ਕੀਤੀਆਂ ਪਰ ਧਰਮ ਨਹੀਂ ਹਾਰਿਆ। ਇਹ ਪੂਰਨ ਮਨੁੱਖਾਂ ਦੇ ਸਫ਼ਰ ਦੀ ਕਹਾਣੀ ਹੈ। ਅਕਾਲ ਪੁਰਖ਼ ਕੀ ਫੌਜ ਖ਼ਾਲਸਾ ਜੀ ਦੇ ਸਫ਼ਰ ਦੀ ਗਾਥਾ ਹੈ। ਇਹ ਤੇਜ ਪੂਜਕਾਂ ਦੀ ਕਹਾਣੀ ਨਹੀਂ ਤੇਜ ਧਾਰਕ 'ਗੁਰੂ ਰੂਪ' ਖ਼ਾਲਸਾ ਪੰਥ ਦੀ ਕਹਾਣੀ ਹੈ, ਜਿਸ ਗੁਰੂ ਖ਼ਾਲਸੇ ਅਗੇ ਪਰਮਾਤਮ-ਸੁੱਤ ਗੁਰੂ ਗੋਬਿੰਦ ਸਿੰਘ ਸਾਹਿਬ ਆਪ ਸ੍ਰੀ ਕੇਸਗੜ੍ਹ ਦੀ ਧਰਤੀ ਤੇ ਨਤਮਸਤਕ ਹੋਏ। ਇਹ 1499 ਈ. ਵਿਚ "ਵੇਈਂ ਨਦੀ ਪਰਵੇਸ਼" ਦੇ ਸਿਧਾਂਤਕ ਪ੍ਰਗਟਾਵੇ ਤੋਂ 1699 ਈ. ਵਿਚ "ਖਾਲਸਾ ਸਾਜਣ" ਦੇ ਵਿਵਹਾਰਕ ਪ੍ਰਗਟਾਵੇ ਤਕ ਦਾ ਸਫ਼ਰ ਪਰਵਾਨ ਕੀਤਾ ਜਾ ਸਕਦਾ ਹੈ। ਡਾ. ਜੀਤ ਸਿੰਘ ਸੀਤਲ ਲਿਖ਼ਦੇ ਹਨ: ਇਹ ਸਫ਼ਰ ਸੀ ਸਿਖ ਧਰਮ ਤੋਂ ਸਿੰਘ ਧਰਮ ਤਕ ਦਾ, ਭਾਈ ਤੋਂ ਸਿੰਘ ਸਾਹਿਬ ਤਕ ਦਾ, ਸ਼ਾਂਤੀ ਤੇ ਕੁਰਬਾਨੀ ਤੋਂ ਜਵਾਂ ਮਰਦੀ ਤੇ ਸਿਪਾਹਗੀਰੀ ਤਕ ਦਾ, ਸਰਬ ਸਾਂਝੀਵਾਲਤਾ ਤੋਂ ਤੁਰਕ-ਵਿਰੋਧ, ਜਬਰ ਹੰਗਤਾ ਤੇ ਨਿਆਰੀ ਰਹਿਣੀ ਤਕ ਦਾ, ਨਿਜ-ਘਰ ਤੋਂ ਗੁਰੂ ਘਰ ਤੇ ਰਣ-ਭੂਮੀ ਤਕ ਦਾ, ਤੇਗ਼-ਜ਼ਨ ਤੋਂ ਤੇਗ਼-ਬਹਾਦਰ ਤੇ ਤੇਗ਼-ਸ਼ਿਕਨ ਤਕ ਦਾ,ਸਾਧ ਸੰਗਤਿ ਤੋਂ ਗੁਰ-ਸੰਗਤਿ ਕੀਨੀ ਖ਼ਾਲਸਾ ਤਕ ਦਾ, ਨਾਮ-ਪਿਆਲੇ ਤੋਂ ਸ਼ਹੀਦੀ ਬਾਟੇ ਤਕ ਦਾ, 'ਮੋਹਿ ਮਰਨੇ ਕਾ ਚਾਉ ਹੈ' ਤੋਂ ਮੋਹਿ ਧਰਮ ਯੁੱਧ ਕਾ ਚਾਉ ਤਕ ਦਾ, ਪੂਰੀ ਜੁਗਤਿ ਤੋਂ ਜੰਗ-ਯੁੱਧ-ਜੁਗਤੀ ਤਕ ਦਾ, ਨਾਮ-ਸਮਾਧੀ ਤੋਂ ਘੋੜੇ-ਕਾਠੀ ਪੁਰ ਆਸਣ ਜਮਾਉਣ ਤਕ ਦਾ, ਗੁਰਸਿੱਖ ਤੋਂ ਗੁਰਸਿੰਘ ਤਕ ਦਾ, ਸੱਚੀ ਪ੍ਰੀਤ ਤੋਂ ਸੱਚੀ ਰਹਿਣੀ ਤਕ ਦਾ, ਮਾਲਾ-ਪੋਥੀ ਤੋਂ ਖੰਡੇ ਤੇ ਵਾਰਾਂ ਤਕ ਦਾ ਅਤੇ 'ਲਗਾ ਗੁਰ ਗੁਰ ਜਪਣ' ਤੋਂ ਭਇਆ ਗੁਰਬਰ ਅਕਾਲ 'ਫਤਹਿ ਗਜਾਉਣ' ਤਕ ਦਾ, ਖ਼ਾਲਸਾ ਗੁਰੂ ਦਾ ਰੂਪ ਧਾਰਨ ਕਰ ਕੇ ਅਖ਼ੀਰ ਸ੍ਰੀ ਵਾਹਿਗੁਰੂ ਅਕਾਲ ਪੁਰਖ਼ ਵਿਚ ਸਮਾ ਗਿਆ, ਜਿਥੇ ਫਤਹਿ ਨੇ ਉਸ ਦੇ ਪੈਰ ਚੁੰਮੇ, ਤ੍ਰੈਕਾਲ ਤੇ ਤ੍ਰੈਲੋਕੀ ਉਸ ਅਗੇ ਝੁਕਣ ਲੱਗੀ-ਨਿਵ ਨਿਵ ਸਲਾਮਾਂ ਕਰਨ ਲੱਗੀ:[250]

*ਗੁਰਬਰ ਅਕਾਲ ਕੇ ਹੁਕਮ ਸਿਉ ਉਪਜਿਓ ਬਿਗਿਆਨਾ।*
*ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ।*[251]

ਇਸ ਨਾਲ ਇਹ ਸਾਬਤ ਹੋ ਜਾਂਦਾ ਹੈ ਕਿ ਸਿੱਖ ਧਰਮ ਸ਼ਾਸ਼ਤਰ ਵਿਚ ਅੰਮ੍ਰਿਤ ਅਤੇ ਖ਼ਾਲਸਾ ਇਕ ਦੂਜੇ ਦੇ ਪੂਰਕ ਹਨ ਅਤੇ ਸੰਪੂਰਨ ਅਰਥਾਤ ਰੀਸ ਕਰਨਯੋਗ ਸਿੱਖ ਸ਼ਖਸ਼ੀਅਤ ਦੇ ਪ੍ਰਕਾਸ਼ਨ ਲਈ ਲੋੜੀਂਦੀ ਧਰਮ ਸ਼ਾਸ਼ਤਰੀ

---

249. ਪ੍ਰੋ.ਪੂਰਨ ਸਿੰਘ, *ਖ਼ਾਲਸੇ ਦਾ ਆਦਰਸ਼,* ਤ੍ਰੈਮਾਸਕ,ਪੂਰਨ ਸਿੰਘ ਸਟੱਡੀਜ਼,ਪੰਜਾਬੀ ਯੂਨੀਵਰਸਿਟੀ,ਪਟਿਆਲਾ,ਅਪ੍ਰੈਲ 1980, ਪੰ.3.
250. ਡਾ.ਜੀਤ ਸਿੰਘ ਸੀਤਲ, *ਸਿੱਖ ਰਹਿਤ ਮਰਯਾਦਾ,* ------*ਉਹੀ*------ਪੰ. 62.
251. *ਵਾਰਾਂ ਭਾਈ ਗੁਰਦਾਸ,* ਵਾਰ41, 16/1.

ਜੁਗਤਿ ਦਾ ਹਿੱਸਾ ਹਨ। ਇਹ ਪ੍ਰਾਪਤੀ ਸੀ ਜੋ ਗੁਰੂ ਨੇ ਸਿੱਖ ਨੂੰ ਅੰਮ੍ਰਿਤ ਦੇ ਰੂਪ ਵਿਚ ਬਖ਼ਸ਼ਕੇ ਖ਼ਾਲਸਾ ਬਣਾ ਦਿਤਾ, ਇਸਨੂੰ ਰੋਜ਼ਾਨਾ ਪੱਕਿਆਂ ਕੀਤੇ ਜਾਣ ਦੀ ਹਦਾਇਤ ਹੈ। ਇਸ ਹਦਾਇਤ ਦੀ ਪਾਲਣਾ ਰਹਿਤ ਮਰਯਾਦਾ ਦੀ ਸੰਗਿਆ ਨਾਲ ਜਾਣੀ ਜਾਂਦੀ ਹੈ। ਏਸੇ ਲਈ ਸਿੱਖ ਧਰਮ ਸ਼ਾਸ਼ਤਰ ਵਿਚ ਰਹਿਤ ਮਰਯਾਦਾ ਦਾ ਵਰਣਨ ਅਗੇ ਕੀਤਾ ਜਾ ਰਿਹਾ ਹੈ।

***ਸਿੱਖ-ਰਹਿਤ*** : ਧਰਮ ਦਾ ਕਾਰਜ-ਖ਼ੇਤਰ ਮਨੁੱਖੀ ਜੀਵਨ ਨੂੰ ਦੈਵੀ ਸਿਧਾਂਤਾਂ ਨਾਲ ਇਕਸੁਰ ਕਰਕੇ 'ਗੋਬਿੰਦ ਮਿਲਣ' ਲਈ ਯੋਗ ਬਣਾਉਣਾ ਹੈ। ਇਸਦੇ ਲਈ ਹਰ ਧਰਮ ਵਲੋਂ ਦੈਵੀ ਸਿਧਾਂਤਾਂ ਦੀ ਰੋਸ਼ਨੀ ਵਿਚ ਧਰਮ ਸ਼ਾਸ਼ਤਰੀ ਵਿਧਾਨ ਅਰਥਾਤ ਰਹਿਤ ਮਰਯਾਦਾ ਦਾ ਨਿਰੂਪਣ ਕੀਤਾ ਜਾਂਦਾ ਹੈ। ਇਨ੍ਹਾਂ ਸਿਧਾਂਤਾਂ ਦੇ ਪਰਤੱਖਣ ਲਈ ਹਰ ਧਰਮ ਨੂੰ ਕੁਝ ਸੰਸਕਾਰ, ਮਰਯਾਦਾਵਾਂ (code of conduct) ਨਿਰਧਾਰਤ ਕਰਨ ਦੀ ਲੋੜ ਪੈਂਦੀ ਹੈ। ਇਹ ਸੰਸਕਾਰ ਤੇ ਮਰਯਾਦਾਵਾਂ ਧਰਮ-ਸਿਧਾਂਤਾਂ ਦੀ ਸਮਾਜਿਕ ਪ੍ਰਸੰਗ ਵਿਚ ਰਖਿਆ,ਪਾਲਣਾ ਅਤੇ ਪਰਸਾਰਨ ਦਾ ਜ਼ਾਮਨ ਬਣਦੀਆਂ ਹਨ।

ਦੂਸਰੇ ਅਰਥਾਂ ਵਿਚ ਇਹ ਰਹਿਤ ਸੰਬੰਧਿਤ ਧਰਮ ਵਲੋਂ ਦਰਸਾਏ ਸਿਧਾਂਤਾਂ ਅਨੁਸਾਰ ਨੈਤਿਕ ਜੀਵਨ ਬਤੀਤ ਕਰਨ ਨਾਲ ਸੰਬੰਧਿਤ ਹੁੰਦੀ ਹੈ ਕਿਉਂਕਿ ਧਰਮ ਦਾ ਅੰਤਮ ਉਦੇਸ਼ ਵੀ ਇਹੀ ਹੈ ਕਿ ਮਨੁੱਖ ਸਮਾਜਿਕ ਸੰਗਠਨ ਨੂੰ ਮਜ਼ਬੂਤ ਕਰਨ ਵਿਚ ਲੋੜੀਂਦੀ ਭੂਮਿਕਾ ਨਿਭਾਵੇ। ਇਸਦੇ ਲਈ ਮਨੁੱਖ ਵਲੋਂ ਕਿਸੇ ਵਿਧੀ ਵਿਧਾਨ ਅਥਵਾ ਮਰਯਾਦਾ ਵਿਚ ਜਿਊਣ ਲਈ ਧਰਮ ਵਲੋਂ ਪ੍ਰੇਰਿਤ ਕਰਦਾ ਮੰਨਿਆ ਜਾਂਦਾ ਹੈ। ਮਰਯਾਦਾ ਵਿਚ ਚਲਣ ਦਾ ਨੇਮ ਕੇਵਲ ਮਨੁੱਖੀ ਜੀਵਨ ਤੇ ਹੀ ਲਾਗੂ ਨਹੀਂ ਹੁੰਦਾ ਸਗੋਂ ਸਾਰਾ ਬ੍ਰਹਿਮੰਡ ਕਾਦਰ ਨੇ ਇਕ ਸੰਜਮ ਵਿਚ ਤੋਰਿਆ ਹੋਇਆ ਹੈ। ਜਦੋਂ ਵੀ ਇਹ ਚਾਲ ਕਿਤੇ ਉਖੜਦੀ ਹੈ ਤਾਂ ਹਲਚਲ ਪੈਦਾ ਹੋ ਜਾਂਦੀ ਹੈ। ਇਹੀ ਨਿਯਮ ਇੰਨ ਬਿੰਨ ਮਨੁੱਖੀ ਜੀਵਨ ਤੇ ਲਾਗੂ ਹੁੰਦਾ ਹੈ। ਸੰਜਮ ਤੇ ਮਰਯਾਦਾ ਵਿਚ ਤੁਰਿਆਂ ਆਦਰਸ਼ ਦੀ ਪ੍ਰਾਪਤੀ ਸਹਿਜੇ ਹੋ ਜਾਂਦੀ ਹੈ। ਸੰਜਮਹੀਨ ਅਤੇ ਮਰਯਾਦਾ ਤੋਂ ਉਖੜਿਆ ਹੋਇਆ ਕੋਈ ਵੀ ਮਨੁੱਖ ਪੂਰੇ ਸਮਾਜ ਲਈ ਘਾਤਕ ਸਿੱਧ ਹੋ ਸਕਦਾ ਹੈ। ਸਾਰਾ ਮਨੁੱਖੀ ਇਤਿਹਾਸ ਇਸ ਗਲ ਦੀ ਸਾਖਸ਼ੀ ਭਰਦਾ ਹੈ। ਜਿੰਨੀ ਮਾਤਰਾ ਵਿਚ ਕੋਈ ਮਨੁੱਖ ਸੰਜਮੀ ਜੀਵਨ ਤੋਂ ਉਖੜ ਕੇ ਬੇਮਰਿਯਾਦਗੀ ਵਲ ਵਧਿਆ ਉਤਨੀ ਮਾਤਰਾ ਵਿਚ ਹੀ ਉਸਨੇ ਸਮਾਜ ਨੂੰ ਪਰਦੂਸ਼ਿਤ ਕੀਤਾ ਹੈ। ਰਾਵਣ, ਕੋਰਵ, ਕੰਸ,ਔਰੰਗਜ਼ੇਬ, ਚੰਗੇਜ਼ ਖਾਂ, ਹਿਟਲਰ ਆਦਿ ਸਭ ਜੀਵਨ ਦੀ ਬੇਮਰਿਯਾਦਗੀ ਦੇ ਪ੍ਰਤੀਕ ਹਨ, ਜਿਨ੍ਹਾਂ ਸਮਾਜ ਨੂੰ ਹੱਦ ਦਰਜੇ ਤਕ ਪਲੀਤ ਕੀਤਾ। ਇਉਂ ਹੀ ਜਿਨ੍ਹਾਂ ਨੇ ਸੰਜਮ ਤੇ ਮਰਯਾਦਾ ਦੀਆਂ ਸਿਖਰਾਂ ਨੂੰ ਛੋਹਿਆ ਉਹ ਸਮਾਜ ਨੂੰ ਉੱਤਮਤਾ ਦੀਆਂ ਟੀਸੀਆਂ ਤਕ ਪਹੁੰਚਾਉਣ ਲਈ ਯਤਨਸ਼ੀਲ ਰਹੇ। ਸਭੇ ਧਾਰਮਿਕ ਪੁਰਖ ਇਸੇ ਸ਼੍ਰੇਣੀ ਵਿਚ ਆਉਂਦੇ ਹਨ। ਬਸ ਇਨ੍ਹਾਂ ਧਾਰਮਿਕ ਮਹਾਂਪੁਰਖਾਂ ਵਲੋਂ ਹੀ ਆਪਣੇ ਪੈਰੋਕਾਰਾਂ ਲਈ ਸੰਜਮ ਵਿਚ ਚਲਣ ਲਈ ਦਰਸਾਏ ਸਿਧਾਂਤਾਂ ਅਨੁਸਾਰ ਕੁੱਝ ਸੰਸਕਾਰ ਅਤੇ ਮਰਿਯਾਦਾਵਾਂ ਸਥਾਪਤ ਕੀਤੀਆਂ ਜਾਂਦੀਆਂ ਹਨ। ਇਸ ਪ੍ਰਸੰਗ ਵਿਚ ਘੜੇ ਸਿਧਾਂਤ ਅਤੇ ਸੰਗਿਆ ਧਰਮ ਸ਼ਾਸ਼ਤਰ ਪਰਵਾਨ ਕੀਤੀ ਗਈ ਹੈ। ਇਸ ਤਰ੍ਹਾਂ ਮਰਯਾਦਾ ਅਤੇ ਧਰਮ ਸ਼ਾਸ਼ਤਰ ਵਿਚ ਨੇੜੇ ਦਾ ਸੰਬੰਧ ਸਥਾਪਤ ਹੋ ਜਾਂਦਾ ਹੈ।

ਸਿਧਾਂਤ ਅਤੇ ਮਰਯਾਦਾ ਵਿਚ ਅੰਤਰ ਇਹ ਕਿਹਾ ਜਾ ਸਕਦਾ ਹੈ ਕਿ ਸਿਧਾਂਤ ਵਿਚ ਤਬਦੀਲੀ ਸੰਭਵ ਨਹੀਂ ਹੁੰਦੀ ਜਦੋਂ ਕਿ ਸੰਸਕਾਰ ਤੇ ਮਰਯਾਦਾ ਵਿਚ ਲਚਕੀਲਾਪਣ (flexibility) ਦੀ ਸੰਭਾਵਨਾ ਹੁੰਦੀ ਹੈ। ਇਹ ਸਮੇਂ ਅਤੇ ਸਥਾਨ ਦੇ ਅਨੁਕੂਲ ਵੀ ਹੋ ਸਕਦੀ ਹੈ। ਗਰਮ,ਖੁਸ਼ਕ ਆਦਿਕ ਅਸਥਾਨਾਂ ਭਾਵ ਪਉਣ ਪਾਣੀ ਅਨੁਸਾਰ ਰਹਿਤ ਵਿਚ ਕੁਝ ਅੰਤਰ ਵੀ ਹੋ ਸਕਦਾ ਹੈ। ਉਦਾਹਰਣ ਵਜੋਂ ਸਿੱਖ ਨੂੰ ਅੰਮ੍ਰਿਤ ਵੇਲੇ ਠੰਢੇ ਪਾਣੀ ਨਾਲ ਇਸ਼ਨਾਨ ਕਰਨ ਦਾ ਹੁਕਮ ਹੈ ਪਰ ਠੰਢੇ ਦੇਸ਼ਾਂ ਵਿਚ ਜਾਂ ਖ਼ਾਸ ਹਾਲਤਾਂ ਗਰਮ ਪਾਣੀ ਦੀ ਵਰਤੋਂ ਅਵੱਗਿਆ ਵੀ ਨਹੀਂ ਹੈ।

ਰਹਿਤ ਮਨੁੱਖੀ ਜੀਵਨ ਦੇ ਬੌਧਿਕ ਵਿਕਾਸ ਤੇ ਮਨੁੱਖੀ ਵਿਵਹਾਰ ਦੀ ਲਖਾਇਕ ਵੀ ਪਰਵਾਨੀ ਗਈ ਹੈ ਇਸ ਨਾਲ ਮਨੁੱਖੀ ਸਦਾਚਾਰ, ਸਿਸ਼ਟਾਚਾਰ ਅਤੇ ਸੱਭਿਅਤਾਵਾਂ ਪ੍ਰਭਾਵਤ ਹੁੰਦੀਆਂ ਰਹਿੰਦੀਆਂ ਹਨ। ਮਿਸਾਲ ਵਜੋਂ ਮੁਸਲਮਾਨੀ ਰਹਿਤ ਅਨੁਸਾਰ ਇਕ ਪੁਰਸ਼ ਚਾਰ ਸ਼ਾਦੀਆਂ ਕਰਵਾ ਸਕਦਾ ਹੈ, ਪ੍ਰੰਤੂ ਸਿੱਖ ਰਹਿਤ ਮਰਯਾਦਾ ਅਨੁਸਾਰ 'ਏਕਾ ਨਾਰੀ ਸਦਾ ਜਤੀ ਹੈ ਪਰ ਨਾਰੀ ਧੀ ਭੈਣ ਵਖਾਣੈ' ਦਾ ਆਦੇਸ਼ ਹੈ। ਸਿੱਖ ਰਹਿਤ ਮਰਯਾਦਾ ਵਿਚ ਸਪਸ਼ਟ ਅੰਕਿਤ ਹੈ ਕਿ 'ਆਮ ਹਾਲਤਾਂ ਵਿਚ ਸਿੱਖ ਨੂੰ ਇਕ ਇਸਤਰੀ ਦੇ ਹੁੰਦਿਆਂ ਦੂਜਾ ਵਿਆਹ ਨਹੀਂ ਕਰਨਾ ਚਾਹੀਏ।'[252] ਇਸੇ ਤਰ੍ਹਾਂ ਗੁਰਮਤਿ ਦੇ ਧਾਰਨੀ ਪ੍ਰਾਣੀ ਨੂੰ ਪਰ ਇਸਤ੍ਰੀ ਜਾਂ ਪਰ-ਪੁਰਸ਼ ਦਾ ਸੰਗ ਵਿਵਰਜਿਤ ਹੈ।[253] ਕਿਸੇ ਪ੍ਰਕਾਰ ਦਾ ਨਸ਼ਾ ਕਰਨ ਦੀ ਮਨਾਹੀ ਹੈ।[254]

ਇਉਂ ਕਿਸੇ ਧਰਮ ਦੀ ਰਹਿਤ ਦੁਆਰਾ ਹੀ ਉਸ ਰਾਹੀਂ ਸਿਰਜੇ ਮਨੁੱਖ ਦੀ ਪਹਿਚਾਣ (Identification) ਸਾਹਮਣੇ ਆਉਂਦੀ ਹੈ। ਭਾਵ ਰਹਿਤ ਮਰਯਾਦਾ ਪਹਿਚਾਣ ਦਾ ਚਿਨ੍ਹ ਬਣਦਿਆਂ ਉਸਦੇ ਅਸਤਿਤ੍ਵ ਨੂੰ ਪ੍ਰਚਾਰਦੀ ਵੀ ਹੈ ਅਤੇ ਪ੍ਰਕਾਸ਼ਦੀ ਵੀ ਹੈ। ਜਿਵੇਂ ਗੁਰਮਤਿ ਰਹਿਤ ਮਰਯਾਦਾ ਦੇ ਧਾਰਨੀ ਦੀ ਪਹਿਚਾਣ ਉਸ ਦੁਆਰਾ ਸਜਾਈ ਦਸਤਾਰ ਅਤੇ ਰੱਖੇ ਕੇਸਾਂ ਤੇ ਦਾਹੜੀ ਤੋਂ ਸੁਤੇ-ਸਿੱਧ ਹੀ ਹੋ ਜਾਂਦੀ ਹੈ। ਸੋ ਪਹਿਚਾਣ ਸਿੱਖ ਧਰਮ-ਸ਼ਾਸ਼ਤਰ ਦਾ ਹਿੱਸਾ ਹੈ।

***ਸਿੱਖ ਰਹਿਤ ਦੇ ਬੁਨਿਆਦੀ ਤੱਤ:*** ਹਰ ਧਰਮ ਦੀ ਰਹਿਤ, ਉਸ ਰਾਹੀਂ ਸਥਾਪਤ ਸਿਧਾਂਤਾਂ ਰਾਹੀਂ ਜੀਵਨ ਪ੍ਰਤੀ ਕੀ ਦ੍ਰਿਸ਼ਟੀਕੋਣ ਪਰਵਾਨਿਆ ਗਿਆ ਹੈ, ਅਨੁਸਾਰ ਨਿਰਧਾਰਿਤ ਕੀਤੀ ਜਾਂਦੀ ਹੈ। ਸਿੱਖ ਧਰਮ ਜੀਵਨ ਨੂੰ ਪ੍ਰਵਿਰਤੀ ਮਾਰਗ ਵਲ ਤੋਰਦਾ ਹੈ। ਇਥੇ ਗ੍ਰਿਹਸਤ ਨੂੰ ਪ੍ਰਧਾਨਤਾ ਦਿਤੀ ਗਈ ਹੈ। ਸਾਰੇ ਗੁਰੂ ਸਾਹਿਬਾਨ (ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਛਡਕੇ ਕਿਉਂਕਿ ਉਹ ਛੋਟੀ ਅਵਸਥਾ ਵਿਚ ਹੀ ਜੋਤੀ ਜੋਤਿ ਸਮਾ ਗਏ ਸਨ।) ਆਪ ਗ੍ਰਿਹਸਤ ਦੇ ਧਾਰਨੀ ਹੋਏ ਹਨ। ਇਸ ਲਈ ਗੁਰਮਤਿ ਅਨੁਸਾਰ ਸਾਰੇ ਸੰਸਕਾਰ ਤੇ ਮਰਯਾਦਾ ਇਸ ਦ੍ਰਿਸ਼ਟੀਕੋਣ ਨੂੰ ਦ੍ਰਿੜ੍ਹ ਤੇ ਪਰਪੱਕ ਕਰਨ ਲਈ ਪ੍ਰੇਰਦੇ ਹਨ। ਗੁਰਮਤਿ ਦਾ ਆਦਰਸ਼ ਮਨੁੱਖਾ ਜੀਵਨ ਨੂੰ ਸੰਤੁਲਿਤ ਤੇ ਸਹਿਜ ਜੀਵਨ ਲਈ ਯੋਗ ਕਰਨਾ ਹੈ, ਜਿਸ ਵਿਚੋਂ ਖਾਲਸੇ ਦਾ ਪ੍ਰਕਾਸ਼ ਹੋਣਾ ਹੈ। ਇਹ ਅਧਿਆਤਮਕ ਅਤੇ ਸੰਸਾਰਕ ਦੁਹਾਂ ਪੱਖਾਂ ਦੇ ਸਮਾਨ ਵਿਕਾਸ ਲਈ

---

252. *ਸਿੱਖ ਰਹਿਤ ਮਰਯਾਦਾ*,ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰ. 6
253. -----------ਉਹੀ-------ਪੰ. 32.
254.------------ਉਹੀ-------ਪੰ. 33.

ਮਾਰਗ ਨਿਰਧਾਰਿਤ ਕਰਦਾ ਹੈ। ਜੀਵਨ ਵਿਚ ਕਿਸੇ ਵੀ ਪੱਖ ਤੋਂ ਉਲਾਰ ਹੋਣ ਤੋਂ ਵਿਵਰਜਿਤ ਕਰਦਾ ਹੈ। ਗੁਰਬਾਣੀ ਸਿਧਾਂਤ ਨੇ ਇਸ ਲਈ ਜੋ *ਧੁਰਾ* ਕਾਇਮ ਕੀਤਾ ਹੈ ਉਹ ਹੇਠ ਲਿਖੇ ਅਨੁਸਾਰ ਹੈ:

1. ਬਾਬਾ ਹੋਰੁ ਖਾਣਾ ਖੁਸੀ ਖੁਆਰੁ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥......
2. ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥ ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥.......
3. ਬਾਬਾ ਹੋਰੁ ਚੜਣਾ ਖੁਸੀ ਖੁਆਰੁ॥ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥......
4. ਬਾਬਾ ਹੋਰੁ ਸਉਣਾ ਖੁਸੀ ਖੁਆਰੁ॥ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥[255]

ਬਸ ਇਹੋ ਸਿੱਖ ਮਰਯਾਦਾ ਦਾ ਲਚਕੀਲਾਪਣ ਹੈ। ਖਾਣ ਦੀ, ਪਹਿਨਣ ਦੀ, ਬੋਲਣ ਦੀ, ਸਵਾਰੀ ਆਦਿ ਦੀ ਕਿਸੇ ਤਰ੍ਹਾਂ ਦੀ ਕੋਈ ਬੰਦਸ਼ ਨਹੀਂ। ਕਸਵੱਟੀ ਇਕੋ ਹੀ ਹੈ ਕਿ ਜਿਸ ਖਾਣ ਨਾਲ, ਪੀਣ ਨਾਲ, ਪਹਿਨਣ ਨਾਲ ਮਨ ਵਿਕਾਰਾਂ ਵਿਚ ਪਰਵਿਰਤ ਹੋ ਜਾਏ, ਜੀਵਨ ਦਾ ਸੰਤੁਲਨ ਵਿਗੜ ਜਾਏ, ਸਹਿਜ ਗੁਆਚ ਜਾਏ, ਉਹ ਸਭ ਵਿਵਰਜਿਤ ਹੈ। ਇਸੇ ਦੀ ਵਜਾਹਤ ਅਗੋਂ, ਰਹਿਤਨਾਮਿਆਂ ਅਤੇ ਰਹਿਤ ਮਰਯਾਦਾਵਾਂ ਵਿਚ ਕੀਤੀ ਹੋਈ ਹੈ। ਇਸੇ ਅਨੁਸਾਰ ਜੀਵਨ ਬਤੀਤ ਕਰਨ ਲਈ ਸਿੱਖ ਨੂੰ ਖਾਲਸਾ ਰਹਿਤ ਦੇ ਧਾਰਨੀ ਹੋਣ ਲਗਿਆਂ ਗੁਰੂ ਰੂਪ ਪੰਜ ਪਿਆਰਿਆਂ ਵਲੋਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਆਦੇਸ਼ ਕੀਤੇ ਜਾਂਦੇ ਹਨ ਤਾਂਕਿ ਉਹ ਸੰਤ-ਸਿਪਾਹੀ ਬਣਕੇ ਪ੍ਰਮਾਤਮ ਕੀ ਮੌਜ ਵਿਚ ਪ੍ਰਗਟ ਹੋਈ ਅਕਾਲ ਪੁਰਖ ਕੀ ਖਾਲਸਾ ਫੌਜ ਦਾ ਅੰਗ ਬਣ ਸਕੇ। ਦਸ਼ਮੇਸ਼ ਪਿਤਾ ਦਾ ਸਪੁੱਤਰ ਬਣਕੇ ਗੁਰੂ-ਪੰਥ ਵਿਚ ਸੰਮਿਲਤ ਹੋ ਸਕੇ।

ਇਉਂ ਖਾਲਸਈ ਰਹਿਤ ਦੁਆਰਾ ਭ੍ਰਾਤਰੀਭਾਵ ਅਤੇ ਏਕਤਾ ਦੀ ਭਾਵਨਾ ਪਰਪੱਕ ਹੁੰਦੀ ਹੈ। ਇਸ ਨਾਲ ਖਾਲਸਾ ਸੰਗਠਨ ਦਾ ਜਥੇਬੰਦਕ ਢਾਂਚਾ ਮਜ਼ਬੂਤ ਹੁੰਦਾ ਹੈ। ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਰਹਿਤ ਦੇ ਧਾਰਨੀ ਹੋਇਆਂ ਮਨੋਵਿਗਿਆਨਕ ਤੌਰ ਤੇ ਵੀ ਗੁਰਸਿੱਖ ਵਿਚ ਪਰੀਵਰਤਨ (Transformation) ਦੀਆਂ ਸੰਭਾਵਨਾਵਾਂ ਵੱਧ ਜਾਂਦੀਆਂ ਹਨ। ਰਹਿਤਵਾਨ ਸਿੱਖ ਅੰਦਰ ਸਦੀਵ ਤੌਰ ਤੇ ਇਕ ਨਿਰਮਲ ਭੈਅ ਬਣਿਆ ਰਹਿੰਦਾ ਜੋ ਉਸਨੂੰ 'ਜਾਗਦਾ ਮਨੁੱਖ' ਬਨਣ ਲਈ ਹਰ ਪਲ ਪ੍ਰੇਰਿਤ ਕਰਦਾ ਰਹਿੰਦਾ ਹੈ। ਰਹਿਤਵਾਨ ਜੀਵਨ ਗੁਰੂ ਦੀ ਸਨਮੁਖਤਾ ਦਾ ਜ਼ਾਮਨ ਹੈ ਅਤੇ ਸਿੱਖ ਧਰਮ ਸ਼ਾਸ਼ਤਰ ਦਾ ਪੰਜ ਕਕਾਰੀ ਰਹਿਤ ਰੂਪ ਵਿਚ ਅਨਿਖੜ ਅੰਗ ਹੈ। ਇਸ ਨਾਲ ਇਹ ਪ੍ਰਸ਼ਨ ਪੈਦਾ ਹੋ ਜਾਂਦਾ ਹੈ ਸਿੱਖ ਧਰਮ ਸ਼ਾਸ਼ਤਰ ਦਾ ਇਹ ਖ਼ੇਤਰ ਆਪਣੀ ਪਹੁੰਚ ਵਿਚ ਖੁਲ੍ਹਾ (exclusive) ਹੈ ਜਾਂ ਬੰਦ (inclusive) ਹੈ? ਇਸਦਾ ਜ਼ਿਕਰ ਅਗੇ ਪਹੁੰਚ ਵਜੋਂ ਕੀਤਾ ਜਾ ਰਿਹਾ ਹੈ।

---

255. ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਰਾਗ ਮਹਲਾ ੧ ਪੰ. 17.

*(ਸ) ਪਹੁੰਚ (ਸ਼ਬਦ ਮੂਲਕ ਪਹੁੰਚ, ਨਿਰਭਉ ਅਤੇ ਨਿਰਵੈਰ, ਚੜ੍ਹਦੀ ਕਲਾ ਅਤੇ ਸਰਬੱਤ ਦਾ ਭਲਾ, ਅਰਦਾਸ,)*

**ਸ਼ਬਦ ਮੂਲਕ ਪਹੁੰਚ**: ਖ਼ੇਤਰ ਵਿਚ ਸਿੱਖ ਧਰਮ ਸ਼ਾਸ਼ਤਰ ਦਾ ਕੌਮੀ ਪੱਖ ਸਾਹਮਣੇ ਆਇਆ ਹੈ ਅਤੇ ਇਹ ਨਿਰਸੰਦੇਹ ਸਿੱਖ ਧਰਮ ਚਿੰਤਨ ਦੇ ਵਿਪਰੀਤ ਨਹੀਂ ਹੈ। ਪਰ ਸਿੱਖ ਧਰਮ ਆਪਣੀ ਪਹੁੰਚ ਦੇ ਪਖੋਂ ਸਦਾ ਸੱਜਰੀ ਅਤੇ ਸਰਬਆਲਿੰਗਨਕਾਰੀ ਗੁਰਮਤਿ ਜੁਗਤਿ ਦਾ ਧਾਰਨੀ ਹੈ। ਇਸ ਪਹੁੰਚ ਦਾ ਆਧਾਰ "ਸਭੈ ਸਾਂਝੀਵਾਲ ਸਦਾਇਨ" ਪਰਵਾਨ ਕੀਤਾ ਜਾ ਸਕਦਾ ਹੈ। ਇਹ ਸਰਬੱਤ ਦੇ ਭਲੇ ਵਾਲੀ ਵਿਸ਼ਵਵਿਆਪੀ ਪਹੁੰਚ ਹੈ। ਇਸਦਾ ਆਧਾਰ ਸ਼ਬਦ ਜੁਗਤਿ ਹੈ। ਏਸੇ ਕਰਕੇ ਇਹ 'ਨਿਰਭਉ ਅਤੇ ਨਿਰਵੈਰ' ਪਹੁੰਚ ਦੀ ਧਾਰਨੀ ਹੈ। ਬੰਦਾ ਇਸ ਵਿਚੋਂ ਮਨਫੀ ਹੈ। ਵਰਤਮਾਨ ਵਿਚ ਵਿਚਰਦਿਆਂ 'ਚੜ੍ਹਦੀ ਕਲਾ ਨਿਵਾਸ' ਰਖਣ ਦੀ ਪਹੁੰਚ ਵੀ ਇਸ ਨੂੰ ਆਖਿਆ ਜਾ ਸਕਦਾ ਹੈ। ਡਾ. ਬਲਕਾਰ ਸਿੰਘ ਲਿਖ਼ਦੇ ਹਨ, "ਸਿੱਖ ਧਰਮ-ਮੀਮਾਂਸਾ ਦੀ ਦ੍ਰਿਸ਼ਟੀ ਤੋਂ ਸਿੱਖਾਂ ਦੀ ਪਹੁੰਚ ਸੰਪੰਨ ਸ਼ਖਸ਼ੀਅਤ ਘੜਨ ਦੀ ਹੈ। ਇਸ ਪਹੁੰਚ ਦੇ ਪ੍ਰਗਟਾਵੇ ਦੇ ਦੀਦਾਰੇ ਇਤਿਹਾਸਕ ਤੌਰ ਤੇ 'ਅਰਦਾਸ' ਵਿਚੋਂ ਕੀਤੇ ਜਾ ਸਕਦੇ ਹਨ।"[256] ਇਨ੍ਹਾਂ ਨੁਕਤਿਆਂ ਦੀ ਇਕ ਇਕ ਕਰਕੇ ਅਗੇ ਸੰਖਿਪਤ ਵਿਆਖਿਆ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ।

**ਸ਼ਬਦਾਰਥੀ ਪਹੁੰਚ**: ਬੜੀ ਵਿਲਖਣ ਦਾਸਤਾਂ ਹੈ "ਸ਼ਬਦ ਮੂਲਕ ਪਹੁੰਚ" ਦੀ ਸਿੱਖ ਧਰਮ ਵਿਚ। ਗੁਰਮਤਿ ਵਿਚ ਦੇਹ ਦੀ ਬਜਾਇ ਸ਼ਬਦ ਨੂੰ ਗੁਰੂ ਪਰਵਾਨ ਕੀਤਾ ਗਿਆ ਹੈ। ਇਸੇ ਬੁਨਿਆਦ ਤੇ ਸਿੱਖੀ ਦੇ ਮਹਿਲ ਦੀ ਉਸਾਰੀ ਕੀਤੀ ਗਈ ਹੈ। ਇਸ ਵਲ ਸੰਕੇਤ ਪਹਿਲੇ ਸਤਿਗੁਰੂ ਗੁਰੂ ਨਾਨਕ ਸਾਹਿਬ ਨੇ ਹੀ ਸਿਧ ਗੋਸਟਿ ਬਾਣੀ ਵਿਚ ਕਰ ਦਿਤਾ ਸੀ।[257] "ਗੁਰ-ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀਂ ਹੈ ਰਾਈ।"[258] ਦਾ ਐਲਾਨ ਵੀ ਪਹਿਲੇ ਸਤਿਗੁਰੂ ਜੀ ਦਾ ਹੀ ਹੈ। ਪੰਥ ਦੀ ਓਟ ਬਾਣੀ, ਦੇ "ਗ੍ਰੰਥ" ਰੂਪ ਧਾਰਨ ਤੋਂ ਪਹਿਲਾਂ ਹੀ ਇਸਦੇ ਪ੍ਰਕਾਸ਼ ਲਈ ਵਿਲੱਖਣ ਤੇ ਅਦਭੁਤ ਧਰਮ ਅਸਥਾਨ ਹਰਿਮੰਦਰ ਦੀ ਸਥਾਪਨਾ ਕਰ ਲਈ ਗਈ ਸੀ। ਹਰਿਮੰਦਰ ਵਿਲੱਖਣ ਤੇ ਅਦਭੁੱਤ ਇਸ ਲਈ ਨਹੀਂ ਕਿ ਇਹ ਕੇਵਲ ਇਮਾਰਤਸਾਜ਼ੀ ਆਦਿ ਦੇ ਪੱਖੋਂ ਨਿਵੇਕਲਾ ਹੈ, ਸਗੋਂ ਜਿਹੜੀ ਇਕਈਸ਼੍ਵਰਵਾਦੀ ਪਹੁੰਚ, ਅਧਿਆਤਮਕਤ ਸੁਭਾ, ਅਦਭੁਤ ਨੈਤਿਕਤਾ, ਸਰਬਸਾਂਝੀਵਾਲ ਦ੍ਰਿਸ਼ਟੀਕੋਣ, ਨਿਮਰਤਾ ਵਾਲਾ ਵਿਵਹਾਰ, ਗੁਰੂ ਗ੍ਰੰਥ ਵਿਚ ਦਰਸਾਇਆ ਗਿਆ ਹੈ, ਉਸਦੇ ਬਿੰਬ ਹਰਿਮੰਦਰ ਵਿਚੋਂ ਉਘੜਦੇ ਨਜ਼ਰ ਆ ਜਾਂਦੇ ਹਨ। ਪੰਜਵੇਂ ਸਤਿਗੁਰੂ ਗੁਰੂ ਅਰਜਨ ਦੇਵ ਜੀ ਨੇ ਸਾਰੇ ਗੁਰੂ ਸਾਹਿਬਾਨ ਅਤੇ ਸੰਤਾਂ, ਭਗਤਾਂ ਤੇ ਸੂਫ਼ੀ ਫ਼ਕੀਰਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਰੂਪੀ ਸ਼ਬਦ ਗੁਰੂ ਵਜੋਂ ਪ੍ਰਕਾਸ਼ਮਾਨ ਕਰ ਦਿਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਸਰੂਪ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਹੱਥੀਂ ਲਿਖਵਾਕੇ ਸੰਮਤ੧੬੬੧ ਵਿਚ ਸੰਪੂਰਨ ਕਰਵਾਇਆ ਅਤੇ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਭਾਦੋਂ ਸੁਦੀ ੧ ਨੂੰ ਇਸਦਾ ਪ੍ਰਕਾਸ਼ ਕਰਕੇ, ਇਸਨੂੰ ਗੁਰੂ ਰੂਪ ਵਿਚ ਸਤਿਕਾਰਨ ਲਈ ਸੰਗਤਾਂ ਨੂੰ ਹੁਕਮ ਕੀਤਾ[259] ਬਾਬਾ ਬੁਢਾ ਜੀ ਨੂੰ ਗ੍ਰੰਥ ਸਾਹਿਬ

---

256. ਡਾ. ਬਲਕਾਰ ਸਿੰਘ, *ਸਿੱਖ ਧਰਮ ਮੀਮਾਂਸਾ*,ਨਾਨਕ ਪ੍ਰਕਾਸ਼ ਪਤ੍ਰਿਕਾ,ਜੂਨ 1989, ਪੰ. 30.
257. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਮਕਲੀ ਮਹਲਾ ੧ ਸਿਧ ਗੋਸਟਿ, ਪੰ.943.
258. ਵਾਰਾਂ ਭਾਈ ਗੁਰਦਾਸ, ਪਉੜੀ 42, ਵਾਰ ੧.
259. ਪ੍ਰੋਫੈਸਰ ਸ਼ੇਰ ਸਿੰਘ, *ਗੁਰਮਤਿ ਦਰਸ਼ਨ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਅੰਮ੍ਰਿਤਸਰ,1986, ਪੰ.71.

ਦਾ ਗ੍ਰੰਥੀ ਥਾਪਿਆ ਅਤੇ ਬਚਨ ਕੀਤੇ ਕਿ ਮੇਰਾ ਪੰਚ ਭੂਤਕ ਸਰੀਰ ਤਾਂ ਇਕ ਸਮੇਂ ਇਕ ਸਥਾਨ ਤੇ ਹੀ ਅਸਥਿਤ ਰਹਿ ਸਕਦਾ ਹੈ ਦੂਸਰੀ ਜਗ੍ਹਾ ਇਸਨੂੰ ਨਹੀਂ ਵੇਖਿਆ ਜਾ ਸਕਦਾ। ਤੁਸਾਂ ਇਸ ਗ੍ਰੰਥ ਨੂੰ ਗੁਰੂ ਦਾ ਹਿਰਦਾ ਜਾਣਨਾ ਜੋ ਸਰਬ ਸਮਿਆਂ ਵਿਚ ਸੁਭਾਇਮਾਨ ਰਹਿਣ ਵਾਲਾ ਹੈ। ਇਨ੍ਹਾਂ ਉਪਰ ਨਿਸ਼ਠਾ ਨੂੰ ਹੀ ਉੱਤਮ ਐਲਾਨਿਆ ਗਿਆ। ਇਹ ਹੁਕਮ ਕੀਤਾ ਕਿ ਮੇਰੇ ਦੇਹ ਸਰੂਪ ਤੋਂ ਇਨ੍ਹਾਂ ਨੂੰ ਵੱਡਾ ਕਰਕੇ ਜਾਨਣਾ। ਮੈਂ ਆਪ ਇਨ੍ਹਾਂ ਅਗੇ ਸਤਿਕਾਰ ਵਜੋਂ ਨਤਮਸਤਕ ਹੁੰਦਾ ਹਾਂ।[260] ਫ਼ਿਰ ਜਦੋਂ ਤਕ ਗੁਰੂ ਸਾਹਿਬ ਸਰੀਰ ਰੂਪ ਵਿਚ ਵਿਚਰਦੇ ਰਹੇ ਆਪ 'ਪੋਥੀ ਸਾਹਿਬ' ਨੂੰ ਪੀੜ੍ਹੇ ਉਪਰ ਸਥਾਨ ਦੇਂਦੇ ਤੇ ਆਪ ਅਦਬ ਵਜੋਂ ਕੋਲ ਭੁੰਵੇ ਨੀਵੀਂ ਥਾਂ ਸੌਂਦੇ ਰਹੇ।[261] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰਸਮੀ ਰੂਪ ਵਿਚ "ਗੁਰੂ" ਦੀ ਪਦਵੀ ਸੰਮਤ ੧੭੬੫ ਵਿਚ ਅਬਚਲ ਨਗਰ, ਸ੍ਰੀ ਹਜ਼ੂਰ ਸਾਹਿਬ ਵਿਖੇ ਦਸਵੇਂ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਵਲੋਂ ਬਖ਼ਸ਼ੀ ਗਈ ਸੀ। ਭੱਟ ਨਰਬਦ ਸਿੰਘ, ਪੁੱਤਰ ਕੇਸੋ ਸਿੰਘ (ਜੋ ਭਾਈ ਭੀਖੇ ਦੀ ਬੰਸਾਵਲੀ ਵਿਚੋਂ ਸੀ) 6 ਅਕਤੂਬਰ 1708 ਈਸਵੀ ਨੂੰ ਆਪਣੀ ਵਹੀ ਵਿਚ ਇਉਂ ਲਿਖਦਾ ਹੈ: " ਗੁਰੂ ਗੋਬਿੰਦ ਸਿੰਘ ਜੀ ਮਹਿਲ ਦਸਵਾਂ ਬੇਟਾ ਗੁਰੂ ਤੇਗ਼ ਬਹਾਦਰ ਜੀ ਕਾ ਪੋਤਾ ਗੁਰੂ ਹਰਗੋਬਿੰਦ ਜੀ ਕਾ ਪਰਪੋਤਾ ਗੁਰੂ ਅਰਜਨ ਦੇਵ ਜੀ ਕਾ ਬੰਸ ਗੁਰੂ ਰਾਮਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤਰ ਸੋਢੀ ਖਤਰੀ ਬਾਸੀ ਅਨੰਦਪੁਰ ਪਰਗਨਾ ਕਹਿਲੂਰ ਮੁਕਾਮ ਨਾਂਦੇੜ ਤਟ ਗੁਦਾਵਰੀ ਦੇਸ ਦੱਖਣ ਸੰਮਤ ਸਤਾਰਾਂ ਸੈ ਪੈਸਠ ਕਾਤਿਕ ਮਾਸ ਕੀ ਚੌਥ ਸ਼ੁਕਲ ਪਖੇ ਬੁਧਵਾਰ ਕੇ ਦਿਹੁੰ ਭਾਈ ਦਯਾ ਸਿੰਘ ਸੇ ਬਚਨ ਹੋਇਆ ਸ੍ਰੀ ਗ੍ਰੰਥ ਸਾਹਿਬ ਲੈ ਆਓ। ਬਚਨ ਪਾਇ ਦਯਾ ਸਿੰਘ ਸ੍ਰੀ ਗ੍ਰੰਥ ਸਾਹਿਬ ਲੈ ਆਏ। ਗੁਰੂ ਜੀ ਨੇ ਪੰਜ ਪੈਸੇ ਨਾਰੀਅਲ ਅੱਗੇ ਭੇਟਾ ਰੱਖ ਮੱਥਾ ਟੇਕਿਆ, ਸਰਬੱਤ ਸੰਗਤ ਸੇ ਕਹਾ ਮੇਰਾ ਹੁਕਮ ਹੈ ਮੇਰੀ ਜਗਹ ਸ੍ਰੀ ਗ੍ਰੰਥ ਜੀ ਕੋ ਜਾਨਣਾ। ਜੋ ਸਿੱਖ ਜਾਨੇਗਾ ਤਿਸ ਕੀ ਘਾਲ ਥਾਇ ਪਏਗੀ। ਗੁਰੂ ਉਸ ਕੀ ਬਹੁੜੀ ਕਰੇਗਾ। ਸਤਿ ਕਰ ਮਾਨਣਾ।[262] ਇਸਦੀ ਪੁਸ਼ਟੀ ਰਹਿਤਨਾਮਿਆਂ ਵਿਚ ਵੀ ਕੀਤੀ ਗਈ ਹੈ:

> *"ਦੂਸਰ ਰੂਪ ਗ੍ਰੰਥ ਜੀ ਜਾਨਹੁ। ਆਪਨ ਅੰਗ ਮੇਰੋ ਕਰ ਮਾਨਹੁ।.......*
> *ਮੇਰਾ ਰੂਪ ਗ੍ਰੰਥ ਜੀ ਜਾਨ। ਇਸ ਮੇਂ ਭੇਦ ਨ ਰੰਚਕ ਮਾਨ।"[263]*

ਭਾਈ ਪ੍ਰਹਿਲਾਦ ਸਿੰਘ ਜੀ ਦੇ ਰਹਿਤਨਾਮੇ ਵਿਚ ਅੰਕਿਤ ਹੈ:

> *"ਅਕਾਲ ਪੁਰਖ ਕੇ ਬਚਨ ਸਿਉਂ ਪ੍ਰਗਟ ਚਲਾਯੋ ਪੰਥ*
> *ਸਭ ਸਿਖਨ ਕੋ ਬਚਨ ਹੈ, ਗੁਰੂ ਮਾਨੀਅਹੁ ਗ੍ਰੰਥ।"[264]*

---

260. ਸਤਿਗੁਰ ਕੈ ਸਰੀਰ ਹੈ ਜੋਊ ਸਭ ਥਾਨ ਸਮੇ ਸਭ ਨ ਦਰਸੈ ਹੈ।
ਗ੍ਰੰਥ ਰਿਦਾ ਗੁਰ ਕੋ ਇਹੋ ਜਾਨੋ ਉੱਤਮ ਹੈ ਸਭ ਕਾਲ ਰਹੈ ਹੈ।
ਮੇਰੇ ਸਰੂਪ ਤੇ ਯਾ ਤੇ ਹੈਂ ਦੀਰਘ ਸਾਹਿਬ ਜਾਨ ਅਦਾਇਬ ਕਹੇ ਹੈਂ।
ਭਾਈ ਸੰਤੋਖ਼ ਸਿੰਘ, *ਗੁਰ ਪ੍ਰਤਾਪ ਸੂਰਜ*, ਉਧਰਿਤ: ਡਾ.ਜਸਵੰਤ ਸਿੰਘ ਨੇਕੀ, ਅਰਦਾਸ ਦਰਸ਼ਨ ਰੂਪ ਅਭਿਆਸ,ਪੰ.77.

261. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 77.

262. ਭੱਟ ਵਹੀ ਭਾਦਸੋਂ, ਥਾਨੇਸਰ ਅਤੇ ਭੱਟ ਵਹੀ ਤਾਲੰਡਾ, ਪਰਗਨਾ ਜੀਂਦ,ਉਧਰਿਤ: ਡਾ.ਜਸਵੰਤ ਸਿੰਘ ਨੇਕੀ,ਅਰਦਾਸ ਦਰਸ਼ਨ ਰੂਪ ਅਭਿਆਸ, ਪੰ. 78.

263. ਰਹਿਤਨਾਮਾ ਭਾਈ ਨੰਦ ਲਾਲ,(ਸੰਪਾ.)ਪ੍ਰੋਫੈਸਰ ਪਿਆਰਾ ਸਿੰਘ ਪਦਮ,ਰਹਿਤਨਾਮੇ, ਪੰ.54.

264. ਰਹਿਤਨਾਮਾ ਭਾਈ ਪ੍ਰਹਿਲਾਦ ਸਿੰਸਘ,------ਉਹੀ------ਪੰ. 67.

ਇਉਂ ਗੁਰੂ ਗ੍ਰੰਥ ਸਾਹਿਬ ਨੂੰ ਇਕ ਤਰ੍ਹਾਂ ਨਾਲ ਗੁਰਤਾ ਤਾਂ ਪਹਿਲਾਂ ਹੀ ਪ੍ਰਾਪਤ ਹੋ ਗਈ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਪਾਵਨ ਬੀੜ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਸ਼ਾਮਿਲ ਕਰਕੇ ਇਸ ਨੂੰ ਮੌਜੂਦਾ ਰੂਪ ਦਿੱਤਾ। ਫ਼ਿਰ ਜੋਤੀ ਜੋਤਿ ਸਮਾਉਣ ਸਮੇਂ ਉਹਨਾਂ ਨਿਯਮਿਤ ਢੰਗ ਨਾਲ ਗੁਰਤਾ ਦੀ ਮੁਹਰ ਕਿਸੇ ਦੇਹਧਾਰੀ ਜਾਨਸ਼ੀਨ ਦੀ ਥਾਂ 'ਸ਼ਬਦ ਗੁਰੂ' ਤੇ ਲਾ ਕੇ ਦੇਹਧਾਰੀ ਗੁਰਤਾ ਦਾ ਸਿਲਸਿਲਾ ਸਦਾ ਲਈ ਸਮਾਪਤ ਕਰ ਦਿਤਾ।[265] ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਉਪਰੰਤ ਜਾਪਦਾ ਹੈ ਕੁਝ ਕੁ ਵਿਅਕਤੀਆਂ ਤੇ ਸੰਪਰਦਾਵਾਂ ਨੇ ਸ਼ਖਸ਼ੀ ਪੂਜਾ ਨੂੰ ਜਾਰੀ ਰਖ਼ਣ ਦੀ ਕੋਸ਼ਿਸ਼ ਕੀਤੀ। ਦਸਵੇਂ ਸਤਿਗੁਰੂ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਨੇ ਜਿਨ੍ਹਾਂ ਕਾਫ਼ੀ ਦੇਰ ਸਤਿਗੁਰੂ ਦੇ ਜੋਤੀ ਜੋਤਿ ਸਮਾਉਣ ਪਿਛੋਂ ਪੰਥਕ ਪਰੰਪਰਾਵਾਂ ਤੇ ਪਹਿਰਾ ਦਿੰਦਿਆਂ ਉਨ੍ਹਾਂ ਨੂੰ ਅਗੇ ਤੋਰਿਆ ਆਪਣੇ ਇਕ ਹੁਕਮਨਾਮੇ ਵਿਚ ਦੇਹਧਾਰੀ ਗੁਰੂ ਦੀ ਪਰੰਪਰਾ ਤੋਂ ਖ਼ਾਲਸਾ ਪੰਥ ਨੂੰ ਇਉਂ ਸੁਚੇਤ ਕਰਦੇ ਹਨ, "....ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕਾ ਸੁਚੇਤ ਬਿਬੇਕ ਬੁਧ ਚਾਹੀਏ ਜੋ ਸਿਵਾਏ ਅਕਾਲ ਪੁਰਖ ਦੂਜੇ ਨੋ ਜਾਨੈ ਨਾਹੀਂ। ਦਸਮ ਪਾਤਸਾਹੀਆਂ ਤਕ ਜਾਮੈ ਪੈਧੇ। ਯਾਰਵੀਂ ਬਾਰਵੀਂ ਬੰਦਾ ਚੋਬੰਦਾ ਅਜੀਤਾ ਵਗੈਰਾ ਤੇ ਇਤਕਾਦ ਲੈ ਆਵਨਾ ਹੱਤਿਆ ਹੈ। ਹੋਰ ਹਤਿਆ ਗੁਰੂ ਜਪਣ ਨਾਲ ਦੂਰ ਹੋਸਣ ਪਰ ਇਹ ਹਤਿਆ ਗੁਨਾਹ ਬਖਸੀਐਗਾ ਨਹੀਂ ਜੋ ਮਨੁਖ ਕੇ ਜਾਮੇ ਉਪਰ ਏਤਕਾਦ ਕਰੇਂਗੇ।....ਖ਼ਾਲਸਾ ਜੀ ਤੁਸਾਂ ਸਿਵਾਏ ਅਕਾਲ ਦੂਜੈ ਨੋ ਮੰਨਣਾ ਨਾਹੀ। ਸਬਦ ਦਸਵੀਂ ਪਾਤਸਾਹੀ ਤਕ ਖੋਜਣਾ। 'ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ।' ਗੁਰੂ ਕਾ ਨਿਵਾਸ ਸਬਦ ਵਿਚ ਹੈ। 'ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ।' 'ਜੀਆਂ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ।' ਵਾਹਿਗੁਰੂ ਜੀ ਕੀ ਫਤਹ।...."[266] ਇਸ ਨਾਲ ਇਹ ਸਾਬਤ ਹੋ ਜਾਂਦਾ ਹੈ ਕਿ ਸਿੱਖ ਧਰਮ ਸ਼ਾਸ਼ਤਰ ਵਿਚ ਦੇਹਧਾਰੀ ਉੱਤਮਤਾ ਨੂੰ ਕੋਈ ਮਾਨਤਾ ਪ੍ਰਾਪਤ ਨਹੀਂ ਹੈ।

ਇਸਦੇ ਬਾਵਜੂਦ ਸ਼ਬਦ ਗੁਰੂ ਦੀ ਥਾਂ ਦੇਹਧਾਰੀ ਮਾਨਤਾ ਦੀ ਪਹੁੰਚ ਅਜੇ ਵੀ ਸਿੱਖ ਸਮਾਜ ਵਿਚੋਂ ਉਭਰ ਕੇ ਵੱਖ ਹੋਈਆਂ ਕੁਝ ਸੰਪਰਦਾਵਾਂ (ਨਾਮਧਾਰੀ, ਨਿਰੰਕਾਰੀ, ਰਾਧਾਸੁਆਮੀ ਆਦਿ) ਅਤੇ ਕੁਝ ਅਖੌਤੀ ਸਾਧਾਂ ਦੇ ਡੇਰਿਆਂ, ਟਕਸਾਲਾਂ ਆਦਿ ਵਿਚ ਮੌਜੂਦ ਨਜ਼ਰ ਆਉਂਦੀ ਹੈ। ਪਰ ਖ਼ਾਲਸਾ ਪੰਥ ਜਿਵੇਂ ਕਿ ਉਪਰਲੇ ਹੁਕਮਨਾਮੇ ਵਿਚ ਦਰਸਾਇਆ ਗਿਆ ਹੈ ਆਪਣੀ ਬੁੱਧ ਬਿਬੇਕ ਰਾਹੀਂ ਇਸ ਦੇਹਧਾਰੀ ਪਹੁੰਚ ਤੋਂ ਸਦਾ ਸੁਚੇਤ ਰਹਿਕੇ ਹਮੇਸ਼ਾਂ ਸ਼ਬਦਾਰਥੀ ਪਹੁੰਚ ਦੇ ਧੁਰੇ ਗੁਰੂ ਗ੍ਰੰਥ ਦੁਆਲੇ ਕੇਂਦਰਿਤ ਰਿਹਾ ਹੈ। ਡਾ. ਬਲਬੀਰ ਸਿੰਘ ਲਿਖਦੇ ਹਨ, "ਜਿਤਨਾ ਅਦਬ ਅਤੇ ਰਸਭਿੰਨਾ ਸਤਿਕਾਰ ਸਿੱਖ ਮਤ ਨੇ ਏਸ ਪ੍ਰਤੀ ਦਿਖਾਇਆ ਹੈ ਉਹ ਆਦਰ ਅਤੇ ਸਨਮਾਨ ਦਾ ਆਪਣੇ ਆਪ ਵਿਚ ਇਕ ਨਮੂਨਾ ਹੈ।[267] ਸੰਮੂਹ ਸਿੱਖ ਜਗਤ ਦੇ ਅਨੁਯਾਈ ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤਿ ਇਸ ਸ਼ਬਦ ਰੂਪ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰਕੇ ਵਾਹਿਗੁਰੂ ਬੋਲਦਿਆਂ ਇਸਦਾ ਸਤਿਕਾਰ ਅਤੇ ਅਭਿਨੰਦਨ ਕਰਦੇ ਹਨ। ਇਹ ਸਿੱਖ

---

265. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 77.
266. ਹੁਕਮਨਾਮਾ ਮਾਤਾ ਸੁੰਦਰੀ ਜੀ,ਉਧਰਿਤ: -------ਉਹੀ------ਪੰ. 79.
267. ਡਾ. ਬਲਬੀਰ ਸਿੰਘ, *ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ*,(ਦੂਜੀ ਜਿਲਦ) ਪੰਜਾਬੀ ਯੂਨੀਵਰਸਿਟੀ,ਪਟਿਆਲਾ,1975,ਪੰ.13.

ਜਗਤ ਦੇ ਹਿਰਦਿਆਂ ਵਿਚ ਗੁਰੂ ਗ੍ਰੰਥ ਸਾਹਿਬ ਪ੍ਰਤੀ ਅਥਾਹ ਪਿਆਰ ਸਤਿਕਾਰ ਦਾ ਪਰਮਾਣ ਹੈ। ਡਾ. ਜਸਵੰਤ ਸਿੰਘ ਨੇਕੀ ਲਿਖ਼ਦੇ ਹਨ," ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹਰ ਸਿੱਖ ਗੁਰਦੁਆਰੇ ਵਿਚ ਹੁੰਦਾ ਹੈ। ਉਥੇ ਆਉਣ ਵਾਲੇ ਸ਼ਰਧਾਵਾਨ ਸਾਰੇ ਆਪ ਅੱਗੇ ਆ ਕੇ ਮੱਥਾ ਟੇਕਦੇ ਤੇ ਸਤਿਕਾਰ ਕਰਦੇ ਹਨ। ਆਪ ਵਲ ਪਿੱਠ ਨਹੀਂ ਕਰਦੇ, ਆਪ ਵਲ ਪੈਰ ਨਹੀਂ ਪਸਾਰਦੇ, ਆਪ ਦੀ ਹਜ਼ੂਰੀ ਵਿਚ ਸਿਰੋਂ ਨੰਗੇ ਨਹੀਂ ਬੈਠਦੇ-ਕਿਉਂਕਿ ਇਹ ਸਭ ਬੇਅਦਬੀ ਦੇ ਚਿਨ੍ਹ ਮੰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਨੂੰ ਚੰਵਰ-ਤਖ਼ਤ ਦਾ ਮਾਲਕ ਕਿਹਾ ਜਾਂਦਾ ਹੈ। ਇਹਨਾਂ ਦਾ ਆਸਣ ਤਖ਼ਤ ਉਪਰ ਅਥਵਾ ਸਭ ਤੋਂ ਉੱਚੀ ਥਾਂ ਤੇ ਕੀਤਾ ਜਾਂਦਾ ਹੈ, ਉਪਰ ਚੰਦੋਆ ਤਾਣਿਆ ਜਾਂਦਾ ਹੈ, ਤੇ ਇਕ ਚੌਰ-ਬਰਦਾਰ ਸੇਵਾ ਵਿਚ ਰਹਿੰਦਾ ਹੈ। ਇਹ ਪਾਤਸ਼ਾਹੀ ਦੇ ਚਿੰਨ੍ਹ ਹਨ, ਜੋ ਸਤਿਗੁਰਾਂ ਵੇਲੇ ਤੋਂ ਗੁਰੂ ਗ੍ਰੰਥ ਸਾਹਿਬ ਲਈ ਕਾਇਮ ਰਖੇ ਗਏ ਹਨ।"[268]

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸਿੱਖ ਧਰਮ ਸ਼ਾਸ਼ਤਰ ਦੀ ਸ਼ਬਦ ਮੂਲਕ ਪਹੁੰਚ ਦਾ ਦੂਸਰਾ ਨੁਕਤਾ ਇਹ ਉਭਰ ਕੇ ਸਾਹਮਣੇ ਆਉਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਇਕਈਸ਼੍ਵਰਵਾਦ ਅਤੇ ਆਸਤਿਕਤਾ ਨੂੰ ਦ੍ਰਿੜ੍ਹ ਕਰਾਉਂਦੀ ਹੈ ਅਤੇ ਇਸ ਸੰਕਲਪ ਵਿਚ ਵਿਸ਼ਵਾਸ਼ ਰੱਖਣ ਵਾਲੇ ਸਭ ਅਨੁਯਾਈਆਂ ਦਾ ਭਾਵੇਂ ਉਨ੍ਹਾਂ ਦੇ ਰਸਤੇ ਵੱਖੋ ਵੱਖਰੇ ਵੀ ਕਿਉਂ ਨਾ ਹੋਣ ਬਰਾਬਰ ਸਤਿਕਾਰ ਕਰਦੀ ਹੈ। ਇਹ ਦੁਨੀਆਂ ਦੇ ਧਰਮਾਂ ਵਿਚ ਇਕ ਬਹੁਤ ਵੱਡਾ ਇਨਕਲਾਬ ਸੀ। ਗੁਰੂ ਨਾਨਕ ਸਾਹਿਬ ਬਚਨ ਕਰਦੇ ਹਨ ਕਿ ਸਾਰੇ ਸੰਸਾਰ ਦੇ ਆਸਤਕ ਲੋਕ ਇਕੋ ਪਰਮਾਤਮਾ ਦੀ ਸਿਫ਼ਤ ਸਲਾਹ ਕਰ ਰਹੇ ਹਨ। ਤਰੀਕਾ ਭਾਵੇਂ ਕੋਈ ਵੀ ਹੋ ਸਕਦਾ ਹੈ। ਜਿਤਨੇ ਵੀ ਧਰਮ ਹਨ ਤੇਰੀ ਆਰਾਧਨਾ ਵਿਚ ਜੁੱਟੇ ਹੋਏ ਹਨ, ਮੈਂ ਉਨ੍ਹਾਂ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ। ਨਾਨਕ ਦਾ ਸਿਰ ਉਨ੍ਹਾਂ ਗੁਰਮੁਖ ਜਨਾਂ ਦੇ ਪੈਰਾਂ ਤੇ ਨਤਮਸਤਕ ਹੋਣ ਲਈ ਝੁਕਦਾ ਹੈ।[269] ਇਹੋ ਆਧਾਰ ਸ਼ਿਲਾ ਗੁਰਮਤਿ ਦੇ ਸ਼ਬਦ ਮੂਲਕ ਧਰਮ ਸ਼ਾਸ਼ਤਰੀ ਮਹਿਲ ਦੀ ਹੈ। ਉਨ੍ਹਾਂ ਸਾਰੇ ਸੰਤਾਂ ਭਗਤਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਮਾਣ ਸਤਿਕਾਰ ਦਿਤਾ ਗਿਆ ਜੋ ਕਰਤਾ ਪੁਰਖ਼ ਵਿਚ ਵਿਸ਼ਵਾਸ਼ ਰਖ਼ਦੇ ਸਨ ਅਤੇ ਉਸਦੀ ਆਰਾਧਨਾ ਵਿਚ ਸਮਸੂਰ ਹੋਏ ਹੋਏ ਸਨ। ਡਾ. ਬਲਬੀਰ ਸਿੰਘ ਲਿਖਦੇ ਹਨ, "ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਬਾਣੀਆਂ ਦਾ ਪ੍ਰਵੇਸ਼ ਧਰਮ ਗ੍ਰੰਥਾਂ ਦੇ ਇਤਿਹਾਸ ਵਿਚ ਇਕ ਬੜੀ ਮਹੱਤਤਾ ਦੀ ਘਟਨਾ ਹੈ। ਮਧ-ਯੁਗ ਦੀ ਧਾਰਮਿਕ ਸਥਿਤੀ ਵਿਚ ਇਤਨੇ ਵਡੇ ਪੈਮਾਨੇ ਉਤੇ ਇਹ ਗੱਲ ਸਿਰੇ ਚਾੜ੍ਹਨੀ ਆਪਣਾ ਮੁੱਲ ਆਪ ਰਖਦੀ ਹੈ। ਭਗਤ ਬਾਣੀਆਂ ਨੂੰ ਗੁਰਬਾਣੀ ਦਾ ਦਰਜਾ ਪ੍ਰਦਾਨ ਹੋ ਜਾਣਾ ਇਹ ਧਰਮ ਨਿਰਪੇਖ਼ਤਾ ਦੇ ਸਿਖ਼ਰ ਦੀ ਗਲ ਹੈ।"[270] ਸੰਸਾਰ ਵਿਚ ਕੋਈ ਐਸਾ ਧਰਮ ਗ੍ਰੰਥ ਨਹੀਂ ਮਿਲਦਾ ਜਿਸ ਵਿਚ ਇਸ ਤਰ੍ਹਾਂ ਦਾ ਮਾਣ ਸਤਿਕਾਰ ਦੂਸਰਿਆਂ ਨੂੰ ਵੀ ਦਿਤਾ

---

268. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 80-81.
269. ਸ੍ਰੀ ਗੁਰੂ ਗ੍ਰੰਥ ਸਾਹਿਬ,ਬਸੰਤ ਮਹਲਾ ੧, ਪੰ. 1168.
ਨਾਨਕੁ ਵੇਚਾਰਾ ਕਿਆ ਕਹੈ॥
ਸਭੁ ਲੋਕੁ ਸਲਾਹੇ ਏਕ ਸੈ॥
ਸਿਰੁ ਨਾਨਕ ਲੋਕਾ ਪਾਵ ਹੈ॥
ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥੪॥
270. ਡਾ. ਬਲਬੀਰ ਸਿੰਘ, *ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰ. 14.

ਗਿਆ ਹੋਵੇ। "ਅਕਾਲ ਪੁਰਖ਼ ਦੀ ਹੋਂਦ, ਉਸ ਦੇ ਪਿਤਾ-ਰੂਪ ਹੋਣ, ਅਤੇ ਮਨੁੱਖ ਦੀ ਬਰਾਬਰੀ ਦਾ ਸਰਬ ਸਾਂਝਾ ਸੰਦੇਸ਼, ਸ਼ੂਦਰ ਦੇ ਮੂੰਹੋਂ ਨਿਕਲਿਆ ਵੀ ਉਤਨਾ ਹੀ ਪਵਿੱਤਰ ਮੰਨਿਆ ਗਿਆ ਹੈ ਜਿਤਨਾ ਬ੍ਰਾਹਮਣ ਦੇ ਮੂੰਹੋਂ ਨਿਕਲਿਆ ਮੰਨਿਆ ਜਾਂਦਾ ਸੀ। ਅਖੌਤੀ ਕਸਾਈ, ਨਾਈ, ਛੀਂਬੇ ਦੇ ਮੂੰਹੋਂ ਨਿਕਲੇ ਉਸ ਦੀ ਸਿਫ਼ਤ ਸਲਾਹ ਦੇ ਬੋਲਾਂ ਨੇ ਅੱਲਾ ਪਾਕ ਦੇ ਇਸ਼ਕ ਵਿਚ ਰੱਤੇ ਸੂਫ਼ੀ ਦੇ ਬੋਲਾਂ ਨਾਲ ਮਿਲ ਕੇ ਭਾਰਤ ਦੇ ਇਤਿਹਾਸ ਨੂੰ ਇਕ ਨਵਾਂ ਰੂਪ ਦਿਤਾ।"[271] ਇਹੋ ਨਿਵੇਕਲੀ ਪਹੁੰਚ ਹੈ ਜਿਸਦੀਆਂ ਸ਼ੁਆਵਾਂ ਗੁਰੂ ਗ੍ਰੰਥ ਸਾਹਿਬ ਵਿਚੋਂ ਨਿਕਲਦੀਆਂ ਹਨ। ਇਹੋ ਵਿਲੱਖਣਤਾ ਹੈ ਸਿੱਖ ਧਰਮ ਸ਼ਾਸ਼ਤਰੀ ਜੁਗਤਿ ਦੀ। ਇਸੇ ਦੇ ਆਧਾਰ ਤੇ ਨਵੇਂ ਮਨੁੱਖ ਦੀ ਘਾੜਤ ਘੜਨ ਦਾ ਪ੍ਰੋਗਰਾਮ ਉਲੀਕਿਆ ਗਿਆ ਜਿਸਨੇ ਅਗੇ ਜਾਕੇ ਸੰਸਾਰ ਦੇ ਇਤਿਹਾਸ ਵਿਚ ਇਕ ਨਵੇਂ ਸਮਾਜ ਦੀ ਸਿਰਜਣਾ ਕੀਤੀ। ਬਿਲਕੁਲ ਨਵਾਂ ਨਿਵੇਕਲਾ ਇਤਿਹਾਸ ਸਿਰਜਿਆ। ਅਜਿਹੀ ਪਹੁੰਚ ਵਾਲੀ ਸ਼ਖ਼ਸ਼ੀਅਤ ਦੀ ਸੋਚ ਦਾ ਆਧਾਰ "ਨਿਰਭਉ" ਤੇ "ਨਿਰਵੈਰ" ਦੇ ਪਰਮਾਤਮ ਲੱਛਣ ਬਣੇ ਜਿਨ੍ਹਾਂ ਦਾ ਸੰਖੇਪ ਵਿਵਰਣ ਅਗੇ ਦਿਤਾ ਜਾ ਰਿਹਾ ਹੈ। ਪਹੁੰਚ ਵਿਚ ਨਿਰਭਉ ਅਤੇ ਨਿਰਵੈਰ ਹੋਣ ਦਾ ਧਰਮ ਸ਼ਾਸ਼ਤਰੀ ਗੁਣ ਸਿੱਖਾਂ ਦੇ ਅਮਲੀ ਜੀਵਨ ਦਾ ਭਾਗ ਹੈ।

**ਨਿਰਭਉ ਅਤੇ ਨਿਰਵੈਰ**: "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥"[272] ਨੂੰ ਸਿੱਖ ਧਰਮ ਸ਼ਾਸ਼ਤਰ ਦੀ ਮੁੱਖ ਸੁਰ ਪਰਵਾਨ ਕੀਤਾ ਜਾ ਸਕਦਾ ਹੈ। ਗੁਰਬਾਣੀ ਵਿਚ ਇਸਨੂੰ ਗਿਆਨ ਦਾ ਆਧਾਰ ਵੀ ਪਰਵਾਨ ਕੀਤਾ ਗਿਆ ਹੈ।[273] ਸਤਿਗੁਰੂ ਗੁਰੂ ਨਾਨਕ ਸਾਹਿਬ ਨੇ ਬਾਣੀ ਦੇ ਆਰੰਭ ਵੇਲੇ ਮੂਲ ਮੰਤਰ ਵਿਚ ਪਰਮਾਤਮਾ ਨੂੰ 'ਨਿਰਭਉ' ਅਤੇ 'ਨਿਰਵੈਰ' ਦੀ ਸੰਗਿਆ ਦਿਤੀ ਹੈ। ਇਉਂ ਗੁਰਬਾਣੀ ਅਨੁਸਾਰ ਇਹ ਪਰਮਾਤਮ ਲੱਛਣ ਹੈ। 'ਨਿਰਭਉ' ਅਤੇ 'ਨਿਰਵੈਰ' ਅਜਿਹੇ ਵਿਸ਼ੇਸ਼ਣ ਹਨ ਜਿਨ੍ਹਾਂ ਦਾ ਸੰਬੰਧ ਸਿੱਧੇ ਤੌਰ ਤੇ ਮਨੁੱਖੀ ਵਿਵਹਾਰ ਨਾਲ ਹੈ। ਪ੍ਰਿੰਸੀਪਲ ਭਗਤ ਸਿੰਘ ਵੇਦੀ ਲਿਖਦੇ ਹਨ,"ਪ੍ਰਕਾਸ਼ ਅਤੇ ਨਾਦ ਰੂਪ ਹੋਣ ਦੇ ਬਾਵਜੂਦ ਵੀ ਗੁਰੂ ਸਾਹਿਬਾਨ ਨੇ ਅਕਾਲ ਪੁਰਖ਼ ਦੇ ਨਿਰਭਉ ਅਤੇ ਨਿਰਵੈਰ ਗੁਣਾਂ ਨੂੰ ਜਗਤ-ਵਿਵਹਾਰ ਵਿਚ ਲੋਕ-ਕਲਿਆਣ ਲਈ ਪਰਮ ਉਪਯੋਗੀ ਮੰਨਿਆ ਹੈ ਕਿਉਂਕਿ ਜਦ ਕੋਈ ਮਨੁੱਖ ਆਪਣੇ ਇਸ਼ਟ-ਆਦਰਸ਼ ਦੇ ਗੁਣਾਂ ਨੂੰ ਗ੍ਰਹਿਣ ਕਰਕੇ ਉਨ੍ਹਾਂ ਨੂੰ ਆਪਣੇ ਜੀਵਨ ਵਿਚ ਵਿਵਹਾਰਕ ਰੂਪ ਦਿੰਦਾ ਹੈ ਤਾਂ ਉਹ ਆਪਣੇ ਆਦਰਸ਼ ਦਾ ਰੂਪ ਹੀ ਹੋ ਜਾਂਦਾ ਹੈ।[274] ਨਿਰਸੰਦੇਹ ਇਹ ਸਭ ਇਕ ਜੁਗਤਿ ਵਿਚ ਸੰਭਵ ਪਰਵਾਨ ਕੀਤਾ ਗਿਆ ਹੈ। ਨਿਰਭੈ ਅਤੇ ਨਿਰਵੈਰ ਦੀ ਇਸ ਪਹੁੰਚ ਦਾ ਅਨੁਭਵ ਅਤੇ ਪ੍ਰਗਟਾ ਸਤਿਗੁਰੂ ਸਾਹਿਬਾਨ ਦੇ ਜੀਵਨ ਅਤੇ ਸਮੁੱਚੇ ਸਿੱਖ ਇਤਿਹਾਸ ਵਿਚ ਸਿੱਖ ਜੀਵਨ ਜਾਚ ਨਾਲ ਪ੍ਰਕਾਸ਼ਮਾਨ ਹੋਇਆ ਨਜ਼ਰ ਆਉਂਦਾ ਹੈ।

---

271. ਸ.ਰਾਜਿੰਦਰ ਸਿੰਘ, *ਪੰਜਾਬੀ ਦੁਨੀਆਂ(ਮਾਸਿਕ ਪੱਤਰ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ੇਸ਼ ਅੰਕ*,ਜਨਵਰੀ ਫਰਵਰੀ ਮਾਰਚ,1988, ਭਾਸ਼ਾ ਵਿਭਾਗ, ਪੰਜਾਬ,ਪਟਿਆਲਾ।

272. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮਹਲਾ ੯,ਪੰ. 1427.

273. ---------ਉਹੀ--------ਪੰ. 1427.
ਕਹੁ ਨਾਨਕ ਸੁਨੁ ਰੇ ਮਨਾ ਗਿਆਨੀ ਤਾਹਿ ਬਖਾਨਿ॥

274. ਪ੍ਰਿੰਸੀਪਲ ਭਗਤ ਸਿੰਘ ਵੇਦੀ, *ਮੂਲ-ਮੰਤਰ ਦੀ ਪੁਨਰ-ਵਿਆਖਿਆ*, ਪੰਜਾਬੀ ਪਬਲੀਕੇਸ਼ਨ,ਪਟਿਆਲਾ,1994,ਪੰ.151.

ਮਨੋਵਿਗਿਆਨੀਆਂ ਅਨੁਸਾਰ ਭੈਅ ਅਤੇ ਡਰ ਦੀ ਭਾਵਨਾ ਮਨੁੱਖ ਦਾ ਕੁਦਰਤੀ ਅਤੇ ਜਮਾਂਦਰੂ ਖ਼ਾਸਾ ਹੈ।[275] ਗੁਰਮਤਿ ਵਿਚ 'ਭਉ ਸਭ ਗਵਾਸੀ' ਦੀ ਸਥਿਤੀ ਪ੍ਰਾਪਤ ਕਰਨ ਲਈ ਉਸ 'ਹਰਿ ਨਿਰਭਉ' ਨੂੰ ਧਿਆਉਣਾ ਲਾਜ਼ਮੀ ਮੰਨਿਆ ਹੈ।[276]

ਮੈਕਨਟਾਇਰ ਦਾ ਵਿਚਾਰ ਹੈ ਕਿ,"ਜਿਹੜਾ ਧਰਮ ਸੀਮਤ ਮਨੁੱਖ ਨੂੰ ਅਸੀਮ ਸ਼ਕਤੀ ਅਤੇ ਅਸੀਮ ਚੰਗਿਆਈ ਨਾਲ ਜੋੜਦਾ ਹੈ, ਉਹ ਮਨੁੱਖ ਨੂੰ ਸਾਰੇ 'ਡਰਾਂ' ਤੋਂ ਛੁਟਕਾਰਾ ਦਿਵਾ ਦਿੰਦਾ ਹੈ। ਉਹ ਉਸ ਹੱਦ ਤਕ ਮਨੁੱਖ ਵਿਚ ਨਿਰਭੈਤਾ ਪੈਦਾ ਕਰ ਦਿੰਦਾ ਹੈ, ਜਿਸ ਹੱਦ ਤਕ ਮਨੁੱਖ ਦਾ ਉਸ ਧਰਮ ਅਤੇ ਇਸ਼ਟ ਵਿਚ ਵਿਸ਼ਵਾਸ਼ ਪੱਕਾ ਹੁੰਦਾ ਹੈ।"[277]

ਗੁਰਮਤਿ ਵਿਚ ਇਹੋ ਸੰਕਲਪ ਦ੍ਰਿੜ੍ਹ ਕਰਵਾਇਆ ਗਿਆ ਹੈ ਅਤੇ ਮਨੁੱਖ ਨੂੰ ਪਰਮਾਤਮਾ ਦੇ ਨਿਰਮਲ ਭੈਅ ਵਿਚ ਰਹਿਣ ਲਈ ਪ੍ਰੇਰਿਆ ਗਿਆ ਹੈ।[278] ਇਸ ਸਰੋਕਾਰ ਦੀ ਅਮਲ ਨਾਲ ਇਕਸੁਰਤਾ ਅਤੇ ਅਭਿਵਿਅਕਤੀ ਸਿੱਖ ਧਰਮ ਦੇ ਆਰੰਭ ਵਿਚ ਹੀ ਸਤਿਗੁਰੂ ਨਾਨਕ ਦੇਵ ਜੀ ਨੇ ਕਰ ਦਿਤੀ ਸੀ। ਇਸਦੇ ਪਰਮਾਣ ਸਤਿਗੁਰੂ ਜੀ ਦੀ ਬਾਣੀ ਵਿਚੋ ਅਨੇਕ ਥਾਵਾਂ ਤੇ ਮਿਲ ਜਾਂਦੇ ਹਨ। ਬਾਬਰ ਵਾਣੀ ਦੇ ਚਾਰ ਸ਼ਬਦ ਇਸ ਸੰਬੰਧੀ ਵਿਸ਼ੇਸ਼ ਤੌਰ ਤੇ ਵਰਨਣਯੋਗ ਹਨ। ਡਾ. ਰਤਨ ਸਿੰਘ ਜੱਗੀ ਲਿਖਦੇ ਹਨ, "ਬਾਬਰ ਦੇ ਹਮਲੇ ਨਾਲ ਪੈਦਾ ਹੋਈ ਸਥਿਤੀ ਦਾ ਜਿਤਨਾ ਜੀਵੰਤ, ਜਿਤਨਾ ਯਥਾਰਥ ਅਤੇ ਜਿਤਨਾ ਨਿਸੰਗ ਚਿਤ੍ਰਣ ਗੁਰੂ ਨਾਨਕ ਦੇਵ ਜੀ ਨੇ ਕੀਤਾ ਹੈ, ਅਜਿਹਾ ਉਸ ਯੁੱਗ ਦੇ ਕਿਸੇ ਹੋਰ ਸਾਧਕ ਦੀ ਬਾਣੀ ਵਿਚੋਂ ਲਭ ਸਕਣਾ ਸੰਭਵ ਨਹੀਂ ਹੈ। ਬਾਬਰ ਦੀ ਫ਼ੌਜ ਨੂੰ ਪਾਪ ਦੀ ਜੰਞ ਕਹਿਣ ਵਾਲੇ ਗੁਰੂ ਨਾਨਕ ਦੇਵ ਸਚਮੁਚ ਨਿਰਭੈ ਸਨ, ਜੇ ਉਨ੍ਹਾਂ ਨੂੰ ਕਿਸੇ ਦਾ ਭੈ ਹੁੰਦਾ ਤਾਂ "ਖਸਮ ਕੀ ਬਾਣੀ" ਨੂੰ ਉਹ ਕਹਿਣੋਂ ਸੰਕੋਚ ਕਰਦੇ ਅਤੇ ਨ ਕਹਿੰਦੇ:[279]

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥*[280]

---

275. J.L. Hiring, *The American Encyclopedia., Vol.7,p.468.*, ਉਧਰਿਤ: ਡਾ. ਜਗਜੀਤ ਸਿੰਘ ਸਲੂਜਾ, *ਮੂਲ ਮੰਤਰ ਵਿਵੇਚਨ*, ਪੰ. 120.

276. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਆਸਾ ਮਹਲਾ ੪,ਪੰ. 11.
ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ
ਤਿਨ ਕਾ ਭਉ ਸਭੁ ਗਵਾਸੀ॥

277. J.L. McIntyre, *"Fear"(Art) ERE,*V,p.797, ਉਧਰਿਤ: ਸ.ਜਗਜੀਤ ਸਿੰਘ,*ਮੂਲ ਮੰਤਰ ਸੰਕਲਪ ਤੇ ਵਿਵੇਚਨ*, ਪੰ. 133.

278. ਸ੍ਰੀ ਗੁਰੂ ਗ੍ਰੰਥ ਸਾਹਿਬ, ਵਾਰ ਮਲਾਰ ਕੀ ਮਹਲਾ੧, ਪੰ. 1288
ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰ॥

279. ਡਾ. ਰਤਨ ਸਿੰਘ ਜੱਗੀ, *ਗੁਰ ਸੰਦੇਸ਼,* ਪੰ. 101.

280. ਸ੍ਰੀ ਗੁਰੂ ਗ੍ਰੰਥ ਸਾਹਿਬ, ਤਿਲੰਗ ਮਹਲਾ ੧,ਪੰ. 722.

ਮੁਗਲਾਂ ਵਲੋਂ ਫੈਲਾਏ ਇਸ ਆਤੰਕ ਅਤੇ ਸਹਿਮ ਦੇ ਬੋਲਬਾਲੇ ਕਾਰਨ ਇਥੋਂ ਦੇ ਵਾਸੀਆਂ ਵਿਚੋਂ ਧਰਮ ਪਾਲਣ ਦੀ ਸੁਤੰਤਰਤਾ ਵੀ ਗੁਆਚ ਗਈ ਸੀ। ਇਸ ਡਰ ਅਤੇ ਭੈਅ ਕਾਰਨ ਉਹ ਲੁਕ ਛਿਪਕੇ ਧਰਮ ਕਰਮ ਦੀ ਪਾਲਣਾ ਕਰਦੇ ਅਤੇ ਵਕਤ ਦੇ ਹਾਕਮਾਂ ਨੂੰ ਪ੍ਰਸੰਨ ਕਰਨ ਲਈ ਉਨ੍ਹਾਂ ਦੇ ਪਹਿਰਾਵੇ ਦੀ ਰੀਸ ਕਰਦੇ।[281] ਇਹੋ ਜਿਹੀ ਹਾਲਤ ਨਾਲ ਧਰਮ ਸ਼ਾਸ਼ਤਰ ਦਾ ਸੁਭਾ ਵੀ ਬਦਲ ਜਾਂਦਾ ਹੈ। ਇਉਂ ਨਿਰਭੈਤਾ ਦੀ ਅਣਹੋਂਦ ਕਾਰਨ ਸਮਾਜ ਦੀ ਸਾਰੀ ਜੀਵਨ ਜਾਚ ਦਾ ਮੂੰਹ ਮੁਹਾਂਦਰਾ ਹੀ ਬਦਲ ਗਿਆ ਸੀ। ਸਮਾਜ ਦੇ ਲੋਕਾਂ ਵਿਚੋਂ ਆਪਣੀ ਵਿਰਾਸਤ ਦਾ ਫਖ਼ਰ ਹੀ ਗੁਆਚ ਚੁਕਾ ਸੀ। ਅਜਿਹੇ ਸਮੇਂ "ਨਿਰਭਉ ਭਏ ਸਗਲ ਭਉ ਮਿਟਿਆ" ਦਾ ਵਿਸ਼ਵਾਸ਼ ਲੋਕਾਂ ਦੇ ਹਿਰਦਿਆਂ ਵਿਚ ਉਜਾਗਰ ਕਰਨਾ ਆਵਸਕ ਸੀ। ਸੰਪੂਰਨ ਅਤੇ ਸੰਤੁਲਿਤ ਜੀਵਨ ਦੀ ਘਾੜਤ ਇਸ ਬਿਨਾਂ ਅਸੰਭਵ ਸੀ। ਇਸ ਲਈ ਮਨੁੱਖੀ ਆਜ਼ਾਦੀ ਅਤੇ ਸ੍ਵੈਮਾਣ ਲਈ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥" ਦਾ ਐਲਾਨਨਾਮਾ ਉੱਚੀ ਸੁਰ ਵਿਚ ਬੁਲੰਦ ਕੀਤਾ ਗਿਆ ਸੀ। ਸਾਰਾ ਸਿੱਖ ਇਤਿਹਾਸ ਇਸ ਕੇਂਦਰ ਬਿੰਦੂ ਦੁਆਲੇ ਕੇਂਦਰਿਤ ਰਿਹਾ ਹੈ। ਸਿੱਖ ਇਤਿਹਾਸ ਵਿਚ ਨਿਰਭੈਤਾ ਦੀ ਦਾਸਤਾਂ ਬਹੁਤ ਲੰਬੀ ਹੈ ਜਿਸਦਾ ਵਿਸਥਾਰ ਇਥੇ ਸੰਭਵ ਨਹੀਂ ਹੈ। ਇਸ ਦੀਆਂ ਪਰਤਾਂ ਨੂੰ ਅਰਦਾਸ ਵਿਚ ਇਸ ਤਰ੍ਹਾਂ ਸੰਭਾਲਿਆ ਹੋਇਆ ਹੈ: "ਜਿਨ੍ਹਾਂ ਬੰਦ ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਸੀਸ ਚਿਰਵਾਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ.....।" ਇਹ ਸਾਰਾ ਕੁਝ ਨਿਰਭੈ ਹੋਕੇ ਹੀ ਕੀਤਾ ਜਾ ਸਕਦਾ ਸੀ ਅਤੇ ਇਹ ਸਭ ਕੁਝ ਕੌਮੀ ਪੱਧਰ ਤੇ ਵਾਪਰਿਆ। ਇਸ ਨਾਲ ਸਾਬਤ ਹੋ ਜਾਂਦਾ ਹੈ ਕਿ ਨਿਰਭੈਤਾ ਸਿੱਖ ਧਰਮ ਸ਼ਾਸ਼ਤਰ ਦਾ ਹਿੱਸਾ ਬਣ ਚੁੱਕੀ ਸੀ। ਆਦਰਸ਼ ਲਈ ਕੁਰਬਾਨ ਹੋ ਜਾਣ ਵਾਸਤੇ ਨਿਰਭਉ ਦੇ ਨਾਲ ਨਾਲ ਨਿਰਵੈਰ ਹੋਣਾ ਵੀ ਜ਼ਰੂਰੀ ਹੈ। ਧਰਮ ਯੁੱਧ ਤਾਂ ਲੜਿਆ ਹੀ ਨਿਰਵੈਰ ਹੋਕੇ ਜਾ ਸਕਦਾ ਹੈ। ਇਸ ਨਿਰਭੈਤਾ ਦੀ ਧਰਾਤਲ ਵਿਚੋਂ ਫ਼ਿਰ ਅੰਮ੍ਰਿਤ ਦਾ ਚਸ਼ਮਾ ਫੁੱਟਿਆ, ਖਾਲਸੇ ਦਾ ਪ੍ਰਕਾਸ਼ ਹੋਇਆ। ਖਾਲਸੇ ਨੇ ਫ਼ਿਰ ਭਾਰਤੀ ਸਮਾਜ ਦੀ ਰੁਲਦੀ ਪਤਿ ਨੂੰ ਨ ਕੇਵਲ ਸੰਭਾਲਿਆ ਸਗੋਂ ਇਸ ਨੂੰ ਨਵੀਂ ਸੇਧ ਵਿਚ ਤੋਰਿਆ। "ਨਹਿ ਭੈ ਮਾਨਤ ਆਨ" ਦੀ ਵੰਗਾਰ ਨੇ ਹੀ ਹਿੰਦੁਸਤਾਨੀ ਮੁਰਦਾ ਜਨਤਾ ਵਿਚ ਜੀਵਨ ਦੀ ਜੋਤਿ ਜਗਾਈ ਅਤੇ ਇਸ ਨਿਡਰਤਾ ਵਾਲੀ ਪਹੁੰਚ ਵਿਚੋਂ ਹੀ ਇਕ ਨਵੀਂ ਕੌਮ ਦਾ ਜਨਮ ਹੋਇਆ ਅਤੇ ਇਸੇ ਨੂੰ ਸਿੱਖ ਦੀ ਸੰਗਿਆ ਪ੍ਰਾਪਤ ਹੋਈ। ਨਿਰਭੈਤਾ ਦਾ ਇਹ ਸਫ਼ਰ ਅੱਜ ਵੀ ਨਿਰੰਤਰ ਚਲ ਰਿਹਾ ਹੈ ਤੇ ਉਦੋਂ ਤਕ ਚਲਦਾ ਰਹੇਗਾ ਜਦੋਂ ਤਕ ਸੰਸਾਰ ਵਿਚ ਗੁਰੂ ਦੇ ਸਿੱਖ ਦੀ ਹਾਜ਼ਰੀ ਵਿਚ ਕਿਧਰੇ ਵੀ ਧੱਕਾ, ਜ਼ੋਰ ਤੇ ਜ਼ੁਲਮ ਹੁੰਦਾ ਰਹੇਗਾ। ਇਸ ਵਾਸਤੇ ਪਹੁੰਚ ਸ਼ਬਦ ਜੁਗਤਿ ਵਾਲੀ ਹੀ ਪਰਵਾਨਤ ਹੈ।

---

281. ਸ੍ਰੀ ਗੁਰੂ ਗ੍ਰੰਥ ਸਾਹਿਬ, ਮਹਲਾ ੧,ਪੰ. 470-71.

1.ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ॥
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ॥

2. ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥

**ਨਿਰਵੈਰ** ਸੁਭਾ ਸਿੱਖ ਧਰਮ ਸ਼ਾਸ਼ਤਰ ਦੀ ਪਹੁੰਚ ਦਾ ਦੂਸਰਾ ਮਹੱਤਵਪੂਰਣ ਸਰੋਕਾਰ ਹੈ। ਸਿੱਖ ਜੀਵਨ ਜੁਗਤਿ ਵਿਚ ਇਹ ਨਿਰਭੈਤਾ ਦਾ ਪੂਰਕ ਵੀ ਹੈ ਕਿਉਂਕਿ ਇਥੇ ਨਿਰਭੈਤਾ ਨੂੰ ਬੇਲਗਾਮ ਨਹੀਂ ਹੋਣ ਦਿਤਾ ਗਿਆ। "ਹਉਮੈਂ" ਮਨੁੱਖ ਦੀ ਜਮਾਂਦਰੂ ਫਿਤਰਤ ਹੈ। ਇਸ ਬਿਰਤੀ ਅਧੀਨ ਉਹ ਸੰਸਾਰ ਵਿਚ ਆਪਣੇ ਲਈ ਵੱਧ ਤੋਂ ਵੱਧ ਸੁੱਖ ਆਰਾਮ ਤੇ ਆਨੰਦ ਦੇ ਸਾਧਨ ਜੁਟਾਉਣਾ ਚਾਹੁੰਦਾ ਹੈ। ਇਸ ਰਸਤੇ ਵਿਚ ਜੋ ਵੀ ਚੀਜ਼ ਰੁਕਾਵਟ ਬਣਦੀ ਹੈ, ਉਹ ਉਸਨੂੰ ਔਖਿਆਂ ਕਰਦੀ ਹੈ। ਇਥੋਂ ਹੀ ਈਰਖਾ, ਘ੍ਰਿਣਾ, ਦੁਸ਼ਮਣੀ ਤੇ ਵੈਰ ਵਿਰੋਧ ਉਤਪੰਨ ਹੁੰਦੇ ਹਨ। ਇਨ੍ਹਾਂ ਕਾਰਨਾਂ ਤੋਂ ਇਲਾਵਾ ਵੀ ਕਾਰਨ ਹਨ। ਧਰਮ ਜੋ ਕਿ ਸਦਾ ਹੀ ਮਨੁੱਖੀ ਭਲੇ ਦਾ ਹੋਕਾ ਦਿੰਦਾ ਰਿਹਾ ਹੈ, ਪਰਵਾਨ ਕਰਦਾ ਹੈ ਕਿ ਗਲਤ ਕੀਮਤਾਂ ਦੇ ਬੋਲਬਾਲੇ ਕਾਰਨ ਵੀ ਮਨੁੱਖੀ ਸਮਾਜ ਵਿਚ ਵੈਰ ਵਿਰੋਧ ਉਪਜਿਆ ਹੈ। ਇਹ ਵੀ ਵੇਖਣ ਵਿਚ ਆਇਆ ਹੈ ਕਿ ਸੰਸਾਰ ਵਿਚ ਇੰਨਾ ਜ਼ੁਲਮ ਸ਼ਾਇਦ ਅਧਰਮੀਆਂ ਨੇ ਨਹੀਂ ਕੀਤਾ ਜਿਨਾਂ ਕਿ ਧਰਮ ਦੇ ਅਲਮਬਰਦਾਰਾਂ ਨੇ ਕੀਤਾ ਹੈ। ਇਸ ਵੈਰ ਦੀ ਭਾਵਨਾ ਅਧੀਨ ਹੀ ਮੁਸਲਮਾਨਾਂ ਨੇ ਹਜ਼ਾਰਾਂ ਮੰਦਰ ਬਰਬਾਦ ਕੀਤੇ, ਮੂਰਤੀਆਂ ਨੂੰ ਤੋੜਿਆ ਤੇ ਉਨ੍ਹਾਂ ਨੂੰ ਕਾਫ਼ਰ ਕਹਿਕੇ ਜਬਰੀ ਧਰਮ ਬਦਲਣ ਲਈ ਮਜਬੂਰ ਕਰਦੇ ਰਹੇ। ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਵੀ ਇਸੇ ਕੜੀ ਦਾ ਨਤੀਜਾ ਹੈ। ਸਾਰੇ ਸਤਿਗੁਰੂ ਸਾਹਿਬਾਨ ਕਿਉਂਕਿ 'ਧਰਮ ਹੇਤ' ਪਠਾਏ ਸਨ। 'ਧਰਮ ਬਿਦਾਰੋ' ਦਾ ਝੰਡਾ ਉਨ੍ਹਾਂ ਬੁਲੰਦਾ ਕਰਨਾ ਸੀ। ਇਸਦੇ ਲਈ 'ਕਬੁਧਿ ਕਰਨ' ਤੋਂ ਲੋਕਾਂ ਨੂੰ ਹਟਾਉਣਾ ਅਤੇ 'ਦੁਸ਼ਟ ਦੋਖੀਅਨ' ਨੂੰ ਪਛਾੜਨਾ ਉਨ੍ਹਾਂ ਦੇ ਫਰਜ਼ਾਂ ਨੂੰ ਨਿਭਾਉਣ ਵਿਚ ਸ਼ਾਮਲ ਸੀ। ਇਹ ਸਭ ਕੁਝ ਕਰਦਿਆਂ ਨਿਰਵੈਰਤਾ ਸਿੱਖ ਅਨੁਯਾਈਆਂ ਦੀ ਮਾਨਸਿਕਤਾ ਦਾ ਹਮੇਸ਼ਾਂ ਭਾਗ ਬਣੀ ਰਹੇ, ਸਤਿਗੁਰਾਂ ਨੇ ਨਿਰਵੈਰਤਾ ਨੂੰ ਕੇਂਦ੍ਰੀਅਤਾ ਪਰਦਾਨ ਕਰਦਿਆਂ ਪਹੁੰਚ ਪਰਵਾਨ ਕੀਤਾ ਹੈ। ਇਸੇ ਲਈ ਨਿਰਭਉ ਵਾਂਗ ਨਿਰਵੈਰਤਾ ਨੂੰ ਵੀ ਗੁਰਮਤਿ ਵਿਚ ਪਰਮਾਤਮ ਲੱਛਣ ਦਰਸਾਇਆ ਗਿਆ ਹੈ। ਸਿੱਖ ਧਰਮ ਵਿਚ ਨਿਰਵੈਰਤਾ ਕੇਵਲ ਸਦਾਚਾਰਕ ਗੁਣ ਤਕ ਹੀ ਸੀਮਤ ਨਹੀਂ ਹੈ ਸਗੋਂ ਇਹ ਪਰਮਾਤਮਾ ਦੇ ਸਰੂਪ ਦਾ ਅੰਗ ਵੀ ਹੈ।[282] "ਜੇਹਾ ਸੇਵੈ ਤੇਹੋ ਹੋਵੈ" ਅਨੁਸਾਰ ਗੋਬਿੰਦ ਮਿਲਣ ਦੇ ਟੀਚੇ ਦੀ ਪ੍ਰਾਪਤੀ ਲਈ ਪ੍ਰਭੂ ਦੇ "ਨਿਰਵੈਰਤਾ" ਦੇ ਲੱਛਣ ਨੂੰ ਆਪਣੇ ਜੀਵਨ ਦਾ ਹਿੱਸਾ ਬਨਾਉਣਾ ਲਾਜ਼ਮੀ ਹੈ। "ਨਾ ਕੋ ਬੈਰੀ ਨਹੀਂ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥"[283] ਦੇ ਆਦਰਸ਼ ਦੀ ਪ੍ਰਾਪਤੀ ਸਿੱਖ ਲਈ ਲਾਜ਼ਮੀ ਹੈ। "ਨਿਰਵੈਰ" "ਤਾਤਿ ਪਰਾਈ" ਤੋਂ ਮੁਕਤੀ ਹੈ ਅਤੇ "ਸਭ ਮਹਿ ਰਵਿ ਰਹਿਆ ਪ੍ਰਭ ਏਕੈ" ਦਾ ਅਨੁਭਵ ਹੈ। ਨਿਰਵੈਰ ਅਕ੍ਰਿਅ ਇਕਾਂਤਕਤਾ ਨਹੀਂ ਹੈ ਸਗੋਂ ਖੇੜੇ ਨਾਲ ਭਰਪੂਰ ਸਕ੍ਰਿਅਤਾ ਹੈ।[284] ਏਸੇ ਲਈ ਨਿਰਵੈਰ ਮਾਨਸਿਕਤਾ ਨੂੰ ਸਿੱਖ ਧਰਮ

---

282. ਸ੍ਰੀ ਗੁਰੂ ਗ੍ਰੰਥ ਸਾਹਿਬ, ਭੈਰਉ ਮਹਲਾ ੫,ਪੰ. 1141.
ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ॥
ਹਮ ਅਪਰਾਧੀ ਤੁਮ ਬਖਸਾਤੇ॥
283. ਸ੍ਰੀ ਗੁਰੂ ਗ੍ਰੰਥ ਸਾਹਿਬ,ਕਾਨੜਾ ਮਹਲਾ ੫,ਪੰ. 1299.
284. ਡਾ. ਬਲਕਾਰ ਸਿੰਘ, *ਸਿਖ ਰਹਸਵਾਦ ਅਨੁਭੂਤੀ ਅਤੇ ਅਭਿਵਿਅਕਤੀ ਦਾ ਵਿਸ਼ਲੇਸ਼ਣਾਤਮਕ ਅਧਿਐਨ,* ਪੰ. 163.

ਸ਼ਾਸ਼ਤ੍ ਦੀ ਪਹੁੰਚ ਵਿਚ ਪਰਵਾਨ ਕਰ ਲਿਆ ਹੈ। ਨਿਰਵੈਰ ਦੀ ਸਿਧਾਂਤਕ ਧਰਾਤਲ ਗੁਰਬਾਣੀ ਵਿਚੋਂ ਪ੍ਰਾਪਤ ਹੋ ਜਾਂਦੀ ਹੈ। ਇਹ ਪੰਚਮ ਪਾਤਸ਼ਾਹ ਗੁਰੂ ਅਰਜਨ ਸਾਹਿਬ ਦੇ ਸ਼ਬਦਾਂ ਵਿਚ ਇਸ ਪ੍ਰਕਾਰ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*[285]

ਇਹ ਪ੍ਰੇਮ ਦੀ ਖੇਡ ਅਤਿ ਕਠਨ ਹੈ। ਮੌਤ ਤਾਂ ਇਸ ਸਫ਼ਰ ਦਾ ਨਿਕਾ ਜਿਹਾ ਪੜਾ ਹੈ। ਸਿਰ ਦਿਤਿਆਂ ਜੇ ਪ੍ਰੀਤਮ ਮਿਲੇ ਤਾਂ ਇਸ ਤੋਂ ਸਸਤਾ ਸੌਦਾ ਹੋਰ ਕੋਈ ਨਹੀਂ । ਮੌਤ ਗੁਰਸਿਖ ਲਈ ਮੰਜ਼ਿਲ ਉਤੇ ਅਪੜਨ ਲਈ ਪਉੜੀ ਦਾ ਪਹਿਲਾ ਡੰਡਾ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*[286]

ਗੁਰੂ ਸਾਹਿਬਾਨ ਨੇ ਆਪ ਇਹ ਇਸ਼ਕ ਤੇ ਪ੍ਰੇਮ ਦੀ ਖੇਡ ਖੇਡੀ ਤੇ ਉਹਨਾਂ ਦੇ ਪਾਏ ਪੂਰਨਿਆਂ ਤੇ ਗੁਰਸਿਖ ਪਰਵਾਨਿਆਂ ਨੇ ਮੌਤ ਨੂੰ ਮਖੌਲਾਂ ਕੀਤੀਆਂ। ਜਿਹੜੀਆਂ ਟੀਸੀਆਂ ਨੂੰ ਇਨ੍ਹਾਂ ਇਲਾਹੀ ਪ੍ਰੇਮ ਦੀ ਜੀਵਨ ਕਣੀ ਵਾਲਿਆਂ ਨੇ ਛੁਹਿਆ, ਮੌਤ ਇਨ੍ਹਾਂ ਟੀਸੀਆਂ ਤੋਂ ਬਹੁਤ ਹੇਠਾਂ ਆਪਣੇ ਝੂਰਨੇ ਝੂਰਦੀ ਰਹੀ। ਇਹ ਨਿਰਭਉ ਅਤੇ ਨਿਰਵੈਰ ਵਾਲੀ ਪਹੁੰਚ ਦਾ ਪ੍ਰਗਟਾਵਾ ਪਰਵਾਨ ਕਰ ਲਿਆ ਹੈ। ਇਸੇ ਵਿਚੋਂ ਚੜ੍ਹਦੀ ਕਲਾ ਅਤੇ ਸਰਬੱਤ ਦੇ ਅਮਲੀ ਭਲੇ ਦੇ ਅਨੁਭਵ ਦਾ ਪ੍ਰਕਾਸ਼ ਹੁੰਦਾ ਹੈ ਜਿਸਦਾ ਵਰਨਣ ਅਗੇ ਕੀਤਾ ਜਾ ਰਿਹਾ ਹੈ।

**ਚੜ੍ਹਦੀ ਕਲਾ ਅਤੇ ਸਰਬੱਤ ਦਾ ਭਲਾ**: ਗੁਰਮਤਿ ਦਾ ਇਕੋ ਇਕ ਆਦਰਸ਼ 'ਗੋਬਿੰਦ ਮਿਲਣ' ਪਰਵਾਨਿਆ ਗਿਆ ਹੈ। ਇਸਦੇ ਲਈ ਗੁਰਮਤਿ ਨੇ 'ਜੁਗਤਿ' ਪਰਵਾਨ ਕੀਤੀ ਹੈ। ਵਿਕਾਰ ਤੇ ਕਮਜ਼ੋਰੀਆਂ ਮਨੁੱਖ ਨੂੰ ਅਵੱਸ਼ ਵਿਚਲਿਤ ਕਰਦੇ ਹਨ ਅਤੇ ਉਸਦੇ ਰਾਹ ਵਿਚ ਰੁਕਾਵਟ ਵੀ ਬਣਦੇ ਹਨ ਅਤੇ ਅਟਕਾਅ ਵੀ ਪੈਦਾ ਕਰਦੇ ਹਨ। 'ਕੂੜਿ ਦੀ ਪਾਲ' ਬਣਕੇ ਵੀ ਖੜ੍ਹ ਜਾਂਦੇ ਹਨ। ਇਸ ਪਾਲ ਨੂੰ ਤੋੜਨ ਲਈ ਹੁਕਮ ਤੇ ਰਜ਼ਾ ਵਿਚ ਸਦਾ ਸੰਘਰਸ਼ਸ਼ੀਲ ਰਹਿਣਾ ਹੀ 'ਗੁਰਮੁਖ ਗਾਡੀ ਰਾਹ' ਦਸਿਆ ਗਿਆ ਹੈ। ਇਸ ਰਾਹ ਦਾ ਪਾਂਧੀ ਮਨੁੱਖ ਕੋਲੋਂ ਸਹਿਜੇ ਹੀ ਨਹੀਂ ਬਣਿਆਂ ਜਾਂਦਾ। ਇਹ 'ਗਾਖੜੀ' ਕਾਰ ਹੈ। 'ਖੰਨਿਉਂ ਤਿਖੀ ਵਾਲਹੁ ਨਿਕੀ' ਦਾ ਪੈਂਡਾ ਹੈ ਇਹ। ਇਹ ਸੰਸਾਰ ਪ੍ਰਭੂ ਨੇ ਆਪਣੇ ਚੋਜ ਨਾਲ ਅਖਾੜਾ ਬਣਾਇਆ ਹੋਇਆ ਹੈ। ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ ਪੰਜੇ ਸ਼ਕਤੀਆਂ ਪੂਰਨ ਜਾਹੋ ਜਲਾਲ ਵਿਚ ਮਨੁੱਖ ਨੂੰ ਘੇਰੀ ਖੜੀਆਂ ਹਨ। ਇਸ ਵਿਚ ਕੇਵਲ ਗੋਸਾਈਂ ਦਾ ਪਹਿਲਵਾਨੜਾ ਬਣਕੇ ਇਨ੍ਹਾਂ ਸ਼ਕਤੀਆਂ ਦਾ ਸਾਹਮਣਾ ਕੀਤਾ ਜਾ ਸਕਦਾ ਹੈ।[287] ਇਸ ਸੰਸਾਰ ਅਖਾੜੇ ਵਿਚ ਮਨੁੱਖ ਨੂੰ ਕੇਵਲ ਵਿਅਕਤੀਗਤ ਤੌਰ ਤੇ ਹੀ ਇਨ੍ਹਾਂ ਵਿਕਾਰੀ

---

285. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੫, ਪੰ. 1102.
286. ਸ੍ਰੀ ਗੁਰੂ ਗ੍ਰੰਥ ਸਾਹਿਬ, ਮਹਲਾ ੧,ਪੰ. 1412.
287. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀ ਰਾਗੁ ਮਹਲਾ ੫, ਪੰ.73.
ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ ਉਚ ਦੁਮਾਲੜਾ॥

ਬਿਰਤੀਆਂ ਨਾਲ ਸੰਘਰਸ਼ ਨਹੀਂ ਕਰਨਾ ਪੈਂਦਾ ਸਗੋਂ ਇਨ੍ਹਾਂ ਬਿਰਤੀਆਂ ਵਾਲੇ ਅਸੰਤੁਲਿਤ ਮਨੁੱਖਾਂ ਦਾ ਵੀ ਸਾਹਮਣਾ ਕਰਨਾ ਪੈਂਦਾ ਹੈ। ਕਮਜ਼ੋਰ ਤੇ ਹੀਣ ਮਾਨਸਿਕਤਾ ਵਾਲੇ ਵਿਅਕਤੀ ਇਨ੍ਹਾਂ ਅਸੰਤੁਲਿਤ ਮਨੁੱਖਾਂ ਨਾਲ ਨਹੀਂ ਜੂਝ ਸਕਦੇ। ਇਸਦੇ ਲਈ ਉੱਚ ਆਤਮਿਕ ਅਡੋਲਤਾ ਦੀ ਲੋੜ ਹੁੰਦੀ ਹੈ ਜੋ ਕੇਵਲ 'ਸਦਾ ਵਿਗਾਸ' ਵਾਲੇ ਭਗਤਾਂ ਵਿਚ ਹੀ ਸੰਭਵ ਹੁੰਦੀ ਹੈ। ਗੁਰਮਤਿ ਚਿੰਤਨ ਦੇ ਸਕੂਲ ਦੀ ਪੜ੍ਹਾਈ ਦਾ ਪਹਿਲਾ ਪਾਠ ਇਹ ਦਿਤਾ ਗਿਆ ਸੀ ਕਿ, "ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥"[288] ਇਹ ਪ੍ਰੇਮ ਦੀ ਖੇਡ ਖੇਡਣ ਲਈ ਸਦਾ ਜੁਝਾਰੂ ਬਣੇ ਰਹਿਣ ਲਈ ਪ੍ਰੇਰਨਾ ਦਿਤੀ ਗਈ। ਖ਼ਾਲਸੇ ਨੇ ਹਰ ਪਲ, ਹਰ ਘੜੀ ਜੰਗ ਲਈ ਤਿਆਰ ਬਰ ਤਿਆਰ ਰਹਿਣਾ ਹੈ। ਕਿਉਂਕਿ ਖ਼ਾਲਸਾ ਅਕਾਲ ਪੁਰਖ਼ ਦੀ ਫੌਜ ਦਾ ਸਿਪਾਹੀ ਹੈ। ਸਿਪਾਹੀ ਦਾ ਧਰਮ ਹੈ ਹਰ ਛਿਣ ਤਤਪਰ, ਸਦ-ਜਾਗੰਤਾ ਦੀ ਅਵਸਥਾ ਵਿਚ ਵਿਚਰਨਾ। ਅਕਾਲੀ ਫੌਜ ਦੇ ਸਿਪਾਹੀ ਨੇ ਪਹਿਲਾਂ ਤਾਂ ਅੰਦਰਲੇ ਵਿਕਾਰਾਂ ਨਾਲ ਹਰ ਪਲ ਜੂਝਣਾ ਹੈ। ਨਾਲ ਨਾਲ ਬਾਹਰ ਵਿਕਾਰੀ ਪੁਰਸ਼ਾਂ ਤੋਂ ਸਮਾਜ ਨੂੰ ਪਰਦੂਸ਼ਿਤ ਹੋਣ ਤੋਂ ਬਚਾਉਣ ਲਈ ਵੀ ਪਹਿਰੇਦਾਰ ਬਣਨ ਦੇ ਫਰਜ਼ ਨਿਭਾਉਣੇ ਹਨ। ਇਸਦੇ ਲਈ ਉਸਦਾ ਆਧਾਰ ਖ਼ਾਲਸਈ ਮਾਨਸਿਕਤਾ ਚੜ੍ਹਦੀ ਕਲਾ ਨੇ ਬਣਨਾ ਹੈ। ਇਸੇ ਰਾਹੀਂ 'ਆਤਮਕ ਅਡੋਲਤਾ' ਪ੍ਰਾਪਤ ਹੁੰਦੀ ਹੈ, ਜਿਸ ਵਿਚੋਂ 'ਚੜ੍ਹਦੀ ਕਲਾ' ਨੇ ਪਨਪਣਾ ਹੈ। 'ਚੜ੍ਹਦੀ ਕਲਾ' ਉੱਚ-ਆਤਮਿਕ ਅਵੱਸਥਾ ਦੀ ਪ੍ਰਤੀਕ ਬਿਰਤੀ ਹੈ ਤੇ 'ਸਰਬੱਤ ਦਾ ਭਲਾ' ਇਸ ਉੱਚ-ਆਤਮਿਕ ਬਿਰਤੀ ਦਾ ਵਿਹਾਰਕ ਤੇ ਅਮਲੀ ਰੂਪ ਵਿਚ ਕੀਤਾ ਪੂਰਨ ਤੇ ਇਮਤਿਹਾਨੀ ਪ੍ਰਗਟਾਵਾ ਹੈ। 'ਚੜ੍ਹਦੀ' ਦਾ ਭਾਵ ਹੈ 'ਸਰਵੋਤਮ' ਅਤੇ 'ਕਲਾ' ਦਾ ਭਾਵ-ਅਰਥ ਹੈ 'ਸ਼ਕਤੀ'। 'ਸਰਵੋਤਮ-ਸ਼ਕਤੀ' ਨਾਲ ਇਕਸੁਰ ਤੇ ਇਕ ਸਮਾਨ ਹੋਕੇ ਹੀ ਚੜ੍ਹਦੀ ਕਲਾ ਦੀ ਜ਼ਿਦਗੀ ਜੀਵੀ ਜਾ ਸਕਦੀ ਹੈ।[289] ਡਾ. ਬਲਬੀਰ ਸਿੰਘ ਇਸਦੀ ਵਿਆਖਿਆ ਕਰਦੇ ਹੋਏ ਲਿਖ਼ਦੇ ਹਨ: "ਚੜ੍ਹਦੀ ਕਲਾ ਨਿਹਕਲੰਕ ਹੈ, ਸਿੱਖੀ ਚੜ੍ਹਦੀ ਕਲਾ ਦਾ ਹੁਲਾਸ ਹੈ। ਨਿਤ ਦਾ ਵਿਸਾਖ਼, ਨਿਤ ਦਾ ਉਤਸ਼ਾਹ ਅਤੇ ਨਿਤ ਦਾ ਵੇਗ-ਜਿਸ ਅਗੇ ਕੱਖ ਕਾਨ, ਪਾਪ, ਬਦੀਆਂ, ਜ਼ੋਰ, ਜ਼ੁਲਮ, ਜਬਰ, ਸਭ ਨੱਸ ਜਾਂਦੇ ਹਨ। ਕਿਸੇ ਦੁੱਖ ਵਿਚ ਕਲਾ ਨੂੰ ਖੜੇ ਨ ਹੋਣ ਦੇਣਾ, ਸਰਬੱਤ ਦੇ ਭਲੇ ਵਿਚ ਉਮਾਹੀ ਰਹਿਣਾ, ਐਸ ਤਰ੍ਹਾਂ ਆਪਣੀ ਕਲਾ ਨੂੰ ਚੜ੍ਹਦਿਆਂ ਰਖਣਾ, ਇਹ ਹੈ 'ਨਾਮ'। ਨਾਮੀ ਪੁਰਖ ਦੀ ਇਹ ਅਵਸਥਾ ਹੈ। ਇਸ ਦਸ਼ਾ ਨੂੰ ਕੇਵਲ ਬਚਨਾਂ ਦੁਆਰਾ ਗ੍ਰਹਿਣ ਨਹੀਂ ਕਰਨਾ, ਏਸ ਸਥਿਤੀ ਵਿਚ ਆਪਣੀ ਕਰਮ-ਸਾਧਨਾ ਨੂੰ ਢਾਲਣਾ ਹੈ। ਕਾਰਜ-ਖ਼ੇਤਰ ਵਿਚ ਏਸ ਹਾਲਤ ਦਾ ਦਰਸ਼ਨ ਕਰਾਉਣਾ ਹੈ ਤੇ ਸੰਸਾਰ ਨੂੰ ਦਿਖਾ ਦੇਣਾ ਹੈ ਕਿ ਕੂੜ ਦੀ ਅਮਾਵਸ ਵਿਚ ਸੱਚੇ ਨਾਮ ਦੀ ਚੜ੍ਹਦੀ ਕਲਾ ਕਿਸ ਤਰ੍ਹਾਂ ਆਪਣੇ ਪ੍ਰਕਾਸ਼ ਦੇ ਤੀਖ਼ਣ ਤੇਜ

---

ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥17॥
ਵਾਤ ਵਜਨਿ ਟੰਮਕ ਭੇਰੀਆ॥ ਮਲ ਲਥੇ ਲੈਦੇ ਫੇਰੀਆ॥
ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥18॥
ਸਭ ਇਕਠੇ ਹੋਇ ਆਇਆ॥ ਘਰਿ ਜਾਸਨਿ ਵਾਟ ਵਟਾਇਆ॥
ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥19॥

288. ਸ੍ਰੀ ਗੁਰੂ ਗ੍ਰੰਥ ਸਾਹਿਬ, ਮਹਲਾ ੧, ਪੰ. 1412.

289. ਪ੍ਰੋਫੈਸਰ ਜੋਗਿੰਦਰ ਸਿੰਘ, *ਅਰਦਾਸ*, ਸੁੰਦਰ ਸਰੂਪ ਪ੍ਰਕਾਸ਼ਨ, ਦਿੱਲੀ, 1988, ਪੰ. 208.

ਵਿਚ ਵਧਦੀ, ਸਰਬੱਤ ਦੇ ਭਲੇ ਵਿਚ ਫਲੀਭੂਤ ਹੁੰਦੀ ਹੈ।"[290] ਇਉਂ ਇਹ ਸੁਰਤ ਦੀ ਉੱਚੀ ਅਵਸਥਾ ਹੈ, ਜਿਸ ਵਿਚ ਸਦਾ-ਅਨੰਦ ਇਕਸਾਰ ਵਰਤ ਸਕਦਾ ਹੈ। ਇਹ ਉਹ ਬਿਰਤੀ ਹੈ ਜੋ ਦੁੱਖ ਵਿਚ ਸੁੱਖ ਮਨਾਉਂਦੀ ਤੇ ਹਾਰ ਵਿਚੋਂ ਵੀ ਧਰਮ-ਜਿੱਤ ਪ੍ਰਾਪਤ ਕਰਦੀ ਹੈ। ਇਹ ਇਕ ਤਰ੍ਹਾਂ ਦੀ ਬੰਧਨ-ਮੁਕਤੀ ਹੈ, ਜਿਸਦਾ ਸਹੀ ਪ੍ਰਮਾਣ ਅਜ਼ਮਾਇਸ਼ ਵਿਚ ਪਿਆਂ ਪਤਾ ਲਗਦਾ ਹੈ। ਖ਼ਾਲਸਾ ਜੀ ਦੀ ਜ਼ਿੰਦਗੀ ਵਿਚ ਜੋ ਅਜ਼ਮਾਇਸ਼ਾਂ ਹੀ ਅਜ਼ਮਾਇਸ਼ਾਂ ਵਿਚੋਂ ਲੰਘੀ ਹੈ-ਇਸ ਬਿਰਤੀ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ।[291] ਜਦ ਇਹ ਭਾਵਨਾਂ ਮਨੁੱਖ ਦੇ ਅੰਦਰਲੇ ਨਾਲ ਇਕਸੁਰ ਹੋ ਜਾਂਦੀ ਹੈ ਫ਼ਿਰ ਸਦ-ਵਿਸ਼ਵਾਸ਼ ਉਸ ਅੰਦਰ ਜਾਗ ਪੈਂਦਾ ਹੈ। ਸਿੱਖ ਇਤਿਹਾਸ ਦਾ ਹਰ ਪੱਤਰਾ ਇਸ ਗਲ ਦੀ ਸਾਖ਼ੀ ਭਰਦਾ ਹੈ ਕਿ ਜੇ ਲੋਕ-ਸਮੂਹ ਦੀ ਮਾਨਸਿਕਤਾ ਵਿਚ ਸਵੈ ਵਿਸ਼ਵਾਸ਼, ਸਵੈਮਾਣ ਅਤੇ ਪਰਮਾਤਮ ਪਿਆਰ ਦੀ ਲਾਟ ਬਾਲ ਦਿਤੀ ਜਾਏ ਤਾਂ ਸਾਧਾਰਨ ਤੋਂ ਸਾਧਾਰਨ ਮਨੁੱਖ ਵੀ ਹੈਰਾਨਕੁਨ ਸਮਰਥਾ ਦਾ ਮਾਲਕ ਬਣ ਸਕਦਾ ਹੈ। 'ਸਵਾ ਲੱਖ ਨਾਲ ਜੂਝਣ' ਦੀ ਅਕਾਂਖਿਆ ਅਤੇ ਦ੍ਰਿੜ੍ਹਤਾ ਉਸ ਵਿਚ ਜਾਗ ਪੈਂਦੀ ਹੈ। ਬਸ ਸਿੱਖੀ ਨੇ ਇਹੋ ਦ੍ਰਿੜ੍ਹ ਕਰਾਇਆ ਸੀ ਕਿ,"ਸਿੱਖੀ ਹੈ ਬਲਵਾਨ ਕਰਨਾ ਸੁਰਤ ਨੂੰ ਚੜ੍ਹਦੀ ਕਲਾ ਨਿਵਾਸ ਸਦ ਹੀ ਰਖਣਾ।"[292] ਸਿੱਖ ਪਰੰਪਰਾ ਅਤੇ ਇਤਿਹਾਸ ਨੇ ਇਹ ਸਭ ਕੁਝ ਅਮਲ ਦੀ ਪੱਧਰ ਤੇ ਹੰਢਾਇਆ ਹੈ। ਗੁਰੂ ਅਰਜਨ ਪਾਤਸ਼ਾਹ ਸੁਲਹੀ ਖ਼ਾਨ ਦੀ ਚੜ੍ਹਾਈ ਵੇਲੇ ਇਸ ਵਿਸ਼ਵਾਸ਼ ਨੂੰ ਪ੍ਰਗਟਾਉਂਦਿਆਂ ਉਚਾਰਦੇ ਹਨ: "ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥੧॥"[293] ਇਸ ਚੜ੍ਹਦੀ ਕਲਾ ਦੀ ਸਿਖ਼ਰ ਦੇ ਦੀਦਾਰੇ ਦਸਵੇ ਸਤਿਗੁਰੂ ਵਲੋਂ ਸਿਰਜੇ ਜ਼ਫਰਨਾਮੇ ਵਿਚ ਵੀ ਹੁੰਦੇ ਹਨ ਜਦੋਂ ਸੰਸਾਰ ਦੀਆਂ ਨਜ਼ਰਾਂ ਵਿਚ ਤਾਂ ਭਾਵੇਂ ਉਹ ਹਾਰੇ ਹੋਏ ਲਗਦੇ ਹੋਣ ਪਰ ਸੁਰਤ ਦੀਆਂ ਬੁਲੰਦੀਆਂ ਤੇ ਚੜ੍ਹਦੀ ਕਲਾ ਵਿਚ ਹਜ਼ੂਰ ਔਰੰਗਜ਼ੇਬ ਨੂੰ ਲਿਖ਼ਦੇ ਹਨ ਕਿ: ਤੈਨੂੰ ਭਾਵੇਂ ਆਪਣੇ ਰਾਜ ਤੇ ਧਨ ਦਾ ਮਾਣ ਹੋਵੇਗਾ ਪਰ ਮੈਨੂੰ ਵਾਹਿਗੁਰੂ ਅਕਾਲ ਪੁਰਖ਼ ਦੀ ਰਖਿਆ ਨਸੀਬ ਹੈ।[294] ਧਰਮ ਸ਼ਾਸ਼ਤਰ ਦਾ ਮੂਲ ਪ੍ਰਭੂ ਵਿਸ਼ਵਾਸ਼ ਚੜ੍ਹਦੀ ਕਲਾ ਦੀਆਂ ਬੁਲੰਦੀਆਂ ਦੇ ਪਰਤੱਖ ਦੀਦਾਰੇ ਕਰਵਾ ਦੇਂਦਾ ਹੈ। ਅਤਿ ਸੰਕਟਮਈ ਤੇ ਗ਼ਮਗੀਨ ਘੜੀਆਂ ਵਿਚ ਵੀ ਖ਼ਾਲਸੇ ਨੇ ਚੜ੍ਹਦੀ ਕਲਾ ਵਾਲੀ ਸੁਰਤ ਦਾ ਪੱਲਾ ਨਹੀਂ ਛਡਿਆ। ਵੱਡੇ ਘਲੂਘਾਰੇ ਵੇਲੇ ਅਬਦਾਲੀ ਹੱਥੋਂ ਇਕੋ ਲੜਾਈ ਵਿਚ ਸਿੱਖਾਂ ਦਾ ਬਹੁਤ ਜਾਨੀ ਨੁਕਸਾਨ ਹੋਇਆ ਤਾਂ ਲੜਾਈ ਦੇ ਅੰਤ ਤੇ ਇਕ ਸਿੰਘ ਦੀਆਂ ਚੜ੍ਹਦੀ ਕਲਾ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਦਿਆਂ ਰਤਨ ਸਿੰਘ ਭੰਗੂ ਲਿਖਦਾ ਹੈ: "ਇਕ ਨਿਹੰਗ ਬੁਕ ਤਹਿ ਕਹਯੋ ਊਚੋ ਬਚਨ ਸੁਨਾਇ॥ ਤੱਤ

---

290. ਡਾ. ਬਲਬੀਰ ਸਿੰਘ, *ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਜਾਬੀ ਯੂਨੀਵਰਸਿਟੀ, ਪਟਿਆਲਾ,1972. ਪੰ.
291. ਡਾ.ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 280.
292. ਭਾਈ ਵੀਰ ਸਿੰਘ ਜੀ, *ਰਾਣਾ ਸੂਰਤ ਸਿੰਘ*, ਉਧਰਿਤ: ਡਾ.ਬਲਬੀਰ ਸਿੰਘ, *ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰ.32.
293. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀ ਰਾਗੁ ਮਹਲਾ ੫, ਪੰ. 70.
294. ਕਿ ਊ ਰਾ ਗ਼ਰੂਰ ਅਸਤ ਬਰ ਮੁਲਕੋ ਮਾਲ਼।
ਵ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ।
ਦਸਮ ਗ੍ਰੰਥ ਸਾਹਿਬ, ਜ਼ਫਰਨਾਮਾ-103.

ਖ਼ਾਲਸੋ ਸੋ ਰਹਯੋ ਗਯੋ ਸੁ ਖੋਟ ਗਵਾਇ॥"[295] ਹਰੀ ਰਾਮ ਗੁਪਤਾ ਸਿੱਖ ਇਤਿਹਾਸ ਦੇ ਹਵਾਲੇ ਨਾਲ ਲਿਖਦਾ ਹੈ,"ਇਹਨਾਂ ਸਿੱਖਾਂ ਉਤੇ ਬੜੇ ਔਕੜਾਂ ਭਰੇ ਸੰਕਟ ਆਏ। ਉਹਨਾਂ ਉਤੇ ਅਤਿਆਚਾਰ ਹੁੰਦਾ ਸੀ, ਉਹਨਾਂ ਨੂੰ ਦੇਸ਼ ਨਿਕਾਲਾ ਮਿਲਿਆ ਰਹਿੰਦਾ ਸੀ ਅਤੇ ਜੰਗਲੀ ਜਾਨਵਰਾਂ ਵਾਂਗੂ ਹੀ ਉਹਨਾਂ ਦਾ ਸ਼ਿਕਾਰ ਕੀਤਾ ਜਾਂਦਾ ਸੀ। ਉਹ ਦਿਨੇ ਛੁਪੇ ਰਹਿੰਦੇ ਸਨ ਅਤੇ ਰਾਤ ਨੂੰ ਖ਼ੁਰਾਕ ਦੀ ਤਲਾਸ਼ ਵਿਚ ਨਿਕਲਦੇ ਸਨ। ਉਹ ਜੰਗਲੀ ਪੌਦਿਆਂ, ਫਲਾਂ ਤੇ ਮਾਸ ਤੇ ਗੁਜ਼ਾਰਾ ਕਰਦੇ ਸਨ। ਦਿਨ-ਬ-ਦਿਨ ਉਹਨਾਂ ਦੀਆਂ ਮੁਸ਼ਕਲਾਂ ਵਧਦੀਆਂ ਗਈਆਂ, ਪਰ ਉਹ ਆਪਣੇ ਸਿਰੜ ਵਿਚ ਪੱਕੇ ਰਹੇ। ਅਤਿਆਚਾਰ ਦੇ ਦਿਨਾਂ ਵਿਚ ਦਿਲ ਪ੍ਰਚਾਵੇ ਲਈ ਉਹਨਾਂ ਨੇ ਆਪਣੇ ਸਾਦੇ ਢੰਗ ਲੱਭ ਲਏ। ਆਪਣੀਆਂ ਰੋਜ਼ਾਨਾ ਵਰਤੋਂ ਦੀਆਂ ਨਿਗੁਣੀਆਂ ਚੀਜ਼ਾਂ ਦੇ ਉਹਨਾਂ ਉੱਚੀ ਕੀਮਤ ਵਾਲੇ ਨਾਂ ਰਖੇ ਹੋਏ ਸਨ ਅਤੇ ਆਪਣੇ ਦੁਸ਼ਮਣਾਂ ਦੇ ਨਿਰਾਦਰ ਭਰੇ ਨਾਂ ਰਖੇ ਹੋਏ ਸਨ।"[296] ਅਗੇ ਚਲਦਿਆਂ ਉਹ ਲਿਖਦੇ ਹਨ: "ਇਕ ਸਿੱਖ ਦੇ ਆਉਣ ਨੂੰ ਸਵਾ ਲੱਖ ਦੀ ਆਮਦ ਕਿਹਾ ਜਾਂਦਾ, ਪੰਜ ਸਿੱਖ ਆਪਣੇ ਆਪ ਨੂੰ ਪੰਜ ਲੱਖ ਫ਼ੌਜ ਦਸਦੇ; ਮੌਤ ਨੂੰ 'ਅਕਾਲ ਚਲਾਣਾ' ਕਿਹਾ ਜਾਂਦਾ; ਅੰਨ੍ਹੇ ਨੂੰ 'ਸੂਰਮਾ' ਤੇ ਕਾਣੇ ਨੂੰ 'ਲਖ-ਨੇਤਰਾ', ਬੋਲ਼ੇ ਨੂੰ 'ਚੁਬਾਰਾ ਸਿੰਘ'......ਸਾਗ ਨੂੰ 'ਪਲਾਓ' ਮਾਸ ਨੂੰ 'ਮਹਾਂ-ਪ੍ਰਸ਼ਾਦ', ਪੀਲੋ ਨੂੰ 'ਮੇਵੇ', ਛੋਲਿਆਂ ਨੂੰ 'ਬਦਾਮ' ਤੇ ਗੰਢਿਆਂ ਨੂੰ 'ਰੁੱਪਾ'। ਪੰਥ ਵਲੋਂ ਜੁਰਮਾਨਾ ਲਗਣ ਨੂੰ 'ਤਨਖ਼ਾਹ ਲਾਉਣੀ' ਕਿਹਾ ਜਾਂਦਾ, ਬੋਲਣ ਨੂੰ 'ਗਰਜਣਾ' ਤੇ ਦਮੜੀ ਨੂੰ 'ਰੁਪਈਆ'। ਇਸ ਦੇ ਉਲਟ ਰੁਪਈਏ ਨੂੰ 'ਛਿਲੜ' ਸਮਝਿਆ ਜਾਂਦਾ।"[297] ਇਨ੍ਹਾਂ ਬੋਲਾਂ ਤੋਂ ਸਿੱਖ ਜੀਵਨ ਦੀ ਚੜ੍ਹਦੀ ਕਲਾ ਦੀਆਂ ਪਰਤਾਂ ਸਾਡੇ ਸਾਹਮਣੇ ਖੁਲ੍ਹਦੀਆਂ ਹਨ। ਇਵੇਂ ਲਗਦਾ ਹੈ ਜਿਵੇਂ ਦੁੱਖ, ਦਰਦ, ਨਿੰਮੋਝੂਣਤਾ, ਬਿਪਤਾ ਆਦਿ ਦੇ ਸ਼ਬਦ ਹੀ ਉਨ੍ਹਾਂ ਦੇ ਜੀਵਨ ਵਿਚੋਂ ਮੁਕ ਗਏ ਸਨ। ਹਰ ਹਾਲ "ਸਦਾ ਮਨ ਚਾਉ" "ਸਦਾ ਵਿਗਾਸ" ਦੀ ਅਵਸਥਾ ਦਾ ਮੰਡਲ ਉਨ੍ਹਾਂ ਵਿਚ ਬਣਿਆ ਰਹਿੰਦਾ ਸੀ। ਲਾਹੌਰ ਦੇ ਸੂਬੇ ਜ਼ਕਰੀਆ ਖ਼ਾਨ ਨੇ ਖ਼ਾਲਸੇ ਨੂੰ ਪੂਰਨ ਤੌਰ ਤੇ ਮਿਟਾ ਦੇਣ ਦੀ ਮੁਹਿੰਮ ਚਲਾਈ ਹੋਈ ਸੀ। ਜਦ ਉਸ ਨੂੰ ਪਤਾ ਲਗਾ ਕਿ ਸਿੰਘ ਅਜੇ ਵੀ ਹਕੂਮਤ ਕਰਨ ਦੀਆਂ ਆਸਾਂ ਲਾਈ ਬੈਠੇ ਹਨ ਤਾਂ ਉਸਨੇ ਅਤਿ ਹੈਰਾਨੀ ਨਾਲ ਕਿਹਾ,"ਹੇ ਰੱਬਾ! ਖਾਣਾ ਘਾਹ ਤੇ ਦਾਅਵਾ ਕਰਨਾ ਬਾਦਸ਼ਾਹੀਆਂ ਦਾ।"[298] ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ ਵਿਚ ਇਸਦਾ ਵਰਨਣ ਇਉਂ ਕੀਤਾ ਹੈ:

*ਸੁਨ ਹਵਾਲ ਸਿੰਘਨ ਕਾ ਨਾਦਰ ਸ਼ਾਹ ਵਿਸਮਾਇ।*
*ਅੰਗੁਰੀ ਦਾਂਤਨ ਮੇਂ ਲਈ ਗ਼ੈਰਤ ਹੈਰਤ ਖਾਇ।*
*ਨਾਦਰ ਕਾਦਰ ਸੋਚ ਪੁਨ ਕਹਯੋ ਨਵਾਬਹਿ ਐਸ।*
*ਜੇਕਰ ਹੈ ਯਹਿ ਐਸ ਹੀ ਭਾਖਤ ਹੋ ਤੁਮ ਜੈਸ।*
*ਤੋ ਇਹ ਮਾਰੇ ਨ ਮਰੈਂ, ਜੀਤ ਸਕੇ ਇਨ ਕੌਨ?*

---

295. ਭਾਈ ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, (ਸੰਪਾ.) ਭਾਈ ਵੀਰ ਸਿੰਘ, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 1962, ਪੰ.372
296. Prof. Hari Ram Gupta, *History of the Sikhs*, ਉਧਰਿਤ: ਡਾ.ਜਗਜੀਤ ਸਿੰਘ, *ਸਿੱਖ ਇਨਕਲਾਬ*, ਪੰ.222.
297. -----------ਉਹੀ-------ਪੰ. 222.
298. -----------ਉਹੀ-------ਪੰ.222.

*ਨਾਹਕ ਸਹਤ ਕਲੇਸ਼ ਤੁਮ ਦੁਖ ਦੇਤ ਇਹ ਜੌਨ।*
*ਮਾਰਤ ਹੋ ਤੁਮ ਆਪ ਹੀ ਅਪਨੇ ਪੈਰ ਕੁਠਾਰ।*
*ਕੁਛ ਦਿਨ ਕੋ ਸਿੰਘ ਹੋਇ ਹੈਂ ਭੂਪਤਿ ਮੁਲਕ ਮਝਾਰ।*[299]

ਜਾਦੂ ਉਹ ਜੋ ਵਿਰੋਧੀ ਦੇ ਸਿਰ ਚੜ੍ਹਕੇ ਬੋਲੇ। ਨਾਦਰ ਸ਼ਾਹ ਦੀ ਇਹ ਰਾਇ ਸਿੱਖਾਂ ਦੇ ਚੜ੍ਹਦੀ ਕਲਾ ਵਾਲੇ ਜੀਵਨ ਦੀ ਲਖ਼ਾਇਕ ਹੈ। ਚੜ੍ਹਦੀ ਕਲਾ ਦੀ ਇਹ ਆਦਰਸ਼ਕ ਚੜ੍ਹਤ ਸਿਰਫ਼ ਗੁਰੂਆਂ ਦੇ ਸਮੇਂ ਹੀ ਕਾਇਮ ਨਹੀਂ ਰਹੀ ਸਗੋਂ ਸਮੇਂ ਸਮੇਂ ਇਸਦਾ ਪ੍ਰਮਾਣ ਸਿੱਖ ਮਰਜੀਵੜਿਆਂ ਵਲੋਂ ਦਿਤਾ ਜਾਂਦਾ ਰਿਹਾ ਹੈ। ਭਾਈ ਸਾਹਿਬ ਭਾਈ ਰਣਧੀਰ ਸਿੰਘ ਦੀਆਂ ਜੇਲ੍ਹ ਚਿਠੀਆਂ ਵਿਚੋਂ ਵੀ ਇਸਦੇ ਪਰਤੱਖ ਝਲਕਾਰੇ ਵੱਜਦੇ ਹਨ। ਗੰਗਸਰ ਤੇ ਜੈਤੋਂ ਦੇ ਮੋਰਚੇ, ਗੁਰਦੁਆਰਾ ਸੁਧਾਰ ਲਹਿਰ ਵੇਲੇ ਦੀਆਂ ਸ਼ਹੀਦੀਆਂ ਤੇ ਵਰਤਮਾਨ ਵਿਚ ਸਿੱਖਾਂ ਵਲੋਂ ਅਣਖ ਤੇ ਸ੍ਵੈਮਾਣ ਲਈ ਦਿਤੀਆਂ ਕੁਰਬਾਨੀਆਂ ਬਲਵਾਨ ਸੁਰਤ ਦੇ ਸਦਾ ਚੜ੍ਹਦੀ ਕਲਾ ਵਿਚ ਵਿਚਰਨ ਦੀ ਸ਼ਾਹਦੀ ਭਰਦੀਆਂ ਹਨ। ਗੁਰੂ ਨਾਨਕ ਪਾਤਸ਼ਾਹ ਅਤੇ ਸਿੱਖ ਗੁਰੂ ਸਾਹਿਬਾਨ ਵਲੋਂ ਚਲਾਏ ਨਿਰਮਲ ਪੰਥ ਜਿਸਨੂੰ ਦਸਵੇਂ ਪਾਤਸ਼ਾਹ ਨੇ ਖ਼ਾਲਸਾ ਪੰਥ ਹੋਣ ਦਾ ਮਾਣ ਬਖ਼ਸ਼ਦਿਆਂ ਅਕਾਲ ਪੁਰਖ਼ ਦੀ ਫੌਜ ਦੀ ਸੰਗਿਆ ਦਿਤੀ, ਵਲੋਂ ਦਿਤੀਆਂ ਕੁਰਬਾਨੀਆਂ ਕੋਈ ਨਿਜ ਦੀ ਐਸ਼ੋ ਇਸ਼ਰਤ ਜਾਂ ਆਪਣੀ ਫਤਿਹਯਾਬੀ ਲਈ ਨਹੀਂ ਸਨ। ਇਹ ਸਭ ਕੁਝ ਦਾ ਆਦਰਸ਼ ਸਰਬੱਤ ਦੇ ਭਲੇ ਦੀ ਪਹੁੰਚ ਅਨੁਸਾਰ ਵੀ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤਾਂ "ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥" ਦਾ ਬੋਲਾ ਦੇ ਕੇ ਸਿਖ਼ ਲਹਿਰ ਦੀ ਗੁੱਡੀ ਦੀ ਡੋਰ ਰੱਬ ਨਾਲ ਬੰਨ੍ਹ ਦਿਤੀ ਸੀ, ਅਰਥਾਤ ਇਕ ਅਨੰਤ ਪ੍ਰੇਰਨਾ, ਸ਼ਕਤੀ ਅਤੇ ਆਸ਼ਾਵਾਦ ਦੇ ਸੋਮੇ ਨਾਲ।[300] "ਹੁਕਮ ਰਜਾਈ ਚਲਣਾ........" ਵਾਲੀ ਅਵਸਥਾ ਵਿਚੋਂ ਹੀ "ਸਰਬੱਤ ਦੇ ਭਲੇ" ਦੀ ਭਾਵਨਾ ਮੂਰਤੀਮਾਨ ਹੋ ਸਕਦੀ ਹੈ। "ਸੰਗਤੰ" ਅਤੇ "ਪੰਗਤ" ਦੀ ਪ੍ਰਥਾ ਨੂੰ ਇਸੇ ਦੀ ਨਿਰੰਤਰਤਾ ਵਿਚ ਵੇਖਿਆ ਜਾ ਸਕਦਾ ਹੈ। ਛੇਵੇਂ ਸਤਿਗੁਰੂ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗਵਾਲੀਅਰ ਦੇ ਕਿਲੇ ਵਿਚੋਂ ਰਿਹਾਅ ਹੋਣ ਵੇਲੇ ਬਵੰਜਾਂ ਰਾਜਿਆਂ ਨੂੰ ਆਪਣੀਆਂ ਕਲੀਆਂ ਨਾਲ ਬੰਨ੍ਹ ਕੇ ਨਾਲ ਰਿਹਾ ਕਰਵਾਉਣਾ "ਸਰਬੱਤ ਦੇ ਭਲੇ" ਦਾ ਹੀ ਵੱਡਾ ਕਾਰਜ ਕਿਹਾ ਜਾ ਸਕਦਾ ਹੈ।[301] ਨੌਵੇਂ ਸਤਿਗੁਰੂ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ "ਸਰਬੱਤ ਦੇ ਭਲੇ" ਦੀ ਬੇਮਿਸਾਲ ਉਦਾਹਰਣ ਹੈ। ਦੂਸਰੇ ਦੇ ਵਿਸ਼ਵਾਸ਼ਾਂ ਦਾ ਕੇਵਲ ਸਤਿਕਾਰ ਹੀ ਨਹੀਂ ਕਰਨਾ ਸਗੋਂ ਉਸਨੂੰ ਬਚਾਉਣ ਲਈ ਆਪਣੇ ਜੀਵਨ ਦੀ ਆਹੂਤੀ ਤਕ ਦੇ ਦੇਣੀ ਅਜਿਹੀ ਮਿਸਾਲ ਸੰਸਾਰ ਦੇ ਇਤਿਹਾਸ ਵਿਚ ਨਿਸ਼ਚੇ ਹੀ ਕਿਤੇ ਨਹੀਂ ਮਿਲਦੀ। ਦਸਮ ਪਾਤਸ਼ਾਹ ਇਸਦੀ ਸ਼ਾਹਦੀ ਭਰਦੇ ਹਨ:

---

299. ਗਿਆਨੀ ਗਿਆਨ ਸਿੰਘ ਜੀ, *ਪੰਥ ਪ੍ਰਕਾਸ਼,* 77ਵਾਂ ਨਿਵਾਸ, ਉਧਰਿਤ: ਡਾ.ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ,* ਪੰ. 285.

300. ਡਾ. ਜਗਜੀਤ ਸਿੰਘ, *ਸਿੱਖ ਇਨਕਲਾਬ,* ਪੰ. 221.

301. ਸਤਿਬੀਰ ਸਿੰਘ (ਪ੍ਰਿੰ.), *ਗੁਰ ਭਾਰੀ ਜੀਵਨੀ ਗੁਰੂ ਹਰਿਗੋਬਿੰਦ ਜੀ,* ਪਟਿਆਲਾ, ਪੰਜਾਬੀ ਯੂਨੀਵਰਸਿਟੀ, 1988., ਪੰ.47.

*ਠੀਕਰ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਯੋ ਪਯਾਨ॥*
*ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂੰ ਆਨ॥*[302]

ਦਸਵੇਂ ਸਤਿਗੁਰੂ ਦੇ ਸਾਰੇ ਸੰਘਰਸ਼ਮਈ ਜੀਵਨ ਵਿਚੋਂ ਵੀ "ਪਰਉਪਕਾਰ ਉਮਾਹਾ" ਦੇ ਉਜ੍ਵਲ ਦੀਦਾਰੇ ਹੁੰਦੇ ਹਨ। ਨੌਂ ਸਾਲ ਦੀ ਉਮਰ ਵਿਚ ਪਿਤਾ ਗੁਰੂ ਨੂੰ ਅਨਧਰਮੀਆਂ ਦੇ ਹਿੱਤਾਂ ਲਈ ਕੁਰਬਾਨੀ ਕਰਨ ਵਾਸਤੇ ਸਹਿਮਤੀ ਪਰਗਟ ਕਰਨੀ "ਸਰਬੱਤ ਦੇ ਭਲੇ" ਦੇ ਹੀ ਪੂਰਨੇ ਸਨ। ਆਪਣੇ ਜੀਵਨ ਦਾ ਉਦੇਸ਼ ਸਪੱਸ਼ਟ ਕਰਦਿਆਂ ਗੁਰੂ ਗੋਬਿੰਦ ਸਿਘ ਜੀ ਨੇ ਬਚਿਤ੍ਰ ਨਾਟਕ ਵਿਚ ਲਿਖਿਆ ਹੈ:

*ਯਾਹੀ ਕਾਜ ਧਰਾ ਹਮ ਜਨਮੰ।*
*ਸਮਝ ਲੇਹੁ ਸਾਧੂ ਸਬ ਮਨਮੰ।*
*ਧਰਮ ਚਲਾਵਨ ਸੰਤ ਉਬਾਰਨ।*
*ਦੁਸ਼ਟ ਸਭਨ ਕੋ ਮੂਲ ਉਪਾਰਨ।*[303]

ਚੜ੍ਹਦੀ ਕਲਾ ਅਤੇ ਸਰਬੱਤ ਦੇ ਭਲੇ ਦੀ ਸਮਸ੍ਰੂਰਤਾ ਜਿਵੇਂ ਸਿੱਖ ਧਰਮ ਸ਼ਾਸ਼ਤਰ ਵਿਚ ਹੋ ਗਈ ਹੈ, ਉਸ ਦੀ ਸਿਧਾਂਤਕ ਧਰਾਤਲ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਨਜ਼ਰਾਂ ਵਿਚ ਇਸ ਪ੍ਰਕਾਰ ਹੈ:

*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ, ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*
*ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ, ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥...*
*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ, ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*[304]

ਸਿੱਖ ਜਦੋਂ ਰਾਜ ਭਾਗ ਦੇ ਮਾਲਕ ਬਣੇ ਤਾਂ ਮਾਹਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਇਹ ਸਭ ਸਰੋਕਾਰ ਸ਼ਾਹੀ ਅਮਲ ਵਿਚੋਂ ਵੀ ਪ੍ਰਗਟ ਹੁੰਦੇ ਰਹੇ। ਸਿੱਖ ਰਾਜ ਨੂੰ ਸਹੀ ਅਰਥਾਂ ਵਿਚ ਸਾਰੇ ਪੰਜਾਬੀਆਂ ਅਤੇ ਸਾਰੇ ਧਰਮਾਂ ਦਾ ਸਾਂਝਾ ਰਾਜ ਕਿਹਾ ਜਾ ਸਕਦਾ ਹੈ ਜਿਸ ਵਿਚ ਕਿਸੇ ਵੀ ਫ਼ਿਰਕੇ ਦੇ ਲੋਕਾਂ ਨਾਲ ਕੋਈ ਬੇਇਨਸਾਫ਼ੀ ਹੋਣ ਦੀ ਘਟਨਾ ਸਾਹਮਣੇ ਨਹੀਂ ਆਉਂਦੀ। ਸਾਰੇ ਧਰਮਾਂ ਦੇ ਅਨੁਯਾਈ ਮਾਹਰਾਜੇ ਦੀ ਵਜ਼ਾਰਤ ਵਿਚ ਹਿੱਸੇਦਾਰ ਸਨ। ਸਰਬੱਤ ਦੇ ਭਲੇ ਦੀੌ ਮਹਿਕ ਇਸ ਰਾਜ ਵਿਚੋਂ ਆਉਂਦੀ ਪਰਵਾਨ ਕੀਤੀ ਜਾ ਸਕਦੀ ਹੈ।

ਇਹ ਸਾਰਾ ਕੁਝ ਇਸ ਲਈ ਹੈ ਕਿਉਂਕਿ ਸਿੱਖ ਧਰਮ ਸ਼ਾਸ਼ਤਰੀ ਪ੍ਰਸੰਗ ਵਿਚ ਗੁਰਬਾਣੀ ਦਾ ਕੇਂਦਰ ਬਿੰਦੂ ਹੀ "ਸਗਲੀ ਚਿੰਤ ਮਿਟਾਈ" ਹੈ।[305] ਸ਼ਬਦ ਗੁਰੂ ਦੇ ਰੂਪ ਵਿਚ ਇਹ "ਸਭਸੈ ਲਏ ਮਿਲਾਇ" ਦੀ ਧਾਰਨੀ ਹੈ। "ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥ ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥"[306] ਦੀ ਅਰਦਾਸ ਗੁਰਬਾਣੀ

---

302. ਬਚਿਤ੍ਰ ਨਾਟਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਅੰਮ੍ਰਿਤਸਰ, 1954,ਪੰ.59.
303-----------ਉਹੀ--------ਪੰ. 71.
304. ਅਕਾਲ ਉਸਤਤਿ,ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਅੰਮ੍ਰਿਤਸਰ, 1954., ਪੰ. 27-28.
305. ਸ੍ਰੀ ਗੁਰੂ ਗ੍ਰੰਥ ਸਾਹਿਬ, ਸੋਰਠਿ ਮਹਲਾ ੫, ਪੰ. 628.
"ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥"
306. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੩, ਪੰ. 853.
"ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥

ਵਿਚ ਕੀਤੀ ਹੋਈ ਹੈ। ਇਸੇ ਦੀ ਨਿਰੰਤਰਤਾ ਵਿਚ ਹਰ ਸਿੱਖ, ਸਮੂਹ ਵਿਸ਼ਵ ਦੇ ਪ੍ਰਾਣੀਆਂ ਦੀ ਪ੍ਰਭੂ ਅਗੇ ਕੀਤੀ ਅਰਦਾਸ ਵਿਚ ਨਿਤ ਮੰਗਲ-ਕਾਮਨਾ ਕਰਦਾ ਹੈ। ਇਹ ਸਿੱਖ ਧਰਮ ਦੀ ਵਿਸ਼੍ਵਵਿਆਪੀ ਸੋਚ ਦੀ ਲਖ਼ਾਇਕ ਹੈ ਅਤੇ ਧਰਮ ਦੇ ਖ਼ੇਤਰ ਵਿਚ ਬਿਲਕੁਲ ਨਵੀਂ, ਨਰੋਈਂ ਅਤੇ ਮੋਲਿਕ ਪਹੁੰਚ ਪਰਵਾਨੀ ਜਾ ਸਕਦੀ ਹੈ। ਇਸਨੂੰ ਸਿੱਖ ਧਰਮ ਸ਼ਾਸ਼ਤਰ ਦਾ ਉਜ੍ਵਲ ਸਰੋਕਾਰ ਕਿਹਾ ਜਾ ਸਕਦਾ ਹੈ। ਸਿੱਖ ਨੂੰ ਇਨ੍ਹਾਂ ਧਰਮ ਸ਼ਾਸ਼ਤਰੀ ਸਰੋਕਾਰਾਂ ਦੇ ਸਨਮੁਖ ਰਹਿਣ ਦਾ ਆਦੇਸ਼ ਕੀਤਾ ਗਿਆ ਹੈ ਅਤੇ ਅਰਦਾਸ ਰਾਹੀਂ ਸਿੱਖ ਅਜਿਹਾ ਕਰਦਾ ਆ ਰਿਹਾ ਹੈ। ਇਸ ਲਈ ਧਰਮ ਸ਼ਾਸ਼ਤਰੀ ਪ੍ਰਸੰਗ ਵਿਚ ਅਰਦਾਸ ਦਾ ਸੰਖੇਪ ਵਰਣਨ ਇਥੇ ਪ੍ਰਸੰਗ-ਯੁਕਤ ਹੋਏਗਾ।

**ਅਰਦਾਸ** : ਅਰਦਾਸ ਦਾ ਵੀ ਪ੍ਰਭੂ-ਮਿਲਾਪ ਲਈ ਅਧਿਆਤਮਕ ਸਾਧਨਾ ਵਿਚ ਕੇਂਦਰੀ ਸਥਾਨ ਹੈ।[307] ਅਰਦਾਸ, ਸਿਦਕ ਤੇ ਅਭਿਆਸ ਦਾ ਪ੍ਰਮੁੱਖ ਸਾਧਨ ਹੈ। ਇਸ ਵਿਚ ਜੁੜਨਾ, ਆਪਣੇ ਰੱਬ ਦੇ ਹਜ਼ੂਰ ਹਾਜ਼ਰ ਹੋਕੇ ਸੰਪੂਰਨ ਰੂਪ ਵਿਚ ਆਤਮ ਸਮਰਪਣ ਕਰਨਾ ਤੇ ਉਸਦੀ ਰਹਿਮਤ ਨੂੰ ਆਪਣੀ ਜ਼ਿੰਦਗੀ ਵਿਚ ਆਮੰਤ੍ਰਿਤ ਕਰਨਾ ਹੈ।[308] ਹਰਿੰਦਰ ਸਿੰਘ ਮਹਿਬੂਬ ਲਿਖ਼ਦੇ ਹਨ: ਅਰਦਾਸ ਦਾ ਅੰਤਮ ਰੂਪ ਮਨੁੱਖੀ ਅਮਲ ਦੀ ਨਿਰੰਕੁਸ਼ ਪਾਕੀਜ਼ਗੀ ਨੂੰ ਦਰਗਾਹ ਤਕ ਲਿਜਾਣ ਦਾ ਨਾਮ ਹੈ। ਅਰਦਾਸ ਸਮੇਂ ਪ੍ਰਥਮ ਪੜਾ ਉਤੇ ਇਨਸਾਨੀ ਇਸ਼ਕ ਆਪਣੀ ਆਦਿ-ਜੁਗਾਦੀ ਚੇਤਨਾ ਨਾਲ ਇਕਸੁਰ ਹੋ ਜਾਂਦਾ ਹੈ, ਤੇ ਇਸ ਅੰਦਰ ਅਤਿ ਮਹੀਨ ਹਰਕਤ ਜਨਮ ਲੈਂਦੀ ਹੈ। ਸਿੱਟੇ ਵਜੋਂ ਦੂਜੇ ਪੜਾ ਉਤੇ ਅਰਦਾਸ ਵਿਚ ਬੇਅਟਕ ਪਰਵਾਜ਼ ਪੈਦਾ ਹੋ ਜਾਂਦੀ ਹੈ, ਅਤੇ ਉਡਦਿਆਂ ਹੋਇਆਂ ਇਸ ਦੀਆਂ ਨਜ਼ਰਾਂ ਲਗਾਤਾਰ ਇਲਾਹੀ ਸ਼ਾਨ ਵਲ ਰਹਿੰਦੀਆਂ ਹਨ।[309] ਇਹ ਵੇਖਣ ਨੂੰ ਕਾਵਿਕ-ਅਭਿਵਿਅਕਤੀ ਲਗਦੀ ਹੈ ਪਰ ਇਹ ਸਾਰੇ ਪਹਿਲੂ ਸਿੱਖ ਦੇ ਜੀਵਨ ਅਤੇ ਉਸ ਵਲੋਂ ਨਿਭਾਈ ਜਾ ਰਹੀ ਨੈਤਿਕਤਾ ਦਾ ਹਿੱਸਾ ਹਨ। ਏਸੇ ਲਈ ਇਨ੍ਹਾਂ ਨੂੰ ਸਹਿਜ ਧਰਮ ਸ਼ਾਸ਼ਤਰੀ ਪਰਿਪੇਖ਼ ਪਰਦਾਨ ਕੀਤਾ ਜਾ ਸਕਦਾ ਹੈ।

ਅਰਦਾਸ ਲਗਭਗ ਹਰ ਧਰਮ ਦਾ ਹੀ ਅੰਗ ਹੈ, ਪਰ ਸਿੱਖ ਧਰਮ ਵਿਚ ਇਸ ਨੂੰ ਉਚੇਚੀ ਸੰਸਥਾ ਦਾ ਦਰਜਾ ਪ੍ਰਾਪਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਨੂੰ ਅਰਦਾਸ ਰੂਪ ਵਿਚ ਹੀ ਪਰਵਾਨਿਆ ਜਾ ਸਕਦਾ ਹੈ। ਮਹਿਬੂਬ ਲਿਖ਼ਦਾ ਹੈ,'ਲਫ਼ਜ਼ਾਂ ਦੀ ਗਿਣਤੀ ਅਤੇ ਸੁਰਤਿ ਦੇ ਅਗਮ-ਅਗੋਚਰ ਬੋਲਾਂ ਦੇ ਪੱਖੋਂ ਵੇਖਿਆਂ ਗੁਰੂ ਗ੍ਰੰਥ ਸਾਹਿਬ '੧ਓ ਤੋਂ ਤਨੁ ਮਨੁ ਥੀਵੈ ਹਰਿਆ' ਤਕ ਇਕ ਲੰਮੀ ਅਰਦਾਸ ਹੈ। ਇਸ ਪਵਿੱਤਰ ਗ੍ਰੰਥ ਵਿਚ ਅਰਦਾਸ ਅਤੇ ਮਾਨਵ ਦੇ ਸੱਚੇ ਅਮਲ ਸੰਪੂਰਨ ਸਹਿਜ-ਸੰਤੁਲਨ ਵਿਚ ਹਨ।[310] ਸਿੱਖ ਨੂੰ ਕੋਈ ਭੀੜਾ ਬਣੇ, ਕੋਈ ਤਕਲੀਫ਼ ਆਵੇ, ਅਕਾਲ ਪੁਰਖ਼ ਦਾ

---

ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥"

307. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ,* ਪੰ. 29.

308. ----------ਉਹੀ--------ਪੰ. 7.

309. ਸ. ਹਰਿੰਦਰ ਸਿੰਘ ਮਹਿਬੂਬ, '*ਸਿੱਖ ਅਰਦਾਸ ਦੇ ਅਮਲੀ ਪਹਿਲੂ*' ਨਾਨਕ ਪ੍ਰਕਾਸ਼ ਪਤ੍ਰਿਕਾ, ਅਰਦਾਸ ਵਿਸ਼ੇਸ਼ ਅੰਕ, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਪੰ. 1.

310. --------ਉਹੀ----------ਪੰ. 2.

ਆਸਰਾ ਲੈਣ ਦਾ ਆਦੇਸ਼ ਹੈ।[311] ਭਾਈ ਬਾਲੇ ਵਾਲੀ ਜਨਮਸਾਖ਼ੀ ਵਿਚ ਲਿਖਿਆ ਹੈ,'ਜੋ ਮੇਰੇ ਸਿੱਖ ਨਿੰਮ੍ਰ ਹੋਇ ਕੇ ਅਰਦਾਸ ਕਰਨਗੇ ਤਿਨ੍ਹਾਂ ਦੇ ਕਾਰਜ ਰਾਸ ਹੋਵਣਗੇ।'[312] ਭਾਈ ਚੌਪਾ ਸਿੰਘ ਦੇ ਰਹਿਤਨਾਮੇ ਵਿਚ ਲਿਖਿਆ ਹੈ,'ਗੁਰੂ ਕਾ ਸਿੱਖ ਕਿਤੇ ਕਾਰਜ ਜਾਏ-ਦੇਸ ਅਥਵਾ ਪਰਦੇਸ ਆਪਣੇ ਗੁਰੂ ਕੀ ਅਰਦਾਸ ਕਰਕੇ ਟੁਰੇ।'[313] ਭਾਈ ਕਾਨ੍ਹ ਸਿੰਘ ਨਾਭਾ ਲਿਖ਼ਦੇ ਹਨ,'ਸ਼ੁੱਧ ਮਨੋਰਥਾਂ ਦੀ ਸਫਲਤਾ, ਭੁੱਲਾਂ ਅਪਰਾਧਾਂ ਦੀ ਮੁਆਫ਼ੀ, ਕਰਣੀ ਦਾ ਅਭਿਮਾਨ ਤਯਾਗ ਕੇ ਬਖਸ਼ਿਸ਼ ਦੀ ਮੰਗ ਅਤੇ ਕਰਤਾਰ ਦੀ ਰਜ਼ਾ ਅੰਦਰ ਰਹਿ ਕੇ ਆਤਮ ਸਮਰਪਣ ਲਈ ਸਤਿਗੁਰਾਂ ਨੇ ਅਰਦਾਸ ਵਿਧਾਨ ਕੀਤੀ ਹੈ।'[314]

ਗੁਰਮਤਿ ਵਿਚ ਵਿਅਕਤੀਗਤ ਅਰਦਾਸ ਦੀ ਵੀ ਭਾਵੇਂ ਮਹੱਤਤਾ ਹੈ। 'ਜਨ' ਬਣਕੇ ਅਰਦਾਸ ਰਾਹੀਂ ਹਰ ਪਲ ਉਸਦੇ ਸ਼ੁਕਰ, ਸਿਦਕ ਅਤੇ ਰਜ਼ਾ ਵਿਚ ਜੁੜੇ ਰਹਿਣਾ ਗੁਰ-ਉਪਦੇਸ਼ ਹੈ।[315] ਪ੍ਰੰਤੂ ਸੰਗਤੀ ਅਰਦਾਸ ਦਾ ਗੁਰਮਤਿ ਵਿਚ ਵਿਸ਼ੇਸ ਸਥਾਨ ਹੈ ਕਿਉਂਕਿ ਸੰਗਤ ਦਾ ਮਹੱਤਵ ਗੁਰਮਤਿ ਵਿਚ ਉੱਚਤਮ ਹੈ। ਹਰ ਸਿੱਖ ਖਾਲਸਾ ਸੰਗਤ ਦਾ ਅਨਿਖੜਵਾਂ ਅੰਗ ਹੈ। ਸਿੱਖ ਅਤੇ ਖਾਲਸੇ ਦਾ ਸੰਬੰਧ ਇਉਂ ਨਹੀਂ ਜਿਵੇਂ ਇਕ ਜਮਾਤ ਜਾਂ ਸ਼੍ਰੇਣੀ ਦੇ ਕਈ ਵੱਖ ਵੱਖ ਬੰਦੇ ਹੁੰਦੇ ਹਨ ਜੋ ਸਾਰੇ ਮਿਲਕੇ ਉਹ ਜਮਾਤ ਬਣ ਜਾਂਦੇ ਹਨ, ਬਲਕਿ ਹਰ ਸਿੱਖ ਖਾਲਸਾ ਰੂਪੀ ਸਰੀਰ ਦਾ ਅੰਗ ਹੈ ਜਿਸਦੀ ਵਖਰੀ ਵਿਅਕਤੀਗਤ ਹੋਂਦ ਨਹੀਂ ਹੈ। ਉਹ ਆਪਣੇ ਖਾਲਸਾ ਸਰੀਰ ਨਾਲੋਂ ਜੁਦਾ ਨਹੀਂ ਹੋ ਸਕਦਾ ਅਤੇ ਜੇ ਜੁਦਾ ਹੋਵੇਗਾ ਤਾਂ ਉਹ ਮਰ ਜਾਂਦਾ ਹੈ।[316] ਇਸ ਕਰਕੇ ਇਕੱਲਾ ਸਿੱਖ ਭੀ ਜਦੋਂ ਅਰਦਾਸ ਕਰਦਾ ਹੈ ਤਾਂ ਉਹ 'ਸਰਬੱਤ ਖਾਲਸਾ ਜੀ ਦੀ ਅਰਦਾਸ' ਹੀ ਹੁੰਦੀ ਹੈ। ਉਹ 'ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ' ਮੰਗਦਾ ਹੈ। ਗੁਰਮਤਿ ਅੰਦਰ ਅਰਦਾਸ ਲਈ ਜੋ ਪਾਠ ਪਰਵਾਨ ਕੀਤਾ ਗਿਆ ਹੈ ਉਸਦੀ ਮੁੱਢਲੀ ਵਿਸ਼ੇਸ਼ਤਾ ਇਹ ਹੈ ਕਿ ਇਹ ਸੰਗਤੀ ਅਰਦਾਸ ਹੈ ਅਤੇ ਇਸਦਾ ਵਿਸ਼ੇਸ਼ ਸੰਬੰਧ ਖਾਲਸਾ-ਸਾਧਸੰਗਤ ਨਾਲ ਹੈ।

---

311. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀ ਰਾਗ ਮਹਲਾ ੫,ਪੰ. 70.
"ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥"

312. ਬਾਲੇ ਵਾਲੀ ਜਨਮ ਸਾਖੀ, ਸਾਖੀ ਨੰ. 94, ਉਧਰਿਤ:ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤ ਮਾਰਤੰਡ, ਭਾਗ ਪਹਿਲਾ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1978, ਪੰ. 36. (ਫੁੱਟ ਨੋਟ)

313. *ਰਹਿਤਨਾਮਾ ਭਾਈ ਚਉਪਾ ਸਿੰਘ ਛਿਬਰ*, ਉਧਰਿਤ, ਪਿਆਰਾ ਸਿੰਘ ਪਦਮ(ਸੰਪਾ.) ਰਹਿਤਨਾਮੇ, ਪੰ. 93.

314. ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤ ਮਾਰਤੰਡ*, *ਭਾਗ ਪਹਿਲਾ*, ਪੰ. 36.

315. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਸੁਖ਼ਮਨੀ ਮਹਲਾ ੫,ਪੰ. 268.
"ਤੂ ਠਾਕੁਰੁ ਤੁਮ ਪਹਿ ਅਰਦਾਸਿ॥ ਜੀਉ ਪਿੰਡੁ ਸਭੁ ਤੇਰੀ ਰਾਸਿ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥"

316. ਭਾਈ ਨਰੈਣ ਸਿੰਘ, *ਨਾਨਕ ਨਿਰਮਲ ਪੰਥ ਚਲਾਇਆ*, ਪਟਿਆਲਾ,ਗੁਰੂ ਨਾਨਕ ਦੇਵ ਮਿਸ਼ਨ, 1984, ਪੰ. 122

ਜਿਵੇਂ ਕਿ ਹਰ ਧਰਮ ਦੇ ਧਰਮ-ਸ਼ਾਸ਼ਤਰੀਆਂ ਦਾ ਫਰਜ਼ ਹੁੰਦਾ ਹੈ ਕਿ ਸਮੇਂ ਦੀ ਗਤੀ ਦੇ ਨਾਲ ਨਾਲ ਉਸ ਧਰਮ ਦੀ ਗਤੀਸ਼ੀਲਤਾ ਨੂੰ ਬਣਾਈ ਰਖਣ। ਇਵੇਂ ਸਿੱਖ ਧਰਮ-ਸ਼ਾਸ਼ਤਰੀਆਂ ਵਲੋਂ ਵੀ ਸਿੱਖ-ਅਰਦਾਸ ਦੇ ਸਰੂਪ ਨੂੰ ਕੌਮ ਦੇ ਸਦਾ ਜੀਵੰਤ ਤੁਰਦੇ ਜੀਵਨ ਦਾ ਹਾਣ ਦਾ ਬਣਾਈ ਰਖਣ ਲਈ ਕੌਮੀ ਚੇਤਨਾ ਦੇ ਵਿਗਾਸ ਦੇ ਨਾਲ ਨਾਲ ਤੋਰੀ ਰਖਿਆ ਹੈ।

ਸਿੱਖ ਪਰੰਪਰਾ ਵਿਚ ਅਰਦਾਸ ਦੀ ਪ੍ਰਥਾ ਤਾਂ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਪ੍ਰਾਰੰਭ ਹੋ ਗਈ ਪ੍ਰਤੀਤ ਹੁੰਦੀ ਹੈ।[317] ਇਸ ਅਰਦਾਸ ਪਰੰਪਰਾ ਦਾ ਅਗੋਂ ਬਾਕੀ ਗੁਰੂ ਸਾਹਿਬਾਨ ਦੇ ਸਮੇਂ ਵਿਕਾਸ ਹੁੰਦਾ ਚਲਾ ਗਿਆ। ਸਿਧਾਂਤਕ ਰੂਪ ਵਿਚ ਇਹ ਗੁਰਬਾਣੀ ਰਾਹੀਂ ਪ੍ਰਾਪਤ ਹੈ ਅਤੇ ਵਿਵਹਾਰਿਕ ਰੂਪ ਵਿਚ ਜਨਮ-ਸਾਖੀਆਂ, ਗੁਰ ਇਤਿਹਾਸ, ਹੁਕਮਨਾਮੇ, ਰਹਿਤਨਾਮਿਆਂ ਆਦਿ ਵਿਚੋਂ ਇਸਦੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ।[318]

ਸਹਿਜੇ ਸਹਿਜੇ ਅਰਦਾਸ ਦੇ ਬੋਲ ਨਿਸ਼ਚਿਤ ਹੁੰਦੇ ਚਲੇ ਗਏ। ਵਿਦਵਾਨਾਂ ਵਲੋਂ ਇਸਦਾ ਮੌਜੂਦਾ ਮੁੱਢ ਭਾਈ ਮਨੀ ਸਿੰਘ ਜੀ ਵਲੋਂ ਬੰਨ੍ਹਿਆਂ ਦਰਸਾਇਆ ਜਾਂਦਾ ਹੈ।[319] ਗਿ. ਹਰਬੰਸ ਸਿੰਘ ਨਿਰਣੈਕਾਰ ਨੇ ਪੁਰਾਤਨ ਹੱਥ-ਲਿਖਤ ਗੁਟਕਿਆਂ ਤੋਂ ਇਸਦੇ ਨਮੂਨੇ ਦਿਤੇ ਹਨ।[320]

ਇਉਂ ਸਿੱਖ ਅਰਦਾਸ ਪਰੰਪਰਾ ਨੂੰ ਸੰਭਾਲਦੀ ਵਿਗਾਸ ਕਰਦੀ ਹੋਈ ਹੁਣ ਵਾਲੇ ਪ੍ਰਮਾਣੀਕ ਰੂਪ ਤਕ ਪਹੁੰਚੀ ਹੈ। ਇਸਦਾ ਪਾਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਸ੍ਰੀ ਅੰਮ੍ਰਿਤਸਰ ਵਲੋਂ ਛਾਪੇ ਰਹਿਤ-ਮਰਯਾਦਾ ਦੇ ਖਰੜੇ ਵਿਚ ਮੌਜੂਦ ਹੈ, ਜਿਸਨੂੰ ਸਮੁੱਚੇ ਪੰਥ ਦੀਆਂ ਪ੍ਰਤੀਨਿਧ ਸੰਸਥਾਵਾਂ ਨੇ ਲੰਬਾ ਸਮਾਂ ਇਕੱਤ੍ਰਤਾਵਾਂ ਕਰਕੇ ਗੁਰਮਤਿਆਂ ਰਾਹੀਂ ਪਰਵਾਨ ਕਰਕੇ ਹੁਣ ਵਾਲਾ ਸਰੂਪ ਬਖ਼ਸ਼ਿਆ।[321]

ਸਿੱਖ ਧਰਮ ਦੀ ਅਰਦਾਸ ਦੇ ਇਹ ਨਿਸ਼ਚਿਤ ਸ਼ਬਦ ਜੋ ਸਮੂਹ ਸਿੱਖਾਂ ਲਈ ਸਾਂਝੇ ਤੇ ਜ਼ਰੂਰੀ ਹਨ, ਜੋ ਬਦਲੇ ਨਹੀਂ ਜਾ ਸਕਦੇ ਅਥਵਾ ਜਿਨ੍ਹਾਂ ਦਾ ਹਰ ਸੰਗਤੀ ਅਰਦਾਸ ਵਿਚ ਪੜ੍ਹਿਆ ਜਾਣਾ ਜ਼ਰੂਰੀ ਹੈ। ਇਨ੍ਹਾਂ ਵਿਚ ਸਮੁੱਚਾ ਸਿੱਖ ਸਿਧਾਂਤ, ਦਰਸ਼ਨ ਅਤੇ ਇਤਿਹਾਸ ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਂਗ ਸੁਰਖਿਅਤ ਕੀਤਾ ਹੋਇਆ ਹੈ।[322] ਅਰਦਾਸ ਦੇ ਆਰੰਭ ਵਿਚ ਅਤੇ ਫ਼ਿਰ ਹਰ ਬੰਦ ਮਗਰੋਂ ਮੁੜ ਮੁੜ 'ਵਾਹਿਗੁਰੂ' ਦਾ ਧਿਆਨ ਧਰਨ ਦਾ ਆਦੇਸ਼ ਇਸ ਗਲ ਦਾ ਲਖਾਇਕ ਹੈ ਕਿ 'ਪਰਮ-ਮਨੁੱਖ' ਬਨਣ ਲਈ ਆਪਣੇ ਚੇਤੇ ਵਿਚ ਸਦਾ ਉਸ ਪਰਮਾਤਮਾ ਨੂੰ ਵਸਾਈ ਰਖਣਾ ਹੈ। ਇਵੇਂ ਅਰਦਾਸ ਵਿਚਲਾ ਇਹ ਤੱਥ ਸਿੱਖ ਧਰਮ ਦੇ ਮੁੱਢਲੇ ਇਕਈਸ਼ਵਰਵਾਦੀ ਸਿਧਾਂਤ ਪ੍ਰਤੀ ਨਿਸ਼ਚੇ ਨੂੰ ਦ੍ਰਿੜ੍ਹ ਕਰਾਉਂਦਾ ਹੈ।

---

317. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 44.
318. ਵਿਸਥਾਰ ਲਈ ਵੇਖੋ, ਨਾਨਕ ਪ੍ਰਕਾਸ਼ ਪਤ੍ਰਿਕਾ, ਅਰਦਾਸ ਵਿਸ਼ੇਸ਼ ਅੰਕ, ਪਟਿਆਲਾ ਪੰਜਾਬੀ ਯੂਨੀਵਰਸਿਟੀ, ਅਤੇ ਡਾ. ਗੰਡਾ ਸਿੰਘ, *ਹੁਕਮਨਾਮੇ*, ਪਟਿਆਲਾ, ਪੰਜਾਬੀ ਯੂਨੀਵਰਸਿਟੀ।
319. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 47.
320. ਵਿਸਥਾਰ ਲਈ ਨਾਨਕ ਪ੍ਰਕਾਸ਼ ਪਤ੍ਰਿਕਾ ਅਰਦਾਸ ਵਿਸ਼ੇਸ਼,ਅੰਕ, ਪੰ. 83.
321. *ਸਿੱਖ ਰਹਿਤ ਮਰਯਾਦਾ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰ.10.
322. ਭਾਈ ਨਰੈਣ ਸਿੰਘ, *ਨਾਨਕ ਨਿਰਮਲ ਪੰਥ ਚਲਾਇਆ*, ਪੰ. 123.

ਅਗੋਂ ਸਮੁੱਚੀ ਅਰਦਾਸ ਵਿਚ ਦਸ ਗੁਰੂ ਸਾਹਿਬਾਨ, ਸ਼ਬਦ ਗੁਰੂ ਅਤੇ ਸਿੱਖੀ ਵਲੋਂ ਜੀਵੇ ਗਏ ਸਮੁੱਚੇ ਗੌਰਵਮਈ ਵਿਰਸੇ ਨੂੰ ਉਘਾੜਿਆ ਗਿਆ ਹੈ। ਅਰਦਾਸ ਰਾਹੀਂ ਸਿੱਖਾਂ ਲਈ ਇਰਾਦੇ ਦੀ ਪਰਪੱਕਤਾ, ਬਿਬੇਕ, ਵਾਹਿਗੁਰੂ ਵਿਚ ਵਿਸ਼ਵਾਸ਼, ਹੁਕਮ ਦਾ ਅਨੁਸਾਰੀ ਹੋਣ ਦਾ ਦਾਨ, ਸਿੱਖ ਸਥਾਨਾਂ ਦੇ ਦਰਸ਼ਨ ਇਸ਼ਨਾਨ ਅਤੇ ਧਰਮ ਦੀ ਜਿੱਤ ਦੀ ਕਾਮਨਾ ਕੀਤੀ ਹੈ। ਸਰਬ ਸਿੱਖਾਂ ਲਈ ਧੀਰਜ ਦੇ ਧਾਰਨੀ ਹੋਣ (ਮਨ ਨੀਵਾਂ) ਅਤੇ ਉੱਚਤਮ ਬੁੱਧੀ ਦੀ ਯਾਚਨਾ ਕੀਤੀ ਗਈ ਹੈ।[323]

ਡਾ.ਨੇਕੀ ਅਨੁਸਾਰ ਇਹ ਖਾਲਸਾ ਜੀ ਦਾ ਜ਼ਫਰਨਾਮਾ ਹੈ, ਸਿੱਖਾਂ ਦਾ ਪ੍ਰਣ-ਪੱਤਰ ਹੈ, ਤਿਆਰ-ਬਰ-ਤਿਆਰ ਰਹਿਣ ਦਾ ਐਲਾਨਨਾਮਾ ਹੈ, ਸਿਮਰਨ ਦਾ ਮਾਧਿਅਮ ਹੈ, ਸਾਰੀ ਮਨੁੱਖਤਾ ਲਈ ਭਲਾਈ ਦਾ ਜੈਗਾਨ ਹੈ।[324] ਇਵੇਂ ਸਿੱਖ ਅਰਦਾਸ ਇਹ ਸਥਾਪਨਾ ਕਰਦੀ ਹੈ ਕਿ ਕਿਵੇਂ ਮਨੁੱਖ ਨੇ ਸੰਤ-ਸਿਪਾਹੀ ਖਾਲਸਾ ਬਣਕੇ 'ਗੋਬਿੰਦ ਮਿਲਣ' ਦੇ ਆਦਰਸ਼ ਨੂੰ ਪ੍ਰਾਪਤ ਹੋਣਾ ਹੈ। ਇਹ ਉਸ ਗੁਰਮਤਿ 'ਗਾਡੀ ਰਾਹ' ਦੀ ਵਿਵੇਕਸ਼ੀਲ ਵਿਆਖਿਆ ਹੈ। ਡਾ.ਤਾਰਨ ਸਿੰਘ ਜੀ ਨੇ ਇਸਨੂੰ 'ਗੁਰੂ ਪੰਥ ਦੀ ਬਾਣੀ' ਮੰਨਿਆ ਹੈ। ਉਹ ਲਿਖ਼ਦੇ ਹਨ,"ਸ਼ਾਇਦ ਹੀ ਵਾਰਤਕ ਦਾ ਇਤਨਾ 'ਜ਼ੋਰਦਾਰ' ਕੋਈ ਹੋਰ ਟੁਕੜਾ ਸੰਸਾਰ ਸਾਹਿਤਾਂ ਵਿਚ ਆਇਆ ਹੋਵੇ, ਜਿਤਨਾ ਸਾਡੇ ਸਾਹਿੱਤ ਦਾ ਇਹ ਟੁਕੜਾ ਹੈ। ਸ਼ਾਇਦ ਹੀ ਕਿਸੇ ਇਤਿਹਾਸਕਾਰ ਨੇ ਆਪਣੀ ਕੌਮ ਦਾ ਇਤਿਹਾਸ ਚਿਤਰਨ ਤੇ ਇਤਨੀ ਥੋੜ੍ਹੀ ਥਾਂ ਲਗਾਈ ਹੋਵੇ ਜਿਤਨੀ ਸਮੂਹ ਖ਼ਾਲਸਾ ਜੀ ਨੇ ਇਹ ਇਤਿਹਾਸ ਚਿਤਰਨ ਤੇ ਲਗਾਈ।[325]

ਸੋ ਸਿੱਖ ਅਰਦਾਸ ਨੂੰ ਸਿੱਖ ਜੀਵਨ-ਜਾਚ ਅਥਵਾ ਸਿੱਖ ਆਚਰਣ ਲਈ ਪ੍ਰੇਰਣਾ-ਸਰੋਤ ਪਰਵਾਨਿਆ ਜਾ ਸਕਦਾ ਹੈ। ਸਾਰਾ ਸਿੱਖ ਇਤਿਹਾਸ ਅਜਿਹੀਆਂ ਮਿਸਾਲਾਂ ਨਾਲ ਭਰਪੂਰ ਹੈ ਜਦੋਂ ਸਿਦਕੀਆਂ ਵਲੋਂ ਅਰਦਾਸ ਕਰ ਲਈ ਗਈ ਤਾਂ ਉਨ੍ਹਾਂ ਸਿੱਖੀ ਸਿਦਕ ਨੂੰ ਕੇਸਾਂ ਸੁਆਸਾਂ ਸੰਗ ਨਿਭਾਉਂਦੇ ਹੋਏ ਆਪਣੇ ਪ੍ਰਾਣਾਂ ਨੂੰ ਉਸਤੋਂ ਨਿਛਾਵਰ ਕਰ ਦਿਤਾ। ਅੱਜ ਤਕ ਇਹ ਸਿਲਸਲਾ ਨਿਰੰਤਰ ਚਲਿਆ ਆ ਰਿਹਾ ਹੈ। ਇਉਂ ਸਿੱਖ ਅਰਦਾਸ ਸਿੱਖ ਪਹੁੰਚ ਦੀ ਗੌਰਵਸ਼ੀਲ ਗਾਥਾ ਹੈ ਅਤੇ ਸਿੱਖ ਧਰਮ ਸ਼ਾਸ਼ਤਰ ਦੀ ਭਰਪੂਰ ਵਿਆਖਿਆ ਪਰਵਾਨੀ ਜਾ ਸਕਦੀ ਹੈ।

---

323. ਡਾ. ਗੁਰਨਾਮ ਕੌਰ, *'ਸਿੱਖ ਆਦਰਸ਼ ਦਾ ਦਾਰਸ਼ਨਿਕ ਪਰਿਪੇਖ਼'*, ਨਾਨਕ ਪ੍ਰਕਾਸ਼ ਪਤ੍ਰਿਕਾ, ਅਰਦਾਸ਼ ਵਿਸ਼ੇਸ਼ ਅੰਕ, ਪੰ. 203.
324. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 54-55.
325. ਡਾ. ਤਾਰਨ ਸਿੰਘ, *ਨੇਮ ਤੇ ਪ੍ਰੇਮ*, ਜਲੰਧਰ, ਨਿਊ ਬੁੱਕ ਕੰਪਨੀ, 1992, ਪੰ. 190.

*(ਹ) ਕੀਮਤਾਂ (ਆਤਮ ਸਨਮਾਨ, ਜਾਤ-ਪਾਤ, ਗ੍ਰਹਿਸਤ-ਉਦਾਸ, ਇਸਤਰੀ ਸਤਿਕਾਰ, ਕਿਰਤ, ਲੰਗਰ ਅਥਵਾ ਦੇਗ, ਤੇਗ)*

ਧਰਮ ਸ਼ਾਸ਼ਤਰ ਦਾ ਮੂਲ ਉਹ ਕੀਮਤਾਂ ਹੁੰਦੀਆਂ ਹਨ ਜਿਹੜੀਆਂ ਸੰਬੰਧਿਤ ਧਰਮ ਦੇ ਅਨੁਆਈਆਂ ਦੇ ਜੀਵਨ ਵਿਚ ਆਦਰਸ਼ ਵੀ ਹੁੰਦੀਆਂ ਹਨ ਅਤੇ ਉਨ੍ਹਾਂ ਨੂੰ ਅਮਲ ਨਾਲੋਂ ਤੋੜਕੇ ਵੀ ਨਹੀਂ ਵੇਖਿਆ ਜਾ ਸਕਦਾ। ਇਨ੍ਹਾਂ ਕੀਮਤਾਂ ਦਾ ਧਰਮ ਸ਼ਾਸ਼ਤਰੀ ਪਰਿਪੇਖ਼ ਇਥੇ ਦਿਤਾ ਜਾ ਰਿਹਾ ਹੈ।

ਅੱਜ ਦੇ ਅਤਿ ਉੱਨਤ ਅਤੇ ਵਿਕਾਸ ਦੀਆਂ ਸਿਖਰਾਂ ਨੂੰ ਛੂੰਹਦੇ ਨਜ਼ਰ ਆਉਂਦੇ ਸਮਾਜ ਪਿਛੇ ਮਨੁੱਖ ਦੀ ਹਜ਼ਾਰਾਂ ਵਰ੍ਹਿਆਂ ਦੀ ਘਾਲ ਕਮਾਈ ਹੈ। ਪੜਾਅ-ਦਰ-ਪੜਾਅ ਮਨੁੱਖੀ ਸਮਾਜ ਦੇ ਪਤਵੰਤੇ ਵਿਚਾਰਵਾਨ ਇਸ ਦੇ ਗੰਧਲੇਪਨ ਦੀ ਸਮਾਪਤੀ ਅਤੇ ਵਿਕਾਸ ਲਈ ਉਚੇਰੀਆਂ ਕਦਰਾਂ-ਕੀਮਤਾਂ ਦੀ ਸਿਰਜਣਾ ਲਈ ਯਤਨਸ਼ੀਲ ਰਹੇ ਹਨ। ਨਤੀਜੇ ਵਜੋਂ ਅੱਜ ਸੰਸਾਰ ਦੇ ਕਿਸੇ ਕੋਣੇ ਵਿਚ ਵੀ ਮਨੁੱਖ ਨੂੰ ਪੀੜਾ ਹੁੰਦੀ ਹੈ ਤਾਂ ਉਸ ਦਰਦ ਦੀ ਚੋਭ ਸਾਰੇ ਸੰਸਾਰ ਦੇ ਮਨੁੱਖਾਂ ਨੂੰ ਮਹਿਸੂਸ ਹੁੰਦੀ ਹੈ। ਇਸ ਸਦਕਾ ਅੱਜ ਵੀ ਨੈਲਸਨ ਮੰਡੇਲਾ ਵਰਗੇ ਲੋਕ-ਨੇਤਾਵਾਂ ਅਗੇ ਸਮੇਂ ਦੇ ਸ਼ਾਸ਼ਕਾਂ ਨੂੰ ਆਖ਼ਰ ਝੁਕਣਾ ਪੈਂਦਾ ਹੈ। ਸੰਸਾਰ ਦੇ ਕਿਸੇ ਹਿੱਸੇ ਵਿਚ ਵੀ ਕੋਈ ਭੁਚਾਲ ਆਉਂਦਾ ਹੈ ਜਾਂ ਕਾਲ ਪੈਂਦਾ ਹੈ ਤਾਂ ਸਾਰੇ ਸੰਸਾਰ ਦੇ ਲੋਕਾਂ ਦੀ ਹਮਦਰਦੀ ਉਥੋਂ ਦੇ ਲੋਕਾਂ ਨਾਲ ਜੁੜ ਜਾਂਦੀ ਹੈ। ਪੂਰੇ ਸੰਸਾਰ ਵਿਚ ਮਨੁੱਖੀ ਅਧਿਕਾਰਾਂ ਦੀ ਗਲ ਅੱਜ ਬਹੁਤ ਉੱਚੀ ਸੁਰ ਵਿਚ ਕਹੀ ਜਾ ਰਹੀ ਹੈ। ਯੂ.ਐਨ.ਓ ਵਰਗੀਆਂ ਸੰਸਥਾਵਾਂ ਇਸਦੀ ਰਾਖ਼ੀ ਲਈ ਹਰ ਪਲ ਚੇਤੰਨ ਅਤੇ ਤਤਪਰ ਰਹਿੰਦੀਆਂ ਹਨ।

ਭਾਰਤੀ ਧਰਮ ਪਰੰਪਰਾ ਵਿਚ ਇਕ ਸਮਾਂ ਐਸਾ ਆਇਆ ਜਦੋਂ ਬੋਧਿਕ-ਸਤੱਰ ਤੇ ਅਸੀਂ ਮਾਣਯੋਗ ਪ੍ਰਾਪਤੀਆਂ ਕੀਤੀਆਂ। ਦੁਨੀਆਂ ਦਾ ਉੱਚਤਮ ਸਾਹਿਤ ਭਾਰਤੀ ਰਿਸ਼ੀਆਂ ਮੁਨੀਆਂ ਨੇ ਇਸ ਧਰਤੀ ਤੇ ਰਚਿਆ ਪਰ ਇਸਦੇ ਬਾਵਜੂਦ ਧਾਰਮਿਕ, ਸਮਾਜਿਕ ਤੇ ਸਾਂਸਕ੍ਰਿਤਿਕ ਕੀਮਤਾਂ ਵਿਚ ਨਿਘਾਰ ਜਾਰੀ ਰਿਹਾ। ਧਾਰਮਿਕ ਆਗੂ ਧਰਮ ਦਾ ਤਾਣਾ-ਬਾਣਾ ਨਿਜਵਾਦ ਦੇ ਦੁਆਲੇ ਬੁਣਨ ਵਿਚ ਉਲਝੇ ਰਹੇ। ਧਰਮ ਗੌਂਅਮੁਖੀ ਅਤੇ ਵਿਅਕਤੀਗਤ ਹੋ ਨਿਬੜਿਆ। ਇਸਦੀਆਂ ਕਦਰਾਂ ਕੀਮਤਾਂ ਸਮਾਜ ਦੇ ਇਕ ਵਰਗ ਲਈ ਸਿਰਜੀਆਂ ਗਈਆਂ ਲਗਣ ਲਗ ਪਈਆਂ। ਜਿਸ ਵਿਚੋਂ ਜ਼ਾਤ-ਪਾਤ, ਵਰਣ-ਵਿਵਸਥਾ, ਬ੍ਰਾਹਮਣਵਾਦ, ਨਾਥ-ਜੋਗੀਆਂ ਦਾ ਭੇਖਵਾਦ, ਇਸਤ੍ਰੀ ਤ੍ਰਿਸਕਾਰ ਆਦਿ ਉਭਰ ਕੇ ਸਾਹਮਣੇ ਆਏ। ਇਸ ਨਾਲ ਧਰਮ ਕੁਝ ਲੋਕਾਂ ਦੀ ਈਜਾਰੇਦਾਰੀ ਬਣਕੇ ਰਹਿ ਗਿਆ। ਅਜਿਹੀਆਂ ਧਾਰਮਿਕ ਕਦਰਾਂ ਕੀਮਤਾਂ ਵਿਚੋਂ ਗੁਲਾਮ ਜ਼ਹਿਨੀਅਤ ਵਾਲਾ ਮਨੁੱਖ ਸਮਾਜ ਦੇ ਸਾਹਮਣੇ ਉਭਰਿਆ। ਸਾਰਾ ਸਮਾਜ ਇਕ ਤਰ੍ਹਾਂ ਨਾਲ ਖੜੋਤ ਦਾ ਸ਼ਿਕਾਰ ਹੋਇਆ ਨਜ਼ਰ ਆਉਣ ਲਗਾ।। ਸਗੋਂ ਇਹ ਕਿਹਾ ਜਾ ਸਕਦਾ ਹੈ ਕਿ ਇਸਦੀ ਗਤੀ ਪਿਛਾਂਹ ਵਲ ਨੂੰ ਚਲਦੀ ਮਹਿਸੂਸ ਹੋਣ ਲਗ ਪਈ ਸੀ। ਨਤੀਜੇ ਵਜੋਂ ਸਹਿਜੇ ਸਹਿਜੇ ਸਾਰਾ ਦੇਸ਼ ਗੁਲਾਮੀ ਦੀਆਂ ਜੰਜ਼ੀਰਾਂ ਵਿਚ ਜਕੜਿਆ ਗਿਆ। ਇਸਦੇ ਵਿਸਥਾਰ ਲਈ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਨੂੰ ਵਾਚਿਆ ਜਾ ਸਕਦਾ ਹੈ। ਗੁਰੂ ਨਾਨਕ

ਸਾਹਿਬ ਸਮੇਂ ਦੇ ਸਮਾਜ ਦਾ ਵਿਸ਼ਲੇਸ਼ਣ ਕਰਦਿਆਂ ਆਸਾ ਦੀ ਵਾਰ ਵਿਚ ਦਸਦੇ ਹਨ ਕਿ ਕਿਵੇਂ ਉਸ ਸਮੇਂ ਧਾਰਮਿਕ, ਸਮਾਜਿਕ ਅਤੇ ਰਾਜਸੀ ਕਦਰਾਂ ਕੀਮਤਾਂ ਦਾ ਦੀਵਾਲਾ ਨਿਕਲ ਚੁਕਿਆ ਸੀ।[326]

ਕਦਰਾਂ-ਕੀਮਤਾਂ ਦੇ ਪੱਖੋਂ ਅਜਿਹੇ ਦੀਵਾਲੀਏ ਸਮਾਜ ਵਿਚ ਕੇਵਲ ਬੋਧਿਕਤਾ ਨੂੰ ਪਾਸੇ ਰਖਕੇ ਕਦਰਾਂ-ਕੀਮਤਾਂ ਦੀ ਪੁਨਰ ਸਥਾਪਤੀ ਦੇ ਨਾਲ ਨਾਲ ਮਨੁੱਖੀ ਆਜ਼ਾਦੀ ਤੇ ਸਵੈਮਾਣ ਨੂੰ ਬਹਾਲ ਕਰਦਿਆਂ ਉਸਨੂੰ ਜਨ-ਸਾਧਾਰਣ ਤਕ ਕਿਵੇਂ ਸੰਚਾਰਿਤ ਕੀਤਾ ਜਾਵੇ; ਇਹ ਸਮੱਸਿਆ ਸੀ ਸਿੱਖ ਗੁਰੂ ਸਾਹਿਬਾਨ ਦੇ ਸਾਹਮਣੇ। ਇਸਦੇ ਲਈ ਸਿੱਖ-ਧਰਮ ਦੇ ਸੰਸਥਾਪਕ ਗੁਰੂ ਨਾਨਕ ਸਾਹਿਬ ਨੇ 'ਧਰਤ ਲੋਕਾਈ' ਨੂੰ ਸੋਧਣ ਲਈ ਚਾਰ ਉਦਾਸੀਆਂ ਕੀਤੀਆਂ, ਬਾਣੀ ਰਾਹੀਂ, ਆ ਚੁਕੀ ਖੜੋਤ ਨੂੰ ਤੋੜਦਿਆਂ ਨਵੀਆਂ ਕਦਰਾਂ ਕੀਮਤਾਂ ਸਮਾਜ ਦੇ ਸਾਹਮਣੇ ਲਿਆਂਦੀਆਂ, ਜਿਸਦਾ ਵਿਸਥਾਰ ਅਗੇ ਦਿਤਾ ਜਾ ਰਿਹਾ ਹੈ।

ਸਿੱਖ ਚਿੰਤਨ ਵਲੋਂ ਸਿਰਜੀਆਂ ਕਦਰਾਂ-ਕੀਮਤਾਂ ਦੀ ਨਿਸ਼ਾਨਦੇਹੀ ਤੋਂ ਪਹਿਲਾਂ ਇਹ ਗਲ ਭਲੀ ਪ੍ਰਕਾਰ ਸਮਝ ਲੈਣੀ ਚਾਹੀਦੀ ਹੈ ਕਿ ਸਿੱਖ ਧਰਮ ਅਥਵਾ ਇਸ ਵਲੋਂ ਸਿਰਜੀਆਂ ਕਦਰਾਂ-ਕੀਮਤਾਂ ਬਿਲਕੁਲ ਨਵੀਆਂ ਨਰੋਈਆਂ ਅਤੇ ਪੂਰਨ ਰੂਪ ਵਿਚ ਸੁਤੰਤਰ ਹਨ ਇਹਨਾਂ ਨੂੰ ਕਿਸੇ ਹੋਰ ਧਰਮ ਅਥਵਾ ਚਿੰਤਨ ਦੀ ਨਿਰੰਤਰਤਾ ਵਿਚ ਨਹੀਂ ਵੇਖਿਆ ਜਾਣਾ ਚਾਹੀਦਾ। ਕਾਰਨ ਇਹ ਹੈ ਕਿ ਸਿੱਖ ਧਰਮ ਨੇ ਜੋ ਸ਼ਖਸ਼ੀਅਤ ਪੈਦਾ ਕੀਤੀ ਹੈ, ਉਸਦੇ ਪਿਛੇ ਧਰਮ ਸ਼ਾਸ਼ਤਰੀ ਕੀਮਤਾਂ ਹਨ।

ਗੁਰਬਾਣੀ ਅਤੇ ਸਿੱਖ ਇਤਿਹਾਸ ਦੇ ਦੀਰਘ ਅਧਿਐਨ ਰਾਹੀਂ ਜੋ ਕੀਮਤਾਂ ਸਾਹਮਣੇ ਆਉਂਦੀਆਂ ਹਨ ਉਨ੍ਹਾਂ ਦਾ ਸਾਰ-ਤੱਤ ਨਿਮਨ ਅਨੁਸਾਰ ਪਰਵਾਨਿਆ ਜਾ ਸਕਦਾ ਹੈ:

(ੳ) ਮਨੁੱਖਾ ਜੀਵਨ 'ਗੋਬਿੰਦ ਮਿਲਣ ਕੀ ਬਰੀਆ' ਹੈ। ਇਸਦੀ ਪ੍ਰਾਪਤੀ ਲਈ 'ਵਿਚਿ ਦੁਨੀਆਂ ਸੇਵ ਕਮਾਉਣੀ' ਹੈ। ਤਿਆਗਵਾਦ ਅਥਵਾ ਨਵਿਰਿਤੀ ਮਾਰਗ ਦਾ ਵਿਧਾਨ ਗੁਰਮਤਿ ਵਿਚ ਪਰਵਾਨ ਨਹੀਂ ਕੀਤਾ ਗਿਆ।

(ਅ) ਧਰਮ ਅਥਵਾ ਧਰਮ ਸਿਧਾਂਤਾਂ ਆਦਿ ਸਭ ਦਾ ਧੁਰਾ ਮਨੁੱਖ ਹੈ। ਸਭ ਧਰਮਾਂ ਅਥਵਾ ਸਿਧਾਂਤਾਂ ਦੀ ਪ੍ਰਸੰਗਕਤਾ ਲਈ ਸਮਾਜਿਕ ਹੋਂਦ ਅਤਿ ਆਵਸ਼ਕ ਹੈ। ਇਸਦੇ ਨਾਲ ਹੀ ਧਰਮ ਨੂੰ ਮਨੁੱਖੀ ਆਜ਼ਾਦੀ ਅਤੇ ਮਨੁੱਖੀ ਸਵੈਮਾਣ ਦਾ ਪਹਿਰੇਦਾਰ ਹੋਣਾ ਚਾਹੀਦਾ।

(ੲ) ਰੂਹਾਨੀਅਤ ਅਤੇ ਨੈਤਿਕਤਾ ਦਾ ਅਨਿਖੜਵਾਂ ਸੰਬੰਧ ਹੈ ਜਿਸਨੂੰ ਗੁਰਮਤਿ ਨੇ 'ਸ਼ੁਭ ਅਮਲਾਂ' ਦੀ ਸੰਗਿਆ ਵੀ ਦਿਤੀ ਹੈ।

(ਸ) ਚੇਤੰਨ ਹੁੰਦਿਆਂ ਚੁੱਪ ਰਹਿਣਾ ਪਾਪ ਹੈ। ਇਸਦੀ ਕੀਮਤ ਭਾਵੇਂ ਸੀਸ ਦੇ ਕੇ ਵੀ ਤਾਰਨੀ ਪਵੇ, ਪਰ ਸਿਰਰ ਕਾਇਮ ਰਹਿਣਾ ਚਾਹੀਦਾ ਹੈ। ਸ਼ਹੀਦੀ ਦੀ ਪਰੰਪਰਾ ਇਸੇ ਵਿਚੋਂ ਪਨਪਦੀ ਹੈ।

---

326. ਵਿਸਥਾਰ ਲਈ ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਕੀ ਵਾਰ ਮ: ੧, ਪੰ. 463.

ਇਨ੍ਹਾਂ ਨੁਕਤਿਆਂ ਦੀ ਰੌਸ਼ਨੀ ਸੰਖੇਪ ਵਿਚ ਵਰਣਨ ਹੇਠ ਲਿਖੇ ਅਨੁਸਾਰ ਕੀਤਾ ਜਾ ਸਕਦਾ ਹੈ:

***ਆਤਮ ਸਨਮਾਨ*** : ਆਤਮ ਸਨਮਾਨ, ਪਤਿ ਸੇਤੀ ਅਥਵਾ ਸ੍ਵੈਮਾਣ, ਇਜ਼ਤ, ਅਣਖ਼ ਤੇ ਗੈਰਤ ਦਾ ਜੀਵਨ ਬਸਰ ਕਰਨਾ ਸਿੱਖ ਧਰਮ ਸ਼ਾਸ਼ਤਰ ਦਾ ਅਤਿ ਗਹਿਰ-ਗੰਭੀਰ ਤੇ ਬੁਨਿਆਦੀ ਪੱਖ ਹੈ। ਜਾਗੇ ਹੋਏ ਮਨੁੱਖ ਦਾ ਸਰੂਪ ਜੋ ਸਿੱਖ ਗੁਰੂ ਸਾਹਿਬਾਨ ਨੇ ਚਿਤਵਿਆ ਸੀ, ਉਸਦੇ ਪ੍ਰਕਾਸ਼ਮਾਨ ਹੋਣ ਤੇ ਉਸਨੂੰ ਆਤਮ ਸਨਮਾਨ ਦੀ ਗੁੜ੍ਹਤੀ ਦਿਤੀ ਗਈ। ਜਿਸ ਤਰ੍ਹਾਂ ਦੀ ਵਿਲਖਣ ਮਾਨਵੀ-ਸ਼ਖਸ਼ੀਅਤ ਦੀ ਸਿਰਜਨਾ ਗੁਰੂ ਸਾਹਿਬ ਨੇ ਕਰਨੀ ਸੀ, ਆਤਮ-ਸਨਮਾਨ ਉਸ ਸ਼ਖ਼ਸ਼ੀਅਤ ਦਾ ਕੇਂਦਰੀ ਧੁਰਾ ਸੀ।

ਸਿੱਖ ਗੁਰੂ ਸਾਹਿਬਾਨ ਤੋਂ ਪਹਿਲਾਂ ਭਾਰਤ ਵਰਸ਼ ਦੀਆਂ ਧਾਰਮਿਕ ਅਤੇ ਸਮਾਜਿਕ ਪਰੰਪਰਾਵਾਂ ਤੇ ਇਤਿਹਾਸ ਨੂੰ ਵਾਚਿਆਂ ਇਹ ਤੱਥ ਸਾਹਮਣੇ ਆਉਂਦੇ ਹਨ ਕਿ ਸਭ ਪ੍ਰਕਾਰ ਦੇ ਧਰਮ ਕਰਮ ਦੇ ਹੁੰਦਿਆਂ ਵੀ ਸ੍ਵੈਮਾਣ ਤੇ ਸ੍ਵੈ-ਸਤਿਕਾਰ ਮਨੁੱਖ ਦੇ ਜੀਵਨ ਵਿਚੋਂ ਸਹਿਜੇ ਸਹਿਜੇ ਅਲੋਪ ਹੋ ਗਿਆ ਸੀ। ਸਿੱਟੇ ਵਜੋਂ ਸਦੀਆਂ ਤਕ ਸਾਰੇ ਭਾਰਤ ਵਾਸੀਆਂ ਨੂੰ ਗੁਲਾਮੀ ਦੀ ਜ਼ਿੱਲਤ ਭੋਗਣੀ ਪਈ ਸੀ। ਤਿਲਕ ਕਿਵੇਂ ਲਾਉਣਾ, ਧੋਤੀ ਕਿਵੇਂ ਪਾਉਣੀ, ਰੋਟੀ ਕਿਵੇਂ ਪਕਾਉਣੀ, ਕਿਹੜੀ ਚੀਜ਼ ਖਾਣੀ ਅਤੇ ਕਿਹੜੀ ਨਹੀਂ ਖਾਣੀ, ਕਿਧਰ ਸਿਰ ਕਰਕੇ ਸੌਣਾ, ਕਿਧਰ ਮੂੰਹ ਕਰਕੇ ਜਾਗਣਾ, ਬਸ ਇਹੋ ਹੀ ਸਭ ਧਰਮ ਰਹਿ ਗਿਆ ਸੀ।[327] ਲਾਲਾ ਦੌਲਤ ਰਾਇ ਲਿਖਦੇ ਹਨ,'ਸਰੀਰਕ ਗੁਲਾਮੀ ਨਾਲੋਂ ਦਿਮਾਗੀ ਗੁਲਾਮੀ ਕਿਤੇ ਜ਼ਿਆਦਾ ਭਿਆਨਕ ਹੁੰਦੀ ਹੈ ਅਤੇ ਹਾਨੀਕਾਰਕ ਵੀ।'[328] ਹਿੰਦੂ ਇਕ ਪਾਸੇ ਬ੍ਰਾਹਮਣਾਂ ਦੇ ਦਿਮਾਗੀ ਤੌਰ ਤੇ ਗੁਲਾਮ ਸਨ ਤੇ ਦੂਜੇ ਪਾਸੇ ਇਸਲਾਮ ਦੇ ਜਿਸਮਾਨੀ ਤੌਰ ਤੇ ਗੁਲਾਮ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਥੋਂ ਦੇ ਵਾਸੀਆਂ ਨੂੰ ਮੁਸਲਮਾਨ ਨਾ ਹੋਣ ਦਾ ਜਜ਼ੀਆ ਦੇਣਾ ਪੈਂਦਾ ਸੀ। ਉਨ੍ਹਾਂ ਨੂੰ ਘੋੜੇ ਤੇ ਚੜ੍ਹਨ ਦੀ ਮਨਾਹੀ ਸੀ। ਹਿੰਦੂ ਕਿਸੇ ਪ੍ਰਕਾਰ ਦਾ ਸ਼ਸਤਰ ਨਹੀ ਰਖ ਸਕਦੇ ਸਨ। ਕਿਸੇ ਪ੍ਰਕਾਰ ਦੇ ਮੰਦਰ ਬਨਾਉਣ ਦੀ ਮਨਾਹੀ ਸੀ। ਜਿਹੜੇ ਮੰਦਰ ਤੋੜ ਦਿਤੇ ਗਏ ਸਨ ਉਨ੍ਹਾਂ ਦਾ ਵੀ ਨਵ ਨਿਰਮਾਣ ਨਹੀਂ ਕੀਤਾ ਜਾ ਸਕਦਾ ਸੀ।[329] ਇਥੋਂ ਦੇ ਵਾਸੀਆਂ ਨੇ ਸਹਿਜੇ ਸਹਿਜੇ ਇਸ ਸਭ ਕੁਝ ਨੂੰ ਆਪਣੇ ਜੀਵਨ ਦਾ ਹਿੱਸਾ ਬਣਾ ਲਿਆ। ਰਾਜਪੂਤਾਂ ਨੇ ਆਪਣੀਆਂ ਬੇਟੀਆਂ ਦੇ ਡੋਲੇ ਆਪ ਮੁਸਲਮਾਨ ਹਾਕਮਾਂ ਨੂੰ ਪੇਸ਼ ਕਰਨੇ ਸ਼ੁਰੂ ਕਰ ਦਿਤੇ। ਹਾਕਮਾਂ ਦੀ ਬੋਲੀ ਅਤੇ ਪਹਿਰਾਵਾ ਧਾਰਨ ਕਰਨ ਲਗ ਪਏ।[330] .......ਉਹ ਆਪਣੇ ਸਾਰੇ ਕੌਮੀ ਅਤੇ ਸਭਿਆਚਾਰਕ ਕਰਤੱਵ ਇਸ ਹੱਦ ਤਕ ਭੁਲ ਬੈਠੇ ਸਨ ਕਿ ਉਹ ਆਪਣੀਆਂ ਜ਼ਨਾਨੀਆਂ, ਬਹੂ ਬੇਟੀਆਂ ਤੇ ਭੈਣਾਂ ਨੂੰ ਟੱਕੇ ਟੱਕੇ ਤੋਂ ਵਿਕਦਾ ਵੇਖ ਕੇ ਵੀ ਚੁਪ ਸਾਧੀ ਬੈਠੇ ਸਨ। .......ਉਨ੍ਹਾਂ ਦੇ ਪਵਿੱਤਰ

---

327. ਸ੍ਰੀ ਰਣਬੀਰ, *ਯੁਗ ਪੁਰਸ਼,* (ਅਨੁ.) ਸ. ਭਗਵਾਨ ਸਿੰਘ ਕੋਮਲ, ਨਵੀਂ ਦਿਲੀ, ਸੁਬਾਮਾ ਪ੍ਰਕਾਸ਼ਨ,ਮਾਰਫ਼ਤ ਰੋਜ਼ਾਨਾ ਮਿਲਾਪ,ਸੰਨ ਕੋਈ ਨਹੀ, ਪੰ.22.
328. ਲਾਲਾ ਦੌਲਤ ਰਾਏ, *ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ,* ਲੰਡਨ, ਕੇਂਦਰੀ ਸਿੰਘ ਸਭਾ ਵੈਸਟਰਨ ਹੈਮਸਫ਼ੀਅਰ ਸਾਊਥਹਾਲ, 1981, ਪੰ. 53.
329. ਡਾ. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ,* ਪੰ. 370.
330. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕੁ ਮਹਲਾ ੧, ਪੰ. 470.
"ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ॥"

ਮੰਦਰਾਂ ਤੇ ਪੂਜਯ ਦੇਵੀ ਦੇਵਤਿਆਂ ਦੀ ਉਨ੍ਹਾਂ ਦੇ ਆਪਣੇ ਹੀ ਪਵਿੱਤਰ ਜਾਨਵਰਾਂ ਦੇ ਖ਼ੂਨ ਨਾਲ ਲਿਪਾਈ ਤੇ ਇਸ਼ਨਾਨ ਹੁੰਦਾ ਸੀ। ਪਰ ਉਨ੍ਹਾਂ ਦੇ ਕੰਨ ਤੇ ਜੂੰ ਤਕ ਵੀ ਨਹੀਂ ਸੀ ਸਰਕਦੀ। ਉਨ੍ਹਾਂ ਦਾ ਧਰਮ ਤੇ ਸਵੈਮਾਣ ਮੁਸਲਮਾਨਾਂ ਦੀਆਂ ਜੁਤੀਆਂ ਵਿਚ ਰੁਲਦਾ ਸੀ ਤੇ ਉਨ੍ਹਾਂ ਦੇ ਰਹਿਮ ਦਾ ਮੁਥਾਜ ਸੀ।[331]

ਬਸ ਇਹੋ ਕਾਰਨ ਸਨ ਜਿਨ੍ਹਾਂ ਕਰਕੇ ਇਸ ਦੇਸ਼ ਦੇ ਵਾਸੀ ਗੁਲਾਮੀ ਅਤੇ ਅਣਖਹੀਣ ਜੀਵਨ ਜਿਉ ਰਹੇ ਸਨ। ਡਾ. ਤਾਰਨ ਸਿੰਘ ਲਿਖਦੇ ਹਨ,'ਗੁਲਾਮੀ ਵਿਚ ਪਤਿ ਦਾ ਜੀਵਨ ਹੋ ਹੀ ਨਹੀਂ ਸਕਦਾ। ਸੁਤੰਤ੍ਰਤਾ, ਧਰਮ, ਸਭਿਆਚਾਰ, ਬੋਲੀ, ਪਹਿਰਾਵਾ, ਅਣਖ, ਸ਼ਾਨ, ਮਾਣ ਗੰਵਾ ਕੇ ਪਤਿ ਕਿਥੇ?'[332]

ਗੁਰੂ ਸਾਹਿਬ ਨੇ ਪਤਿਹੀਣ ਜੀਵਨ ਦੇ ਇਨ੍ਹਾਂ ਸਭਨਾਂ ਕਾਰਨਾਂ ਦੀ ਨਿਸ਼ਾਨਦੇਹੀ ਕੀਤੀ ਹੋਈ ਹੈ। ਇਨ੍ਹਾਂ ਪ੍ਰਤੀ ਜਨ ਸਾਧਾਰਣ ਨੂੰ ਜਾਗਰੂਕ ਕੀਤਾ ਹੈ। ਫਿਰ 'ਪਤਿ ਸੇਤੀ' ਜਿਊਣ ਲਈ ਤਿਆਰ-ਬਰ-ਤਿਆਰ ਵੀ ਕੀਤਾ ਹੈ। ਇਹੀ ਸਿੱਖ ਧਰਮ ਸ਼ਾਸ਼ਤਰ ਦੀ ਸਬਲਤਾ ਅਤੇ ਸੁਤੰਤਰਤਾ ਹੈ।

ਆਤਮ ਸਨਮਾਨ ਅਥਵਾ ਪਤਿ ਨਾਲ ਜਿਊਣਾ ਕੇਵਲ ਧਨ ਪਦਾਰਥ ਜਾਂ ਦੁਨਿਆਵੀ ਇਜ਼ਤ ਮਾਣ ਨਾਲ ਹੀ ਸੰਬੰਧਿਤ ਨਹੀਂ ਹੈ ਸਗੋਂ 'ਪਤਿ ਸੇਤੀ ਘਰ' ਜਾਣ ਅਥਵਾ ਪਰਮਾਤਮਾ ਦੀ ਦਰਗਾਹ ਵਿਚ 'ਮੁਖ ਉਜਲੇ' ਲੈਕੇ ਜਾਣ ਨਾਲ ਵੀ ਸੰਬੰਧਿਤ ਹੈ। ਗੁਰੂ ਨਾਨਕ ਸਾਹਿਬ ਇਸਦਾ ਵਿਸ਼ਲੇਸ਼ਣ ਕਰਦੇ ਫੁਰਮਾਉਂਦੇ ਹਨ ਕਿ ਦੁਨਿਆਵੀ ਤੌਰ ਤੇ ਮਨੁੱਖ ਭਾਵੇਂ ਕਿਤਨਾ ਵੀ ਬਲਵਾਨ ਕਿਉਂ ਨਾ ਹੋਵੇ, ਰਾਜ ਭਾਗ, ਫੌਜਾਂ ਦਾ ਮਾਲਕ ਵੀ ਹੋਵੇ। ਦੁਨੀਆਂ ਦੇ ਬੇਅੰਤ ਧਨ ਪਦਾਰਥ ਉਸ ਕੋਲ ਹੋਣ, ਲੱਖਾਂ ਲੋਕ ਉਸਦਾ ਮਾਣ ਇਜ਼ਤ ਵੀ ਕਰਦੇ ਹੋਣ। ਬਹੁਤ ਗਿਆਨਵਾਨ ਵੀ ਹੋਵੇ, ਪਰ ਜੇ ਪ੍ਰਭੂ ਦਰ ਤੇ ਪਰਵਾਨ ਨਹੀਂ ਤਾਂ ਐਸੀ ਦੁਨਿਆਵੀ ਪਤਿ ਅਥਵਾ ਇਜ਼ਤ ਦਾ ਕੋਈ ਮੁੱਲ ਨਹੀਂ।[333]

ਸਤਿਗੁਰੂ ਮਾਣ ਇਜ਼ਤ ਅਤੇ ਪਤਿ ਦੀ ਸਹੀ ਕਸਵੱਟੀ ਬਿਆਨ ਕਰਦਿਆਂ ਦਸਦੇ ਹਨ ਕਿ ਮਨੁੱਖ ਸ਼ੁਭ ਗੁਣਾਂ ਦਾ ਧਾਰਨੀ ਹੋਕੇ ਜਦੋਂ ਪ੍ਰਭੂ ਨਾਲ ਸੁਰਤੀ ਜੋੜਦਾ ਹੈ ਤਾਂ ਉਹ ਸਹੀ ਅਰਥਾਂ ਵਿਚ ਪਤਿ ਨਾਲ ਜਿਊਣ ਦੇ ਕਾਬਲ ਬਣਦਾ ਹੈ। ਨਹੀਂ ਤਾਂ ਰੰਗ ਰਲੀਆਂ ਅਤੇ ਪਦਾਰਥਵਾਦੀ ਜੀਵਨ ਵਿਚ ਖਚਿਤ ਹੋਕੇ ਇਸ ਦੁਨੀਆਂ ਵਿਚ ਵੀ ਅਤੇ ਪਰਲੋਕ ਵਿਚ ਵੀ ਪਤਿਹੀਣ ਹੁੰਦਾ ਹੈ।[334]

---

331 ਲਾਲਾ ਦੌਲਤ ਰਾਏ, *ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ*, ਪੰ. 109.

332. ਡਾ. ਤਾਰਨ ਸਿੰਘ, *ਸਿੱਖ ਸਿੱਖੀ ਅਤੇ ਸਿਧਾਂਤ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1991, ਪੰ.85.

333. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਘਰੁ ੩ ਮਹਲਾ ੧, ਪੰ. 358.
ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ॥
ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ॥
ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ॥"

334. (ੳ) ਸ੍ਰੀ ਗੁਰੂ ਗ੍ਰੰਥ ਸਾਹਿਬ, ਮ: ੧ ਸਲੋਕੁ, ਪੰ. 142.
"ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥
ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥"
(ਅ) ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀ ਰਾਗੁ ਮਹਲਾ ੧, ਪੰ. 18.

ਪਰਮਾਤਮ ਸਰੂਪ ਨਾਲ ਇਕਾਗਰ ਹੋਇਆਂ ਉਚਤਮ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ ਜੋ ਸ੍ਵੈਮਾਣ ਅਥਵਾ ਆਤਮ ਸਨਮਾਨ ਦਾ ਜੀਵਨ ਜਿਊਣ ਵਿਚ ਸਹਾਈ ਹੁੰਦੇ ਹਨ। ਇਸ ਨਾਲ ਜੋ ਧਰਮ ਸ਼ਾਸ਼ਤਰੀ ਕੀਮਤ ਸਾਹਮਣੇ ਆ ਜਾਂਦੀ ਹੈ, ਉਹ ਇਹ ਹੈ ਕਿ ਸੁਰਤਿ ਦੇ ਪੱਖੋ ਵੀ ਚੇਤੰਨ ਅਤੇ ਬਲਵਾਨ ਹੋਣਾ ਜ਼ਰੂਰੀ ਹੈ ਜਿਸ ਨਾਲ ਪਤਿ ਸੇਤੀ ਜਿਊਣ ਲਈ ਉਮਾਹ ਪੈਦਾ ਹੁੰਦਾ ਹੈ।

ਇਹ ਕੀਮਤਾਂ ਜਦੋਂ ਅਮਲ ਨਾਲ ਇਕ ਸੁਰ ਹੋਈਆਂ ਤਾਂ ਇਤਿਹਾਸ ਵਿਚੋਂ ਨਵਾਂ ਨਰੋਆ ਮਨੁੱਖ ਸਮਾਜ ਦੇ ਸਾਹਮਣੇ ਆਇਆ। ਸਚਿਆਰ ਲਾਲੋ ਦੀ ਕਿਰਤ ਦੇ ਗੀਤ ਗਾਏ ਗਏ। ਮਲਕ ਭਾਗੋ ਸੱਚ ਨੂੰ ਝੁਕਾ ਨਹੀਂ ਸਕਿਆ। ਸੱਚ ਨੇ ਬਾਬਰ ਪਾਪੀ ਨੂੰ ਜ਼ਾਬਰ ਕਹਿਕੇ ਵੰਗਾਰ ਪਾਈ। ਆਪਣੇ ਮਾਲਕ ਪ੍ਰਭੂ ਅਗੇ ਵੀ ਉਨ੍ਹਾਂ ਖੂਨ ਦੇ ਸੋਹਲਿਆਂ ਦੀ ਪੁਕਾਰ ਕੀਤੀ:

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥੧॥*
*ਕਰਤਾ ਤੂੰ ਸਭਨਾ ਕਾ ਸੋਈ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ਰਹਾਉ॥*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*[335]

ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਨਾਲ ਇਸ ਅਮਲ ਵਿਚ ਹੋਰ ਉਭਾਰ ਆਇਆ। ਗੁਰੂ ਹਰਿਗੋਬਿੰਦ ਸਾਹਿਬ ਨੇ ਆਖਿਆ ਕਿ ਜੇ ਸ਼ਹੀਦੀ ਦਿਤਿਆਂ ਵੀ ਪਤਿ ਨਾਲ ਜਿਊਣ ਦਾ ਹੱਕ ਪਰਵਾਨ ਨਹੀਂ ਕੀਤਾ ਜਾਂਦਾ ਤਾਂ ਫਿਰ ਆਤਮ ਸਨਮਾਨ ਲਈ ਤਲਵਾਰ ਨਾਲ ਵੀ ਜੂਝਿਆ ਜਾ ਸਕਦਾ ਹੈ। ਪੀਰੀ ਦੇ ਆਤਮ ਸਨਮਾਨ ਲਈ ਪੀਰੀ ਨੂੰ ਤਲਵਾਰ ਦਾ ਪ੍ਰਤੀਕ ਦਿਤਾ ਜਾ ਸਕਦਾ ਹੈ ਅਤੇ ਇਸ ਨਾਲ ਮੀਰੀ ਦੀ ਤਲਵਾਰ ਨੂੰ ਸਮਸ੍ਰਰ ਕੀਤਾ ਜਾ ਸਕਦਾ ਹੈ। ਮੀਰੀ ਤੇ ਪੀਰੀ ਇਸ ਬਿੰਦੂ ਤੇ ਆਕੇ ਇਕਸੁਰ ਹੋ ਸਕਦੀਆਂ ਹਨ। ਲੋਕਾਂ ਦੀ ਪੱਤ ਰੋਲਣ ਵਾਲੇ ਦੁਨਿਆਵੀ ਤਖ਼ਤ ਦੇ ਸਾਹਮਣੇ ਪਤਿ ਨਾਲ ਜਿਊਣ ਵਾਲਿਆਂ ਦੀ ਅਗਵਾਈ ਲਈ ਅਕਾਲ ਤਖ਼ਤ ਦੀ ਰਚਨਾ ਕੀਤੀ ਜਾ ਸਕਦੀ ਹੈ। ਬੇਗੈਰਤਿਆਂ ਦੀ ਕਤਾਰ ਵਿਚ ਖੜ੍ਹਨ ਵਾਲੇ ਰਾਮਰਾਈਆਂ ਦੇ ਮਥੇ ਲਗਣ ਤੋਂ ਇਨਕਾਰੀ ਹੋਇਆ ਜਾ ਸਕਦਾ ਹੈ। ਉਮਰ ਦੀਆਂ ਦਹਿਲੀਜ਼ਾਂ ਤੋਂ ਉਪਰ ਉਠੇ ਹੋਏ ਜਾਗਤ ਜੋਤਿ ਨਾਲ ਸੰਯੁਕਤ ਗੁਰੂ ਹਰਿਕ੍ਰਿਸ਼ਨ ਸਾਹਿਬ, ਦਹਿਲੀਜ਼ਾਂ ਤੇ ਆਏ ਵਕਤ ਦੇ ਹਾਕਮ ਨੂੰ ਅੰਦਰ ਆਉਣੋਂ ਰੋਕ ਸਕਦੇ ਹਨ।

ਇਸ ਅਮਲ ਦੀ ਸਿਖ਼ਰ ਉਦੋਂ ਹੋਈ ਜਦੋਂ ਦੂਸਰਿਆਂ ਦੇ ਵਿਸ਼ਵਾਸ਼ ਤੇ ਪਤਿ ਨੂੰ ਮਧੋਲਣ ਵਾਲਿਆਂ ਨੂੰ ਠਲ੍ਹ ਪਾਉਣ ਲਈ 'ਸੀਸ' ਦਿਤਾ। ਕਿਸੇ ਦੀ ਪਤਿ ਨੰਗੀ ਨਾ ਹੋਵੇ ਆਪਣੇ ਸਰੀਰ ਦੀ ਅਹੂਤੀ ਦੇ ਕੇ 'ਚਾਦਰ' ਪਾਈ।[336]

---

"ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ॥
ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ॥"

335. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੧, ਪੰ. 360.

ਆਤਮ ਸਨਮਾਨ ਤੇ ਸ੍ਵੈਮਾਣ ਨਾਲ ਜਿਊਣ ਦੀ ਜਿਹੜੀ ਸੁਰ ਗੁਰੂ ਨਾਨਕ ਸਾਹਿਬ ਨੇ ਬੁਲੰਦ ਕੀਤੀ ਸੀ ਉਹ ਵੱਖ ਵੱਖ ਪੜਾਵਾਂ ਵਿਚੋਂ ਲੰਘਦੀ ਹੋਈ 'ਸੰਤ-ਸਿਪਾਹੀ' ਅਥਵਾ 'ਖਾਲਸੇ' ਦੇ ਰੂਪ ਵਿਚ ਦਸਮ ਪਾਤਸ਼ਾਹ ਦੇ ਹੱਥਾਂ ਵਿਚ ਸੰਪੂਰਨਤਾ ਨੂੰ ਪਹੁੰਚੀ। ਫ਼ਿਰ ਭਾਵੇਂ ਬੰਦ ਬੰਦ ਕਟਵਾਉਣਾ ਪਿਆ, ਚਰਖੜੀਆਂ ਤੇ ਚੜ੍ਹਨਾ ਪਿਆ, ਖੋਪਰੀਆਂ ਉਤਰਵਾਉਣੀਆਂ ਪਈਆਂ, ਭਾਵੇਂ ਬੱਚਿਆਂ ਦੇ ਟੋਟੇ ਟੋਟੇ ਕਰਵਾਕੇ ਮਾਵਾਂ ਨੂੰ ਹਾਰ ਬਣਾ ਗਲਿਆਂ ਵਿਚ ਪੁਆਉਣੇ ਪਏ, ਤੀਹ ਤੀਹ ਹਜ਼ਾਰ ਖ਼ਾਲਸੇ ਨੂੰ ਇਕ ਦਿਨ ਸ਼ਹੀਦੀਆਂ ਦੇਣੀਆਂ ਪਈਆਂ ਪਰ ਸ੍ਵੈਮਾਣ ਤੇ ਅਣਖ ਕਿਤੇ ਝੁਕੀ ਨਹੀਂ। ਇਸ ਨਾਲ ਇਹ ਧਰਮ ਸ਼ਾਸ਼ਤਰੀ ਕੀਮਤ ਸਾਹਮਣੇ ਆ ਜਾਂਦੀ ਹੈ ਕਿ ਪਤਿ ਨਾਲੋਂ ਟੁੱਟੀ ਹੋਈ ਜ਼ਿੰਦਗੀ ਮੌਤ ਨਾਲੋਂ ਭੈੜੀ ਹੈ।

ਏਸੇ ਸ੍ਵੈ-ਸਤਿਕਾਰ ਤੇ ਆਤਮ ਸਨਮਾਨ ਨੂੰ ਬੁਲੰਦੀਆਂ ਤੇ ਪਹੁੰਚਾਉਣ ਲਈ ਸਤਿਗੁਰਾਂ ਨੇ ਕਿਹਾ ਸੀ ਕਿ ਇਨ੍ਹਾਂ ਨੀਚ, ਦਲੀਆਂ ਹੋਈਆਂ ਤੇ ਕਮੀਨੀਆਂ ਕਹੀਆਂ ਜਾਣ ਵਾਲੀਆਂ ਕੌਮਾਂ ਨੂੰ ਮੈਂ ਖਾਲਸਾ ਥਾਪ ਕੇ ਪਾਤਸ਼ਾਹੀਆਂ ਬਖ਼ਸ਼ਾਂਗਾ।[337]

ਸੋ 'ਨੀਚਾਂ ਅੰਦਰ ਨੀਚ ਜਾਤ' ਦੀ ਧਾਰਨਾ ਨੂੰ ਅਗੇ ਤੋਰਦਿਆਂ ਇਕ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਗਿਆ। ਇਸ ਅੰਮ੍ਰਿਤ ਨੇ ਪੈਰਾਂ ਵਿਚ ਰੁਲਦਿਆਂ ਨੂੰ ਸਰਦਾਰੀਆਂ ਪਰਦਾਨ ਕਰ ਦਿਤੀਆਂ ਅਤੇ ਜੀਵਨ ਤੋਂ ਵਾਂਝਿਆਂ ਨੂੰ ਜੀਵਨ ਦਾਤੇ ਥਾਪ ਦਿਤਾ।[338] ਇਸ ਨਾਲ ਇਹ ਕੀਮਤ ਪ੍ਰਗਟ ਹੋ ਜਾਂਦੀ ਹੈ ਕਿ ਜਨਮ ਤੋਂ ਜਾਤ ਨਹੀਂ ਹੈ। ਜਾਤ ਤਾਂ ਕਰਮ ਤੋਂ ਹੀ ਮੰਨਣੀ ਚਾਹੀਦੀ ਹੈ। ਇਸਦਾ ਸਿਧਾਂਤਕ ਪਰਿਪੇਖ਼ ਗੁਰਮਤਿ ਚਿੰਤਨ ਦਾ ਹਿੱਸਾ ਹੈ। ਏਸੇ ਲਈ ਲਈ ਜਾਤ ਪਾਤ ਨਾਲ ਪਰਵੇਸ਼ ਕੀਤੀ ਬੇਪਤੀ ਨੂੰ ਸਿੱਖ ਧਰਮ ਸ਼ਾਸ਼ਤਰ ਵਿਚ ਕੋਈ ਸਥਾਨ ਪ੍ਰਾਪਤ ਨਹੀਂ ਹੈ। ਇਸਦਾ ਵਿਸਥਾਰ ਅਗੇ ਕੀਤਾ ਜਾ ਰਿਹਾ ਹੈ।

***ਅਗੈ ਜਾਤਿ ਨਾ ਜੋਰੁ ਹੈ........:*** ਜੀਵਨ ਦੇ ਹਰ ਪਹਿਲੂ ਨੂੰ ਨਵਾਂ ਨਰੋਆ ਰਖਣਾ ਸਿੱਖ ਧਰਮ ਚਿੰਤਨ ਦਾ ਕੇਂਦਰ ਬਿੰਦੂ ਰਿਹਾ ਹੈ। ਜੋ ਕੁਝ ਵੀ ਜੀਵਨ ਵਿਚ ਵਾਪਰਦਾ ਜਾਂ ਵਾਪਰ ਸਕਦਾ ਹੈ, ਉਸਨੂੰ ਸਿੱਖ ਗੁਰੂ ਸਾਹਿਬਾਨ ਨੇ ਅਤਿ ਡੂੰਘੀਆਂ ਨਜ਼ਰਾਂ ਨਾਲ ਘੋਖਿਆ ਤੇ ਭਾਂਪਿਆ ਹੈ, ਕਿਉਂਕਿ ਉਨ੍ਹਾਂ ਸਾਹਮਣੇ 'ਧਰਮ ਹੇਤ ਗੁਰਦੇਵ ਪਠਾਏ' ਦਾ ਪ੍ਰੋਗਰਾਮ ਸੀ। ਸਿੱਖ ਧਰਮ ਦੇ ਆਰੰਭ ਵੇਲੇ ਜਾਤ-ਪਾਤੀ ਸ਼ਿਕੰਜੇ ਨੇ ਭਾਰਤੀ ਸਮਾਜ ਨੂੰ ਪੂਰੀ ਤਰ੍ਹਾਂ ਜਕੜਿਆ ਹੋਇਆ ਸੀ। ਭਾਵੇਂ ਭਗਤੀ ਲਹਿਰ ਦੇ ਆਰੰਭ ਨੇ ਸਹਿਜੇ ਸਹਿਜੇ ਇਸਨੂੰ ਖ਼ੋਰਾ ਲਾਉਣਾ ਸ਼ੁਰੂ ਕਰ ਦਿਤਾ ਸੀ। ਬੁਨਿਆਦੀ ਤੌਰ ਤੇ

---

336. ਕਵੀ ਸੈਨਾਪਤਿ, *ਸ੍ਰੀ ਗੁਰ ਸੋਭਾ*, ਡਾ. ਗੰਡਾ ਸਿੰਘ (ਸੰਪਾ.)
"ਪ੍ਰਗਟ ਭਏ ਗੁਰੂ ਤੇਗ਼ ਬਹਾਦਰ।
ਸਗਲ ਸ੍ਰਿਸ਼ਟ ਪੈ ਢਾਪੀ ਚਾਦਰ।
ਕਰਮ ਧਰਮ ਕੀ ਜਿਨਿ ਪਤਿ ਰਾਖ਼ੀ।
ਅਟੱਲ ਕਰੀ ਕਲਜੁਗ ਮੇ ਸਾਖੀ।"
337. ਪ੍ਰਿੰ. ਗੰਗਾ ਸਿੰਘ, *ਪੂਰਨ ਮਨੁੱਖ*, ਲੁਧਿਆਣਾ, ਲਾਹੌਰ ਬੁਕ ਸ਼ਾਪ, 1983, ਪੰ.68.
338. ਡਾ. ਬਲਕਾਰ ਸਿੰਘ, *ਗੁਰਮਤਿ ਵਿਵੇਚਨ*, ਪੰ.80.

ਜਾਤ-ਪਾਤ ਦੀ ਵੰਡ ਹਿੰਦੂ ਧਰਮ ਦੀ ਉਪਜ ਸੀ। ਕਾਰਨ ਇਸਦੇ ਕਈ ਹੋ ਸਕਦੇ ਹਨ।[339] ਜ਼ਾਤ ਪਾਤ ਦੀ ਵਿਚਾਰਧਾਰਾ ਦਾ ਆਧਾਰ ਇਹ ਹੈ ਕਿ "ਮਨੁੱਖ ਅਸੂਲੀ ਤੌਰ ਤੇ ਬਰਾਬਰ ਨਹੀਂ ਹੁੰਦੇ ਉਨ੍ਹਾਂ ਵਿਚਾਲੇ ਸਦਾ ਨਾ ਬਰਾਬਰੀ ਰਹਿਦੀ ਹੈ।[340] ਇਸਦੀ ਆੜ ਵਿਚ ਬ੍ਰਾਹਮਣਵਾਦ ਨੇ ਇਹ ਸਿਧਾਂਤ ਥਾਪਿਆ ਕਿ ਮਨੁੱਖ ਆਪਣੇ ਗੁਣਾਂ ਔਗੁਣਾਂ ਕਰਕੇ ਨਹੀਂ, ਸਗੋਂ ਆਪਣੀ ਪੈਦਾਇਸ਼ ਕਰਕੇ ਉੱਚੇ ਨੀਵੇਂ ਹਨ ਤੇ ਸਦਾ ਰਹਿਣਗੇ। ਜੇ ਇਕ ਆਦਮੀ ਦਾ ਜਨਮ ਉੱਚੀ ਜਾਤ ਵਿਚ ਹੋਇਆ ਹੈ ਤਾਂ ਉਹ ਉੱਚਾ ਹੀ ਰਹੇਗਾ ਭਾਵੇਂ ਉਹ ਚੋਰ ਜਾਂ ਡਾਕੂ ਤੇ ਲੁੱਚਾ ਹੀ ਕਿਉਂ ਨਾ ਹੋਵੇ। ਜਿਸ ਦਾ ਜਨਮ ਨੀਵੀਂ ਜਾਤ ਵਿਚ ਹੋਇਆ ਹੈ ਉਹ ਨੀਵਾਂ ਹੈ ਭਾਵੇਂ ਉਹ ਕਿਤਨੇ ਹੀ ਉੱਚੇ ਆਚਾਰ ਅਤੇ ਵਿਵਹਾਰ ਦਾ ਮਾਲਕ ਕਿਉਂ ਨਾ ਹੋਵੇ।[341] ਸੋ ਇਉਂ ਜਨਮ ਤੋਂ ਪੈਦਾ ਹੋਈ ਮਨੁੱਖੀ ਨਾ-ਬਰਾਬਰੀ ਬ੍ਰਾਹਮਣ-ਮੱਤ ਦੀ ਵਿਚਾਰਧਾਰਾ ਦਾ ਐਲਾਨੀਆ ਤੱਤ ਸੀ। ਇਸ ਵਿਚਾਰਧਾਰਾ ਤੇ ਹੀ ਸਮਾਜ ਦੇ ਇਨ੍ਹਾਂ ਚਤੁਰ ਮਨੁੱਖਾਂ ਨੇ ਸਮਾਜਿਕ ਢਾਂਚੇ ਦੀ ਉਸਾਰੀ ਕਰਨ ਦਾ ਯਤਨ ਕੀਤਾ। ਇਸ ਅਨੁਸਾਰ ਪਰਮਾਤਮਾ ਇਕ ਵਿਸ਼ਵ-ਵਿਆਪੀ ਪਿਤਾ ਦੇ ਸਮਾਨ ਨਹੀਂ ਹੈ, ਸਗੋਂ ਨਾ ਬਰਾਬਰੀ ਵਾਲੇ ਵਰਨਾਂ ਦਾ ਰਚਨਹਾਰਾ ਹੈ। ਪਰਜਾਪਤੀ ਨੇ ਸ਼ੂਦਰਾਂ ਨੂੰ ਦੂਜੀਆਂ ਜਾਤਾਂ ਦਾ ਗ਼ੁਲਾਮ ਬਣਾ ਕੇ ਪੈਦਾ ਕੀਤਾ।[342] ਇਸਦੇ ਨਾਲ ਹੀ ਧਰਮ ਪੁਸਤਕਾਂ ਦੀ ਵਿਆਖਿਆ ਵੀ ਉਸਨੇ ਆਪਣੀ ਸੋਚ ਦੀ ਪ੍ਰੋੜ੍ਹਤਾ ਅਤੇ ਰੁਤਬੇ ਨੂੰ ਪੱਕਾ ਕਰਨ ਲਈ ਕਰਨੀ ਸ਼ੁਰੂ ਕਰ ਦਿਤੀ ਸੀ। ਰਿਗਵੇਦ ਵਿਚ ਜ਼ਿਕਰ ਕੀਤਾ ਗਿਆ ਸੀ ਕਿ ਜਾਤਾਂ ਪਰਮਾਤਮਾਂ ਨੇ ਬਣਾਈਆਂ ਹਨ। ਸ਼ੂਦਰ ਨੂੰ ਇਸ ਵਿਚ ਘਟੀਆ, ਗ਼ੁਲਾਮ ਅਤੇ ਝੂਠਾ ਗਰਦਾਨਿਆ ਗਿਆ।[343] ਇਸਨੂੰ ਆਪਣੇ ਹਿੱਤ ਵਿਚ ਵਰਤਣ ਲਈ ਮੰਨੂ ਨੇ ਵੇਦਾਂ ਨੂੰ ਸਿੱਧਾ ਭਗਵਾਨ ਵਲੋਂ ਉਤਰੇ ਹੋਏ ('ਅਲਹਾਮੀ' ਜਾਂ 'ਸਰੁਤੀ') ਦਸਿਆ। ਮੰਨੂ ਸਿਮਰਤੀ ਵਿਚ ਮੰਨੂ ਦੇ ਧਰਮ ਸ਼ਾਸ਼ਤਰ ਨੂੰ ਰੱਬੀ ਪਰੇਰਨਾ ਦੁਆਰਾ ਵੇਦਾਂ ਦੀ ਵਿਆਖਿਆ ਕਰਨ ਵਾਲਾ ਦਸਿਆ ਗਿਆ ਅਤੇ ਇਸਦੀ ਤੁਲਨਾਂ ਲਗਭਗ ਵੇਦਾਂ ਬਰਾਬਰ ਹੀ ਕੀਤੀ ਗਈ। ਜੋ ਕੁਝ ਵੀ ਵੇਦਾਂ ਤੋਂ ਬਾਹਰ ਹੈ, ਜਾਂ ਜੋ ਕੁਝ ਵੀ ਮੰਨੂ ਦੀ ਸੰਪੂਰਨ ਸਿਆਣਪ ਰਾਹੀਂ ਵੇਦਾਂ ਵਿਚੋਂ ਲੈ ਕੇ ਧਰਮ-ਸ਼ਾਸ਼ਤਰ ਲਿਖਿਆ ਨਹੀਂ ਗਿਆ, ਉਹ ਮਨੁੱਖੀ ਕੰਮ ਹੈ, ਬੇਕਾਰ ਹੈ ਅਤੇ ਝੂਠ ਹੈ। ਵੇਦਾਂ ਵਿਚ ਵਿਸ਼ਵਾਸ਼ ਨਾ ਕਰਨਾ ਘੋਰ ਪਾਪ ਕਿਹਾ ਗਿਆ ਹੈ। ਜੋ ਕੋਈ ਕਾਫ਼ਰ-ਕਿਤਾਬਾਂ ਦਾ ਆਸਰਾ ਲੈ ਕੇ ਧੁਰੋਂ ਉਤਰੇ ਹੋਏ ਵੇਦਾਂ ਤੇ ਧਰਮ-ਸ਼ਾਸਤਰਾਂ ਦੇ ਅਧਿਕਾਰ ਉਤੇ ਕਿੰਤੂ ਕਰਦਾ ਹੈ, ਉਹ ਕਾਫ਼ਰ ਸਮਝਿਆ ਜਾਣ ਯੋਗ ਅਤੇ ਸਦਾਚਾਰੀ ਲੋਕਾਂ ਦੇ ਸਮਾਜ ਵਿਚੋਂ ਛੇਕੇ ਜਾਣ ਯੋਗ ਹੈ।[344] ਮੰਨੂ ਨੇ ਵੇਦਾਂ ਨੂੰ, ਆਪਣੇ ਧਰਮ ਸ਼ਾਸ਼ਤਰ ਨੂੰ ਅਤੇ ਹੋਰ ਧਾਰਮਿਕ ਗ੍ਰੰਥਾਂ ਨੂੰ ਰੂਹਾਨੀ ਸਿੱਧ ਕਰਨ ਉਤੇ ਹੀ ਬੱਸ ਨਹੀਂ ਕੀਤੀ ਸਗੋਂ ਉਸਦਾ ਮੂਲ ਮੁੱਦਾ ਇਹ ਸੀ ਕਿ

---

339. ਇਸਦੇ ਵਿਸਥਾਰ ਸਹਿਤ ਪਿਛੋਕੜ ਅਤੇ ਵਿਗਿਆਨਕ ਢੰਗ ਨਾਲ ਕੀਤੇ ਵਿਸ਼ਲੇਸ਼ਣ ਲਈ ਸ. ਜਗਜੀਤ ਸਿੰਘ ਦੀ ਪੁਸਤਕ "ਸਿੱਖ ਇਨਕਲਾਬ" ਵਾਚੀ ਜਾ ਸਕਦੀ ਹੈ।

340. Max Weber,ਉਧਰਿਤ: ਸ.ਜਗਜੀਤ ਸਿੰਘ, *ਸਿੱਖ ਇਨਕਲਾਬ*, ਪੰ. 30.

341. ਸ. ਜਗਜੀਤ ਸਿੰਘ, ਸਿੱਖ ਇਨਕਲਾਬ,ਪੰ. 6.

342. ਮਹਾਂ ਭਾਰਤ xii,2295,2297 ਉਧਰਿਤ:-----ਉਹੀ----ਪੰ. 30.

343. ਜੀ.ਐਸ.ਗੁਰੀਏ, *ਭਾਰਤ ਵਿਚ ਜਾਤੀ ਅਤੇ ਨਸਲ*,ਪੰਜਾਬੀ ਯੂਨੀਵਰਸਿਟੀ,ਪਟਿਆਲਾ,1977,ਪੰ. 47.

344. Phear, J.B.:I.A.Vol.4,(1875),p.123-24,ਉਧਰਿਤ:ਸ.ਜਗਜੀਤ ਸਿੰਘ,*ਸਿੱਖ ਇਨਕਲਾਬ*,ਪੰ.34.

ਜਾਤ-ਪਾਤੀ ਪ੍ਰਬੰਧ ਅਤੇ ਬ੍ਰਾਹਮਣਾਂ ਦੀ ਪਦਵੀ ਨੂੰ ਧਾਰਮਿਕ ਪਰਵਾਨਗੀ ਦਿਤੀ ਜਾਵੇ। ਉਸਨੇ ਫ਼ੁਰਮਾਨ ਕੀਤਾ "ਬ੍ਰਾਹਮਣ ਦੀ ਸਿਖਿਆ ਮਨੁੱਖ ਵਾਸਤੇ ਸਿੱਕੇਬੰਦ ਹੈ, ਕਿਉਂਕਿ ਉਸਦੀ ਨੀਂਹ ਵੇਦ ਹਨ।"[345] ਇਹ ਸੀ ਤਾਣਾ ਬਾਣਾ ਜੋ ਬ੍ਰਾਹਮਣਵਾਦ ਨੇ ਭਾਰਤੀ ਸਮਾਜ ਲਈ ਰਚਿਆ, ਜਿਸਦੇ ਜਾਲ ਵਿਚ ਸਦੀਆਂ ਤਕ ਭਾਰਤ ਵਾਸੀ ਫ਼ਸੇ ਰਹੇ। ਇਨ੍ਹਾਂ ਬ੍ਰਾਹਮਣਾਂ ਨੇ ਧਰਮ ਨੂੰ ਵੀ ਆਪਣੀ ਸਹੂਲਤ ਅਤੇ ਲਾਭਾਂ ਅਨੁਸਾਰ ਢਾਲਦਿਆਂ ਕਰਮਕਾਂਡ ਨੂੰ ਸਦਾਚਾਰਕ ਕੀਮਤਾਂ ਦਾ ਆਧਾਰ ਬਣਾ ਦਿਤਾ। ਇਨ੍ਹਾਂ ਕਰਮਕਾਂਡਾ ਨੇ ਜਾਤ ਪਾਤ ਨਾਲ ਮਿਲਕੇ ਭਾਰਤੀ ਸਮਾਜ ਨੂੰ ਇਕ ਡੂੰਘੀ ਖੱਡ ਵਿਚ ਸੁੱਟ ਦਿਤਾ। ਸੋ ਅਜਿਹਾ ਸਮਾਜ ਸੀ ਜਦੋਂ ਸਿੱਖ ਧਰਮ ਦਾ ਆਗਾਜ਼ ਹੋਇਆ। ਗੁਰੂ ਸਾਹਿਬਾਨ ਨੇ ਭਾਰਤੀ ਸਮਾਜ ਨੂੰ ਕੋਹੜ ਵਾਂਗ ਲਗੇ ਇਸ ਭਿਆਨਕ ਰੋਗ ਨੂੰ ਸੁਜਾਨ ਵੈਦ ਵਾਂਗ ਪਛਾਣਿਆ। ਇਸਨੂੰ ਜੜ੍ਹੋਂ ਦੂਰ ਕਰਨ ਲਈ ਯਤਨ ਆਰੰਭੇ। ਜਾਤ ਪਾਤ ਸੰਬੰਧੀ ਨਾ ਕੇਵਲ ਬਲਵਾਨ ਸਿਧਾਂਤ ਅਤੇ ਸੰਸਥਾਵਾਂ ਦੀ ਸਥਾਪਨਾ ਕੀਤੀ ਸਗੋਂ ਉਨ੍ਹਾਂ ਨੂੰ ਅਮਲੀ ਰੂਪ ਵੀ ਦਿਤਾ। "ਨਾ ਕੋ ਹਿੰਦੂ ਨਾ ਮੁਸਲਮਾਨ" ਦਾ ਐਲਾਨ ਇਸ ਘਿਨਾਉਣੀ ਸੰਸਥਾ ਤੇ ਪਹਿਲੀ ਚੋਟ ਸੀ। ਗੁਰੂ ਸਾਹਿਬ ਨੇ ਇਸ ਭਰਮ ਨੂੰ ਤੋੜਿਆ ਕਿ ਕੋਈ ਜਨਮ ਕਰਕੇ ਵਡਾ ਜਾਂ ਛੋਟਾ ਹੈ। ਕਾਰਨ ਇਹ ਦਸਿਆ ਕਿ ਸਭ ਵਿਚ ਪ੍ਰਭੂ ਦੀ ਜੋਤ ਦਾ ਨਿਵਾਸ ਹੈ: ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ..........।।[346] ਇਸ ਤਰ੍ਹਾਂ ਗੁਰੂ ਸਾਹਿਬਾਨ ਨੇ ਧਰਮ ਸ਼ਾਸ਼ਤਰੀ ਪ੍ਰਸੰਗ ਵਿਚ ਪ੍ਰਾਪਤ ਕੀਮਤਾਂ ਨੂੰ ਇਕ ਪਾਸੇ ਰਖਕੇ ਨਵੀਆਂ ਕੀਮਤਾਂ ਦਾ ਨਿਰਮਾਣ ਕੀਤਾ। ਸਤਿਗੁਰੂ ਬਚਨ ਹਨ: ਜਾਤਿ ਕਾ ਗਰਬੁ ਨ ਕਰੀਅਹੁ ਕੋਈ।। ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ।।੧।। ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ।। ਇਸੁ ਗਰਬੁ ਤੇ ਚਲਹਿ ਬਹੁਤੁ ਵਿਕਾਰਾ।।੧।।[347] ਗੁਰੂ ਸਾਹਿਬ ਨੇ ਪਰੰਪਰਾ ਦੇ ਇਸ ਭਰਮ ਨੂੰ ਤੋੜਿਆ ਕਿ ਅਕਾਲ ਪੁਰਖ ਦੀ ਪੂਜਾ ਸਾਧਨਾ ਜਾਂ ਉੱਤਮ ਪ੍ਰਾਪਤੀਆਂ ਅਥਵਾ ਨਦਰਿ ਕੇਵਲ ਵਿਅਕਤੀ ਵਿਸ਼ੇਸ਼ ਤਕ ਹੀ ਸੀਮਤ ਹੈ। ਉਨ੍ਹਾਂ ਆਪਣੇ ਆਪ ਨੂੰ ਨੀਚਾਂ ਤੋਂ ਵੀ ਨੀਚ ਜਾਤ ਵਾਲਿਆਂ ਨਾਲ ਜੋੜਿਆ: ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ।। ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।। ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ।।[348] ਇਹ ਸਭ ਕੁਝ ਕੇਵਲ ਸਿਧਾਂਤ ਬਣ ਕੇ ਹੀ ਨਹੀਂ ਰਹਿ ਗਿਆ ਗੁਰੂਆਂ ਅਤੇ ਉਨ੍ਹਾਂ ਦੇ ਅਨਿਨ ਸਿੱਖਾਂ ਨੇ ਇਸ ਨੂੰ ਜੀਵਨ ਨਾਲ ਇਕਸੁਰ ਕੀਤਾ। 'ਵਡਿਆ ਸਿਉ ਕਿਆ ਰੀਸ' ਨੂੰ ਅਮਲੀ ਜਾਮਾਂ ਪਹਿਨਾਉਂਦਿਆਂ ਸਤਿਗੁਰੂ ਨੇ ਹਉਮੈ ਦੇ ਮਾਰੇ ਅਮੀਰਜ਼ਾਦੇ ਮਲਕ ਭਾਗੋ ਦੇ ਹੰਕਾਰੀ ਸਦੇ ਅਤੇ ਪ੍ਰੀਤੀ ਭੋਜ ਨੂੰ ਠੁਕਰਾਇਆ ਅਤੇ ਗੁਰਮੁਖ ਪਿਆਰੇ ਭਾਈ ਲਾਲੋ ਜੀ ਦੀ ਦਸਾਂ ਨਹੁੰਆਂ ਦੀ ਕਿਰਤ ਦਾ ਰੁੱਖਾ ਸੁੱਖਾ ਭੋਜਨ ਪਰਵਾਨ ਕੀਤਾ ਤੇ ਉਸਨੂੰ ਅੰਮ੍ਰਿਤ ਸਮਾਨ ਗਰਦਾਨਿਆ।[349] ਇਸੇ ਤਰ੍ਹਾਂ ਸਤਿਗੁਰੂ ਗੁਰੂ ਨਾਨਕ ਸਾਹਿਬ ਨੇ ਧਰਮ ਦੇ ਪਰਚਾਰ ਲਈ ਵੀ ਜਾਤ-ਪਾਤ ਦਾ ਕੋਈ ਖ਼ਿਆਲ ਨਹੀਂ ਕੀਤਾ ਕਿ

---

345.Manu,xi,85: Max Weber,p.59.ਉਧਰਿਤ ਸ. ਜਗਜੀਤ ਸਿੰਘ, *ਸਿੱਖ ਇਨਕਲਾਬ*, ਪੰ. 34.

346. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਵਾਰ ੧,ਪੰ. 469.

347. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਭੈਰਉ ਮਹਲਾ ੩,ਪੰ.1128.

348. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀ ਰਾਗੁ ਮਹਲਾ ੧,ਪੰ. 15.

349. ਸੁਰਿੰਦਰ ਸਿੰਘ ਕੋਹਲੀ,(ਸੰਪਾ.) *ਜਨਮਸਾਖੀ ਭਾਈ ਬਾਲਾ*, ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ,ਚੰਡੀਗੜ੍ਹ, 1990,ਪੰ.104.

ਕੇਵਲ ਕੋਈ ਉੱਚੀ ਜਾਤ ਵਾਲਾ ਹੀ ਗਿਆਨਵਾਨ ਹੋਕੇ ਧਰਮ ਦੀਆਂ ਗਲਾਂ ਕਰ ਸਕਦਾ ਹੈ। ਗੁਰੂ ਨਾਨਕ ਸਾਹਿਬ ਨੇ ਝੰਡੇ ਬਾਢੀ(ਤਰਖਾਣ) ਨੂੰ ਪਰਚਾਰ ਮੰਜੀ ਸਉਂਪਕੇ ਇਸ ਭਰਮ ਦਾ ਨਿਵਾਰਣ ਕੀਤਾ।[350] ਭਾਈ ਗੁਰਦਾਸ ਜੀ ਜਿਨ੍ਹਾਂ ਸਿੱਖ ਚਿੰਤਨ ਤੇ ਇਸ ਦੇ ਅਮਲ ਨੂੰ ਬਹੁਤ ਨੇੜਿਓਂ ਹੋਕੇ ਵੇਖਿਆ ਘੋਖਿਆ ਤੇ ਫ਼ਿਰ ਇਸਦੀ ਧਰਮ ਸ਼ਾਸ਼ਤੰਰੀ ਵਜੋਂ ਆਪਣੀਆਂ ਰਚਨਾਵਾਂ ਵਿਚ ਭਰਪੂਰ ਵਿਆਖਿਆ ਕੀਤੀ ਹੈ। ਭਾਈ ਸਾਹਿਬ ਜਾਤ ਪਾਤ ਦੀ ਲਾਹਨਤ ਨੂੰ ਗਿਲਾਨੀ ਦੀ ਸੰਗਿਆ ਦਿੰਦੇ ਹੋਏ ਦਸਦੇ ਹਨ: "ਭਈ ਗਿਲਾਨਿ ਜਗਤ ਵਿਚਿ ਚਾਰਿ ਵਰਨ ਆਸ੍ਰਮ ਉਪਾਏ॥"[351] ਸਤਿਗੁਰੂ ਗੁਰੂ ਨਾਨਕ ਸਾਹਿਬ ਦੇ ਇਸ ਗਿਲਾਨੀ ਨੂੰ ਦੂਰ ਕਰਨ ਦੇ ਉਦਮਾਂ ਵਲ ਸੰਕੇਤ ਕਰਦੇ ਹੋਏ ਭਾਈ ਗੁਰਦਾਸ ਨੇ ਲਿਖਿਆ ਹੈ: "ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ॥"[352] ਇਨ੍ਹਾਂ ਜਾਤਾਂ ਪਾਤਾਂ ਤੋਂ ਉਪਰ ਉਠਕੇ ਗੁਰਮੁਖ ਜਨਾਂ ਦੀ ਸੰਗਤ ਬਣਾ ਕੇ ਗੁਰੂ ਨਾਨਕ ਸਾਹਿਬ ਨੇ ਨਿਰਮਲ ਪੰਥ ਦੀ ਸਾਜਨਾ ਆਰੰਭੀ: "ਚਾਰਿ ਵਰਨ ਇਕ ਵਰਨ ਕਰਿ ਵਰਨ ਅਵਰਨ ਸਾਧ ਸੰਗ ਜਾਪੈ॥........ਬਾਰਹ ਪੰਥ ਮਿਟਾਇਕੈ ਗੁਰਮੁਖਿ ਪੰਥ ਵਡਾ ਪਰਤਾਪੈ॥[353] ਲੰਗਰ ਦੀ ਪ੍ਰਥਾ ਜਾਤ ਪਾਤ ਦੇ ਥੰਮ ਨੂੰ ਢਾਹੁਣ ਦਾ ਦੂਜਾ ਵਡਾ ਉਪਰਾਲਾ ਸੀ। ਗੁਰੂ ਨਾਨਕ ਸਾਹਿਬ ਦੇ ਜੀਵਨ ਕਾਲ ਵਿਚ ਹੀ ਲੰਗਰ ਦੀ ਪ੍ਰਥਾ ਦਾ ਆਰੰਭ ਹੋ ਚੁਕਿਆ ਸੀ ਜਿਸ ਵਿਚ ਵੱਖੋ ਵਖਰੀਆਂ ਜਾਤਾਂ ਦੇ ਲੋਕਾਂ ਨੇ ਇਕਠੇ ਬੈਠ ਕੇ ਪਰਸ਼ਾਦਾ ਛਕਣਾ ਆਰੰਭਿਆ।[354] ਗੁਰੂ ਅੰਗਦ ਸਾਹਿਬ ਅਤੇ ਗੁਰੂ ਅਮਰਦਾਸ ਜੀ ਨੇ ਲੰਗਰ ਦੀ ਪ੍ਰਥਾ ਨੂੰ ਹੋਰ ਵਧੇਰੇ ਪਰਪੱਕ ਕਰਦਿਆਂ ਇਸਨੂੰ ਅਗੇ ਤੋਰਿਆ। ਗੁਰੂ ਅਮਰਦਾਸ ਸਾਹਿਬ ਜੀ ਨੇ ਤਾਂ ਇਹ ਹੁਕਮ ਹੀ ਕਰ ਦਿਤਾ ਕਿ ਜਿਸਨੇ ਗੁਰੂ ਘਰ ਵਿਚ ਦਰਸ਼ਨ ਦੀਦਾਰਿਆਂ ਲਈ ਆਉਣਾ ਹੈ ਪਹਿਲਾਂ ਪੰਗਤ ਵਿਚ ਬੈਠਕੇ ਪਰਸ਼ਾਦਾ ਛਕੇ ਫ਼ਿਰ ਗੁਰੂ ਦਰਬਾਰ ਵਿਚ ਆਵੇ।

> *"ਤਹਾਂ ਬਰਨ ਆਸ਼ਰਮ ਕਾ ਨਾਹ ਬਿਬਾਦ।*
> *ਗੁਰਭਾਈ ਹੰਸਨ ਕੀ ਪਾਤ।*
> *ਇਕ ਆਸਨ ਬੈਠ ਖਾਇ ਸੁਖਸਾਤ।*
> *......ਜੋ ਬਰਨ ਬਿਭੇਦ ਪ੍ਰਸਾਦਿ ਨ ਖਾਇ।*
> *ਸਤਗੁਰ ਕੋ ਦਰਸ਼ਨ ਨਹੀਂ ਪਾਇ।"[355]*

ਅਕਬਰ ਬਾਦਸ਼ਾਹ ਦਾ ਸਾਧਾਰਨ ਮਨੁੱਖਾਂ ਨਾਲ ਬੈਠਕੇ ਗੋਇੰਦਵਾਲ ਸਾਹਿਬ ਵਿਖੇ ਲੰਗਰ ਵਿਚ ਪਰਸ਼ਾਦਾ ਛਕਣਾ ਆਪਣੇ ਆਪ ਵਿਚ ਇਕ ਕ੍ਰਿਸ਼ਮਾ ਪਰਵਾਨਿਆ ਜਾ ਸਕਦਾ ਹੈ।[356] ਸਿੱਖ ਧਰਮ ਸ਼ਸ਼ਤਰ ਦੀ ਇਕ ਕੀਮਤ ਇਹ ਵੀ ਹੈ ਕਿ ਇਥੇ ਪਰਮਾਤਮਾ ਦੀ ਅਰਾਧਨਾ ਲਈ ਹਰ ਜ਼ਾਤ-ਪਾਤ ਦਾ, ਅਖੋਤੀ ਤੋਰ ਤੇ ਸਮਝਿਆ ਜਾਂਦਾ ਹਰ ਉਚ

---

350. --------ਉਹੀ------ਪੰ. 175.
351. ਵਾਰਾਂ ਭਾਈ ਗੁਰਦਾਸ, ਵਾਰ ੧, ਪਉੜੀ 19/1
352. ਵਾਰਾਂ ਭਾਈ ਗੁਰਦਾਸ, ਵਾਰ ੧, ਪਉੜੀ 23/4
353.ਵਾਰਾਂ ਭਾਈ ਗੁਰਦਾਸ, ਵਾਰ 23,ਪਉੜੀ 19/1
354. ਵ.ਇ. ਕੋਚਨੇਵ, *ਗੁਰੂ ਨਾਨਕ*, (ਅਨੁ. ਗੁਰਬਖਸ਼),ਪ੍ਰਗਤੀ ਪ੍ਰਕਾਸ਼ਨ, ਮਾਸਕੋ, 1977,ਪੰ. 101.
355. ਸਰੂਪ ਦਾਸ ਭਲਾ, *ਮਹਿਮਾ ਪ੍ਰਕਾਸ਼*, ਭਾਸ਼ਾ ਵਿਭਾਗ ਪੰਜਾਬ,ਪਟਿਆਲਾ,1978. ਪੰ. 102.
356. ਡਾ.ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ.134.

ਨੀਚ ਅਤੇ ਰੰਗ ਨਸਲ ਦਾ ਵਿਅਕਤੀ ਆਕੇ ਮੱਥਾ ਟੇਕ ਸਕਦਾ ਹੈ, ਨਤਮਸਤਕ ਹੋ ਸਕਦਾ ਹੈ। ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਨਾਲ ਇਸ ਖ਼ੇਤਰ ਵਿਚ ਇਨਕਲਾਬੀ ਕ੍ਰਿਸ਼ਮਾ ਕਰ ਵਿਖ਼ਾਇਆ। ਸੰਸਾਰ ਦੇ ਇਤਿਹਾਸ ਵਿਚ ਅਤੇ ਵਿਸ਼ੇਸ਼ ਕਰਕੇ ਹਿੰਦੁਸਤਾਨ ਦੇ ਸੌੜੇ ਅਤੇ ਸੰਕੀਰਣ ਸਮਾਜ ਵਿਚ ਅਜਿਹਾ ਅਮਲ ਸ਼ਾਇਦ ਪਹਿਲਾ ਅਤੇ ਆਖ਼ਰੀ ਪਰਵਾਨਿਆ ਜਾ ਸਕਦਾ ਹੈ ਕਿ ਵੱਖ ਵੱਖ ਖ਼ੇਤਰਾਂ, ਵੱਖ ਵੱਖ ਭਾਸ਼ਾਵਾਂ, ਵੱਖ ਵੱਖ ਸਭਿਅਤਾਵਾਂ, ਵੱਖ ਵੱਖ ਨਸਲਾਂ ਅਤੇ ਰੰਗਾਂ, ਵੱਖ ਵੱਖ ਜਾਤਾਂ, ਵੱਖ ਵੱਖ ਵਿਸ਼ਵਾਸ਼ਾਂ ਅਤੇ ਵੱਖ ਵੱਖ ਧਰਮਾਂ ਦੇ ਵਿਅਕਤੀਆਂ ਦੇ ਸੱਚ ਦੇ ਬੋਲਾਂ ਨੂੰ ਕਿਸੇ ਧਰਮ ਦੇ ਮੁੱਖੀ ਵਲੋਂ ਆਪਣੇ ਬਰਾਬਰ ਸਥਾਨ ਦਿਤਾ ਗਿਆ ਹੋਵੇ। ਜਿਥੇ ਰਾਮਾਨੰਦ, ਤ੍ਰਿਲਚਨ ਜੀ ਅਤੇ ਜੈਦੇਵ ਜੀ ਵਰਗੇ ਉੱਚ ਜਾਤ ਦੇ ਬ੍ਰਾਹਮਣ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਗਈ ਉਥੇ ਕਬੀਰ, ਨਾਮਦੇਵ, ਧੰਨਾ, ਸੈਣ, ਅਤੇ ਰਵਿਦਾਸ ਜੀ ਵਰਗੇ ਅਖੌਤੀ ਤੌਰ ਤੇ ਸਮਝੇ ਜਾਂਦੇ ਨੀਵੀਆਂ ਜਾਤਾਂ ਵਾਲੇ ਭਗਤਾਂ ਦੀ ਬਾਣੀ ਨੂੰ ਵੀ ਬਰਾਬਰ ਥਾਂ ਦਿਤੀ ਗਈ। ਮੁਸਲਮਾਨ ਫ਼ਕੀਰ ਬਾਬਾ ਫ਼ਰੀਦ ਜੀ ਦੀ ਬਾਣੀ ਨੂੰ ਸਤਿਕਾਰ ਸਹਿਤ ਨਾਲ ਹੀ ਦਰਜ ਕੀਤਾ ਗਿਆ। ਇਥੇ ਹੀ ਬਸ ਨਹੀਂ ਇਸ ਤੋਂ ਵੀ ਅਗਾਂਹ ਸਿੱਖ ਧਰਮ ਦੇ ਅਨੁਯਾਈ ਇਸ ਸਾਰੀ ਬਾਣੀ ਨੂੰ ਗੁਰੂ ਰੂਪ ਵਿਚ ਪਰਵਾਨ ਕਰਕੇ ਨਿਤ ਦਿਹਾੜੇ ਨਮਸ਼ਕਾਰ ਕਰਦੇ ਹਨ। ਇਨ੍ਹਾਂ ਬੋਲਾਂ ਨੂੰ ਗਾ ਗਾ ਕੇ ਸੰਸਾਰ ਭਰ ਵਿਚ ਉਨ੍ਹਾਂ ਦੀ ਗੂੰਜਾਂ ਪਾ ਰਹੇ ਹਨ। ਆਪਣੇ ਵਿਸ਼ਵਾਸ਼ ਅਤੇ ਵਿਚਾਰ ਨੂੰ ਉੱਤਮ ਅਤੇ ਨਿਵੇਕਲਾ ਦਸਣਾ ਤਾਂ ਹਰ ਧਰਮ ਦੇ ਹਿੱਸੇ ਆਇਆ ਹੈ ਪਰ ਕਿਸੇ ਹੋਰ ਦੇ ਵਿਸ਼ਵਾਸ ਅਤੇ ਪ੍ਰਗਟਾਇ ਸੱਚ ਨੂੰ ਵੀ ਬਰਾਬਰ ਦੀ ਮਾਨਤਾ ਦੇਣੀ ਇਹ ਕੇਵਲ ਨਾਨਕ ਨਿਰਮਲ ਪੰਥ ਦੇ ਹਿੱਸੇ ਹੀ ਆਇਆ ਹੈ। ਇਹੋ ਹੈ ਸਿੱਖ ਧਰਮ ਸ਼ਾਸ਼ਤਰ ਦੀ ਵਿਲੱਖਣਤਾ ਅਤੇ ਖ਼ੂਬਸੂਰਤੀ ਜੋ ਸ਼ਾਇਦ ਸੰਸਾਰ ਵਿਚ ਕਿਸੇ ਹੋਰ ਧਰਮ ਦੇ ਮੋਢੀਆਂ ਅਤੇ ਮਾਰਗੀਆਂ ਦੇ ਹਿੱਸੇ ਨਹੀਂ ਆਈ। ਗੁਰੂ ਤੇਗ਼ ਬਹਾਦਰ ਸਾਹਿਬ ਤਕ ਸਾਰੇ ਗੁਰੂ ਸਾਹਿਬਨ ਨੇ 'ਨੀਚਾਂ ਅੰਦਰਿ ਨੀਚ ਜਾਤਿ........'ਦੀ ਪ੍ਰਥਾ ਨੂੰ ਅਗੇ ਤੋਰੀ ਰਖਿਆ। ਦਸਵੇਂ ਸਤਿਗੁਰੂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਦੋਂ ਖ਼ਾਲਸਾ ਪੰਥ ਦੀ ਸਾਜਣਾ ਕੀਤੀ ਤਾਂ ਜਿਹੜੇ ਪੰਜ ਗੁਰੂ ਕੇ ਪਿਆਰੇ ਬਣੇ ਉਨ੍ਹਾਂ ਵਿਚੋਂ ਚਾਰ ਨੀਵੀਆਂ ਸਮਝੀਆਂ ਜਾਂਦੀਆਂ ਜਾਤਾਂ ਜੱਟ, ਨਾਈ, ਛੀਂਬਾ ਅਤੇ ਝਿਊਰਾਂ ਵਿਚੋਂ ਸਨ।[357] ਗੁਰੂ ਕੇ ਸਨਮੁੱਖ ਹੋਏ ਪੰਜਾਂ ਪਿਆਰਿਆਂ ਵਿਚੋਂ ਚੋਹਾਂ ਦਾ ਅਖੌਤੀ ਸ਼ੂਦਰ ਜਾਤੀਆਂ ਵਿਚੋਂ ਹੋਣਾ ਅਤੇ ਫ਼ਿਰ ਇਨ੍ਹਾਂ ਪੰਜਾਂ ਨੂੰ ਸਤਿਗੁਰੂ ਵਲੋਂ ਖੰਡੇ ਦੀ ਪਾਹੁਲ ਦੇਣਾ ਗੁਰਮਤਿ ਚਿੰਤਨ ਵਿਚ ਇਕ ਐਸਾ ਇਨਕਲਾਬੀ ਬਿੰਦੂ ਪਰਵਾਨਿਆ ਜਾ ਸਕਦਾ ਹੈ ਜਿਸਨੇ ਵਰਣ ਆਸ਼ਰਮ ਦੇ ਜਾਤ ਪਾਤੀ ਥੰਮ ਨੂੰ ਢਹਿ ਢੇਰੀ ਕਰ ਦਿਤਾ। ਜਦੋਂ ਖ਼ਾਲਸਾ ਪੰਥ ਦੀ ਸਾਜਣਾ ਸਮੇਂ ਅੰਮ੍ਰਿਤ ਦੀਆਂ ਦਾਤਾਂ ਬਖਸ਼ੀਆਂ ਗਈਆਂ ਤਾਂ ਜਿਹੜੇ ਬਚਨ ਉਸ ਸਮੇਂ ਸਤਿਗੁਰਾਂ ਕੀਤੇ ਉਸ ਦੀ ਰਿਪੋਰਟ ਬਾਦਸ਼ਾਹ ਔਰੰਗਜ਼ੇਬ ਨੂੰ ਉਸਦੇ ਸੂਹੀਆਂ ਨੇ ਭੇਜੀ। ਮੁਨਸ਼ੀ ਗ਼ੁਲਾਮ ਮੁਹੱਯੁਦੀਨ ਅਨੁਸਾਰ ਗੁਰੂ ਸਾਹਿਬ ਨੇ ਉਪਦੇਸ਼ ਦਿਤਾ: "ਕਿ ਸਾਰੇ ਇਕ ਮਜ਼ਹਬ ਨੂੰ ਅਪਨਾਓ ਅਤੇ ਦੂਈ ਭਾਵ ਨੂੰ ਦੂਰ ਕਰੋ। ਹਿੰਦੂ ਕੌਮ ਵਲੋਂ ਥਾਪੀਆਂ ਚਾਰ ਜਾਤਾਂ ਬ੍ਰਾਹਮਣ, ਖਤਰੀ, ਸ਼ੂਦਰ ਅਤੇ ਵੈਸ਼ ਨੂੰ

357. ਕੋਇਰ ਸਿੰਘ, *ਗੁਰ ਬਿਲਾਸ ਪਾਤਸ਼ਾਹੀ ੧੦*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968,ਪੰ. 129.

ਤਿਆਗਕੇ ਇਕੋ ਧਰਮ ਸ਼ਾਸ਼ਤਰ ਦੀ ਮਰਯਾਦਾ ਦਾ ਪਾਲਣ ਕਰਦੇ ਹੋਏ ਆਪਸ ਵਿਚ ਭਰਾ ਭਰਾ ਬਣੋ। ਚਾਰੇ ਵਰਨਾਂ ਨਾਲ ਸੰਬੰਧਿਤ ਲੋਕ ਮੇਰੇ ਕੋਲੋਂ ਅੰਮ੍ਰਿਤ ਦੀ ਪਾਹੁਲ ਲੈਣ, ਇਕੋ ਬਰਤਨ ਵਿਚ ਇਕਠੇ ਪਰਸ਼ਾਦਾ ਛਕਣ ਅਤੇ ਇਕ ਦੂਸਰੇ ਵਾਸਤੇ ਦੂਈ ਭਾਵ ਨਾ ਰਖਣ।"[358] ਇਸਦਾ ਅਰਥ ਕੀਮਤ ਦੀ ਭਾਸ਼ਾ ਵਿਚ ਇਹ ਹੋਇਆ ਕਿ ਖ਼ਾਲਸਾ ਪੰਥ ਦਾ ਹਰ ਮੈਂਬਰ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਦਾ ਪੁੱਤਰ ਹੋ ਗਿਆ। ਬਸ ਇਹੋ ਪ੍ਰਧਾਨ ਸੁਰ ਹੈ ਸਿੱਖ ਧਰਮ ਸ਼ਾਸ਼ਤਰ ਦੀ ਜਿਸਨੂੰ ਇਥੇ ਕੀਮਤ ਆਖਿਆ ਜਾ ਰਿਹਾ ਹੈ। ਹੋਰਨਾਂ ਅਨੁਸਾਰ ਕੋਈ ਹਿੰਦੂ ਹੋ ਸਕਦਾ ਹੈ ਕੋਈ ਤੁਰਕ ਹੋ ਸਕਦਾ ਹੈ ਕੋਈ ਹੋਰ ਉੱਚ ਅਥਵਾ ਨੀਚ ਸ਼ਰੇਣੀ ਨਾਲ ਸੰਬੰਧਿਤ ਹੋ ਸਕਦਾ ਹੈ ਪਰ ਗੁਰਮਤਿ ਦਾ ਇਹੀ ਐਲਾਨਨਾਮਾ ਹੈ: ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ॥[359] ਇਨਸਾਈਕਲੋਪੀਡੀਆ ਆਫ਼ ਬ੍ਰਿਟੇਨਿਕਾ ਵਿਚ ਦਰਜ ਹੈ: "ਕਿ ਗੁਰੂ ਨਾਨਕ ਦਾ ਮਤ ਇਕਈਸ਼੍ਵਰਵਾਦੀ ਸੀ, ਉਨ੍ਹਾਂ ਨੇ ਇਹੀ ਸਿਖਿਆ ਦਿਤੀ ਕਿ ਵਿਖਾਵੇ ਲਈ ਦੰਭੀ ਤੇ ਕਰਮਕਾਂਡੀ ਧਾਰਮਿਕ ਪਹਿਰਾਵਾ ਅਤੇ ਅਰਦਾਸਾਂ, ਫ਼ੋਕਟ ਕਰਮ ਅਤੇ ਤੀਰਥ ਯਾਤਰਾਵਾਂ ਸਭ ਅਯੋਗ ਹਨ। ਉਨ੍ਹਾਂ ਐਲਾਨ ਕੀਤਾ ਕਿ ਸਾਰੇ ਮਨੁੱਖਾਂ ਦਾ, ਬਿਨਾਂ ਜ਼ਾਤ-ਪਾਤ ਅਤੇ ਵਿਤਕਰਿਆਂ ਦੇ ਪਰਮਾਤਮ ਗਿਆਨ ਬਾਰੇ ਖ਼ੋਜ ਕਰਨ ਦਾ ਇਕੋ ਜਿਹਾ ਅਧਿਕਾਰ ਹੈ।"[360] ਇਸੇ ਤਰ੍ਹਾਂ ਇਨਸਾਈਕਲੋਪੀਡੀਆ ਆਫ਼ ਅਮੈਰੀਕਾਨਾ ਵਿਚ ਅੰਦਰਾਜ਼ ਕੀਤਾ ਗਿਆ ਹੈ ਕਿ: ਗੁਰੂ ਨਾਨਕ ਸਾਹਿਬ ਇਕਈਸ਼੍ਵਰਵਾਦ ਵਿਚ ਵਿਸ਼ਵਾਸ਼ ਕਰਦੇ ਸਨ ਉਸ ਪ੍ਰਭੂ ਨੂੰ ਸਤਿਨਾਮ ਕਹਿਕੇ ਪੁਕਾਰਦੇ ਸਨ, ਜਿਸ ਨੇ ਕਿ ਸਭ ਮਨੁੱਖਤਾ ਨੂੰ ਸਾਜਿਆ ਹੈ। ਸਾਂਝੀਵਾਲਤਾ ਦੇ ਇਸ ਸਿਧਾਂਤ ਨੇ ਹਿੰਦੂਆਂ ਦੇ ਵਰਣ-ਆਸ਼ਰਮ ਧਰਮ ਅਥਵਾ ਜ਼ਾਤ-ਪਾਤ ਦੇ ਵਿਤਕਰਿਆਂ ਦਾ ਖੰਡਨ ਕੀਤਾ ਅਤੇ ਕਿਰਤ ਨੂੰ ਸਨਮਾਨਿਆ। ਗੁਰੂ ਜੀ ਨੇ ਹਿੰਦੂਆਂ ਤੇ ਮੁਸਲਮਾਨਾਂ ਦੀਆਂ ਕਰਮਕਾਂਡੀ ਰਸਮਾਂ ਦਾ ਵਿਰੋਧ ਕਰਦਿਆਂ ਹੋਇਆਂ ਮਨੁੱਖ ਦੇ ਵਿਅਕਤੀਗਤ ਕਿਰਦਾਰ ਨੂੰ ਇਨ੍ਹਾਂ ਰੂੜੀਵਾਦੀ ਪਰੰਪਰਾਵਾਂ ਤੋਂ ਉੱਚੇਰਾ ਸਥਾਨ ਪਰਦਾਨ ਕੀਤਾ।[361] ਨਿਸ਼ਕਰਸ਼ ਦੇ ਤੌਰ ਤੇ ਪ੍ਰੋ. ਸਾਹਿਬ ਸਿੰਘ ਦੀ ਟਿਪਣੀ ਪ੍ਰਸੰਗਯੁਕਤ

---

358. 1.Macauliffe, Max Arthur, *The Sikh Religion,* S.Chand & Co. Delhi, 1963, Vol.v, p.93-94.
   2. ਪ੍ਰਿੰਸੀਪਲ ਹਰਿਭਜਨ ਸਿੰਘ, *ਗੁਰਮਤਿ ਵਿਆਖਿਆਨ*, ਸਿੰਘ ਬ੍ਰਦਰਜ਼, ਮਾਈ ਸੇਵਾਂ,ਅੰਮ੍ਰਿਤਸਰ, 1985, ਪੰ.306.

359. *ਅਕਾਲ ਉਸਤਤ 85/1.*
   ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ॥
   ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥
   ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥

360. Encyhclopaedia of Britannica, p. 743,
   Nanak's faith was sternly monotheistic. He taught the worthlessness of religious ivestments of ostentations, prayer and penance, pilgrimages of fames. He declared that all men had a right to search for knowledge of God, irrespective of caste."

361. Encyclopaedia of Americana, 808.
   "Nanak believed in monotheistic deity, whom he designated 'Sat Nam' and who had created all men equal. This emphsis on equality contradicted Hindu caste practices and led him to denounce caste differences, and to insist upon the dignity of labour. He reacted against ritual as practised by both Hindus & Muslims, placing individual conduct before ritual."

ਹੋਏਗੀ,"ਗੁਰੂ ਨਾਨਕ ਦੇਵ ਜੀ ਨੇ ਸਾਂਝੇ ਗੁਰਦੁਆਰਿਆਂ ਦੀ ਨੀਂਹ ਰੱਖੀ। ਜਿਥੇ ਕਿਧਰੇ ਵੀ ਗਏ ਧਰਮਸਾਲਾ ਬਣਵਾਈ, ਕੀਰਤਨ ਤੇ ਲੰਗਰ ਦਾ ਹੁਕਮ ਕੀਤੋ ਨੇ। ਸਤਿਗੁਰੂ ਜੀ ਨੇ ਲੋਕਾਂ ਨੂੰ ਮਿਲ-ਬੈਠਣ ਦਾ ਢੰਗ ਦਸਿਆ, ਕੋਝਾ ਮਜ਼ਬੀ ਤੁਅੱਸਬ ਦੂਰ ਕੀਤਾ, ਨਾ ਜਾਤਿ ਰਹਿਣ ਦਿਤੀ ਨਾ ਕੌਮਾਂ ਦੇ ਭੇਦ ਰਹਿਣ ਦਿਤੇ। ਹਰੇਕ ਵਰਣ ਦਾ ਬੰਦਾ ਬਾਣੀ ਪੜ੍ਹ ਸਕਦਾ ਹੈ, ਲੰਗਰ ਦੀ ਇਕੋ ਪਾਲ ਵਿਚ ਵੱਡੇ ਤੋਂ ਵੱਡੇ ਤੇ ਨੀਵੇਂ ਤੋਂ ਨੀਵੇਂ ਮਨੁੱਖ ਬੈਠ ਕੇ ਪ੍ਰਸ਼ਾਦ ਛੱਕ ਸਕਦੇ ਹਨ। ਕੋਈ ਭਰਮ ਨਹੀਂ, ਕੋਈ ਭ੍ਰਿਸ਼ਟਤਾ ਨਹੀਂ, ਕਾਫ਼ਰ ਦੀ ਲਕੀਰ ਨਹੀਂ, ਮਲੇਛ ਦਾ ਪਰਛਾਵਾਂ ਨਹੀਂ ਅਤੇ ਸੁੱਚ ਦੀ ਹੱਦ ਨਹੀਂ।"[362]

ਕੀਮਤ ਦੇ ਪ੍ਰਸੰਗ ਵਿਚ ਇਹ ਸਪਸ਼ਟ ਹੋ ਗਿਆ ਕਿ ਸਿੱਖ ਧਰਮ ਸ਼ਾਸ਼ਤਰ ਵਿਚ ਜਾਤ ਦਾ ਅਭਿਆਨ ਧਰਮ ਸ਼ਾਸ਼ਤਰੀ ਕੀਮਤ ਵਜੋਂ ਪਰਵਾਨ ਨਹੀਂ ਕੀਤਾ ਗਿਆ। ਜਿਥੇ ਕਿਤੇ ਅਜਿਹਾ ਨਜ਼ਰ ਆਉਂਦਾ ਹੈ, ਉਸਨੂੰ ਬ੍ਰਾਹਮਣੀ ਪ੍ਰਭਾਵ ਹੀ ਪਰਵਾਨ ਕੀਤਾ ਜਾਣਾ ਚਾਹੀਦਾ ਹੈ। ਸਿੱਖ ਧਰਮ ਸ਼ਾਸ਼ਤਰ ਵਿਚ ਧਰਮ ਸ਼ਾਸ਼ਤਰੀ ਕੀਮਤਾਂ ਵਿਖੇ ਗ੍ਰਹਿਸਤ ਨੂੰ ਇਕ ਕੀਮਤ ਵਜੋਂ ਲਿਆ ਗਿਆ ਹੈ। ਕਾਰਨ ਇਹ ਹੈ ਕਿ ਸਿੱਖ ਧਰਮ ਸੰਪੂਰਨ ਜੀਵਨ ਨਾਲ ਜੁੜਿਆ ਹੋਇਆ ਧਰਮ (whole life religion) ਹੋਣ ਕਰਕੇ ਇਸਨੂੰ ਸਮਾਜਿਕਤਾ ਨਾਲੋਂ ਤੋੜਕੇ ਨਹੀਂ ਵੇਖਿਆ ਜਾ ਸਕਦਾ। ਇਸੇ ਲਈ ਇਥੇ ਧਰਮ ਸ਼ਾਸ਼ਤਰੀ ਕੀਮਤ ਵਜੋਂ ਗ੍ਰਹਿਸਥ ਦਾ ਸੰਖੇਪ ਵੇਰਵਾ ਦਿਤਾ ਜਾ ਰਿਹਾ ਹੈ।

***ਗ੍ਰਹਿਸਤ-ਉਦਾਸ*** : ਧਰਮ ਚਿੰਤਨ ਵਿਚ ਇਕਾਂਤਕ ਅਤੇ ਤਪੱਸਵੀ ਪਹੁੰਚ ਨਾਲ ਧਰਮ ਸ਼ਾਸ਼ਤਰੀ ਪੱਧਰ ਤੇ ਜੋ ਸਿੱਟੇ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਨਿਕ ਚੁਕੇ ਸਨ, ਉਨ੍ਹਾਂ ਤੋਂ ਮਾਨਵਤਾ ਨੂੰ ਮੁਕਤ ਕਰਨ ਦਾ ਅਧਿਆਤਮਕ ਮਾਡਲ ਗੁਰੂ ਸਾਹਿਬ ਪ੍ਰਗਟ ਕਰ ਰਹੇ ਸਨ। ਇਸਦੇ ਅੰਤਰਗਤ ਹੀ ਸਿੱਖ ਧਰਮ ਸ਼ਾਸ਼ਤਰ ਵਿਚ ਗ੍ਰਹਿਸਤ ਨੂੰ ਕੇਂਦਰੀਅਤਾ ਪ੍ਰਦਾਨ ਕੀਤੀ ਗਈ ਕਹਿਣੀ ਚਾਹੀਦੀ ਹੈ। ਗੁਰਮਤਿ ਅਨੁਸਾਰ ਸੰਤੁਲਿਤ ਮਨੁੱਖ ਬਣਕੇ ਗੋਬਿੰਦ ਮਿਲਣ ਕਿਉਂਕਿ ਮਨੁੱਖੀ ਸਮਾਜ ਲਈ ਆਦਰਸ਼ ਪਰਵਾਨਿਆ ਗਿਆ ਹੈ,ਇਸ ਲਈ ਸੰਤੁਲਿਤ ਮਨੁੱਖ ਬਨਣਾ ਸਾਰੀ ਜੀਵਨ ਪ੍ਰਕ੍ਰਿਆ ਦਾ ਕੇਂਦਰ ਬਿੰਦੂ ਕਿਹਾ ਜਾ ਸਕਦੈ। ਇਸਦੇ ਲਈ ਗੁਰਮਤਿ ਵਲੋਂ ਸਥਾਪਤ ਕੀਤੇ ਸਿਧਾਂਤਾਂ ਨੂੰ ਅਮਲ ਨਾਲ ਇਕਸੁਰ ਕਰਨ ਲਈ ਵਿਅਕਤੀ ਅਤੇ ਸਮਾਜਿਕ ਕਦਰਾਂ ਕੀਮਤਾਂ ਵਿਚ ਤਬਦੀਲੀ ਵਾਸਤੇ ਗੁਰੂ ਸਾਹਿਬਾਨ ਵਲੋਂ ਨਵੇਂ ਸਭਿਆਚਾਰਕ ਢਾਂਚੇ ਦੀ ਨੀਂਹ ਰਖੀ ਗਈ ਸੀ। ਭਾਰਤੀ ਪਰੰਪਰਾ ਵਿਚ ਪ੍ਰਾਪਤ ਧਾਰਮਿਕ ਕੀਮਤਾਂ ਵਿਚ ਸੰਸਾਰਿਕ ਜੀਵਨ ਤੋਂ ਤਿਆਗ ਅਤੇ ਸੰਨਿਆਸ ਹੀ ਧਾਰਮਿਕਤਾ ਦਾ ਆਧਾਰ ਪਰਵਾਨ ਕੀਤਾ ਗਿਆ ਸੀ। ਗ੍ਰਹਿਸਥੀਆਂ ਨੂੰ ਨਫ਼ਰਤ ਦੀ ਨਿਗਾਹ ਨਾਲ ਵੇਖਿਆ ਜਾਂਦਾ ਸੀ। ਪਰਵਿਰਤੀ ਮਾਰਗ ਦੇ ਮੁਕਾਬਲੇ ਨਵਿਰਤੀ ਮਾਰਗ ਨੂੰ ਪਰਮੁਖ਼ਤਾ ਹਾਸਲ ਸੀ।[363]

---

362. ਪ੍ਰੋ. ਸਾਹਿਬ ਸਿੰਘ *ਸਾਂਝੇ ਗੁਰੂ ਨਾਨਕ ਦਾ ਸਿੱਧਾ ਪੱਧਰਾ ਜੀਵਨ-ਰਾਹ*, (ਮਾਸਿਕ ਪੱਤਰ)ਗੁਰਮਤਿ ਪ੍ਰਕਾਸ਼, ਅਕਤੂਬਰ-ਨਵੰਬਰ 1968 ਅੰਕ,ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।
363. ਡਾ. ਦਰਸ਼ਨ ਸਿੰਘ, *ਗੁਰੂ ਗ੍ਰੰਥ ਸਾਹਿਬ ਅਨੁਸਾਰ ਜੀਵਨ ਪ੍ਰਤਿ ਪ੍ਰਤਿਬਧਤਾ*, ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ, ਗੁਰੂ ਨਾਨਕ ਸਿਮਰਤੀ ਵਖਿਆਨ ਮਾਲਾ ਸਾਲ 1987-88 ਦੇ ਸੰਬੰਧ ਵਿਚ ਕੀਤਾ ਦੂਸਰਾ ਲੈਕਚਰ।

ਪਰੰਤੂ ਗੁਰੂ ਨਾਨਕ ਨੇ ਸਚੁ ਦਾ ਰਾਹ ਪਛਾਨਣ ਲਈ ਇਸ ਪਰੰਪਰਾਗਤ ਮਾਰਗ ਨੂੰ ਪਰਵਾਨ ਕਰਨ ਤੋਂ ਇਨਕਾਰ ਕਰ ਦਿਤਾ। ਉਹਨਾਂ ਦਾ ਨਜ਼ਰੀਆ ਜੀਵਨ ਪ੍ਰਤੀ ਹਾਂ ਪੱਖੀ ਰਵੱਈਆ ਅਪਨਾਉਣ ਦਾ ਸੀ। ਗੁਰੂ ਸਾਹਿਬ ਧਰਮ ਨੂੰ ਸਮਾਜ ਨਾਲ ਜੋੜਕੇ ਨਵੀਂ ਸਭਿਆਚਾਰਕ ਜੁਗਤਿ ਪ੍ਰਗਟਾਉਣਾ ਚਾਹੁੰਦੇ ਸਨ। ਇਸ ਲਈ ਗ੍ਰਹਿਸਥ ਨੂੰ ਧਰਮ ਦਾ ਆਧਾਰ ਪਰਵਾਨ ਕਰਨਾ ਇਕ ਬਹੁਤ ਵੱਡਾ ਵਿਹਾਰਕ-ਕਦਮ ਸੀ। ਸ.ਜਗਜੀਤ ਸਿੰਘ ਲਿਖਦੇ ਹਨ ਕਿ,'ਗ੍ਰਹਿਸਥ ਨੂੰ ਪਹਿਲ ਦੇਣੀ ਭਾਰਤ ਦੀ ਪੁਰਾਣੀ ਧਾਰਮਿਕ ਪਰੰਪਰਾ ਨਾਲੋਂ ਇਕ ਇਤਨਾ ਵਡਾ ਤੋੜ-ਵਿਛੋੜਾ ਸੀ, ਕਿ ਨਾਥਾਂ ਨੇ ਗੁਰੂ ਨਾਨਕ ਜੀ ਤੇ ਦੋਸ਼ ਲਾਇਆ: ਪੁਛੇ ਜੋਗੀ ਭੰਗਰ ਨਾਥ ਤੁਹਿ ਦੁਧ ਵਿਚ ਕਿਉਂ ਕਾਂਜੀ ਪਾਈ।'[364] ਕਿਰਤ ਅਤੇ ਜੀਵਨ-ਸੰਘਰਸ਼ ਤੋਂ ਭਜਣ ਨਾਲ ਸਮਾਜਿਕ ਜੀਵਨ ਦੇ ਸੰਤੁਲਨ ਨੂੰ ਵਿਗਾੜਨ ਵਿਚ ਹੀ ਭਰਪੂਰ ਹਿੱਸਾ ਪਾਇਆ ਜਾ ਸਕਦਾ ਸੀ। ਸਮਾਜ ਦੇ ਅੱਧੇ ਹਿੱਸੇ ਇਸਤ੍ਰੀ ਨੂੰ ਨਾਗਿਨ,ਬਾਘਨ,ਪਾਪਣ, ਨਾਰਕੀ ਅਤੇ ਸੱਪਣੀ ਆਦਿ ਕਹਿਕੇ ਨਫ਼ਰਤ ਦਾ ਪਾਤਰ ਸਿੱਧ ਕਰਨ ਦੀਆਂ ਭਰਪੂਰ ਕੋਸ਼ਿਸ਼ਾਂ ਵੀ ਗ੍ਰਹਿਸਤ ਤੋਂ ਦੂਰ ਰਹਿਣ ਦੀ ਅਧਿਆਤਮਕਤਾ ਦੇ ਅੰਤਰਗਤ ਕੀਤੀਆਂ ਗਈਆਂ ਸਨ।[365] ਗੁਰੂ ਸਾਹਿਬਾਨ ਨੇ ਸਮਾਜ ਦੇ ਅਜਿਹੇ ਸਭ ਬੀਮਾਰ ਅੰਗਾਂ ਦੀ ਭਰਪੂਰ ਅਲੋਚਨਾ ਕੀਤੀ ਤਾਂਕਿ ਨਰੋਏ ਸਮਾਜ ਦੀ ਉਸਾਰੀ ਆਰੰਭੀ ਜਾ ਸਕੇ। ਗੁਰੂ ਸਾਹਿਬਾਨ ਨੇ ਸੰਸਾਰਿਕ ਜੀਵਨ ਤੋਂ ਭਗੌੜੇ ਹੋਏ ਹੋਏ ਇਨ੍ਹਾਂ ਅਖੋਤੀ ਧਾਰਮਿਕ ਆਗੂਆਂ ਪ੍ਰਤੀ ਬਚਨ ਕਰਦਿਆਂ ਕਿਹਾ ਹੈ ਕਿ ਹੇ ਭਾਈ ਖਿੰਥਾ, ਡੰਡੇ, ਭਸਮ ਆਦਿ ਬਾਹਰੀ ਧਾਰਮਿਕ ਚਿੰਨ੍ਹਾਂ ਜਾਂ ਦੇਸਾਂ ਦੇਸਾਂਤਰਾਂ ਵਿਚ ਘੁੰਮਣ ਅਥਵਾ ਤੀਰਥਾਂ ਦੇ ਇਸ਼ਨਾਨ ਆਦਿ ਬਾਹਰੀ ਕਰਮਕਾਂਡਾਂ ਰਾਹੀਂ ਅਧਿਆਤਮਕ ਜੀਵਨ ਦੀ ਪ੍ਰਾਪਤੀ ਨਹੀਂ ਹੁੰਦੀ।[366] ਸਗੋਂ ਸਚਿਆਰ ਜੀਵਨ ਤਾਂ ਘਰ ਬੈਠਿਆਂ ਹੀ ਸਤਿ ਨਾਲ ਪ੍ਰਕਾਸ਼ਿਤ ਹੋਏ ਗੁਰੂ ਦੇ ਦਰਸਾਏ ਮਾਰਗ ਰਾਹੀਂ ਪ੍ਰਾਪਤ ਹੋ ਸਕਦਾ ਹੈ।[367] ਗੁਰੂ ਅਮਰਦਾਸ ਜੀ ਤਾਂ ਅਜਿਹੇ ਕਰਮਕਾਂਡੀ ਧਾਰਮਿਕ ਵਿਅਕਤੀਆਂ ਦੀ ਨਿਖੇਧੀ ਕਰਦਿਆਂ ਬਚਨ ਕਰਦੇ ਹਨ ਕਿ ਅਜਿਹੇ ਭੇਖੀਆਂ ਨਾਲੋਂ ਤਾਂ ਗ੍ਰਹਿਸਥੀ ਕਿਤੇ ਉੱਤਮ ਹਨ ਜਿਨ੍ਹਾਂ ਦੇ ਘਰਾਂ ਵਿਚੋਂ ਕੀਤੀ ਘਾਲ ਕਮਾਈ ਤੋਂ ਕੋਈ ਨਾ ਕੋਈ ਵਰੋਸਾਇਆ ਜਾਂਦਾ ਹੈ।[368] ਇਉਂ ਗੁਰੂ ਨਾਨਕ ਸਾਹਿਬ ਦੇ ਨਿਰਮਲ ਪੰਥ ਵਿਚ ਗ੍ਰਹਿਸਥ ਦਾ ਜੀਵਨ ਧਾਰਮਿਕ ਜੀਵਨ ਦਾ ਧੁਰਾ ਬਣ ਗਿਆ। ਗ੍ਰਹਿਸਥੀ

---

364. ਸ. ਜਗਜੀਤ ਸਿੰਘ, *ਸਿੱਖ ਇਨਕਲਾਬ*, ਨਵੀਂ ਦਿਲੀ, ਬਾਹਰੀ ਪਬਲੀਕੇਸ਼ਨਜ਼ ਪ੍ਰਾਈਵੇਟ ਲਿਮਿਟਿਡ, 1982, ਪੰ.101.
365. ਡਾ. ਕੁਲਵੰਤ ਕੌਰ, *ਗੁਰਬਾਣੀ ਅਤੇ ਸਮਕਾਲੀ ਪੰਜਾਬੀ ਸਭਿਆਚਾਰ*, ਦਿੱਲੀ, ਨਵਯੁਗ ਪਬਲਿਸ਼ਰਜ਼, 1991, ਪੰ.30.
366. ਸ੍ਰੀ ਗੁਰੂ ਗ੍ਰੰਥ ਸਾਹਿਬ, ਸੂਹੀ ਮਹਲਾ ੧,ਘਰੁ ੭, ਪੰ. 730.
ਜੋਗੁ ਨਾ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੧॥
367. ---------ਉਹੀ---------ਸਲੋਕ ਵਾਰਾਂ ਤੇ ਵਧੀਕ,ਪੰ. 1420
"ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥
ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥"
368. ---------ਉਹੀ-------ਪੰ. 587
"ਇਸ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥"

ਜੀਵਨ ਨੂੰ ਰੂਹਾਨੀਅਤ ਦੀ ਸਿਖ਼ਲਾਈ ਅਤੇ ਵਿਸਥਾਰ ਦਾ ਸਾਧਨ ਬਣਾਇਆ ਗਿਆ। ਇਸਦਾ ਵਿਸਥਾਰ ਚੌਥੇ ਕਾਂਡ ਵਿਚ ਭਾਈ ਗੁਰਦਾਸ ਦੇ ਕਬਿੱਤਾਂ ਦੇ ਸੰਦਰਭ ਵਿਚ ਵੀ ਕੀਤਾ ਜਾਏਗਾ।

ਗੁਰੂ ਸਾਹਿਬ ਨੇ ਗ੍ਰਹਿਸਥ ਜੀਵਨ ਨੂੰ ਪਰੰਪਰਾਗਤ ਧਾਰਮਿਕ ਅਤੇ ਰੂਹਾਨੀ ਧਾਰਮਿਤਕ ਸਿਧਾਂਤਾਂ ਦੇ ਬਦਲਵੇਂ ਅਥਵਾ ਸਮਾਂਨਾਂਤਰ ਸਿਧਾਂਤ ਵਜੋਂ ਪੇਸ਼ ਨਹੀਂ ਕੀਤਾ ਸਗੋਂ ਇਸਨੂੰ ਧਾਰਮਿਕ ਜੀਵਨ ਲਈ ਇਕ ਖੇਤਰ ਵਜੋਂ ਪਰਵਾਨ ਕੀਤਾ ਸੀ। ਇਸਦੀ ਦ੍ਰਿੜ੍ਹਤਾ ਵਜੋਂ ਸਾਰੇ ਗੁਰੂ ਸਾਹਿਬਾਨ ਨੇ ਆਪ ਗ੍ਰਹਿਸਥ ਜੀਵਨ ਨੂੰ ਅਪਨਾਇਆ ਸਿਵਾਏ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਜੋ ਬਾਲ ਅਵਸਥਾ ਵਿਚ ਹੀ ਜੋਤੀ ਜੋਤ ਸਮਾ ਗਏ ਸਨ।

ਗ੍ਰਹਿਸਥ ਜੀਵਨ ਨੂੰ ਧਾਰਮਿਕ ਉੱਤਮਤਾ ਲਈ ਪਰਵਾਨ ਕਰਦਿਆਂ ਇਹ ਨਹੀਂ ਸੀ ਕਿ ਗੁਰੂ ਸਾਹਿਬਾਨ ਗ੍ਰਹਿਸਥੀ ਜੀਵਨ ਦੀਆਂ ਨਾਂਹ ਪੱਖੀ ਸਮੱਸਿਆਵਾਂ ਅਥਵਾ ਘਾਟਾਂ ਤੋਂ ਸੁਚੇਤ ਨਹੀਂ ਸਨ ਜੋ ਕਿ ਧਰਮ ਦੇ ਖ਼ੇਤਰ ਵਿਚ ਵਿਘਨਕਾਰੀ ਬਣ ਸਕਦੀਆਂ ਸਨ। ਜਿਥੇ ਉਨ੍ਹਾਂ ਨੇ ਤਿਆਗੀ ਤੇ ਉਦਾਸੀ ਮਾਰਗ ਦੀ ਅਲੋਚਨਾ ਕੀਤੀ ਹੈ ਉਥੇ ਗ੍ਰਹਿਸਥ ਦੀਆਂ ਘਾਟਾਂ ਪ੍ਰਤੀ ਵੀ ਅਧਿਆਤਮ ਮਾਰਗੀ ਨੂੰ ਜਾਗਰੂਕ ਕਰਵਾਇਆ ਹੈ। ਜਿਵੇਂ ਸੰਸਾਰ ਤੋਂ ਵਿਰਕਤ ਹੋਇਆ ਪੁਰਸ਼ ਆਪਣੀ ਤਪ ਸਾਧਨਾ ਆਦਿ ਕਰਕੇ ਹੰਕਾਰ ਦਾ ਧਾਰਨੀ ਹੋ ਜਾਂਦਾ ਹੈ ਇਵੇਂ ਹੀ ਗ੍ਰਿਹਸਤੀ ਵੀ ਗ੍ਰਹਿਸਥ ਜੀਵਨ ਦੀਆਂ ਚਿੰਤਾਵਾਂ ਨਾਲ ਹਰ ਵਕਤ ਘਿਰਿਆ ਰਹਿੰਦਾ ਹੈ। ਜੋ ਗ੍ਰਹਿਸਥੀ ਪਰਿਵਾਰ ਵਿਚ ਰਹਿੰਦਿਆਂ "ਕੰਵਲ ਨਿਰਲੇਪ" ਵਾਲੀ ਅਵਸਥਾ ਵਿਚ ਨਹੀਂ ਵਿਚਰੇਗਾ ਤਾਂ ਪਰਿਵਾਰ ਦੇ ਪੁੱਤਰ ਧੀਆਂ ਪ੍ਰਭੂ ਮਿਲਾਪ ਲਈ ਬੰਧਨਕਾਰੀ ਹੋ ਜਾਂਦੇ ਹਨ। ਇਸੇ ਲਈ ਸਤਿਗੁਰਾਂ ਇਨ੍ਹਾਂ ਨੂੰ "ਪੁਤਰ ਕਲਿਤਰ ਗ੍ਰਹਿਸਤ ਕੇ ਫਾਸਾ" ਦੀ ਸੰਗਿਆ ਦਿਤੀ ਹੋਈ ਹੈ।[369] ਸੰਤੁਲਿਤ ਜੀਵਨ ਲਈ ਸਤਿਗੁਰਾਂ ਨੇ 'ਗ੍ਰਹਿਸਥ-ਉਦਾਸ' ਦਾ ਮਾਰਗ ਪਰਵਾਨ ਕੀਤਾ ਹੈ। ਇਸੇ ਧਰਮ ਸ਼ਾਸ਼ਤਰੀ ਜੁਗਤਿ ਰਾਹੀਂ ਹੀ ਪਰਮ ਪੁਰਖ ਦੇ ਦਰ ਤੇ ਪਰਵਾਨ ਚੜ੍ਹਿਆ ਜਾ ਸਕਦਾ ਹੈ।[370] ਬਸ ਮੂਲ ਤਾਂ ਉਸ ਪ੍ਰਭੂ ਦੀ ਨਿਰਮਲ ਯਾਦ ਨੂੰ ਹਿਰਦੇ ਵਿਚ ਵਸਾਈ ਰਖਣ ਦੀ ਹੈ ਫ਼ਿਰ ਨਿਸ਼ਚੇ ਹੀ ਗਿਰਸਤ ਵਿਚ ਉਦਾਸੀ ਬਣਿਆ ਜਾ ਸਕਦਾ ਹੈ।[371]

ਗੁਰੂ ਰਾਮਦਾਸ ਸਾਹਿਬ ਕਮਲ ਫੁੱਲ ਦੀ ਉਦਾਹਰਣ ਦਿੰਦਿਆਂ ਇਸਦੀ ਜੁਗਤਿ ਦਰਸਾਉਂਦੇ ਹਨ ਕਿ ਜਿਵੇਂ ਕਮਲ ਪਾਣੀ ਵਿਚ ਰਹਿਕੇ ਹੀ ਵਧਦਾ ਫੁਲਦਾ, ਮੌਲਦਾ ਖ਼ੂਬਸੂਰਤੀ ਗ੍ਰਹਿਣ ਕਰਦਾ ਹੈ ਪਰ ਫ਼ਿਰ ਵੀ ਪਾਣੀ ਤੋਂ ਸਦਾ

---

369. ---------ਉਹੀ------ਆਸਾ ਮਹਲਾ ੫, ਪੰ. 385
"ਗਿਰਸਤ ਮਹਿ ਚਿੰਤ ਉਦਾਸ ਅਹੰਕਾਰ॥"
---------ਉਹੀ-------ਗਉੜੀ ਮਹਲਾ ੫, ਪੰ. 180
"ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ॥
ਹੋਨੁ ਨ ਪਾਈਐ ਰਾਮ ਕੇ ਦਾਸਾ॥"
370. -------ਉਹੀ--------ਗੂਜਰੀ ਮਹਲਾ ੫, ਪੰ. 496.
"ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ॥"
371. ---------ਉਹੀ--------ਆਸਾ ਮਹਲਾ ੫, ਪੰ. 385
"ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ॥"

ਅਤੀਤ ਰਹਿੰਦਾ ਹੈ ਬਸ ਇਵੇਂ ਹੀ,"ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥" ਦੀ ਅਵਸਥਾ ਮਨੁੱਖ ਨੂੰ ਆਪਣੇ ਜੀਵਨ ਵਿਚ ਬਣਾਉਣ ਦੀ ਲੋੜ ਹੈ।[372]

ਸਤਿਗੁਰੂ ਇਸ ਪ੍ਰਤੀ ਭਲੀਭਾਂਤ ਸੁਚੇਤ ਸਨ ਕਿ ਸੰਸਾਰ ਦਾ ਤਿਆਗ ਗੈਰ-ਕੁਦਰਤੀ ਹੈ। ਪਰਮਾਤਮ ਮੌਜ ਦੇ ਉਲਟ ਹੈ। ਕਰਤੇ ਦੀ ਮੌਜ ਇਹੋ ਹੈ ਕਿ ਇਹ ਜੋ ਖੇਲ ਉਸਨੇ ਰਚਿਆ ਹੈ ਇਸਦੇ ਅਨੁਕੂਲ ਜੀਵਨ ਧਾਰਾ ਨੂੰ ਰਖਿਆ ਜਾਏ। ਜੇ ਪੁਰਾਤਨ ਰਿਸ਼ੀਆਂ ਮੁਨੀਆਂ ਅਨੁਸਾਰ ਉਦਾਸੀ ਤੇ ਸੰਨਿਆਸ ਨੂੰ ਧਰਮ ਦਾ ਆਧਾਰ ਪਰਵਾਨ ਕਰ ਲਿਆ ਜਾਵੇ ਤਾਂ ਗੁਰੂ ਗੋਬਿੰਦ ਸਿੰਘ ਸਾਹਿਬ ਫ਼ਿਰ ਸੰਨਿਆਸ ਦੀ ਪ੍ਰੀਭਾਸ਼ਾ ਇਉਂ ਕਰਦੇ ਹਨ:

*ਰੇ ਮਨ ਐਸੋ ਕਰ ਸੰਨਿਆਸਾ॥*
*ਬਨਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥੧॥ਰਹਾਉ॥*
*ਜਤ ਕੀ ਜਟਾ ਜੋਗ ਕੋ ਮਜਨੁ ਨੇਮ ਕੇ ਨਖਨ ਬਢਾਓ॥*
*ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥੧॥*
*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥*
*ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥2॥*
*ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ॥*
*ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ॥੩॥੧॥*[373]

ਸਤਿਗੁਰੂ ਨੇ ਇਨ੍ਹਾਂ ਪੰਕਤੀਆਂ ਵਿਚ "ਗ੍ਰਿਹਸਤ ਉਦਾਸੀ" ਬਣਨ ਲਈ ਸਾਰੀਆਂ ਪਰਤਾਂ ਮਨੁੱਖ ਦੇ ਸਾਹਮਣੇ ਲੈ ਆਂਦੀਆਂ ਹਨ ਜਿਸ ਨਾਲ ਸੰਜਮਮਈ ਗ੍ਰਿਹਸਥੀ ਜੀਵਨ ਸੰਪੂਰਨਤਾ ਦਾ ਮਾਰਗ ਬਣ ਸਕਦਾ ਹੈ। ਇਸ ਧਰਮ ਸ਼ਾਸ਼ਤਰੀ ਵਿਚਾਰ ਦਾ ਸੰਸਥਾਪਕ ਗੁਰੂ ਨਾਨਕ ਦੇਵ ਜੀ ਨੂੰ ਪਰਵਾਨ ਕੀਤਾ ਜਾ ਸਕਦਾ ਹੈ। ਪ੍ਰੰਤੂ ਤਿਆਗ ਤੇ ਸੰਨਿਆਸ ਨਾਲ ਜੀਵਨ-ਪਰਵਾਹ ਦੇ ਰੁਕ ਜਾਣ ਦੀਆਂ ਸੰਭਾਵਨਾਵਾਂ ਬਣ ਜਾਣਗੀਆਂ ਜੋ ਕਿ 'ਹੁਕਮ ਰਜ਼ਾਈ' ਦੇ ਉਲਟ ਹੈ। 'ਪੂਰੀ ਜੁਗਤਿ' ਇਹੋ ਕਿ ਹਸੰਦਿਆਂ, ਖੇਲੰਦਿਆਂ,ਪੈਨੰਦਿਆਂ ਖਾਵੰਦਿਆਂ 'ਜੀਵਨ-ਮੁਕਤਿ' ਹੋਇਆ ਜਾਵੇ।[374] ਇਸ ਨਾਲ ਇਹ ਸਪਸ਼ਟ ਹੋ ਗਿਆ ਕਿ ਸਿੱਖ ਚਿੰਤਨ ਵਿਚ ਗ੍ਰਿਹਿਸਥ ਨੂੰ ਧਰਮ ਸ਼ਾਸ਼ਤਰੀ ਸਰੋਕਾਰ ਪਰਵਾਨ ਕਰ ਲੈਣ ਨਾਲ ਇਸਤ੍ਰੀ ਪ੍ਰਤੀ ਧਾਰਮਿਕ ਦ੍ਰਿਸ਼ਟੀਕੋਣ ਵੀ ਬਦਲ ਗਿਆ।

***ਇਸਤਰੀ ਸਤਿਕਾਰ*** *:* ਕਿਸੇ ਸਭਿਅਤਾ ਦੇ ਗੁਣ-ਪੱਧਰ ਦਾ ਅੰਦਾਜ਼ਾ ਇਸ ਗੱਲ ਨਾਲ ਲਗਾਇਆ ਜਾ ਸਕਦਾ ਹੈ ਕਿ ਉਸ ਵਿਚ ਇਸਤਰੀ ਨੂੰ ਕੀ ਸਤਿਕਾਰ ਤੇ ਸਥਾਨ ਪ੍ਰਾਪਤ ਹੈ।[375] ਜਿਵੇਂ ਕਿ ਪਹਿਲਾਂ ਵੀ ਜ਼ਿਕਰ ਕੀਤਾ

---

372.---------ਉਹੀ--------ਪੰ. 1070.

373. ਦਸਮ ਗ੍ਰੰਥ ਸਾਹਿਬ, ਸ਼ਬਦ ਹਜ਼ਾਰੇ ੧੦, ੧,੧-੧.

374. ਸ੍ਰੀ ਗੁਰੂ ਗ੍ਰੰਥ ਸਾਹਿਬ, ਮ: ੫, ਪੰ. 522.
ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥

375. ਡਾ. ਹਰਬੰਸ ਸਿੰਘ ਚਾਵਲਾ, *ਗੁਰੂ ਗ੍ਰੰਥ-ਬਾਣੀ ਵਿਚ ਸਮਕਾਲੀ ਸਮਾਜਿਕ ਚਿੱਤਰ,* ਨਵੀਂ ਦਿਲੀ, ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੋਸਾਇਟੀ, 1990, ਪੰ. 235.

ਗਿਆ ਹੈ ਕਿ ਬਾਣੀ ਦੇ ਰਚਣਹਾਰ ਗੁਰੂਆਂ ਦੇ ਦ੍ਰਿਸ਼ਟੀਗੋਚਰੇ ਕੇਵਲ ਧਰਮ ਸਿਧਾਂਤਾਂ ਦੀ ਸਥਾਪਨਾ ਹੀ ਨਹੀਂ ਸੀ ਸਗੋਂ ਸਮਾਜ ਦਾ ਲੇਖ਼ਾ ਜੋਖ਼ਾ ਕਰਦਿਆਂ ਇਸਨੂੰ ਧਰਮ ਕਰਮ ਨੂੰ ਦ੍ਰਿੜ੍ਹ ਕਰਾਉਣ ਦੇ ਯੋਗ ਵੀ ਬਣਾਉਣਾ ਸੀ। ਇਕ ਵਿਦਵਾਨ ਅਨੁਸਾਰ ਜਿਸ ਸਮਾਜ ਵਿਚ ਇਸਤਰੀ ਨਿੱਘਰੀ ਹੋਈ ਹੋਵੇ, ਉਸ ਦੇ ਹੱਕ-ਹਕੂਕ ਖੋਹੇ ਜਾ ਚੁੱਕੇ ਹੋਣ, ਉਸ ਦੇ ਅਰਮਾਨ ਕੁਚਲੇ ਜਾਂਦੇ ਹੋਣ, ਉਸ ਨੂੰ ਦਲੀਲ, ਅਪੀਲ ਅਤੇ ਆਪਣੀ ਸੁਰੱਖਿਅਤਾ ਤਕ ਦਾ ਵੀ ਅਧਿਕਾਰ ਨਾ ਹੋਵੇ, ਉਹ ਸਮਾਜ ਤੇ ਸਭਿਆਚਾਰ ਕਦੇ ਵੀ ਚਿਰਜੀਵਤਾ ਦਾ ਦਾਅਵਾ ਨਹੀਂ ਕਰ ਸਕਦਾ। ਇਨਸਾਨ ਵਜੋਂ ਜਨਮੇ ਇਸਤਰੀ ਅਤੇ ਮਰਦ ਨੂੰ ਲਿੰਗ ਭੇਦ ਕਾਰਨ ਛੋਟਾ ਵੱਡਾ ਗਰਦਾਨਣਾ ਬਿਲਕੁਲ ਅਨੁਚਿਤ ਹੈ।[376]

ਵੈਦਿਕ ਕਾਲ ਵਿਚ ਇਸਤਰੀ ਦਾ ਸਮਾਜ ਵਿਚ ਬੜਾ ਸਤਿਕਾਰਯੋਗ ਸਥਾਨ ਸੀ। ਉਨ੍ਹਾਂ ਨੂੰ ਕੁਲ ਦੀਆਂ ਦੇਵੀਆਂ ਮੰਨਿਆ ਜਾਂਦਾ ਸੀ। ਉਹ ਸਮਾਜਿਕ, ਬੋਧਿਕ ਅਤੇ ਅਧਿਆਤਮਿਕ ਗਤੀਵੀਧਿਆਂ ਵਿਚ ਪੂਰੀ ਤਰ੍ਹਾਂ ਭਾਗ ਲੈ ਸਕਦੀ ਸੀ। ਇਸਤਰੀਆਂ ਗ੍ਰਹਿ-ਸੁਆਮਣੀਆਂ ਤਾਂ ਹੁੰਦੀਆਂ ਹੀ ਸਨ, ਪਰੰਤੂ ਉਨ੍ਹਾਂ ਦਾ ਕਰਮ-ਖ਼ੇਤਰ ਕੇਵਲ ਘਰਾਂ ਤਕ ਹੀ ਸੀਮਿਤ ਨਹੀਂ ਸੀ,'ਖ਼ਾਸ ਕਰਕੇ ਖ਼ਤਰੀ ਕੁੱਲ ਵਿਚ ਉਤਪੰਨ ਨਾਰੀਆਂ ਨੂੰ ਯੁੱਧ ਵਿਚ ਰੱਥ ਤੇ ਸਵਾਰ ਹੋਣ ਦਾ ਵੀ ਅਧਿਕਾਰ ਪ੍ਰਾਪਤ ਸੀ।'[377] ਪਰ ਇਹ ਸਾਰਾ ਕੁਝ ਹਿੰਦੂ ਧਰਮ ਸ਼ਾਸ਼ਤਰ ਦਾ ਹਿੱਸਾ ਨਹੀਂ ਬਣ ਸਕਿਆ ਅਤੇ ਇਸਤ੍ਰੀ ਦੇ ਇਸ ਅਧਿਕਾਰ ਨੂੰ ਪੁਰਖ਼ ਸਹਾਇਕ ਵਜੋਂ ਲਿਆ ਜਾਂਦਾ ਰਿਹਾ ਸੀ। ਵੈਦਿਕ ਕਾਲ ਤੋਂ ਬਾਅਦ ਸਹਿਜੇ ਸਹਿਜੇ ਪਰਸਥਿਤੀਆਂ ਬਦਲਦੀਆਂ ਗਈਆਂ ਅਤੇ ਮਨੂੰ ਦੇ ਸਮੇਂ ਤਕ ਇਸਤਰੀ ਦਾ ਸਤਿਕਾਰ ਬਿਲਕੁਲ ਖ਼ਤਮ ਹੋ ਗਿਆ। ਉਲਟਾ ਉਹ ਤ੍ਰਿਸਕਾਰ ਦੀ ਪਾਤਰ ਬਣ ਗਈ। ਇਕ ਵਿਦਵਾਨ ਲਿਖ਼ਦਾ ਹੈ ਕਿ ਮਨੂੰ ਦੇ ਕਾਨੂੰਨ ਨਾਲ ਇਸਤਰੀ ਨੂੰ ਮਨੁੱਖ ਤੇ ਨਿਰਭਰ ਹੋਣਾ ਪਿਆ ਪਰ ਉਸਦੇ ਸਤਿਕਾਰ ਵਿਚ ਫਰਕ ਨਹੀਂ ਪਿਆ।[378] ਇਹ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਸਚ ਨਹੀਂ, ਸਿਆਸਤ ਆਖ਼ੀ ਜਾ ਸਕਦੀ ਹੈ।.' ਡਾ.ਪ੍ਰੀਤਮ ਸਿੰਘ ਮੰਨੂੰ ਦੇ ਹਵਾਲੇ ਨਾਲ ਲਿਖ਼ਦੇ ਹਨ,'ਇਸਤ੍ਰੀ ਸਭ ਦੁਖਾਂ ਦਾ ਮੂਲ ਕਾਰਨ ਹੈ। ਇਸਤ੍ਰੀ ਦੀ ਸੰਗਤ ਨਾਲ ਮਨੁੱਖ ਦੀ ਬੇਇਜ਼ਤੀ ਹੁੰਦੀ ਹੈ ਅਤੇ ਇਸਤ੍ਰੀ ਲਈ ਅਨੇਕਾਂ ਝਗੜੇ ਹੁੰਦੇ ਹਨ, ਇਸ ਲਈ ਇਸਤ੍ਰੀ ਤੋਂ ਦੂਰ ਰਹਿਣਾ ਚਾਹੀਦਾ ਹੈ। ਇਸਤ੍ਰੀ ਸਿਰਫ਼ ਬੇਵਕੂਫਾਂ ਨੂੰ ਹੀ ਨਹੀਂ ਬਲਕਿ ਗਿਆਨਵਾਨਾਂ ਤੇ ਰਿਖੀਆਂ ਮੁਨੀ ਆਂ ਨੂੰ ਵੀ ਕੁਰਾਹੇ ਪਾ ਕੇ, ਆਪਣੀਆਂ ਕਾਮਨਾਵਾਂ ਦਾ ਸ਼ਿਕਾਰ ਬਣਾਕੇ,ਆਪਣੇ ਅਧੀਨ ਕਰ ਲੈਂਦੀ ਹੈ, ਇਸ ਲਈ ਇਸ ਤੋਂ ਹਮੇਸ਼ਾਂ ਬਚ ਕੇ ਰਹਿਣਾ ਚਾਹੀਦਾ ਹੈ।......ਉਤੇ ਦਿਤਿਆਂ ਕਾਰਨਾਂ ਕਰਕੇ ਇਸਤ੍ਰੀ ਨੂੰ ਕਦੀ ਆਜ਼ਾਦੀ ਨਹੀਂ ਦੇਣੀ ਚਾਹੀਦੀ। ਇਸਤ੍ਰੀ ਉਤੇ ਹਮੇਸ਼ਾਂ ਕਿਸੇ ਨਾ ਕਿਸੇ ਦੀ ਸਰਪਰਸਤੀ ਚਾਹੀਦੀ ਹੈ-ਬਚਪਨ ਵਿਚ ਪਿਤਾ ਦੀ, ਵਿਆਹ ਪਿਛੋਂ ਪਤੀ ਦੀ ਅਤੇ ਜੇ ਪਤੀ ਮਰ ਜਾਏ ਤਾਂ ਪੁਤਰ ਦੀ।......ਇਸਤ੍ਰੀ ਵਿਦਿਆ ਪ੍ਰਾਪਤ ਕਰਨ ਦਾ ਹੱਕ ਨਹੀਂ

---

376. ਡਾ. ਕੁਲਵੰਤ ਕੋਰ, *ਗੁਰਬਾਣੀ ਅਤੇ ਸਮਕਾਲੀ ਪੰਜਾਬੀ ਸਭਿਆਚਾਰ*, ਪੰ. 29.

377. ਡਾ. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, ਪੰ 70.

378. K.P. Sahu, *Some Aspects of North Indian Social Life,* Calcutta, 1000-1526, 1973, 184.
"The code of Manu, the ancient Hindu Law-giver, has ascribed to our women a dependent, but by no means a dishonourable position in society."

ਰਖਦੀ ਕਿਉਂਕਿ ਇਸ ਨਾਲ ਉਸਦੀ ਸੁੰਦਰਤਾ ਘਟ ਜਾਂਦੀ ਹੈ। ਇਸਤ੍ਰੀ ਵੇਦਾਂ ਦਾ ਅਧਿਐਨ ਨਹੀਂ ਕਰ ਸਕਦੀ ਇਕ ਵਿਧਵਾ ਨੂੰ ਮੁੜ ਦੂਸਰੀ ਸ਼ਾਦੀ ਕਰਵਾਣ ਦੀ ਆਗਿਆ ਨਹੀਂ।[379] ਇਸ ਨਾਲ ਪਹਿਲਾਂ ਦਿੱਤੇ ਵਿਦਵਾਨ ਦੀ ਧਾਰਨਾ ਆਪਣੇ ਆਪ ਰੱਦ ਹੋ ਜਾਂਦੀ ਹੈ।

ਅਗੇ ਚਲਕੇ ਨਾਥ ਜੋਗੀਆਂ ਵੇਲੇ ਇਸਤ੍ਰੀ ਪ੍ਰਤੀ ਤ੍ਰਿਸਕਾਰ ਦੀ ਭਾਵਨਾ ਆਪਣੇ ਸਿਖ਼ਰ ਤੇ ਪੁੱਜ ਗਈ ਸੀ। ਇਸਤ੍ਰੀ ਨਾਲੋਂ ਸਭ ਸਮਾਜਿਕ ਸੰਬੰਧ ਤੋੜ ਲਏ ਗਏ ਸਨ। ਇਸਤ੍ਰੀ ਨੂੰ ਮੁਕਤੀ ਪ੍ਰਾਪਤ ਕਰਨ ਦੇ ਰਸਤੇ ਵਿਚ ਇਕ ਰੁਕਾਵਟ ਸਮਝਿਆ ਗਿਆ ਸੀ। ਇਨ੍ਹਾਂ ਸੰਤ ਮਹਾਤਮਾਵਾਂ ਨੇ ਇਸਤ੍ਰੀ ਲਈ ਵਿਸ ਦੀ ਗੰਦਲ, ਨਾਗਿਨ, ਬਾਘਣ, ਪਾਪਣ, ਨਾਰਕੀ ਅਤੇ ਸੱਪਣੀ ਆਦਿਕ ਵਿਸ਼ੇਸ਼ਣ ਵਰਤੇ ਹੋਏ ਹਨ।[380] ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਦੇ ਭਗਤੀ ਸਾਹਿਤ ਅਤੇ ਪੰਜਾਬੀ ਕਿੱਸਾ ਕਾਵਿ ਵਿਚ ਵੀ ਇਸਤ੍ਰੀ ਪ੍ਰਤੀ ਕੋਈ ਮਾਣ ਸਤਿਕਾਰ ਦੀ ਭਾਵਨਾ ਨਹੀਂ ਦਰਸਾਈ ਗਈ।[381]

ਨਿਰੇ ਭਾਰਤਵਰਸ਼ ਦੇ ਚਿੰਤਕਾਂ ਦੇ ਹੀ ਇਸਤ੍ਰੀਆਂ ਪ੍ਰਤੀ ਵਿਚਾਰ ਨਾਂਹ ਪੱਖੀ ਨਹੀਂ ਸਨ ਸਗੋਂ ਪੱਛਮੀ ਚਿੰਤਕਾਂ ਦਾ ਵੀ ਇਹੋ ਹਾਲ ਸੀ। ਪ੍ਰੋ. ਪ੍ਰੀਤਮ ਸਿੰਘ ਮਹਾਨ ਦਰਸ਼ਨਿਕ ਸੁਕਰਾਤ ਦੇ ਹਵਾਲੇ ਨਾਲ ਲਿਖ਼ਦਾ ਹੈ,'ਮਰਦ ਅਤੇ ਇਸਤ੍ਰੀ ਦਾ ਹੋਸਲਾ ਇਕੋ ਜਿਹਾ ਨਹੀਂ ਹੁੰਦਾ। ਮਰਦ ਦੀ ਖ਼ੂਬੀ ਹੁਕਮ ਕਰਨ ਅਤੇ ਮਨਾਣ ਵਿਚ ਹੈ ਪਰ ਇਸਤ੍ਰੀ ਦੀ ਖ਼ੂਬੀ ਹੁਕਮ ਮੰਨਣ ਵਿਚ ਹੈ।[382] ਇਹੀ ਲੇਖਕ ਅਰਸਤੂ ਦੀ ਟਿਪਣੀ ਦਾ ਹਵਾਲਾ ਦਿੰਦਿਆਂ ਲਿਖ਼ਦਾ ਹੈ,'ਇਸਤਰੀ ਇਕ ਅਧੂਰਾ ਇਨਸਾਨ ਹੈ। ਵਿਕਾਸ ਦੀ ਦ੍ਰਿਸ਼ਟੀਕੋਣ ਤੋਂ ਇਸਤ੍ਰੀ ਮਰਦ ਨਾਲੋਂ ਨੀਵੀਂ ਪਉੜੀ ਉਤੇ ਖੜੀ ਹੈ। ਮਰਦ ਪ੍ਰਕਿਰਤਕ ਤੌਰ ਤੇ ਹੀ ਇਸਤਰੀ ਨਾਲੋਂ ਵਧੀਆ ਅਤੇ ਚੰਗੇਰਾ ਹੈ। ਮਰਦ ਹਕੂਮਤ ਕਰਨ ਲਈ ਬਣਿਆ ਹੈ ਅਤੇ ਇਸਤ੍ਰੀ ਹੁਕਮ ਮੰਨਣ ਲਈ। ਉਸਦੀ ਇੱਛਾ-ਸ਼ਕਤੀ ਕਮਜ਼ੋਰ ਹੁੰਦੀ ਹੈ, ਇਸ ਲਈ ਉਸਨੂੰ ਆਜ਼ਾਦ ਨਹੀਂ ਕੀਤਾ ਜਾ ਸਕਦਾ। ਇਹ ਘਰ ਵਿਚ ਸ਼ਾਂਤ ਜੀਵਨ ਬਤੀਤ ਕਰਨ ਦੇ ਯੋਗ ਹੈ। ਘਰੇਲੂ ਧੰਧਿਆਂ ਵਿਚ ਇਹ ਪਰਧਾਨ ਹੋਵੇ ਪਰ ਬਾਹਰਲੇ ਧੰਧਿਆਂ ਵਿਚ ਇਹ ਮਰਦ ਦੀ ਆਗਿਆਕਾਰ ਹੋਵੇ। ਇਸਤ੍ਰੀ ਆਦਮੀ ਨਾਲੋਂ ਸਰੀਰਕ ਤੌਰ ਤੇ ਕਮਜ਼ੋਰ ਹੁੰਦੀ

---

379. ਪ੍ਰੋ. ਪ੍ਰੀਤਮ ਸਿੰਘ, *ਸਿੱਖ ਵਿਚਾਰ-ਧਾਰਾ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1968, ਪੰ. 140.

380. ਡਾ. ਕੁਲਵੰਤ ਕੌਰ, *ਗੁਰਬਾਣੀ ਅਤੇ ਸਮਕਾਲੀ ਸਭਿਆਚਾਰ,* ਪੰ. 31.

381. ਕਵੀ ਤੁਲਸੀ ਦਾਸ:

ਢੋਰ, ਗਵਾਰ, ਸ਼ੂਦਰ ਪਸੂ ਨਾਰੀ,
ਯੇਹ ਪਾਂਚੋ ਤਾੜਨ ਕੇ ਅਧਿਕਾਰੀ॥

ਮਿਰਜ਼ਾ ਸਾਹਿਬਾਂ ਦੇ ਕਿੱਸੇ ਵਿਚ ਪੀਲੂ ਲਿਖ਼ਦਾ ਹੈ:

ਭੱਠ ਰੰਨਾਂ ਦੀ ਦੋਸਤੀ ਖੁਰੀਂ ਜਿਨ੍ਹਾਂ ਦੀ ਮੱਤ

ਲੋਕ ਕਵੀ ਵਾਰਸ ਸ਼ਾਹ ਦੇ ਇਸਤ੍ਰੀ ਪ੍ਰਤੀ ਵਿਚਾਰ ਇਉਂ ਹਨ:

ਵਾਰਸ ਰੰਨ ਫ਼ਕੀਰ ਤਲਵਾਰ ਘੋੜਾ,
ਚਾਰੋ ਮਿੱਤ ਨਾ ਕਿਸੇ ਦੇ ਯਾਰ ਬੇਲੀ।

382. ਪ੍ਰੋ. ਪ੍ਰੀਤਮ ਸਿੰਘ, *ਸਿੱਖ ਵਿਚਾਰ-ਧਾਰਾ,* ਪੰ. 138.

ਹੈ, ਘੱਟ ਹੌਸਲਾ ਰਖਦੀ ਹੈ ਅਤੇ ਆਦਮੀ ਨਾਲੋਂ ਵਧੇਰੇ ਮਨੋਵੇਗੀ ਹੁੰਦੀ ਹੈ।'[383] ਇਨ੍ਹਾਂ ਸਾਰੀਆਂ ਗਲਾਂ ਨੂੰ ਆਧੁਨਿਕ ਅੰਤਰ ਦ੍ਰਿਸ਼ਟੀਆਂ ਵਿਚ ਠੀਕ ਮੰਨਣਾਂ ਮੁਸ਼ਕਲ ਹੈ। ਪਰ ਗੁਰੂ ਸਾਹਿਬਾਨ ਨੇ ਤਾਂ ਇਸਤ੍ਰੀ ਬਾਰੇ ਜੋ ਸਿਧਾਂਤ ਦਿਤਾ ਉਹ ਸਿੱਖ ਧਰਮ ਸ਼ਾਸ਼ਤਰ ਦੀ ਚੂਲ ਆਖਿਆ ਜਾ ਸਕਦਾ ਹੈ।

ਇਉਂ ਅਧਿਆਤਮਕ ਖੇਤਰਾਂ ਵਿਚ ਇਸਤ੍ਰੀ ਨੂੰ ਮਾਇਆ ਦਾ ਪ੍ਰਤੀਕ ਬਣਾ ਕੇ ਪੇਸ਼ ਕੀਤਾ ਜਾਂਦਾ ਰਿਹਾ ਹੈ। ਪੁਰਸ਼ ਪਰਧਾਨ ਸਮਾਜ ਵਿਚ ਇਸਤ੍ਰੀ ਨੂੰ ਮਨੁੱਖ ਦੀ ਕਦੀ-ਨਾ-ਤ੍ਰਿਪਤ ਹੋਣ ਵਾਲੀ ਲਿੰਗ ਭੁੱਖ ਦਾ ਸਦੀਵੀ ਉਪਕਰਨ (ਸਾਧਨ) ਬਣਾਈ ਰੱਖਣ ਲਈ ਉਸ ਨੂੰ ਵੇਸਵਾ ਬਣਨ ਤੇ ਵੀ ਮਜ਼ਬੂਰ ਕੀਤਾ ਜਾਂਦਾ ਰਿਹਾ ਹੈ ਤੇ ਫਿਰ ਉਸ ਨੂੰ ਅਥਾਹ ਤ੍ਰਿਸਕਾਰ ਤੇ ਨਫ਼ਰਤ ਦਾ ਨਿਸ਼ਾਨਾ ਬਣਾਇਆ ਜਾਂਦਾ ਹੈ। ਸੰਸਾਰ ਦਾ ਇਤਿਹਾਸ ਇਸ ਘਿਣਾਉਣੀ ਸਚਾਈ ਦਾ ਇਕ ਮੂੰਹੋਂ-ਬੋਲਦਾ ਗਵਾਹ ਹੈ।[384]

ਗੁਰਬਾਣੀ ਦੇ ਸਮਕਾਲੀ ਸਭਿਆਚਾਰ ਵਿਚ ਇਸਤਰੀ ਦੀ ਅਤਿਅੰਤ ਤ੍ਰਾਸਦਿਕ, ਘਿਰਣਾਪੂਰਵਕ, ਘਿਣਾਉਣੀ ਅਤੇ ਤਰਸਯੋਗ ਅਵਸਥਾ ਨੇ ਗੁਰੂ ਸਾਹਿਬਾਨ ਨੂੰ ਇਸ ਦੇ ਹੱਕ ਵਿਚ ਆਵਾਜ਼ ਬੁਲੰਦ ਕਰਨ ਲਈ ਰਾਹ ਪੱਧਰਾ ਕਰ ਦਿਤਾ ਸੀ। ਡਾ. ਕੁਲਵੰਤ ਕੌਰ ਇਤਿਹਾਸਕਾਰ ਅਸ਼ਰਫ਼ ਵਲੋਂ ਤਤਕਾਲੀਨ ਸਮਾਜ ਦੇ ਵਿਸ਼ਲੇਸ਼ਣ ਸੰਬੰਧੀ ਟਿਪਣੀ ਦੇ ਹਵਾਲੇ ਲਿਖ਼ਦੇ ਹਨ, 'ਸਮਾਜ ਵਿਚ ਔਰਤ ਦਾ ਸਮਾਨ ਬਿਲਕੁਲ ਉਤਸ਼ਾਹਵਰਧਕ ਨਹੀਂ ਸੀ। ਉਹ ਸਮਾਜਿਕ ਤੇ ਆਤਮਿਕ ਤੌਰ ਤੇ ਆਦਮੀ ਨਾਲੋਂ ਘਟੀਆ ਸਮਝੀਆਂ ਜਾਂਦੀਆਂ ਸਨ। ਸਮਾਜਿਕ ਵਿਧਾਨ ਅਤੇ ਤਤਕਾਲੀਨ ਰਵਾਇਤਾਂ ਨੇ ਉਹਨਾਂ ਵਿਚ ਮਾਨਸਿਕ ਅਸੰਤੁਲਨ ਪੈਦਾ ਕਰ ਦਿਤਾ।'[385] ਇਨ੍ਹਾਂ ਪ੍ਰਸਥਿਤੀਆਂ ਵਿਚ ਮਾਨਵ ਧਰਮ ਦੀ ਵਾਸਤਵਿਕਤਾ ਦਾ ਚਿੰਤਨ ਕਰਦਿਆਂ ਇਸਤਰੀ ਦੀ ਦੀਨ ਦਿਸ਼ਾ ਉਹਨਾਂ ਦੇ ਮਨ-ਮਸਤਕ ਨੂੰ ਬਿਹਬਲ ਕਰ ਰਹੀ ਸੀ। ਕੰਨਿਆ,ਭੈਣ, ਪਤਨੀ, ਮਾਤਾ, ਵਿਧਵਾ, ਬਾਲ ਵਿਧਵਾ, ਸੰਨਿਆਸਣ, ਭਿਕਸ਼ਣੀ, ਰਖੇਲ, ਕੁਲਟਾ, ਸੁਹਾਗਣ, ਦੁਹਾਗਣ ਤੇ ਵਿਯੋਗਣ ਆਦਿ ਬਹੁਤ ਸਾਰੇ ਰੂਪਾਂ ਵਿਚ ਵਿਚਰਨ ਵਾਲੀ ਨਾਰੀ ਨੇ ਸਾਡੇ ਇਹਨਾਂ ਮਹਾਨ ਸਾਧਕਾਂ ਦਾ ਧਿਆਨ ਆਪਣੇ ਵਲ ਖਿੱਚਿਆ।[386] ਕਿਉਂਕਿ ਸਿੱਖ ਗੁਰੂ ਸਾਹਿਬਾਨ ਵਲੋਂ ਨਵੇਂ ਨਰੋਏ ਸਮਾਜ ਦੀ ਘਾੜਤ ਘੜੀ ਜਾ ਰਹੀ ਸੀ ਇਸ ਲਈ ਸਿੱਖ ਧਰਮ ਵਿਚ ਇਸਤ੍ਰੀ ਬਾਰੇ ਨਰੋਆ ਤੇ ਸੁਭਾਵਕ ਦ੍ਰਿਸ਼ਟੀਕੋਣ ਪੇਸ਼ ਕੀਤਾ ਗਿਆ ਹੈ। ਉਹ ਜਨਨੀ ਹੈ, ਅਰਧੰਗੀ ਹੈ, ਮਿੱਤਰ ਤੇ ਸਾਥੀ ਹੈ, ਸਮਾਜ ਦਾ ਇਕ ਅਤਿ ਉਪਯੋਗੀ ਤੇ ਅਨਿਵਾਰਯ

383-----ਉਹੀ-------ਪੰ. 139.
384. ਡਾ. ਦੀਵਾਨ ਸਿੰਘ, *ਗੁਰਮਤਿ ਸਿਧਾਂਤ*, ਲੁਧਿਆਣਾ, ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੋਸਾਇਟੀ ਲਿਮਟਿਡ,1988, ਪੰ.66.
385. ਡਾ. ਕੁਲਵੰਤ ਕੌਰ, *ਗੁਰਬਾਣੀ ਅਤੇ ਸਮਕਾਲੀ ਪੰਜਾਬੀ ਸਭਿਆਚਾਰ*, ਪੰ.30.
386. --------ਉਹੀ-------ਪੰ. 29.

ਅੰਗ ਹੈ। ਉਸ ਦਾ ਦਰਜਾ ਮਨੁੱਖ ਦੇ ਬਰਾਬਰ ਹੈ, ਸਗੋਂ ਵਧ ਕੇ ਹੈ।[387] ਇਹ ਕਿਹਾ ਜਾ ਸਕਦਾ ਹੈ ਕਿ ਸੰਸਾਰ ਦੇ ਇਤਿਹਾਸ ਵਿਚ ਗੁਰੂ ਨਾਨਕ ਦੇਵ ਜੀ ਪਹਿਲੇ ਮਹਾਂ-ਪੁਰਖ਼ ਸਨ ਜਿਨ੍ਹਾਂ ਇਸਤ੍ਰੀ ਦੇ ਹੱਕ ਵਿਚ ਆਵਾਜ਼ ਉਠਾਈ।[388]

ਗੁਰੂ ਨਾਨਕ ਸਾਹਿਬ ਆਸਾ ਦੀ ਵਾਰ ਵਿਚ ਇਸ ਆਵਾਜ਼ ਨੂੰ ਬੁਲੰਦ ਕਰਦਿਆਂ ਅੰਕਿਤ ਕਰਦੇ ਹਨ ਕਿ ਸਾਰਾ ਵਿਸ਼ਵ ਇਥੋਂ ਤਕ ਕਿ ਰਾਜੇ ਮਾਹਰਾਜੇ ਭਾਵ ਆਪਣੇ ਆਪ ਨੂੰ ਵੱਡੇ ਤੋਂ ਵੱਡਾ ਕਹਾਉਣ ਵਾਲੇ ਮਰਦ ਵੀ ਇਸਤਰੀ ਦੀ ਕੁੱਖ ਵਿਚੋਂ ਜਨਮ ਲੈਂਦੇ ਹਨ। ਗੁਰੂ ਸਾਹਿਬ ਕਹਿੰਦੇ ਹਨ ਕਿ ਜਿਸ ਇਸਤਰੀ ਕਰਕੇ ਹੀ ਸਮਾਜ ਦਾ ਸਾਰਾ ਕਾਰ-ਵਿਹਾਰ ਚਲਦਾ ਹੈ ਭਾਵ ਜੀਵਨ ਦੇ ਬਹੁਤ ਸਾਰੇ ਪੱਖ ਮੰਗਣਾ, ਵਿਆਹ, ਦੋਸਤੀ ਸਭ ਸੰਬੰਧ ਇਸਤਰੀ ਕਰਕੇ ਪੂਰੇ ਹੁੰਦੇ ਹਨ ਫਿਰ ਇਸਤਰੀ ਨੂੰ ਕਿਉਂ ਤ੍ਰਿਸਕਾਰ ਦੀਆਂ ਨਿਗਾਹਾਂ ਨਾਲ ਵੇਖਿਆ ਜਾਂਦਾ ਹੈ।[389] ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ ਕਿ ਜੋ ਵਿਅਕਤੀ ਇਸਤ੍ਰੀ ਨੂੰ ਤ੍ਰਿਸਕਾਰ ਕੇ ਸੰਸਾਰ ਵਲ ਪਿੱਠ ਕਰਕੇ ਧਰਮ ਦੀ ਆੜ ਵਿਚ ਜੰਗਲਾਂ, ਪਹਾੜਾਂ ਵਿਚ ਚਲੇ ਜਾਂਦੇ ਸਨ ਉਹ ਮਾਨਸਿਕ ਤੌਰ ਤੇ ਇਸਤ੍ਰੀ ਨਾਲ ਜੁੜੇ ਰਹਿੰਦੇ ਸਨ।[390]

ਸੋ ਗੁਰੂ ਸਾਹਿਬਾਨ ਨੇ ਅਜਿਹੇ ਹਉਮੈ-ਗ੍ਰਸਤ ਲੋਕਾਂ ਦੀਆਂ ਧਾਰਨਾਵਾਂ ਦੀ ਨਿਖੇਧੀ ਕੀਤੀ ਜਿਨ੍ਹਾਂ ਗ੍ਰਹਿਸਤ ਵਲ ਪਿੱਠ ਕਰ ਲੈਣ ਨੂੰ ਹੀ ਧਰਮ ਸਮਝ ਲਿਆ ਸੀ। ਗੁਰਮਤਿ ਅਨੁਸਾਰ ਇਸਤ੍ਰੀ ਮਨੁੱਖ ਨੂੰ ਧਰਮ ਤੋਂ ਵਾਂਝਿਆਂ ਨਹੀਂ ਕਰਦੀ ਸਗੋਂ ਸੰਤੁਲਿਤ ਜੀਵਨ ਬਸਰ ਕਰਦਿਆਂ ਧਰਮ ਵਿਚ ਪਰਪਕ ਹੋਣ ਵਿਚ ਸਹਾਈ ਹੁੰਦੀ ਹੈ। ਡਾ. ਦੀਵਾਨ ਸਿੰਘ ਲਿਖਦੇ ਹਨ: ਮੈਂ ਗੁਰੂ ਹਰਿਗੋਬਿੰਦ ਸਾਹਿਬ (ਸਿੱਖ ਧਰਮ ਦੇ ਛੇਵੇਂ ਬਲੀ ਯੋਧੇ ਤੇ ਮਹਾਨ ਸ਼ਕਤੀਸ਼ਾਲੀ ਗੁਰੂ) ਦੇ ਕਥਨ ਵਿਚ ਇਸਤ੍ਰੀ ਦੀ ਪੂਰਨ ਸਚਾਈ ਦਾ ਪ੍ਰਮਾਣ ਪੇਸ਼ ਕਰਦਾ ਹਾਂ ਅਰਥਾਤ 'ਇਸਤ੍ਰੀ ਈਮਾਨ ਹੈ'। ਇਸ ਤੋਂ ਚੰਗੀ ਇਸਤ੍ਰੀ ਦੀ ਪਰਿਭਾਸ਼ਾ ਸੰਭਵ ਨਹੀਂ। ਇਸਤ੍ਰੀ ਮਨੁੱਖੀ ਆਚਰਨ ਦੀ ਰਖਿਅਕ ਅਤੇ ਪਹਿਰੇਦਾਰ ਹੈ।[391]

ਸੋ ਇਉਂ ਗੁਰੂ ਸਾਹਿਬ ਨੇ ਇਸਤ੍ਰੀ ਤ੍ਰਿਸਕਾਰ ਅਥਵਾ ਨਿਰਾਦਰੀ ਦੇ ਜੋ ਵੀ ਸੰਸਕਾਰ ਪ੍ਰਚਲਿਤ ਸਨ ਉਨ੍ਹਾਂ ਨੂੰ ਦੂਰ ਕਰਨ ਦੇ ਸਿਧਾਂਤਕ ਆਧਾਰ ਪ੍ਰਸਤੁਤ ਕੀਤੇ। ਸਤੀ ਦੀ ਰਸਮ ਨੂੰ ਨਿਕਾਰਿਆ ਕਿਉਂਕਿ ਇਹ ਰਸਮ ਇਸਤਰੀ ਜਾਤੀ ਲਈ ਖ਼ਾਸ ਹੀਣਤਾ ਵਾਲੀ ਸੀ। ਆਪਨੇ ਆਪਣੇ ਪਵਿੱਤਰ ਬਚਨਾਂ ਦੁਆਰਾ ਦਰਸਾਇਆ ਕਿ ਪਤੀਵ੍ਰਤਾ ਇਸਤਰੀ

---

387. ਡਾ. ਦੀਵਾਨ ਸਿੰਘ, *ਗੁਰਮਤਿ ਸਿਧਾਂਤ*, ਪੰ.64.
388. ਪ੍ਰੋ. ਪ੍ਰੀਤਮ ਸਿੰਘ, *ਸਿੱਖ ਵਿਚਾਰ-ਧਾਰਾ*, ਪੰ. 141.
389. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੧, ਪੰ. 473
ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥
390. ਸ੍ਰੀ ਗੁਰੂ ਗ੍ਰੰਥ ਸਾਹਿਬ, ਮਾਰੂ ਮਹਲਾ ੧, ਪੰ. 1013
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ
ਚਿਤੁ ਲਾਇਆ ਪਰਨਾਰੀ॥
391. ਡਾ. ਦੀਵਾਨ ਸਿੰਘ, *ਗੁਰਮਤਿ ਸਿਧਾਂਤ*,ਪੰ. 67.

ਹੋਣ ਦੀ ਨਿਸ਼ਾਨੀ ਇਹ ਨਹੀਂ ਕਿ ਉਹ ਪਤੀ ਦੀ ਮੌਤ ਪਿਛੋਂ ਪਤੀ ਦੀ ਚਿਖਾ ਵਿਚ ਸੜ ਕੇ ਮਰ ਜਾਏ ਸਗੋਂ ਸਹੀ ਅਰਥਾਂ ਵਿਚ ਸਤੀ ਉਹ ਹੈ ਜੋ ਬਿਰਹੈ ਦੀ ਚੋਟ ਸਹੇ।[392] ਘੁੰਡ ਕਢਣ ਦੀ ਰਸਮ ਦੀ ਵੀ ਗੁਰੂ ਅਮਰਦਾਸ ਸਾਹਿਬ ਨੇ ਨਿਖੇਧੀ ਕੀਤੀ। ਸਾਰਾ ਭਾਰਤੀ ਸਮਾਜ ਪਰਦੇ (ਘੁੰਡ) ਦੀ ਜਕੜ ਵਿਚ ਫ਼ਸਿਆ ਔਰਤ ਦਾ ਪਰਾਏ ਮਰਦ ਦੇ ਸਾਹਮਣੇ ਹੋਣ ਨੂੰ ਵੀ ਪਾਪ ਸਮਝਦਾ ਸੀ। ਗੁਰੂ ਸਾਹਿਬ ਸਮਝਦੇ ਸਨ ਕਿ ਇਸ ਰਿਵਾਜ ਨਾਲ ਇਸਤਰੀ ਨੂੰ ਸਮਾਜ ਵਿਚ ਨੀਵਾਂ ਦਰਸਾਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਹਨ। ਉਨ੍ਹਾਂ ਨੇ ਪਰਦੇ ਵਿਰੁਧ ਆਵਾਜ਼ ਉਠਾ ਕੇ ਔਰਤ ਨੂੰ ਇਸ ਗੁਲਾਮੀ ਤੋਂ ਮੁਕਤ ਕਰ ਦਿਤਾ।[393] ਇਵੇਂ ਹੀ ਸਿੱਖ ਪੁਰਸ਼ ਨੂੰ ਇਕੋ ਸ਼ਾਦੀ ਦਾ ਹੁਕਮ, ਅੰਤਰਜਾਤੀ ਵਿਆਹ ਲਈ ਉਤਸ਼ਾਹ ਦੇਣਾ, ਵਿਧਵਾ ਇਸਤਰੀ ਦੀ ਮੁੜ ਸ਼ਾਦੀ ਕਰਨ ਲਈ ਸਮਾਜ ਦੀ ਰਜ਼ਾਮੰਦੀ ਆਦਿ ਵੀ ਇਸ ਦਿਸ਼ਾ ਵਲ ਵਿਸ਼ੇਸ਼ ਕਦਮ ਹਨ।[394]

ਸਿੱਖ ਧਰਮ ਵਿਚ ਇਸਤਰੀ ਨੂੰ ਅੰਮ੍ਰਿਤ ਛਕਣ ਅਤੇ ਸਾਰੀਆਂ ਧਾਰਮਿਕ ਰੀਤਾਂ ਵਿਚ ਪੁਰਸ਼ ਦੇ ਬਰਾਬਰ ਭਾਗ ਲੈਣ ਦੀ ਪੂਰੀ ਖੁਲ੍ਹ ਹੈ।[395] ਇਸਤਰੀ ਨਿਰਾਦਰ ਰੋਕਣ ਲਈ 'ਰਹਿਤਨਾਮਿਆਂ' ਵਿਚ ਲੜਕੀ-ਲੜਕੇ ਦੇ ਰਿਸ਼ਤੇ ਵੇਲੇ ਆਰਥਿਕ ਲਾਭ ਨੂੰ ਮੁੱਖ ਰੱਖਣ ਤੋਂ ਵਰਜਿਤ ਕੀਤਾ ਗਿਆ ਹੈ।[396] ਕੰਨਿਆ ਦੀ ਹੱਤਿਆ ਦਾ ਸਖ਼ਤ ਵਿਰੋਧ ਕੀਤਾ ਗਿਆ ਹੈ।[397]

ਉਪਰ ਦਿਤਾ ਵਿਸਥਾਰ ਸਿਰਫ਼ ਸਿਧਾਂਤਕ ਤੌਰ ਤੇ ਹੀ ਸਿੱਖ ਧਰਮ ਦਾ ਭਾਗ ਨਹੀਂ ਹੈ ਸਗੋਂ ਇਸ ਸਭ ਕੁਝ ਦਾ ਪ੍ਰਗਟਾਵਾ ਅਮਲ ਦੀ ਕਰੜੀ ਘਾਲ ਰਾਹੀਂ ਸਿੱਖ ਇਸਤਰੀਆਂ ਨੇ ਕਰਕੇ ਵਿਖਾਇਆ ਜੋ ਇਤਿਹਾਸ ਦਾ ਸੱਚ ਬਣਕੇ ਸਾਡੇ ਸਾਹਮਣੇ ਆਇਆ ਹੈ। ਇਤਿਹਾਸਕਾਰ ਤਾਂ ਲਿਖਦੇ ਹਨ ਕਿ ਸਿੱਖੀ ਦੇ ਪ੍ਰਕਾਸ਼ ਦੀਆਂ ਕਿਰਨਾਂ ਦੀ ਰੋਸ਼ਨੀ ਸਭ ਤੋਂ

---

392. ਸ੍ਰੀ ਗੁਰੂ ਗ੍ਰੰਥ ਸਾਹਿਬ, ਵਾਰ ਸੂਹੀ, ਮਹਲਾ ੩, ਪੰ. 787
ਸਤੀਆ ਏਹਿ ਨ ਆਖੀਅਨ ਜੋ ਮੜੀਆ ਲਗ ਜਲਨਿ॥
ਨਾਨਕ ਸਤੀਆ ਜਾਣੀਅਨਿ ਜਿ ਬਿਰਹਿ ਚੋਟ ਮਰੰਨਿ॥
ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖ ਰਹੰਨਿ॥
ਸੇਵਨਿ ਸਾਈ ਆਪਣਾ ਨਿਤ ਉਠਿ ਸੰਮਾਲਨਿ॥
393. ਡਾ. ਹਰਬੰਸ ਸਿੰਘ ਚਾਵਲਾ, *ਗੁਰੂ ਗ੍ਰੰਥ-ਬਾਣੀ ਵਿਚ ਸਮਕਾਲੀ ਸਮਾਜਕ ਚਿੱਤਰ*, ਪੰ.252.
394. ਸਾਹਿਬ ਕੌਰ, *ਸਿੱਖ ਧਰਮ ਵਿਚ ਇਸਤਰੀਆਂ ਦਾ ਯੋਗਦਾਨ*, ਵਿਸ਼ਵ ਸਿੱਖ ਸੰਮੇਲਨ,ਅੰਮ੍ਰਿਤਸਰ(21-25,1995) ਵਿਖੇ ਇਸਤ੍ਰੀ ਸੈਮੀਨਾਰ ਵਿਚ ਪੜ੍ਹਿਆ ਗਿਆ ਪੇਪਰ, ਪੰ. 3
395. *ਸਿੱਖ ਰਹਿਤ ਮਰਯਾਦਾ*, ਸ਼੍ਰੋਮਣੀ ਕਮੇਟੀ, ਪੰ. 29-30.
396. *ਤਨਖ਼ਾਹਨਾਮਾ ਭਾਈ ਨੰਦ ਲਾਲ ਜੀ*, ਉਧਰਿਤ, ਪਿਆਰਾ ਸਿੰਘ ਪਦਮ,ਰਹਿਤਨਾਮੇ, ਪੰ. 56
"ਧੀ ਭੈਣ ਕਾ ਪੈਸਾ ਖਾਇ।
ਕਹੈ ਗੋਬਿੰਦ ਸਿੰਘ ਧੱਕੇ ਜਮ ਖਾਇ।".
397. *ਰਹਿਤਨਾਮਾ ਭਾਈ ਦੇਸਾ ਸਿੰਘ*, ਉਧਰਿਤ, ਪਿਆਰਾ ਸਿੰਘ ਪਦਮ,ਰਹਿਤਨਾਮੇ, ਪੰ. 146.
ਕੁੜੀ ਮਾਰ ਆਦਿਕ ਹੈਂ ਜੇਤੇ
ਮਨ ਤੇ ਦੂਰ ਤਿਆਗੇ ਤੇਤੇ।

ਪਹਿਲਾਂ ਬੇਬੇ ਨਾਨਕੀ ਜੀ ਦੇ ਨੇਤਰਾਂ ਨੂੰ ਨਸੀਬ ਹੋਈ। ਗੁਰੂ ਘਰ ਵਿਚ ਚਲ ਰਹੇ ਗੁਰਸ਼ਬਦ ਦੇ ਲੰਗਰ ਦੇ ਨਾਲ ਨਾਲ ਮਾਤਾ ਖੀਵੀ ਜੀ ਨੇ ਭੋਜਨ ਦੇ ਲੰਗਰ ਨੂੰ ਸੁੰਦਰ ਦਿਖ ਪਰਦਾਨ ਕੀਤੀ।[398]

ਗੁਰੂ ਅਮਰਦਾਸ ਸਾਹਿਬ ਜੀ ਨੇ ਜਦੋਂ ਸਿੱਖ ਧਰਮ ਦੇ ਪਰਚਾਰ ਪਰਸਾਰ ਲਈ 22 ਮੰਜੀਆਂ ਅਤੇ 52 ਪੀੜ੍ਹੀਆਂ ਦੀ ਸਥਾਪਨਾ ਕੀਤੀ ਤਾਂ ਉਸ ਵਿਚ ਇਸਤਰੀਆਂ ਨੂੰ ਵੀ ਇਹ ਸੇਵਾ ਸੌਂਪੀ ਗਈ। ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਉਸ ਵਕਤ ਇਸਤਰੀਆਂ ਗੁਰਬਾਣੀ ਪੜ੍ਹਨ,ਲਿਖਣ ਅਤੇ ਗੁਰਮਤਿ ਵਿਚ ਪ੍ਰਬੀਨ ਹੋ ਚੁੱਕੀਆਂ ਸਨ।[399]

ਨਿਸ਼ਕਰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਜਿਥੇ ਮੱਧ-ਕਾਲੀਨ ਭਾਰਤੀ ਸਮਾਜ ਵਿਚੋਂ ਦੋ ਚਾਰ ਪ੍ਰਸਿੱਧ ਔਰਤਾਂ ਦੇ ਨਾਮ ਲਭਣੇ ਵੀ ਔਖੇ ਹਨ, ਉਥੇ ਮਾਤਾ ਤ੍ਰਿਪਤਾ ਜੀ, ਬੇਬੇ ਨਾਨਕੀ, ਮਾਤਾ ਖੀਵੀ, ਬੀਬੀ ਭਾਨੀ, ਮਾਤਾ ਗੰਗਾ, ਮਾਤਾ ਕ੍ਰਿਸ਼ਨ ਕੌਰ, ਮਾਤਾ ਨਾਨਕੀ, ਮਾਤਾ ਗੁਜਰੀ, ਮਾਤਾ ਸਾਹਿਬ ਦੇਵਾਂ, ਮਾਈ ਭਾਗੋ ਅਤੇ ਮਾਤਾ ਸੁੰਦਰੀ ਜੀ ਵਰਗੀਆਂ ਸੂਝਵਾਨ ਅਤੇ ਸਿਆਣੀਆਂ ਔਰਤਾਂ ਨੇ ਆਪੋ ਆਪਣੇ ਸਮੇਂ ਵਿਚ ਮਹੱਤਵਪੂਰਣ ਭੂਮਿਕਾ ਨਿਭਾ ਕੇ ਸਿੱਖੀ ਦੀਆਂ ਜੜ੍ਹਾਂ ਨੂੰ ਬੇਹੱਦ ਮਜਬੂਤ ਕਰ ਦਿਤਾ।[400]

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾ ਜਾਣ ਤੋਂ ਬਾਅਦ ਮਾਤਾ ਸੁੰਦਰੀ ਜੀ ਤਕਰੀਬਨ ਇਕ ਤਿਹਾਈ ਸਦੀ ਤਕ ਸਿੱਖ ਜਥੇਬੰਦੀ ਦੀ ਅਗਵਾਈ ਕਰਦੇ ਰਹੇ।[401]

ਸਿੱਖ ਧਰਮ ਸ਼ਾਸ਼ਤਰ ਦੀ ਦ੍ਰਿਸ਼ਟੀ ਤੋਂ ਇਸ ਸਭ ਕੁਝ ਦੇ ਬਾਵਜੂਦ ਅਜੋਕੀ ਸਥਿਤੀ ਕੋਈ ਬਹੁਤੀ ਸੰਤੁਸ਼ਟੀਜਨਕ ਨਹੀਂ ਕਹੀ ਜਾ ਸਕਦੀ। ਸਿੱਖ ਸਮਾਜ ਵਿਚ ਧਾਰਮਿਕ ਅਤੇ ਸਮਾਜਿਕ ਤੌਰ ਤੇ ਇਸਤਰੀ ਨੂੰ ਬਣਦਾ ਮਾਣ ਸਤਿਕਾਰ ਨਹੀਂ ਦਿਤਾ ਜਾ ਰਿਹਾ। ਸ਼੍ਰੋਮਣੀ ਕਮੇਟੀ ਵਿਚ ਕੋਈ ਵੀ ਇਸਤਰੀ ਮੈਂਬਰ ਨਹੀਂ ਹੈ। ਕਿਸੇ ਵੀ ਗੁਰਦੁਆਰੇ ਵਿਚ ਕਿਸੇ ਇਸਤਰੀ ਨੂੰ ਗ੍ਰੰਥੀ ਦੀ ਪਦਵੀ ਤੇ ਨਹੀਂ ਲਾਇਆ ਜਾਂਦਾ। ਹਰਿਮੰਦਰ ਸਾਹਿਬ ਵਿਚ ਇਸਤਰੀਆਂ ਨੂੰ ਕੀਰਤਨ ਕਰਨ ਦੀ ਆਗਿਆ ਨਹੀਂ ਹੈ। ਇਥੋਂ ਤਕ ਕਿ ਇਸਤਰੀਆਂ ਨੂੰ ਹਰਿਮੰਦਰ ਸਾਹਿਬ ਵਿਚ ਸੇਵਾ ਕਰਨ ਦੀ ਵੀ ਆਗਿਆ ਨਹੀਂ ਹੈ। ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਖੇ ਇੰਸਤਰੀਆਂ ਨੂੰ ਵੱਖਰਾ ਕਿਰਪਾਨ ਦਾ ਅੰਮ੍ਰਿਤ ਛਕਾਇਆ ਜਾਂਦਾ ਹੈ। ਜੇ ਅਸੀਂ ਸਮਝਦੇ ਹਾਂ ਕਿ ਇਸਤਰੀਆਂ ਨੂੰ ਗੁਰੂ ਸਾਹਿਬ ਨੇ ਹਰ ਪੱਖ ਤੋਂ ਸਨਮਾਨਯੋਗ ਸਥਾਨ ਬਖਸ਼ਿਆ ਹੈ ਅਤੇ ਅਸੀਂ ਸੰਸਾਰ ਦੇ ਸਾਹਮਣੇ ਸਿੱਖ ਧਰਮ ਨੂੰ ਸਰਵੋਤਮ ਧਰਮ ਦੇ ਰੂਪ ਵਿਚ ਪੇਸ਼ ਕਰਨਾ ਹੈ ਤਾਂ ਸਾਨੂੰ ਇਨ੍ਹਾਂ ਪੱਖਾਂ ਤੋਂ ਸਵੈਵਿਸ਼ਲੇਸ਼ਣ ਕਰਕੇ ਕੁਝ ਹੋਰ ਸਾਰਥਿਕ ਕਦਮ ਚੁਕਣੇ ਪੈਣਗੇ।

---

398. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ. 967.
ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥
ਪਏ ਕਬੂਲੁ ਖਸੰਮ ਨਾਲ ਜਾਂ ਘਾਲ ਮਰਦੀ ਘਾਲੀ॥

399. ਸਾਹਿਬ ਕੌਰ, *ਸਿੱਖ ਧਰਮ ਵਿਚ ਇਸਤਰੀਆਂ ਦਾ ਯੋਗਦਾਨ*, -----ਉਹੀ----ਪੰ. 3.

400. ਡਾ. ਹਰਬੰਸ ਸਿੰਘ ਚਾਵਲਾ, *ਗੁਰੂ ਗ੍ਰੰਥ ਬਾਣੀ ਵਿਚ ਸਮਕਾਲੀ ਸਮਾਜਕ ਚਿੱਤਰ*, ਪੰ. 252.

401.-----------ਉਹੀ------ਪੰ. 161.

ਧਰਮ ਸ਼ਾਸ਼ਤਰ ਕਈ ਵਾਰ ਸਿਧਾਂਤ ਦੀ ਥਾਂ ਪਰੰਪਰਾਵਾਂ ਤੋਂ ਅਗਵਾਈ ਲੈ ਲੈਂਦਾ ਹੈ। ਅਜਿਹਾ ਵੀ ਸੰਭਵ ਹੈ ਕਿ ਧਰਮ ਸ਼ਾਸ਼ਤਰ ਖੜੋਤ ਦਾ ਸ਼ਿਕਾਰ ਹੋ ਜਾਵੇ ਜਿਵੇਂ ਭਾਰਤੀ ਧਰਮ ਸ਼ਾਸ਼ਤਰ ਗੁਰੂ ਨਾਨਕ ਦੇ ਆਗਮਨ ਸਮੇਂ ਸੀ। ਪਰ ਸਿੱਖ ਧਰਮ ਸ਼ਾਸ਼ਤਰ ਵਿਚ ਦਸੀਆਂ ਜਾ ਰਹੀਆਂ ਕਮਜ਼ੋਰੀਆਂ ਨੂੰ ਸਿਧਾਂਤਕ ਮਾਨਤਾ ਪ੍ਰਾਪਤ ਨਾ ਹੋਣ ਕਰਕੇ ਇਸ ਵਿਰੁੱਧ ਆਵਾਜ਼ ਉਠਾਏ ਜਾਣ ਦੀ ਆਗਿਆ ਹੈ। ਵਰਤਮਾਨ ਸਮੇਂ ਵਿਚ ਇਸਤ੍ਰੀਆਂ ਇਸ ਬਾਰੇ ਚੇਤੰਨ ਹੋ ਰਹੀਆ ਹਨ ਅਤੇ ਨੇੜ ਭਵਿੱਖ ਵਿਚ ਇਸਤ੍ਰੀ ਸਨਮਾਨ ਦੀ ਸਥਾਪਤੀ ਦੀ ਆਸ ਕੀਤੀ ਜਾ ਸਕਦੀ ਹੈ। ਸਮਾਜਿਕ ਢਾਂਚੇ ਨੂੰ ਸੰਤੁਲਿਤ ਰਖਣ ਦੇ ਨਾਲ ਨਾਲ ਸਮਾਜ ਲਈ ਅਸੰਤੁਲਿਤ ਸਮਝੇ ਜਾਂਦੇ ਸਰੋਕਾਰਾਂ ਨੂੰ ਸਿੱਖ ਧਰਮ ਸ਼ਾਸ਼ਤਰ ਦੇ ਘੇਰੇ ਤੋਂ ਬਾਹਰ ਰਖਿਆ ਗਿਆ ਹੈ। ਇਸ ਦ੍ਰਿਸ਼ਟੀ ਤੋਂ ਕਿਰਤ ਦੇ ਧਰਮ ਸ਼ਾਸ਼ਤਰੀ ਪਰਿਪੇਖ਼ ਬਾਰੇ ਚਰਚਾ ਪ੍ਰਸੰਗ-ਯੁਕਤ ਹੋਏਗੀ।

***ਕਿਰਤ*** : ਜਿਵੇਂ ਸੰਤੁਲਿਤ ਜੀਵਨ ਲਈ 'ਗ੍ਰਹਿਸਥ' ਆਧਾਰ ਹੈ, ਇਵੇਂ ਸਫਲ ਅਤੇ ਆਨੰਦਿਤ ਗ੍ਰਹਿਸਥ ਜੀਵਨ ਲਈ 'ਕਿਰਤ' ਬੁਨਿਆਦ ਬਣਦੀ ਹੈ।

ਆਮ ਤੌਰ ਤੇ ਇਹ ਦੇਖਣ ਵਿਚ ਆਉਂਦਾ ਹੈ ਕਿ ਮਨੁੱਖ ਦੂਸਰੇ ਦੇ ਧਨ ਦੀ ਇਛਾ ਕਰਦਾ ਹੈ। ਇਸਦਾ ਕਾਰਨ ਹੈ ਕਿ ਮਨੁੱਖ ਦੂਸਰੇ ਦੇ ਧਨ ਰਾਹੀਂ ਆਨੰਦ ਮਾਣਦਾ ਹੋਇਆ ਆਪ ਆਲਸ ਦੀ ਜ਼ਿੰਦਗੀ ਬਸਰ ਕਰਨੀ ਚਾਹੁੰਦਾ ਹੈ। ਸੰਤ ਵਿਨੋਬਾ ਭਾਵੇ ਈਸ਼ਾਵਾਸ ਉਪਨਿਸ਼ਦ ਦੇ ਦੂਸਰੇ ਮੰਤਰ ਦੇ ਹਵਾਲੇ ਨਾਲ ਲਿਖ਼ਦੇ ਹਨ ਕਿ: ਬਿਨਾਂ ਕੰਮ ਕਾਜ ਕੀਤੇ ਜੀਵਨ ਦੀ ਇਛਾ ਕਰਨਾ, ਜੀਵਨ ਨਾਲ ਬੇਈਮਾਨੀ ਹੈ। ਇਸ ਦਾ ਮਤਲਬ ਇਹ ਕਿ ਲਗਾਤਾਰ ਕੰਮ ਕਾਜ ਕਰਦਿਆਂ ਹੋਇਆਂ, ਜਿਹੋ ਜਿਹਾ ਜੀਵਨ ਸਾਨੂੰ ਪ੍ਰਮਾਤਮਾ ਦੇਵੇ, ਉਹ ਜੀਉਣਾ ਚਾਹੀਦਾ ਹੈ। ਜਦੋਂ ਅਸੀਂ ਕਰਮ ਨੂੰ ਟਾਲਦੇ ਹਾਂ ਤਾਂ ਜੀਵਨ ਇਕ ਭਾਰ ਤੇ ਸਰਾਪ ਰੂਪ ਹੋ ਜਾਂਦਾ ਹੈ। ਜਾਣੇ ਅਣਜਾਣੇ ਅਸੀਂ ਸਾਰੇ ਇਸ ਤਰ੍ਹਾਂ ਕਰ ਰਹੇ ਹਾਂ। ਇਸੇ ਲਈ ਦੁਖ ਭੋਗ ਰਹੇ ਹਾਂ। ਦੁਨੀਆਂ ਵਿਚ ਜੋ ਪਾਪ ਹਨ- ਉਹ ਵੀ ਬਹੁਤ ਸਾਰੇ ਇਸੇ ਨਾਲ ਪੈਦਾ ਹੋਏ ਹਨ।[402]

ਭਾਰਤੀ ਧਰਮ ਪਰੰਪਰਾ ਵਿਚ ਧਰਮ ਨੂੰ ਹਮੇਸ਼ਾਂ ਮਨੁੱਖੀ ਸਮਾਜ ਨਾਲੋਂ ਤੋੜਕੇ ਵੇਖਣ ਦਾ ਯਤਨ ਕੀਤਾ ਜਾਂਦਾ ਰਿਹਾ ਹੈ। ਭਾਰਤੀ ਭੂ-ਖੰਡ ਤੇ ਬਹੁਤ ਵੱਡੇ ਵੱਡੇ ਜੋਗੀ, ਜਪੀ ਤਪੀ, ਸੰਤ, ਮਹਾਤਮਾ ਜਨ ਪੈਦਾ ਹੋਏ ਹਨ। ਉਨ੍ਹਾਂ ਤਿਆਗ ਦੇ ਜੀਵਨ ਨੂੰ ਪ੍ਰਥਮਤਾ ਦਿਤੀ ਹੈ। ਜੀਵਨ ਅਮਲ ਤੋਂ ਕਿਨਾਰਾ ਕਰਕੇ ਜੰਗਲਾਂ ਤੇ ਪਹਾੜਾਂ ਵਿਚ ਜਾ ਵੜਦੇ ਤੇ ਅਟੰਕ ਹੋਕੇ ਕਲਪਨਾਂ ਦੀਆਂ ਉਡਾਰੀਆਂ ਅਤੇ ਤਕਨੀਕੀ ਮਾਨਸਿਕ ਕਸਰਤਾਂ ਵਿਚ ਪਏ ਰਹਿੰਦੇ ਹਨ। ਕੁਦਰਤੀ ਨੇਮਾਂ ਤੋਂ ਉਲਟ ਐਸਾ ਤਿਆਗ ਕੁਝ ਵਿਅਕਤੀ ਤਾਂ ਕਰ ਸਕਦੇ ਸਨ ਪਰ ਇਸਨੂੰ ਸਿਧਾਂਤ ਰੂਪ ਵਿਚ ਸਮੂਹਿਕ ਤੌਰ ਤੇ ਕਤਈ ਨਹੀਂ ਅਪਣਾਇਆ ਜਾ ਸਕਦਾ। ਭਾਰਤੀ ਸਮਾਜ ਨੂੰ ਇਸ ਭਾਂਜਵਾਦੀ ਪਹੁੰਚ ਨੇ ਘੁਣ ਵਾਂਗ ਅੰਦਰੋਂ ਖੋਖਲਾ ਕਰ ਦਿਤਾ ਸੀ। ਵਿਹਲੜਾਂ ਦਾ ਇਕ ਵਖਰਾ ਸਮਾਜ ਉਸਰ ਗਿਆ ਸੀ ਅਤੇ ਅਜ ਵੀ ਹੈ। ਨਾ ਕੰਮ ਕਰਨਾ, ਨਾ ਖਟਣਾ, ਨਾ ਕਮਾਉਣਾ, ਸਗੋਂ ਆਪਣੀ ਚਤੁਰਾਈ ਨਾਲ ਆਪਣੇ ਐਸ਼ੋ ਇਸ਼ਰਤ ਦੇ ਸਾਧਨਾਂ ਨੂੰ ਵਧਾਉਣ ਲਈ ਕਿਰਤੀਆਂ ਦੀ

402. ਸੰਤ ਵਿਨੋਬਾ ਭਾਵੇ, *ਈਸ਼ਾਵਾਸ ਉਪਨਿਸ਼ਦ ਦਾ ਭਾਵ*, ਉਧਰਿਤ: ਪਰਚੀਆਂ ਸੇਵਾ ਦਾਸ, ਪੰ. 185.

ਕਮਾਈ ਵੱਖੋ ਵੱਖਰੇ ਢੰਗਾਂ ਨਾਲ ਹਤਿਆ ਕੇ ਸਮਾਜ ਨੂੰ ਰੋਗੀ ਬਨਾਉਣ ਵਲ ਰੁਚਿਤ ਰਹਿੰਦੇ। ਇਥੋਂ ਦੇ ਅਖੋਤੀ ਧਾਰਮਿਕ ਅਲੰਬਰਦਾਰਾਂ ਨੇ ਧਰਮ ਦਾ ਆਸਰਾ ਲੈਕੇ ਅਜਿਹੇ ਸਿਧਾਂਤ ਘੜੇ ਅਤੇ ਸਮਾਜ ਦੀ ਅਜਿਹੀ ਸ਼੍ਰੇਣੀ ਵੰਡ ਕੀਤੀ, ਜਿਸ ਨਾਲ ਉਹ ਵਿਹਲੜ ਰਹਿਕੇ ਅਨੰਦ ਤੇ ਮੌਜਾਂ ਮਾਣ ਸਕਣ।[403] ਇਸੇ ਕਰਕੇ ਭਾਰਤ ਵਰਸ਼ ਦੀਆਂ ਧਾਰਮਿਕ ਕਦਰਾਂ ਕੀਮਤਾਂ ਭਾਂਜਵਾਦ,ਸੰਸਾਰ ਤਜਣ, ਜਾਤਪਾਤ, ਕਰਮ-ਕਾਂਡ ਅਤੇ ਪਰ ਨਿਰਭਰਤਾ ਨੂੰ ਉਤਸ਼ਾਹਿਤ ਕਰਦੀਆਂ ਰਹੀਆਂ।[404]

ਗੁਰੂ ਸਾਹਿਬਾਨ ਦੇ ਸਾਹਮਣੇ ਮਨੁੱਖ ਦੇ ਅਧਿਆਤਮਕ ਵਿਕਾਸ ਦੇ ਨਾਲ ਨਾਲ ਨਵੇਂ ਨਰੋਏ ਸਮਾਜ ਦੀ ਉਸਾਰੀ ਦਾ ਵੀ ਆਦਰਸ਼ ਸੀ। ਇਹ ਦੋਵੇਂ ਗਲਾਂ ਅੰਤਰ ਸੰਬੰਧਿਤ ਹਨ। ਇਕ ਦੂਜੇ ਦੀਆਂ ਪੂਰਕ ਹਨ। ਨਰੋਈਆਂ ਸਮਾਜਿਕ ਕਦਰਾਂ ਕੀਮਤਾਂ ਨਾਲ ਹੀ ਅਧਿਆਤਮਕ ਵਿਕਾਸ ਦਾ ਰਾਹ ਪੱਧਰਾ ਹੁੰਦਾ ਹੈ ਅਤੇ ਉਚਤਮ ਅਧਿਆਤਮ ਕਦਰਾਂ ਕੀਮਤਾਂ ਰਾਹੀਂ ਨਰੋਏ ਸਮਾਜ ਦੀ ਉਸਾਰੀ ਸੰਭਵ ਹੋ ਸਕਦੀ ਹੈ। ਗੁਰੂ ਸਾਹਿਬ ਮਨੁੱਖੀ ਸੋਚ ਦੇ ਇਸ ਮਨੋਵਿਗਿਆਨਕ ਬੁਨਿਆਦੀ ਤੱਥ ਤੋਂ ਵੀ ਭਲੀ-ਭਾਂਤ ਜਾਣੂ ਸਨ ਕਿ ਸੰਸਾਰ ਦਾ ਹਰ ਪ੍ਰਾਣੀ ਸੁੱਖ ਅਤੇ ਆਨੰਦ ਦਾ ਜੀਵਨ ਬਸਰ ਕਰਨਾ ਚਾਹੁੰਦਾ ਹੈ। ਸੁਖੀ ਅਤੇ ਅਨੰਦਮਈ ਜੀਵਨ ਜਿਊਣ ਲਈ ਵਧੇਰੇ ਸੁੱਖ ਸਾਧਨਾਂ ਦੀ ਲੋੜ ਹੋਇਆ ਕਰਦੀ ਹੈ। ਇਹ ਲੋੜ ਹੀ ਮਨੁੱਖ ਨੂੰ ਮਿਹਨਤ ਅਤੇ ਕੰਮ ਕਰਨ ਲਈ ਪ੍ਰੇਰਿਤ ਕਰਦੀ ਹੈ। ਇਉਂ ਕਿਰਤ ਕਰਨਾ ਮਨੁੱਖ ਦੀ ਬੁਨਿਆਦੀ ਲੋੜ ਦਾ ਹਿੱਸਾ ਹੋਣਾ ਚਾਹੀਦਾ ਹੈ। ਕਿਰਤ ਰਾਹੀਂ ਮਨੁੱਖ ਨੂੰ ਆਪਣੀਆਂ ਕਰਤਾਰੀ ਸ਼ਕਤੀਆਂ ਨੂੰ ਪ੍ਰਫੁਲਤ ਕਰਨ ਦਾ ਅਵਸਰ ਵੀ ਪ੍ਰਾਪਤ ਹੁੰਦਾ ਹੈ। ਸੋ ਗੁਰੂ ਸਾਹਿਬ ਨੇ ਇਨ੍ਹਾਂ ਤਥਾਂ ਨੂੰ ਪਰਵਾਨ ਕਰਦਿਆਂ ਧਰਮ ਦੇ ਜਗਿਆਸੂਆਂ ਨੂੰ ਤਿਆਗ ਤੇ ਫ਼ਕੀਰੀ ਦੇ ਰਸਤੇ ਪੈਣੋ ਰੋਕਣ ਲਈ ਹਰ ਵਿਅਕਤੀ ਲਈ ਦਸਾਂ ਨਹੁੰਆਂ ਦੀ ਕਿਰਤ ਨੂੰ ਲਾਜ਼ਮੀ ਕਰਾਰ ਦੇ ਦਿਤਾ।[405] 'ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ' ਸਿੱਖ ਮਾਨਸਿਕਤਾ ਦੀ ਸਿਧਾਂਤਕ ਧਰਾਤਲ ਪਰਵਾਨ ਕੀਤੀ ਜਾ ਸਕਦੀ ਹੈ। ਇਹ ਤਿੰਨ ਵੱਖਰੀਆਂ ਵੱਖਰੀਆਂ ਕੀਮਤਾਂ ਦਾ ਸਮੁੱਚ ਸਿੱਖ ਧਰਮ ਸ਼ਾਸ਼ਤਰੀ ਜੁਗਤਿ ਦਾ ਵੀ ਆਧਾਰ ਸਰੋਤ ਹੈ। ਗੁਰਬਾਣੀ ਵਿਚ ਇਸ ਸਮੁੱਚ ਪ੍ਰਤੀ ਇਉਂ ਸੰਕੇਤ ਕੀਤਾ ਹੋਇਆ ਹੈ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥*[406]

---

403. ਡਾ. ਉਪਿੰਦਰਜੀਤ ਕੌਰ, *ਸਿੱਖ ਧਰਮ ਅਤੇ ਆਰਥਿਕ ਵਿਕਾਸ,* ਪਟਿਆਲਾ, ਪੰਜਾਬੀ ਯੂਨੀਵਰਸਿਟੀ ਵਿਖੇ ਮਾਰਚ 24-25,1987 ਨੂੰ ਪੜ੍ਹਿਆ ਗਿਆ ਪੇਪਰ।

404. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ:੧, ਪੰ. 1245.
"ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥
ਮਖਟੂ ਹੋਇ ਕੈ ਕੰਨ ਪੜਾਏ। ਫਕਰੁ ਕਰੇ ਹੋਰੁ ਜਾਤਿ ਗਵਾਏ॥"

405. ਸ. ਜਗਜੀਤ ਸਿੰਘ, *ਸਿੱਖ ਇਨਕਲਾਬ,* ਪੰ. 102.

406. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕੁ ਮ: ੫, ਪੰ. 52.

ਇਸ ਤੋਂ ਇਹ ਗਲ ਸਾਹਮਣੇ ਆਉਂਦੀ ਹੈ ਕਿ ਸਿੱਖੀ ਪੁਰਸ਼ਾਰਥੀ ਮਾਰਗ ਹੈ। ਸਿੱਖੀ ਦ੍ਰਿੜ੍ਹ ਕਰਾਉਂਦੀ ਹੈ ਉੱਦਮ ਵਾਲਾ ਜੀਵਨ, ਕੁਝ ਕਰਨ ਲਈ ਉਤਸ਼ਾਹ ਅਤੇ ਕਰ ਸਕਣ ਉਤੇ ਵਿਸ਼ਵਾਸ਼ ਅਤੇ ਭਰੋਸਾ। ਸਿੱਖ ਚਿਤਵਨ ਨਾਲੋਂ ਕਰਨ ਉਤੇ ਵਧੇਰੇ ਯਕੀਨ ਰਖਦਾ ਹੈ। ਕਿਸੇ ਗਲ ਨੂੰ ਚਿਤਵਦੇ ਰਹਿਣਾ ਮਹਿਜ਼ ਹਿਸਾਬੀ ਕਿਤਾਬੀ ਤਬੀਅਤ ਦਾ ਸੁਭਾ ਹੋਇਆ ਕਰਦਾ ਹੈ।[407]

ਦਰਅਸਲ ਸਿੱਖ ਚਿਤਵਨ ਅਤੇ ਅਮਲ ਬਹੁਤ ਨੇੜੇ ਨੇੜੇ ਹਨ। ਗੁਰੂ ਸਾਹਿਬ ਨੇ ਕਿਰਤ ਦੇ ਸਿਧਾਂਤ ਨੂੰ ਨਿਰਾ ਚਿਤਵਿਆ ਹੀ ਨਹੀਂ ਸਗੋਂ ਅਮਲ ਵਿਚ ਵੀ ਲਿਆਂਦਾ। ਗੁਰੂ ਨਾਨਕ ਸਾਹਿਬ ਨੇ ਆਪ ਵਣਜ ਵਪਾਰ ਅਤੇ ਖੇਤੀਬਾੜੀ ਕਰਕੇ ਇਸ ਲਈ ਦਿਸ਼ਾ ਨਿਰਦੇਸ਼ਨ ਕੀਤਾ। ਜਨਮ ਸਾਖ਼ੀ ਵਿਚ ਜ਼ਿਕਰ ਆਉਂਦਾ ਹੈ ਕਿ ਜਦੋਂ ਗੁਰੂ ਨਾਨਕ ਸਾਹਿਬ ਆਪਣੇ ਜੀਜੇ ਜੈ ਰਾਮ ਜੀ ਕੋਲ ਸੁਲਤਾਨਪੁਰ ਆਏ ਤਾਂ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਨੂੰ ਉਥੋਂ ਦੇ ਹਾਕਮ ਦਉਲਤ ਖ਼ਾਨ ਕੋਲ ਸਿਫਾਰਸ਼ ਕਰਕੇ ਮੋਦੀਖ਼ਾਨੇ ਦਾ ਮੋਦੀ ਲੁਆ ਦਿਤਾ ਜਿਸਨੂੰ ਗੁਰੂ ਨਾਨਕ ਸਾਹਿਬ ਨੇ ਅਤਿ ਸਫਲਤਾ ਸਾਹਿਤ ਨਿਭਾਇਆ। ਸਾਖ਼ੀਕਾਰ ਲਿਖ਼ਦਾ ਹੈ,'......ਤਬਿ ਜੈ ਰਾਮ ਦਰਬਾਰਿ ਗਇਆ। ਜਾਇ ਕਰਿ ਦਉਲਤਖ਼ਾਨ ਜੋਗੁ ਅਰਜੁ ਕੀਤੋਸੁ ਆਖਿਉਸੁ-ਨਬਾਬ ਸਲਾਮਤਿ, ਮੇਰਾ ਇਕ ਸਾਲਾ ਪਿਛਹੁ ਆਇਆ ਹੈ। ਬਹੁਤ ਖੂਬੁ ਪੜਿਆ ਹੈ। ਨਬਾਬੁ ਜੋਗੁ ਮਿਲਿਆ ਚਾਹਦਾ ਹੈ। ਤਬਿ ਦਉਲਤ ਖਾਨ ਕਹਿਆ-ਜਾਇ ਘਿੰਨਿ ਆਣੁ। ਤਬਿ ਜੈਰਾਮੁ ਆਇ ਕਰਿ ਗੁਰੂ ਨਾਨਕ ਜੋਗੁ ਘਿੰਨਿ ਲੈ ਗਇਆ। ਕੁਛੁ ਪੇਸਕਸੀ ਅਗੈ ਰਖਿ ਕਰਿ ਮਿਲਿਆ। ਖਾਨੁ ਬਹੁਤੁ ਖੁਸੀ ਹੋਆ। ਖਾਨ ਕਹਿਆ-ਇਸ ਕਾ ਨਾਉ ਕਿਆ ਹੈ। ਤਬਿ ਜੈ ਰਾਮੁ ਅਰਜੁ ਕੀਤੋਸੁ-ਜੀ, ਇਸ ਦਾ ਨਾਉ ਨਾਨਕ ਹੈ। ਤਬਿ ਖਾਨਿ ਕਹਿਆ-ਇਹ ਭਲਾ ਦਿਆਨਤਦਾਰੁ ਨਦਰਿ ਆਉਂਦਾ ਹੈ। ਮੇਰਾ ਕੰਮੁ ਇਸਕੈ ਹਵਾਲੇ ਕਰਹੁ। ਤਬਿ ਗੁਰੂ ਨਾਨਕ ਖੁਸੀ ਹੋਇ ਕਰ ਮੁਸਕਿਆ। ਖਾਨਿ ਸਿਰੋਪਾਉ ਦਿਤਾ। ਤਬਿ ਗੁਰੂ ਨਾਨਕੁ ਤੈ ਜੈਰਾਮੁ ਦੋਵੈ ਘਰਿ ਆਏ। ਲਗੇ ਕੰਮੁ ਕਰਣ। ਐਸਾ ਕੰਮੁ ਕਰਨਿ ਜੋ ਸਭ ਕੋਈ ਖੁਸੀ ਹੋਵੈ। ਸਭੁ ਲੋਕ ਆਖਨਿ ਜੋ ਵਾਹ ਵਾਹ ਕੋਈ ਭਲਾ ਹੈ। ਸਭ ਲੋਕ ਖਾਨਿ ਅਗੈ ਸਿਪਾਰਸ ਕਰੈ। ਖਾਨੁ ਬਹੁਤ ਖੁਸੀ ਹੋਆ...........'[408]

ਗੁਰਮਤਿ ਧਰਮ ਸ਼ਾਸ਼ਤਰੀ ਮਾਰਗ ਮਨੁੱਖ ਦੀ ਸੰਪੂਰਨਤਾ ਲਈ ਕੇਵਲ ਕਿਰਤ ਕਰਨ ਵਲ ਹੀ ਪ੍ਰੇਰਿਤ ਨਹੀਂ ਕਰਦਾ ਸਗੋਂ ਇਹ ਵੀ ਦ੍ਰਿੜ੍ਹ ਕਰਾਉਂਦਾ ਹੈ ਕਿ ਕਿਰਤ ਤੋਂ ਪ੍ਰਾਪਤ ਹੋਏ ਫਲ ਨੂੰ ਦੂਜਿਆਂ ਨਾਲ ਵੰਡ ਕੇ ਛਕਣ ਨਾਲ ਮਨੁੱਖ ਨੂੰ ਪਰਮਾਤਮ ਮਾਰਗ ਦੀ ਸਹੀ ਸੋਝੀ ਹੁੰਦੀ ਹੈ, ਉਹ ਰੱਬ ਦੀ ਮਿਹਰ ਦਾ ਪਾਤਰ ਬਣਦਾ ਹੈ। ਗੁਰੂ ਸਾਹਿਬਾਨ ਨੇ ਇਸ ਸਿਧਾਂਤ ਨੂੰ ਅਮਲ ਨਾਲ ਇਕਮਿਕ ਕਰਨ ਲਈ ਆਪਣੇ ਸਾਹਮਣੇ ਯਤਨ ਆਰੰਭੇ। ਲੰਗਰ ਦੀ ਪ੍ਰਥਾ ਆਰੰਭ ਕੀਤੀ ਜਿਸਦਾ ਅਗੇ ਵਿਸਥਾਰ ਕੀਤਾ ਜਾਏਗਾ। ਗੁਰੂ ਕੇ ਸਿਖਾਂ ਨੂੰ 'ਗਰੀਬ ਦੀ ਰਸਨਾ ਨੂੰ ਗੁਰੂ ਕੀ ਗੋਲਕ ਤੁਲ ਜਾਣਨ

---

407. ਭਾਈ. ਨਰੈਣ ਸਿੰਘ, *ਨਾਨਕ ਨਿਰਮਲ ਪੰਥ ਚਲਾਇਆ*, ਪੰ. 103.

408. ਡਾ. ਰਤਨ ਸਿੰਘ ਜੱਗੀ, *ਪੁਰਾਤਨ ਜਨਮਸਾਖੀ ਦਾ ਵਿਸ਼ਲੇਸ਼ਣਾਤਮਕ ਅਧਿਐਨ*, ਪੰ.156.

ਦਾ ਹੁਕਮ ਹੈ।'[409] ਛੇਵੇਂ ਪਾਤਸ਼ਾਹ ਹਜ਼ੂਰ ਵੇਲੇ ਜਦੋਂ ਇਕ ਸਿੱਖ ਗੁਰੂ ਸਾਹਿਬ ਵਾਸਤੇ ਸ਼ਹਿਦ ਲੈਕੇ ਜਾ ਰਿਹਾ ਸੀ ਤਾਂ ਰਸਤੇ ਵਿਚ ਇਕ ਗਰੀਬ ਸਿੱਖ ਨੇ ਭੁੱਖ ਲਗਣ ਤੇ ਖਾਣ ਲਈ ਉਸ ਕੋਲੋਂ ਸ਼ਹਿਦ ਮੰਗ ਲਿਆ। ਪਰ ਉਸਨੇ ਇਹ ਕਹਿਕੇ ਦੇਣ ਤੋਂ ਇਨਕਾਰ ਕਰ ਦਿਤਾ ਕਿ ਇਹ ਸੁੱਚਾ ਸ਼ਹਿਦ ਗੁਰੂ ਸਾਹਿਬ ਵਾਸਤੇ ਲੈਕੇ ਜਾ ਰਿਹਾ ਹਾਂ। ਜਦੋਂ ਸਿੱਖ ਗੁਰੂ ਸਾਹਿਬ ਕੋਲ ਸ਼ਹਿਦ ਲੈਕੇ ਪਹੁੰਚਿਆ ਤਾਂ ਉਨ੍ਹਾਂ ਛਕਣ ਤੋਂ ਇਨਕਾਰ ਕਰ ਦਿਤਾ ਤੇ ਕਿਹਾ ਭਾਈ ਗੁਰਮੁਖਾ ਜਦੋਂ ਮੰਗਿਆ ਸੀ ਤੂੰ ਦਿਤਾ ਨਹੀਂ ਹੁਣ ਇਹ ਸਾਡੇ ਛਕਣ ਦੇ ਲਾਇਕ ਨਹੀਂ ਰਿਹਾ।[410] ਇਉਂ ਹੀ ਆਪਣੀ ਕਿਰਤ ਕਮਾਈ ਦਾ ਦਸਵਾਂ ਹਿੱਸਾ ਧਰਮ ਅਰਥ ਲੋੜਵੰਦਾਂ ਦੀ ਸਹਾਇਤਾ ਲਈ ਦੇਣਾ ਸਿੱਖ ਧਰਮ ਵਿਚ ਵਿਧਾਨ ਹੈ।[411]

ਦਸਾਂ ਨਹੁੰਆਂ ਦੀ ਸੁਚੀ ਕਿਰਤ ਨੂੰ ਗੁਰੂ ਸਾਹਿਬਾਨ ਨੇ ਸਿੱਖ ਧਰਮ ਵਿਚ ਕੇਂਦਰੀਅਤਾ ਪਰਦਾਨ ਕੀਤੀ ਹੈ। ਅਯੋਗ ਤਰੀਕਿਆਂ ਅਰਥਾਤ ਚੋਰੀ, ਡਕੈਤੀ, ਜੂਏ ਅਤੇ ਸ਼ਰਾਬ ਆਦਿ ਦੀ ਕਮਾਈ ਤੋਂ ਆਪਣਾ ਨਿਰਬਾਹ ਚਲਾਉਣਾ ਸਿੱਖ ਲਈ ਵਰਜਿਤ ਹੈ। ਜਿਸ ਧਨ ਤੇ ਤੁਹਾਡਾ ਹੱਕ ਨਹੀਂ ਬਣਦਾ, ਉਸ ਤੇ ਨਿਗ੍ਹਾ ਰਖਣੀ ਵੀ ਅਯੋਗ ਹੈ।[412]

ਇਹੋ ਸਿੱਖੀ ਦਾ ਮੂਲ ਧੁਰਾ ਹੈ। ਜਿਨ੍ਹਾਂ ਸੁੱਚੀ ਘਾਲ ਕਰਕੇ ਜੀਵਨ ਬਿਤਾਇਆ ਉਨ੍ਹਾਂ ਤੇ ਗੁਰੂ ਦੀਆਂ ਰਹਿਮਤਾਂ ਹੋਈਆਂ। ਲੁੱਟ ਖਸੁੱਟ ਦੀ ਗੁਰੂ ਸਾਹਿਬਾਨ ਨੇ ਨਿਖੇਧੀ ਕੀਤੀ ਹੈ। ਭਾਈ ਲਾਲੋ ਤੇ ਮਲਕ ਭਾਗੋ ਦੀਆਂ ਉਦਾਹਰਣਾਂ ਸਾਡੇ ਸਾਹਮਣੇ ਹਨ। ਦਸਾਂ ਨਹੁੰਆਂ ਦੀ ਕਮਾਈ ਤੋਂ ਪੈਦਾ ਹੋਈ ਕੋਧਰੇ ਦੀ ਰੋਟੀ ਕਪਟ ਦੀਆਂ ਪੂੜੀਆਂ ਤੋਂ ਕਿਤੇ ਵਧੇਰੇ ਸੰਤੁਸ਼ਟੀਜਨਕ ਹੈ।[413] ਸੋ ਸਿੰਘ ਚਲਨ ਵਿਚ ਕਿਰਤ ਕਰਨ ਦੀ ਭਰਪੂਰ ਤਾਕੀਦ ਕੀਤੀ ਹੋਈ ਹੈ। ਗੁਰ ਉਪਦੇਸ਼ ਦਾ ਨਿਚੋੜ ਇਹੋ ਬਣਦਾ ਹੈ ਕਿ ਗੁਰੂ ਕਾ ਸਿੱਖ ਉਦਮ ਕਰ ਕਿਰਤ ਕਰੇ, ਕਿਰਤ ਦੀ ਕਮਾਈ ਨਾਲ ਆਨੰਦਿਤ ਜੀਵਨ ਬਤੀਤ ਕਰੇ ਅਤੇ ਉਸ ਦੇਣਦਾਰ ਪ੍ਰਭੂ ਦਾ ਧਿਆਨ ਧਰ ਇਹ ਲੋਕ ਸੁਖੀ ਬਣਾਉਂਦਿਆਂ ਪਰਲੋਕ ਸੁਹੇਲਾ ਬਣਾਵੇ। ਰਹਿਤਨਾਮਿਆਂ ਵਿਚ ਭਰਪੂਰ ਸੰਕੇਤ ਕੀਤੇ ਗਏ ਹਨ ਕਿ ਰਹਿਤਵਾਨ ਸਿੱਖ ਜੋ ਭੀ ਹੈ ਉਹ ਉਪਾਏ ਕਰਕੇ ਧਨ ਖਟੇ ਉਸ ਵਿਚੋਂ ਘਰ ਦਾ ਨ੍ਰਿਬਾਹ ਕਰੇ, ਪੂਜਾ ਭੁਲ ਕੇ ਵੀ ਨਹੀਂ ਲੈਣੀ। ਕਿਰਤ ਕਰਨ ਦੀ ਤਾਕੀਦ ਕਰਦਿਆਂ ਹੋਇਆਂ ਪੁਰਾਤਨਤਾ ਦੇ ਇਸ ਭਰਮ ਨੂੰ ਵੀ ਦੂਰ ਕੀਤਾ ਕਿ ਫਲਾਣੀ ਕਿਸਮ ਦੀ ਕਿਰਤ ਕਰਨੀ ਚਾਹੀਦੀ ਹੈ ਫਲਾਣੀ ਕਿਸਮ ਦੀ ਨਹੀਂ ਕਰਨੀ

---

409. *ਸਿੱਖ ਰਹਿਤ ਮਰਯਾਦਾ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰ. 17.

410. ਪ੍ਰੋ. ਸਾਹਿਬ ਸਿੰਘ, *ਜੀਵਨ ਬ੍ਰਿਤਾਂਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ*, ਅੰਮ੍ਰਿਤਸਰ, ਸਿੰਘ ਬ੍ਰਦਰਜ਼,1973,ਪੰ. 84.

411. ਪ੍ਰਸ਼ਨੋਤਰ ਭਾਈ ਨੰਦ ਲਾਲ ਜੀ, ਉਧਰਿਤ: ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਪੰ. 617.

412. ਸ੍ਰੀ ਗੁਰੂ ਗ੍ਰੰਥ ਸਾਹਿਬ, ਮ: ੧, ਪੰ. 141.

"ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥"

413. ਵਿਸਥਾਰ ਲਈ ਵੇਖੋ, *ਜਨਮ ਸਾਖ਼ੀ ਭਾਈ ਬਾਲਾ, ਸਾਖ਼ੀ ਲਿਖਤੇ ਭਾਗ ਮਲ ਖਹੇਰੜੇ ਕੀ* (ਸੰਪਾ.) ਸੁਰਿੰਦਰ ਸਿੰਘ ਕੋਹਲੀ,(ਸਹਾ. ਸੰਪਾ.) ਜਗਜੀਤ ਸਿੰਘ, ਚੰਡੀਗੜ੍ਹ, ਪੰਜਾਬ ਯੂਨੀਵਰਸਿਟੀ,1990, ਪੰ.104.

ਚਾਹੀਦੀ।[414] ਸਪਸ਼ਟ ਸੰਕੇਤ ਕੀਤੇ ਗਏ ਹਨ ਕਿ ਚੋਰੀ ਡਾਕੇ ਆਦਿ ਮੰਦ ਕਰਮਾਂ ਤੋਂ ਬਿਨਾਂ ਖੇਤੀ, ਵਣਜ, ਸ਼ਿਲਪ ਅਤੇ ਨੌਕਰੀ ਆਦਿ ਕਿਸੇ ਕਿਸਮ ਦੀ ਵੀ ਮਨ ਭਾਉਂਦੀ ਕਿਰਤ ਕਰੇ ਪਰ ਜੋ ਵੀ ਕਰੇ ਦ੍ਰਿੜ੍ਹ ਹੋ ਕੇ ਕਰੇ।[415]

ਇਸ ਵਿਸ਼ਲੇਸ਼ਣ ਨਾਲ ਇਹ ਤੱਥ ਸਾਹਮਣੇ ਆਉਂਦੇ ਹਨ ਕਿ ਪੰਜਾਬ ਅਤੇ ਸਿੱਖਾਂ ਦੀ ਖੁਸ਼ਹਾਲੀ ਦਾ ਮੂਲ ਕਾਰਨ ਵੀ ਸਿੱਖ ਵਿਚਾਰਧਾਰਾ ਵਿਚ ਕਿਰਤ ਦੀ ਮਹਾਨਤਾ ਹੈ। ਮਸ਼ਹੂਰ ਅਰਥ ਵਿਗਿਆਨੀ ਮਿਲਟਨ ਫਰੀਡਮੈਨ ਤੋਂ ਉਨ੍ਹਾਂ ਦੇ ਭਾਰਤ ਦਰਸ਼ਨ ਉਪਰੰਤ ਜਦ ਪੁਛਿਆ ਗਿਆ ਕਿ ਉਨ੍ਹਾਂ ਨੂੰ ਭਾਰਤ ਦੇ ਤੇਜ਼ ਆਰਥਿਕ ਵਿਕਾਸ ਦਾ ਕੋਈ ਰਾਹ ਲੱਭਿਆ ਹੈ। ਤਾਂ ਉਨ੍ਹਾਂ ਹੱਸਦਿਆਂ ਉੱਤਰ ਦਿਤਾ ਸੀ ਕਿ,'ਭਾਰਤ ਸਿੱਖਾਂ ਦੇ ਹਵਾਲੇ ਕਰ ਦਿਉ ਤਦ ਵਿਕਾਸ ਦੀ ਕੋਈ ਸਮੱਸਿਆ ਨਹੀਂ ਰਹੇਗੀ।'[416]

ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਦੀ ਤ੍ਰੈਪਰਤੀ ਧਰਮ ਸ਼ਾਸ਼ਤਰੀ ਜੁਗਤਿ ਨਾਲ ਹੀ ਸੰਗਤ ਅਤੇ ਪੰਗਤ ਦੀ ਪ੍ਰਥਾ ਜੁੜੀ ਹੋਈ ਹੈ। ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਇਸਦਾ ਸੰਖੇਪ ਜ਼ਿਕਰ ਅਗੇ ਕੀਤਾ ਜਾ ਰਿਹਾ ਹੈ।

***ਪੰਗਤ(ਲੰਗਰ) ਅਥਵਾ ਦੇਗ ਦਾ ਸੰਕਲਪ :*** ਜਿਵੇਂ ਕਿ ਪਹਿਲਾਂ ਵੀ ਸੰਕੇਤ ਕੀਤਾ ਗਿਆ ਹੈ ਕਿ ਗੁਰਮਤਿ ਚਿੰਤਨ ਨੇ ਮਨੁੱਖੀ ਸਮਾਜ ਨੂੰ ਅਧਿਆਤਮਕ ਪਹਿਲੂ ਤੋਂ ਉਤਕ੍ਰਿਸ਼ਟ ਬਨਾਉਣ ਦੇ ਨਾਲ ਨਾਲ ਆਰਥਿਕ ਪੱਖੋਂ ਵੀ ਖੁਸ਼ਹਾਲ ਬਨਾਉਣ ਦਾ ਸੰਕਲਪ ਚਿਤਵਿਆ। ਲੰਗਰ ਨੂੰ ਇਸੇ ਚਿੰਤਨ ਦਾ ਇਕ ਹਿੱਸਾ ਪਰਵਾਨਿਆ ਜਾ ਸਕਦਾ ਹੈ। ਭਾਵ 'ਗੁਰ ਸ਼ਬਦਿ ਦੇ ਲੰਗਰ' ਦੇ ਸਮਾਨਾਂਤਰ 'ਰਸ ਅੰਮ੍ਰਿਤ ਖ਼ੀਰ ਘਿਆਲੀ' ਵਾਲਾ ਸੰਕਲਪ ਵੀ ਸਾਹਮਣੇ ਲਿਆਂਦਾ। ਗੁਰੂ ਸਾਹਿਬਾਨ ਇਸ ਤੱਥ ਤੋਂ ਭਲੀ ਪਰਕਾਰ ਜਾਣੂ ਸਨ ਕਿ ਕੁੱਲੀ, ਗੁੱਲੀ ਤੇ ਜੁੱਲੀ ਮਨੁੱਖ ਦੇ ਸਾਰਥਿਕ ਜੀਵਨ ਦਾ ਆਧਾਰ ਹਨ। ਇਸ ਵਿਚ ਤਾਂ ਕੋਈ ਦੋ ਰਾਵਾਂ ਹੋ ਹੀ ਨਹੀਂ ਸਕਦੀਆਂ ਕਿ ਭੋਜਨ ਤੋਂ ਬਗੈਰ ਤਾਂ ਮਨੁੱਖ ਦਾ ਅਸਤਿਤਵ ਹੀ ਨਹੀਂ ਚਿਤਵਿਆਂ ਜਾ ਸਕਦਾ। ਇਸੇ ਕਰਕੇ ਗੁਰਬਾਣੀ ਵਿਚ ਭੋਜਨ ਨੂੰ ਬਹੁਤ ਸਤਿਕਾਰਤ ਅਤੇ ਪਵਿੱਤਰ ਦਰਜਾ ਦਿਤਾ ਗਿਆ ਹੈ। ਇਸਨੂੰ ਪੂਜਣਯੋਗ ਪਰਵਾਨਦਿਆਂ ਦੇਵਤਿਆਂ ਦੀ ਸੰਗਿਆ ਦਿਤੀ ਗਈ ਹੈ।[417]

ਗੁਰੂ ਸਾਹਿਬਾਨ ਤੋਂ ਪਹਿਲਾਂ ਧਰਮ ਨੂੰ ਇਨ੍ਹਾਂ ਤਥਾਂ ਨਾਲੋਂ ਨਿਖੇੜ ਕੇ ਪੇਸ਼ ਕੀਤਾ ਜਾਂਦਾ ਸੀ। ਅੰਨ ਛੱਡਕੇ ਵਰਤ ਆਦਿ ਰਖਣ, ਭੁੱਖੇ ਰਹਿਣ ਨੂੰ ਧਰਮ ਦਾ ਹਿੱਸਾ ਪਰਵਾਨ ਕੀਤਾ ਹੋਇਆ ਸੀ, ਜਿਸਨੂੰ ਪਾਖੰਡ ਕਹਿਕੇ ਗੁਰਬਾਣੀ ਨੇ ਇਸਦੀ ਨਿਖੇਧੀ ਕੀਤੀ ਹੈ।[418]

---

414. ਪ੍ਰਿੰ. ਗੰਗਾ ਸਿੰਘ, *ਪੂਰਨ ਮਨੁੱਖ*, ਲੁਧਿਆਣਾ, ਲਾਹੌਰ ਬੁਕ ਸ਼ਾਪ, 1983, ਪੰ. 71.

415. *ਰਹਿਤਨਾਮਾ ਭਾ. ਦੇਸਾ ਸਿੰਘ*, ਉਧਰਿਤ: ਪਿਆਰਾ ਸਿੰਘ ਪਦਮ, *ਰਹਿਤਨਾਮੇ*, ਪੰ. 147.
"ਖੇਤੀ ਵਣਜ ਵ ਸਿਲਪ ਬਣਾਵੈ। ਔਰ ਟਹਿਲ ਜੋ ਮਨ ਮੋ ਭਾਵੈ।
ਦ੍ਰਿੜ ਹੁਈ ਸੋਇ ਕਾਰ ਕਮਾਵੈ। ਚੋਰੀ ਡਾਕੇ ਕਬਹਿ ਨ ਜਾਵੈ।24।

416. ਮਿਲਟਨ ਫਰੀਡਮੈਨ, ਉਧਰਿਤ: ਡਾ. ਉਪਿੰਦਰਜੀਤ ਕੌਰ, *ਸਿੱਖ ਧਰਮ ਅਤੇ ਆਰਥਿਕ ਵਿਕਾਸ*, ਸੈਮੀਨਾਰ ਪੇਪਰ।

417. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕੁ ਮ:੧, ਪੰ. 473.
"ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ॥
ਤਾ ਹੋਆ ਪਾਕੁ ਪਵਿਤੁ॥"

418. ---------ਉਹੀ---------ਗੋਂਡ ਕਬੀਰ ਜੀ, ਪੰ. 873.

ਪ੍ਰੋਹਿਤ ਜਮਾਤ ਨੇ ਧਰਮ ਨੂੰ ਆਪਣੀਆਂ ਸਹੂਲਤਾਂ ਮੁਤਾਬਿਕ ਢਾਲਦਿਆਂ ਕਰਮਕਾਂਡਾਂ ਨੂੰ ਹੀ ਸਦਾਚਾਰਕ ਕੀਮਤਾਂ ਦਾ ਆਧਾਰ ਪਰਵਾਨ ਕਰ ਲਿਆ ਸੀ। ਕਿਸੇ ਨੀਵੀਂ ਜਾਤ ਨਾਲ ਬਹਿਕੇ ਖਾਣਾ ਤਾਂ ਇਕ ਪਾਸੇ ਰਿਹਾ ਉਸ ਚਉਂਕੇ ਦੇ ਕੋਲੋਂ ਲੰਘਣ ਤੇ ਵੀ ਸਭ ਕੁਝ ਨੂੰ ਭਿੱਟਿਆ ਮੰਨ ਲਿਆ ਜਾਂਦਾ ਸੀ।[419]

ਬ੍ਰਾਹਮਣਵਾਦੀ ਪ੍ਰਣਾਲੀ ਵਿਚ ਮਨੁੱਖੀ ਸਮਾਜ ਦੇ ਇਕ ਵੱਡੇ ਹਿੱਸੇ ਨੂੰ ਸ਼ੂਦਰ ਕਹਿਕੇ 'ਆਤਮਿਕ ਗਿਆਨ' ਤੋਂ ਵੀ ਵਾਂਝਿਆ ਰਖਿਆ ਹੋਇਆ ਸੀ। ਪੰਗਤ ਵਿਚ ਨਾਲ ਬਿਠਾਉਣ ਦਾ ਤਾਂ ਸੁਆਲ ਹੀ ਪੈਦਾ ਨਹੀਂ ਸੀ ਹੁੰਦਾ। ਗੁਰੂ ਸਾਹਿਬ ਨੇ ਛੂਤ ਛਾਤ ਦੇ ਵਹਿਮ ਨੂੰ ਦੂਰ ਕਰਨ ਅਤੇ ਭਾਈਚਾਰਕ ਏਕਤਾ ਦਾ ਮਾਹੌਲ ਪੈਦਾ ਕਰਨ ਲਈ 'ਸ਼ਬਦ ਲੰਗਰ' ਦੇ ਨਾਲ ਪੰਗਤ ਦਾ ਸਿਧਾਂਤ ਵੀ ਕਾਇਮ ਕੀਤਾ। ਗੁਰੂ ਗ੍ਰੰਥ ਸਾਹਿਬ ਦੀਆਂ ਇਹ ਪੰਕਤੀਆਂ ਇਸ ਪਾਸੇ ਮਹੱਤਵਪੂਰਣ ਸੰਕੇਤ ਕਰਦੀਆਂ ਹਨ:

*ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥*[420]

ਇਹ ਲੰਗਰ ਦੀ ਰਵਾਇਤ ਗੁਰੂ ਨਾਨਕ ਸਾਹਿਬ ਨੇ ਆਪ ਸ਼ੁਰੂ ਕੀਤੀ। ਆਪਣੇ ਆਖ਼ਰੀ ਦਿਨਾਂ ਵਿਚ ਕਰਤਾਰਪੁਰ ਵਿਖੇ ਇਸ ਨੂੰ ਵੱਡੇ ਪੱਧਰ ਤੇ ਚਲਾਇਆ। ਉਹ ਮਨੁੱਖਤਾ ਦੀ ਸੇਵਾ ਵਿਚ ਡੂੰਘੀ ਦਿਲਚਸਪੀ ਲੈਂਦੇ ਸਨ ਅਤੇ ਲੰਗਰ ਦੀ ਸਿਧੀ ਮਦਦ ਕਰਨ ਲਈ ਉਨ੍ਹਾਂ ਆਪ ਖ਼ੇਤੀ ਕੀਤੀ। ਗੁਰੂ ਸਾਹਿਬ ਜਿਨਾਂ ਚਿਰ ਖ਼ੇਤੀ ਕਰਦੇ ਰਹੇ ਉਨ੍ਹਾਂ ਦੀ ਸਮੁੱਚੀ ਅਨਾਜ ਦੀ ਫਸਲ ਲੰਗਰ ਵਿਚ ਆਉਂਦੀ ਸੀ।[421]

ਗੁਰੂ ਕੇ ਲੰਗਰ ਸੰਬੰਧੀ ਪ੍ਰੋ. ਪੂਰਨ ਸਿੰਘ ਦੇ ਇਹ ਸ਼ਬਦ ਧਿਆਨਯੋਗ ਹਨ:,"ਸਰੀਰ ਦੇ ਮੰਦਰ ਵਿਚ ਰੱਜਵੇਂ ਪ੍ਰਸ਼ਾਦੇ ਦੀ ਪ੍ਰਾਪਤੀ ਤੋਂ ਬਿਨਾਂ ਹੋਰ ਅਧਿਆਤਮਕ ਜੀਵਨ ਹੈ ਹੀ ਕੀ। ਇਸ ਲਈ ਗੁਰੂ ਨਾਨਕ ਜੀ ਵਲੋਂ ਬਣਾਇਆ ਗਿਆ ਸਭ ਤੋਂ ਪਹਿਲਾ ਮੰਦਰ ਪ੍ਰਸ਼ਾਦਿਆਂ ਦਾ ਮੰਦਰ ਭਾਵ ਗੁਰੂ ਦਾ ਲੰਗਰ ਹੀ ਸੀ। ਗੁਰੂ ਦੇ ਸਾਂਝੇ ਲੰਗਰ ਵਿਚ ਪ੍ਰਭੂ ਦੀ ਸੰਤਾਨ ਤੇ ਮਨੁੱਖੀ ਬੱਚਿਆਂ ਲਈ ਮੁਫ਼ਤ ਪ੍ਰਸ਼ਾਦਾ ਛਕਾਉਣ ਦਾ ਪ੍ਰਬੰਧ ਕੀਤਾ ਗਿਆ। ਜਿਥੇ ਵਾਹਿਗੁਰੂ ਦਾ ਨਿਵਾਸ ਹੈ ਉਥੇ ਕੋਈ ਭੁੱਖਾ ਨਹੀਂ ਰਹਿ ਸਕਦਾ। ਗੁਰੂ ਦੇ ਸੇਵਕ ਤੇ ਗੁਰੂ ਸਭ ਇਕੋ ਘਰ ਦੇ ਪ੍ਰਵਾਰ ਸਨ ਪਰ ਇਹ ਮਜ਼ਦੂਰ ਸ਼੍ਰੇਣੀ ਦੇ ਲੋਕ-ਰਾਜ ਦਾ ਸ਼ੁਭਚਿੰਤਕਵਾਦ (utopia) ਨਹੀਂ ਸੀ। ਇਹ ਤਾਂ ਆਤਮਾਂ ਦਾ ਲੋਕ-ਰਾਜ ਸੀ, ਜਿਸਨੂੰ ਗੁਰੂ ਜੀ

---

"ਛੋਡਹਿ ਅੰਨੁ ਕਰਹਿ ਪਾਖੰਡ॥
ਨਾ ਸੋਹਾਗਨਿ ਨਾ ਓਹਿ ਰੰਡ॥"

419. ਸ੍ਰੀ ਗੁਰੂ ਗ੍ਰੰਥ ਸਾਹਿਬ,ਮ: ੧, ਪੰ. 472.
ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥
ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥
ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥
ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥

420. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਮਕਲੀ ਕੀ ਵਾਰ ਬਲਵੰਡਿ ਤਥਾ ਸਤੈ ਡੂਮਿ ਆਖੀ॥ ਪੰ. 966-67.

421. Macauliffe, Max Arthur, *The Sikh Religion, Vol II,* Delhi, S.Chand & Co, 1978, p.9.

ਦੀ ਅਦੁੱਤੀ ਪ੍ਰਤਿਭਾ ਨੇ ਮਨੁੱਖੀ ਹਿਰਦਿਆਂ ਅੰਦਰ ਪ੍ਰਜ੍ਵਲਤ ਕਰ ਦਿਤਾ ਸੀ।"[422] ਇਸ ਨਾਲ ਲੰਗਰ ਦਾ ਸਿੱਖ ਧਰਮ ਸ਼ਾਸ਼ਤਰੀ ਪਰਿਪੇਖ ਸਾਡੇ ਸਾਹਮਣੇ ਆ ਜਾਂਦਾ ਹੈ ਤੇ ਮਾਰਕਸਵਾਦੀ ਚਿੰਤਨ ਨਾਲੋਂ ਧਰਮ ਸ਼ਾਸ਼ਤਰ ਦਾ ਨਿਖੇੜ ਵੀ।

ਗੁਰੂ ਅੰਗਦ ਸਾਹਿਬ ਨੇ ਲੰਗਰ ਦੀ ਸੰਸਥਾ ਨੂੰ ਵਧੇਰੇ ਪਰਪੱਕਤਾ ਨਾਲ ਅਗੇ ਤੋਰਿਆ।[423]ਗੁਰੂ ਸਾਹਿਬ ਦੀ ਸੁਪਤਨੀ ਮਾਤਾ ਖੀਵੀ ਜੀ ਵੀ ਲੰਗਰ ਵਿਚ ਵਿਸ਼ੇਸ਼ ਦਿਲਚਸਪੀ ਲੈਂਦੇ ਸਨ। ਗੁਰੂ ਗ੍ਰੰਥ ਸਾਹਿਬ ਵਿਖੇ ਸਤੇ ਬਲਵੰਡ ਦੀ ਵਾਰ ਵਿਚ ਇਸਦਾ ਵਿਸ਼ੇਸ਼ ਤੌਰ ਤੇ ਜ਼ਿਕਰ ਆਇਆ ਹੈ।[424]

ਗੁਰੂ ਅਮਰਦਾਸ ਸਾਹਿਬ ਦੇ ਵੇਲੇ ਇਹ ਪ੍ਰਥਾ ਹੋਰ ਵਧੇਰੇ ਨਿਖ਼ਰ ਕੇ ਸਾਹਮਣੇ ਆਈ। 'ਪਹਿਲੇ ਪੰਗਤ ਪਾਛੈ ਸੰਗਤ' ਦੇ ਆਦੇਸ਼ ਦਿਤੇ ਗਏ। ਮੈਕਾਲਫ਼ ਲਿਖਦਾ ਹੈ ਕਿ, 'ਜਦੋਂ ਉਸ ਸਮੇਂ ਦਾ ਬਾਦਸ਼ਾਹ ਅਕਬਰ ਸ੍ਰੀ ਗੁਰੂ ਅਮਰਦਾਸ ਜੀ ਨੂੰ ਮਿਲਣ ਲਈ ਗੋਇੰਦਵਾਲ ਆਇਆ ਤਾਂ ਪਹਿਲਾਂ ਉਸਨੂੰ 'ਪੰਗਤ' ਵਿਚ ਬੈਠਕੇ ਲੰਗਰ ਛਕਣ ਦਾ ਆਦੇਸ਼ ਕੀਤਾ ਗਿਆ। ਲੰਗਰ ਦੀ ਰਵਾਇਤ ਪਿਛੇ ਸਮਾਜ ਸੇਵਾ ਅਤੇ ਮਨੁੱਖਤਾ ਦੀ ਬਰਾਬਰੀ ਦੀ ਇਸ ਭਾਵਨਾ ਨੂੰ ਮਹਿਸੂਸ ਕਰਕੇ ਉਹ ਬਹੁਤ ਪ੍ਰਭਾਵਿਤ ਹੋਇਆ ਅਤੇ ਲੰਗਰ ਚਲਾਉਣ ਲਈ ਕੁਝ ਪਿੰਡਾਂ ਦੀ ਜ਼ਮੀਨ ਨਜ਼ਰਾਨੇ ਵਜੋਂ ਭੇਟ ਕਰਨੀ ਚਾਹੀ ਜੋ ਗੁਰੂ ਸਾਹਿਬ ਨੇ ਪਰਵਾਨ ਨਹੀਂ ਕੀਤੀ। ਉਸਨੂੰ ਦਸਿਆ ਕਿ ਲੰਗਰ ਵਾਸਤੇ ਸਿੱਖ ਸ਼ਰਧਾਲੂਆਂ ਵਲੋਂ ਪਿਆਰ ਅਤੇ ਸ਼ਰਧਾ ਨਾਲ ਜੋ ਤਿਲਫੁਲ ਭੇਟਾ ਆਉਂਦੀ ਹੈ ਉਸਨੂੰ ਪਰਵਾਨ ਕਰਦਿਆਂ ਹੀ ਲੰਗਰ ਚਲਾਇਆ ਜਾਂਦਾ ਹੈ।[425] ਇਤਿਹਾਸ ਵਿਚ ਇਹ ਵੀ ਜ਼ਿਕਰ ਆਉਂਦਾ ਹੈ ਕਿ ਗੁਰੂ ਅਮਰਦਾਸ ਜੀ ਆਪ ਰੁੱਖਾ ਮਿੱਸਾ ਭੋਜਨ ਛਕਦੇ ਸਨ ਅਤੇ ਵਧੀਆ ਭੋਜਨ ਲੰਗਰ ਵਿਚ ਪੰਗਤ ਵਿਚ ਵਰਤਦਾ ਸੀ।[426]

ਦਸਮ ਪਾਤਸ਼ਾਹ ਹਜ਼ੂਰ ਵੇਲੇ ਇਹ ਸਿਧਾਂਤ ਪੂਰਨ ਰੂਪ ਵਿਚ ਅਮਲ ਨਾਲ ਇਕਮਿਕ ਹੋ ਚੁਕਾ ਸੀ। ਅਨੰਦਪੁਰ ਸਾਹਿਬ ਵਿਖੇ ਮੁੱਖ ਲੰਗਰ ਤੋਂ ਇਲਾਵਾ ਉਘੇ ਸਿੱਖ ਵੀ ਲੰਗਰ ਚਲਾਉਂਦੇ ਸਨ ਅਤੇ ਅਕਸਰ ਗੁਰੂ ਸਾਹਿਬ ਭੇਸ ਬਦਲ ਕੇ ਇਨ੍ਹਾਂ ਲੰਗਰਾ ਦੀ ਨਿਗਰਾਨੀ ਕਰਦੇ ਕਿ ਕੀ ਇਨ੍ਹਾਂ ਲੰਗਰਾਂ ਨੂੰ ਸਿੱਖ ਧਰਮ ਦੇ ਅਸੂਲਾਂ ਮੁਤਾਬਿਕ ਹੀ ਚਲਾਇਆ ਜਾ ਰਿਹਾ ਹੈ ਜਾਂ ਨਹੀਂ। ਗੁਰਪ੍ਰਤਾਪ ਸੂਰਜ ਵਿਚ ਜ਼ਿਕਰ ਆਉਂਦਾ ਹੈ ਕਿ ਦਸਵੇਂ ਪਾਤਸ਼ਾਹ ਨੇ ਜੋਤੀ ਜੋਤ ਸਮਾਉਣ ਵੇਲੇ

---

422. ਪ੍ਰੋ. ਪੂਰਨ ਸਿੰਘ, *ਦਸ ਗੁਰ ਦਰਸ਼ਨ*, (ਅਨੁ.) ਕਿਰਪਾਲ ਸਿੰਘ ਕਸੇਲ, ਪਟਿਆਲਾ, ਪੰਜਾਬੀ ਯੂਨੀਵਰਸਿਟੀ,1993,ਪੰ. 153.
423. -------------ਉਹੀ---------ਪੰ. 42.
424. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ॥ ਪੰ. 967.
"ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥"

425. Macauliffe, Max Arthur, *The Sikh Religion, VolI,* p.97.
426. ਸਰੂਪ ਦਾਸ ਭੱਲਾ, *ਮਹਿਮਾ ਪਰਕਾਸ਼*, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, 1971, ਪੰ. 102.
"ਓਗ੍ਰ ਅਲੂਨਾ ਸਤਗੁਰ ਪਾਵੈ॥
ਸਵ ਰਸ ਸੰਗਤ ਕੋ ਭਾਗਾਵੈ॥"

ਇਹ ਇੱਛਾ ਵੀ ਜ਼ਾਹਿਰ ਕੀਤੀ ਸੀ ਕਿ ਉਨ੍ਹਾਂ ਦੀ ਕੋਈ ਯਾਦਗਾਰ ਨਾ ਬਣਾਈ ਜਾਵੇ ਸਗੋਂ ਗੁਰੂ ਕੇ ਲੰਗਰ ਨੂੰ ਸਿੱਖਾਂ ਦੀ ਭੇਟਾ ਨਾਲ ਚਲਦਾ ਰਖਿਆ ਜਾਵੇ।[427]

'ਜਮਾਤ' ਅਤੇ 'ਜਾਤਪਾਤ' ਦੀ ਭਿੰਨਤਾ ਨੂੰ ਰੋਕਣ ਲਈ ਲੰਗਰ ਦੀ ਪ੍ਰਥਾ ਨੇ ਅਹਿਮ ਹਿੱਸਾ ਪਾਇਆ ਕਿਉਂਕਿ ਭਾਰਤੀ ਪਰੰਪਰਾ ਵਿਚ,'ਜਾਤਾਂ ਦਾ ਆਪਸ ਵਿਚ ਪੂਰਨ ਭਾਈਚਾਰਾ ਬਣ ਸਕਣਾ ਨਾਮੁਮਕਿਨ ਸੀ ਅਤੇ ਹੁਣ ਵੀ ਨਾਮੁਮਕਿਨ ਹੈ, ਕਿਉਂਕਿ ਵੱਖਰੀਆਂ ਵੱਖਰੀਆਂ ਜਾਤਾਂ ਦੇ ਆਪਸ ਵਿਚ ਸਾਂਝਾ ਭੋਜਨ ਕਰਨ ਦੇ ਖਿਲਾਫ਼ ਨਾ ਪਾਰ ਕੀਤੀਆਂ ਜਾ ਸਕਣ ਵਾਲੀਆਂ ਕਰਮਕਾਂਡੀ ਰੋਕਾਂ ਜਾਤਪਾਤ ਦੀ ਬਣਤਰ ਦਾ ਹੀ ਇਕ ਅਸੂਲ ਹੈ।[428] ਪਰ ਇਨ੍ਹਾਂ ਕਰੜੀਆਂ ਰੋਕਾਂ ਦੇ ਬਾਵਜੂਦ ਰਤਨ ਸਿੰਘ ਭੰਗੂ ਲਿਖਦੇ ਹਨ,'ਖਾਲਸਾ ਦਲ, ਰੰਘਰੇਟਿਆਂ ਸਮੇਤ, ਸਾਰੀਆਂ ਜਾਤਾਂ ਦੇ ਮੈਂਬਰ ਕਿਸੇ ਵੀ ਮਨਾਹੀ ਤੋਂ ਬਗੈਰ ਸਾਂਝੇ ਲੰਗਰ ਤੋਂ ਖਾਣਾ ਖਾਂਦੇ ਸਨ।[429]

ਲੰਗਰ ਦੀ ਸੰਸਥਾ ਵਿਚ ਜਿਥੇ ਇਕ ਪਰਾਤ ਵਿਚੋਂ ਅਤੇ ਇਕੋ ਪੰਗਤ ਵਿਚ ਬੈਠ ਕੇ ਭੋਜਨ ਕੀਤਾ ਜਾਂਦਾ ਹੈ, ਸਿੱਖ ਸਮਾਜ ਵਿਚ ਹੁਣ ਤਕ ਕਾਇਮ ਹੈ। ਅੰਤਰ ਜਾਤੀ ਖਾਣ ਪੀਣ ਤੇ ਲਗੀਆਂ ਰੋਕਾਂ ਨੂੰ ਖ਼ਤਮ ਕਰਕੇ ਸਿੱਖ ਸਮਾਜ ਨੇ 'ਜਾਤਪਾਤ ਦੀ ਬਣਤਰ ਦਾ ਇਕ ਅਸੂਲ' ਖ਼ਤਮ ਕਰ ਦਿਤਾ।[430]

ਇਉਂ ਲੰਗਰ ਦੀ ਪ੍ਰਥਾ ਨੇ ਪੰਥ ਵਿਚ ਵੰਡ ਛਕਣ, ਸਾਂਝੀਵਾਲਤਾ, ਬਰਾਬਰੀ ਅਤੇ ਭਾਈਚਾਰਕ ਏਕਤਾ ਦਾ ਸਿਧਾਂਤ ਅਮਲ ਵਿਚ ਧਰਮ ਸ਼ਾਸ਼ਤਰੀ ਸਰੋਕਾਰ ਵਜੋਂ ਪਰਵਾਨ ਹੋ ਗਿਆ ਸੀ ਜੋ ਅੱਜ ਵੀ ਹੈ। ਪ੍ਰੋ. ਪੂਰਨ ਸਿੰਘ ਲਿਖਦੇ ਹਨ,"ਅੱਜ ਵੀ ਜਿਸ ਵਿਚ ਉਸਦੀ ਬਖਸ਼ੀ ਸਿੱਖੀ ਦਾ ਕਿਣਕਾ ਮਾਤਰ ਮੌਜੂਦ ਹੈ ਉਹ ਇਹ ਦਾਅਵਾ ਨਹੀਂ ਕਰਦਾ ਕਿ ਉਹ ਪ੍ਰਸ਼ਾਦਿ ਪਾਣੀ ਦੇ ਭੰਡਾਰ ਦਾ ਆਪ ਮਾਲਕ ਹੈ। ਦਾਣਾ ਪਾਣੀ ਗੁਰੂ ਜੀ ਦਾ ਹੈ। ਕੋਈ ਵੀ ਗੁਰੂ ਜੀ ਦਾ ਸਿੱਖ ਇਹ ਨਹੀਂ ਆਖ ਸਕਦਾ ਕਿ ਇਹ ਘਰ ਉਸਦਾ ਆਪਣਾ ਹੈ ਸਗੋਂ ਇਸਨੂੰ ਉਹ ਗੁਰੂ ਦੇ ਸੇਵਕਾਂ ਲਈ ਸਾਂਝਾ ਸ਼ਮਝਦਾ ਹੈ।"[431]

---

427. ਕਵੀ ਚੂੜਾਮਣਿ ਭਾਈ ਸੰਤੋਖ਼ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, (ਸੰਪਾ.) ਭਾਈ ਵੀਰ ਸਿੰਘ, ਪਟਿਆਲਾ, ਭਾਸ਼ਾ ਵਿਭਾਗ, ਜਿਲਦ 14,1992 ਪੰ. 6335

"ਇਸ ਥਲ ਰਹਹੁ ਦੇਗ਼ ਬਰਤਾਵਹੁ।
ਸ਼ਰਧਾ ਜੁਤਿ ਸੋ ਸਿੰਘ ਟਿਕਾਵਹੁ।
ਦਰਬ ਅਸੰਖ ਇਹਾਂ ਜੋ ਆਇ।
ਤਿਸ ਤੇ ਨਹਿਂ ਮੰਦਿਰ ਚਿਨਵਾਇ।"

428. ਸ. ਜਗਜੀਤ ਸਿੰਘ, *ਸਿੱਖ ਇਨਕਲਾਬ*, ਪੰ. 227.

429 . ਭਾਈ ਰਤਨ ਸਿੰਘ ਭੰਗੂ ਸ਼ਹੀਦ, *ਪ੍ਰਾਚੀਨ ਪੰਥ ਪ੍ਰਕਾਸ਼*, (ਸੰਪਾ.) ਭਾਈ ਵੀਰ ਸਿੰਘ, ਅੰਮ੍ਰਿਤਸਰ, ਖ਼ਾਲਸਾ ਸਮਾਚਾਰ, 1962,ਪੰ. 202.

430. ਸ. ਜਗਜੀਤ ਸਿੰਘ, *ਸਿੱਖ ਇਨਕਲਾਬ*, ਪੰ. 227.

431. ਪ੍ਰੋ. ਪੂਰਨ ਸਿੰਘ, *ਦਸ ਗੁਰ ਦਰਸ਼ਨ*, ਪੰ.153.

ਇਸ ਸਭ ਕੁਝ ਦੇ ਬਾਵਜੂਦ ਲੰਗਰ ਅਤੇ ਪੰਗਤ ਵਿਹਲੜਾਂ ਨੂੰ ਸੰਭਾਲਣ ਦਾ ਉਸ ਤਰ੍ਹਾਂ ਦਾ ਪ੍ਰਬੰਧ ਨਹੀਂ ਸੀ ਜਿਹੋ ਜਿਹਾ ਮਹਾਰਾਜਾ ਅਸ਼ੋਕ ਦੇ ਦਰਬਾਰ ਵਿਚ ਬੋਧੀ ਭਿਖਸ਼ੂਆਂ ਵਾਸਤੇ ਕਲਿੰਗਾ ਦੀ ਲੜਾਈ ਤੋਂ ਪਿਛੋਂ ਕੀਤਾ ਗਿਆ ਸੀ। ਪੰਗਤ ਤੇ ਲੰਗਰ ਸਿੱਖ ਧਰਮ ਸ਼ਾਸ਼ਤਰ ਦੇ ਸਰੋਕਾਰ ਵਜੋਂ ਸਿੱਖ ਅਧਿਆਤਮਕ ਜੁਗਤਿ ਵਜੋ ਹੀ ਨਿਭਾਏ ਜਾ ਰਹੇ ਸਨ। ਏਸੇ ਲਈ ਹਰ ਸਿੱਖ ਨੂੰ ਦੇਗ਼ ਦੇ ਨਾਲ ਤੇਗ਼ ਦੇ ਸੰਕਲਪ ਪ੍ਰਤੀ ਵੀ ਜਾਗਰੂਕ ਕੀਤਾ ਜਾ ਰਿਹਾ ਸੀ। ਸੋ ਤੇਗ਼ ਨੂੰ ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਪ੍ਰਸਤੁਤ ਕੀਤਾ ਜਾ ਰਿਹਾ ਹੈ।

***ਸਿੱਖ ਚਿੰਤਨ ਵਿਚ ਤੇਗ਼ ਦਾ ਸੰਕਲਪ :*** ਤੇਗ਼ ਫ਼ਾਰਸੀ ਦਾ ਸ਼ਬਦ ਹੈ, ਜਿਸਦਾ ਅਰਥ ਹੈ, 'ਤਲਵਾਰ', 'ਹਥਿਆਰ', 'ਕਿਰਨ', ਜਾਂ 'ਰਿਸ਼ਮ'।[432] ਸਿੱਖ ਧਰਮ ਵਿਚ 'ਤੇਗ਼' ਦਾ ਸਮਾਨਾਰਥੀ ਸ਼ਬਦ 'ਕਿਰਪਾਨ' ਅਤੇ 'ਸ੍ਰੀ ਸਾਹਿਬ' ਪ੍ਰਚਲਿਤ ਹੈ। ਸਿੱਖ ਜੀਵਨ ਜਾਚ ਤੇਗ਼ ਦੇ ਸੰਕਲਪ ਨਾਲ ਓਤਪੋਤ ਹੈ। ਤੇਗ਼ ਤੋਂ ਬਿਨਾਂ ਖਾਲ਼ਸਈ ਸਰੂਪ ਨੂੰ ਚਿਤਵਿਆ ਹੀ ਨਹੀਂ ਜਾ ਸਕਦਾ। ਸਿੱਖ ਦੀ ਪਹਿਲੀ ਪਹਿਚਾਣ ਹੀ ਇਹ ਹੈ ਕਿ 'ਸਾਬਤ ਸੂਰਤ ਦਸਤਾਰ ਸਿਰਾ' ਵਿਚ ਪਰਪੱਕ ਹੋਵੇ ਅਤੇ ਗਾਤਰੇ ਕਿਰਪਾਨ ਸਜਾਈ ਹੋਵੇ। ਖ਼ਾਲਸੇ ਨੂੰ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਦਾ ਸਪੁੱਤਰ ਹੋਣ ਦਾ ਮਾਣ ਪ੍ਰਾਪਤ ਹੈ। ਸਿੱਖ ਸਮਾਜ ਦੀ ਰੋਜ਼ਾਨਾ ਜ਼ਿੰਦਗੀ ਵਿਚ ਕਿਰਪਾਨ ਦੀ ਕਿੰਨੀ ਅਹਿਮੀਅਤ ਹੈ ਇਸਦਾ ਅੰਦਾਜ਼ਾ ਇਸ ਗਲ ਤੋਂ ਵੀ ਲਗਾਇਆ ਜਾ ਸਕਦਾ ਹੈ ਕਿ ਸਿੱਖਾਂ ਦੀ ਸਮੂਹਕ ਅਰਦਾਸ ਵਿਚ ਵੱਖ ਵੱਖ ਪਰਤਾਂ ਵਿਚ ਕਿਰਪਾਨ ਦਾ ਬਾਰ ਬਾਰ ਸਿਮਰਨ ਕੀਤਾ ਜਾਂਦਾ ਹੈ। ਅਰਦਾਸ ਦਾ ਆਰੰਭ ਹੀ ਪ੍ਰਿਥਮ 'ਭਗਉਤੀ' ਸਿਮਰ ਕੈ ਤੋਂ ਹੁੰਦਾ ਹੈ। ਫ਼ਿਰ 'ਤੇਗ਼ ਵਾਹੁਣ' ਵਾਲਿਆਂ ਦਾ ਧਿਆਨ ਧਰਿਆ ਜਾਂਦਾ ਹੈ। ਉਪਰੰਤ 'ਦੇਗ਼ ਤੇਗ਼ ਫਤਹਿ' ਅਤੇ 'ਸ੍ਰੀ ਸਾਹਿਬ ਜੀ ਸਹਾਇ' ਲਈ ਅਰਦਾਸ ਕੀਤੀ ਜਾਂਦੀ ਹੈ। ਡਾ. ਜਸਵੰਤ ਸਿੰਘ ਨੇਕੀ ਲਿਖਦੇ ਹਨ: ਸਿੱਖ ਚਿੰਤਨ ਅਨੁਸਾਰ ਤੇਗ਼ ਸਰਬਲੋਹ ਦਾ ਸ਼ਸ਼ਤਰ ਵੀ ਹੈ, ਤੇ ਅਕਾਲੀ ਜਲਾਲ ਦਾ ਸੰਕੇਤ ਵੀ। ਇਹ ਸੱਚ ਤੇ ਅਸੱਚ, ਨੇਕੀ ਤੇ ਬਦੀ ਵਿਚਲੇ ਵਿਰੋਧ ਦਾ ਵੀ ਸੰਕੇਤ ਦੇਂਦੀ ਹੈ। ਏਹੋ ਸੱਚ ਨੂੰ ਅਸੱਚ ਨਾਲ ਜੂਝਣ ਲਈ ਆਮਾਦਾ ਕਰਦੀ ਤੇ ਰਣ-ਤੱਤੇ ਵਿਚ ਸੱਚ ਦਾ ਪੱਖ ਪੂਰਦੀ ਹੈ।[433] ਇਸ ਟਿਪਣੀ ਨਾਲ 'ਤੇਗ਼' ਦਾ ਸਿੱਖ ਸੰਕਲਪ ਅੰਸ਼ਕ ਰੂਪ ਵਿਚ ਸਾਹਮਣੇ ਆ ਜਾਂਦਾ ਹੈ। ਆਮ ਤੌਰ ਤੇ ਸਿੱਖਾਂ ਬਾਰੇ ਸ਼ੰਕਾ ਕੀਤਾ ਜਾਂਦਾ ਹੈ ਕਿ ਇਨ੍ਹਾਂ ਨੇ ਧਰਮ ਵਿਚ ਸ਼ਸ਼ਤਰਾਂ ਨੂੰ ਦਾਖ਼ਲ ਕਰਕੇ ਧਰਮ ਨੂੰ ਭਾਰਤੀ ਪਰੰਪਰਾ ਤੋਂ ਵਖ਼ਰੀ ਤਰ੍ਹਾਂ ਦਾ ਮੂੰਹ ਮੁਹਾਂਦਰਾ ਦੇ ਦਿਤਾ ਹੈ। ਜਾਂ ਸ਼ਾਇਦ ਸਿੱਖਾਂ ਦਾ ਸ਼ਸ਼ਤਰ-ਧਾਰੀ ਹੋਣਾ ਕੇਵਲ ਵਕਤ ਦੀ ਲੋੜ ਸੀ ਇਹ ਧਰਮ ਦਾ ਹਿੱਸਾ ਨਹੀਂ ਪਰਵਾਨਿਆ ਜਾ ਸਕਦਾ। ਉਦਾਹਰਣ ਵਜੋਂ ਇਸਦੇ ਬਾਰੇ ਮਹਾਤਮਾ ਗਾਂਧੀ ਦੀ ਟਿਪਣੀ ਵਿਚਾਰੀ ਜਾ ਸਕਦੀ ਹੈ।[434] ਪਰੰਤੂ ਜਦੋਂ ਤਕ ਅਸੀਂ ਗਹਿਰਾਈ ਨਾਲ ਸਿੱਖ ਚਿੰਤਨ ਦਾ ਅਧਿਐਨ ਨਹੀਂ ਕਰਾਂਗੇ ਇਨ੍ਹਾਂ ਸਵਾਲਾਂ ਦਾ ਜਵਾਬ ਸਪਸ਼ਟ ਨਹੀਂ ਹੋਏਗਾ। ਸਿੱਖੀ ਵਿਚ ਪਰਵੇਸ਼ ਕਰਨ ਵਾਲਿਆਂ ਲਈ 'ਨਿਤ ਜੰਗ' ਨੂੰ ਉਹਨਾਂ

432. *ਨਿਊ ਪਰਸ਼ੀਅਨ-ਇੰਗਲਿਸ਼ ਡਿਕਸ਼ਨਰੀ*, ਐਸ ਹੋਇਮ, (ਸੰਪਾ.) ਉਧਰਿਤ,ਡਾ.ਹਰਬੰਸ ਸਿੰਘ, ਦੇਗ ਤੇਗ ਫਤਹਿ ਪੰ.101.

433. ਡਾ.ਜਸਵੰਤ ਸਿੰਘ ਨੇਕੀ,*ਅਰਦਾਸ ਦਰਸ਼ਨ ਰੂਪ ਅਭਿਆਸ*, ਪੰ.136.

434. ਮਹਾਤਮਾ ਗਾਂਧੀ ਨੇ ਗੁਰੂ ਗੋਬਿੰਦ ਸਿੰਘ ਜੀ ਬਾਰੇ ਟਿਪਣੀ ਕਰਦਿਆਂ ਕਿਹਾ ਸੀ ਕਿ ਉਹ ਭੁਲੜ ਦੇਸ਼ ਭਗਤ ਹਨ ਜਿਨ੍ਹਾਂ ਤਲਵਾਰ ਦੀ ਵਰਤੋਂ ਕੀਤੀ।

ਦੀ ਜੀਵਨ ਜਾਚ ਦਾ ਹਿੱਸਾ ਬਣਾ ਦਿਤਾ ਗਿਆ ਹੈ। ਸੰਘਰਸ਼ ਤੋਂ ਬਿਨਾਂ ਸਿੱਖ ਸਮਾਜ ਦੀ ਹੋਣੀ ਨੂੰ ਚਿਤਵਿਆ ਨਹੀਂ ਜਾ ਸਕਦਾ। ਇਹ 'ਅਕਾਲ ਪੁਰਖ਼ ਕੀ ਫੌਜ' ਹੈ। ਫੌਜੀ ਕਦੀ ਵੀ ਆਰਾਮ ਦੀ ਜ਼ਿੰਦਗੀ ਅਥਵਾ ਕਿਰਿਆ ਰਹਿਤ ਜੀਵਨ ਬਤੀਤ ਨਹੀਂ ਕਰ ਸਕਦਾ। ਫੌਜੀ ਦਾ ਧਰਮ ਹੈ ਹਰ ਪਲ, ਹਰ ਛਿਨ ਜੂਝਣ ਲਈ ਤਿਆਰ ਬਰ ਤਿਆਰ ਰਹਿਣਾ। 'ਸੰਤਾ ਮਾਨਉ ਦੂਤਾਂ ਡਾਨਉ......' ਲਈ ਹਰ ਘੜੀ ਤਤਪਰ ਰਹਿਣਾ। ਇਸਦੇ ਲਈ ਧਰਮ ਚਲਾਵਨ ਸੰਤ ਉਬਾਰਨ ਆਤਮਕ ਸੰਘਰਸ਼ ਹੈ। 'ਦੁਸ਼ਟ ਉਪਾਰਨ' ਸਮਾਜਕ ਆਦਰਸ਼ ਹੈ। ਸ. ਜਗਜੀਤ ਸਿੰਘ ਦੀ ਇਹ ਟਿਪਣੀ ਇਸਨੂੰ ਹੋਰ ਸਪਸ਼ਟ ਕਰਦੀ ਹੈ: ਸਿੱਖ ਸਿਧਾਂਤ ਦਾ ਨਿਸ਼ਾਨਾ ਮਨੁੱਖ ਦੀ ਪੂਰਨ ਆਜ਼ਾਦੀ ਹੈ। ਸਿੱਖ ਸਿਧਾਂਤ ਕਰਮ ਕਾਂਡੀ ਜਾਂ ਰਸਮੀ ਰਿਵਾਜੀ ਧਰਮ ਨੂੰ ਧਰਮ ਨਹੀਂ ਸਮਝਦਾ। ਨਾ ਹੀ ਸਿੱਖ ਧਰਮ ਕੇਵਲ ਐਸੇ ਰੂਹਾਨੀ ਆਨੰਦ ਦੀ ਖ਼ੋਜ ਦਾ ਸਾਧਨ ਹੈ, ਜੋ ਸਿਆਸੀ ਗ਼ੁਲਾਮੀ ਜਾਂ ਧਾਰਮਕ ਜਬਰ ਦੇ ਨਾਲ ਨਾਲ ਸਾਵਾਂ ਚਲਦਾ ਰਹੇ।[435] ਇਸ ਨਾਲ ਸਪਸ਼ਟ ਹੁੰਦਾ ਹੈ ਕਿ ਗੁਰੂ ਸਾਹਿਬਾਨ ਬਾਕੀ ਧਰਮਾਂ ਵਾਂਗ ਇਕ ਨਵਾਂ ਧਰਮ ਚਲਾਕੇ ਕੇਵਲ ਇਕ ਧਾਰਮਿਕ ਫ਼ਿਰਕੇ ਨੂੰ ਹੀ ਹੋਂਦ ਵਿਚ ਨਹੀਂ ਲਿਆਉਣਾ ਚਾਹੁੰਦੇ ਸਨ ਜੋ ਸਿਰਫ਼ ਪੂਜਾ ਪਾਠ ਜਾਂ ਕੁਝ ਕਰਮਕਾਂਡੀ ਰਸਮਾਂ ਦੀ ਪੂਰਤੀ ਵਲ ਰੁਚਿਤ ਰਹੇ। ਉਹ ਤਾਂ ਸਮਾਜ ਵਿਚ ਵਿਲਖਣ ਤਰ੍ਹਾਂ ਦੀਆਂ ਇਨਕਲਾਬੀ ਤਬਦੀਲੀਆਂ ਲਿਆਉਣਾ ਚਾਹੁੰਦੇ ਸਨ। ਉਨ੍ਹਾਂ ਸਾਹਮਣੇ ਬਰਾਬਰੀ ਵਾਲੇ ਸਮਾਜ ਦੀ ਸਿਰਜਣਾ ਦਾ ਸੰਕਲਪ ਸੀ। ਇਨਕਲਾਬੀ ਤਬਦੀਲੀਆਂ ਜਿਥੇ ਕਿਤੇ ਵੀ ਹੋਈਆਂ ਹਨ, ਤਾਕਤ ਦੀ ਵਰਤੋਂ ਬਿਨਾਂ ਨਹੀਂ ਹੋਈਆਂ।[436] ਨੀਤਸ਼ੇ ਕਹਿੰਦਾ ਹੈ ਕਿ ਜੀਵਨ ਦੇ ਸੰਘਰਸ਼ ਵਿਚ ਨਾ ਸਿਰਫ਼ 'ਤਾਕਤਵਰ' ਹੀ ਬਚਦਾ ਹੈ ਸਗੋਂ 'ਤਾਕਤਵਾਰ' ਨੂੰ ਹੀ ਬਚਿਆ ਰਹਿਣਾ ਚਾਹੀਦਾ ਹੈ। ਉਹ ਨਿਰਮਾਣਤਾ ਅਤੇ ਕਮਜ਼ੋਰੀ ਦੀਆਂ ਕਦਰਾਂ-ਕੀਮਤਾਂ ਦਾ ਅਨਾਦਰ ਕਰਦਾ ਹੈ ਅਤੇ ਉਨ੍ਹਾਂ ਨੂੰ ਬੁਜ਼ਦਿਲੀ ਦੀਆਂ ਕਦਰਾਂ-ਕੀਮਤਾਂ ਕਹਿੰਦਾ ਹੈ ਜਿਹੜੀਆਂ ਗੁਲਾਮਾਂ ਦੇ ਲਾਇਕ ਹਨ।[437] ਨੀਤਸ਼ੇ ਦੀ ਇਸ ਟਿਪਣੀ ਨਾਲ ਪੂਰੀ ਤਰ੍ਹਾਂ ਤਾਂ ਸਹਿਮਤ ਨਹੀਂ ਹੋਇਆ ਜਾ ਸਕਦਾ। ਇਸ ਵਿਚੋਂ ਜ਼ੁਲਮ ਦੀਆਂ ਕੀਮਤਾਂ ਉਪਜਣਗੀਆਂ ਜਿਸ ਨਾਲ ਸਾਰਾ ਮਨੁੱਖੀ ਸਮਾਜ ਤਹਿਸ਼ ਨਹਿਸ਼ ਹੋਕੇ ਰਹਿ ਜਾਵੇਗਾ। ਲੇਕਿਨ ਦੂਸਰੇ ਪਾਸੇ ਇਨੇ ਜ਼ਿਆਦਾ ਕਮਜ਼ੋਰ ਤੇ ਨਿਤਾਣੇ ਬਣਕੇ ਰਹਿ ਜਾਣਾ ਕਿ ਕੋਈ ਤਾਕਤਵਰ ਜਰਵਾਣਾ ਤੁਹਾਡੀ ਆਜ਼ਾਦੀ, ਸਵੈਮਾਣ, ਸੁਤੰਤਰਤਾ ਨੂੰ ਪੈਰਾਂ ਥਲੇ ਕੁਚਲਦਾ ਚਲਾ ਜਾਵੇ ਸਿੱਖ ਧਰਮ ਵਿਚ ਜਾਇਜ਼ ਨਹੀਂ ਮੰਨਿਆ ਗਿਆ। ਇਸਨੂੰ ਬਚਾ ਕੇ ਰਖਣ ਲਈ ਕੋਈ ਵੀ ਹੀਲਾ ਬਾਕੀ ਨਾ ਰਹਿ ਜਾਵੇ ਤਾਂ ਫ਼ਿਰ ਅਜਿਹੀ ਤਾਕਤ ਨੂੰ ਦਬੋਚਣ ਲਈ ਆਖ਼ਰੀ ਹਥਿਆਰ ਵਜੋਂ ਤਾਕਤ ਦੀ ਵਰਤੋਂ ਬਿਲਕੁਲ ਜਾਇਜ਼ ਦਸੀ ਗਈ ਹੈ।[438] ਬਸ ਇਥੋਂ ਹੀ ਤੇਗ਼ ਦੇ ਸਿੱਖ ਸੰਕਲਪ ਦਾ

---

435. ਸ.ਜਗਜੀਤ ਸਿੰਘ, *ਸਿੱਖ ਇਨਕਲਾਬ*, ਬਾਹਰੀ ਪਬਲੀਕੇਸ਼ਨਜ਼ ਪ੍ਰਾਈਵੇਟ ਲਿਮਿਟਿਡ, ਨਵੀਂ ਦਿਲੀ, 1982, ਪੰ.175.

436. ------ਉਹੀ-------ਪੰ. 153.

437. ਨੀਤਸ਼ੇ(Nietzsche) *Guide to The Philosophy of Morals and Politics* ਉਧਰਿਤ ਡਾ.ਹਰਬੰਸ ਸਿੰਘ *ਦੇਗ ਤੇਗ ਫਤਹ, ਪੰ.125.*

438. ਗੁਰੂ ਗੋਬਿੰਦ ਸਿੰਘ ਜੀ, *ਜ਼ਫਰਨਾਮਾ, 22.*
*ਚੂ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ੱਸ਼ਤ*
*ਹਲ਼ਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।*

ਸਫ਼ਰ ਸ਼ੁਰੂ ਹੁੰਦਾ ਹੈ। ਗੁਰੂ ਨਾਨਕ ਸਾਹਿਬ ਦੀ ਆਮਦ ਤੋਂ ਪਹਿਲਾਂ ਅਤੇ ਉਨ੍ਹਾਂ ਦੇ ਸਮਕਾਲੀ ਸਮੇਂ ਵਿਚ ਭਾਰਤ ਵਰਸ਼ ਦੇ ਵਾਸੀਆਂ ਦੀ ਬੜੀ ਤਰਸਯੋਗ ਹਾਲਤ ਸੀ। ਜਿਸ ਜਰਵਾਣੇ ਦਾ ਵੀ ਜ਼ੋਰ ਚਲਦਾ ਰੇਗਿਸਤਾਨ ਦੇ ਮਾਰੂਥਲਾਂ ਵਲੋਂ ਉਠਕੇ ਭਾਰਤਵਾਸੀਆਂ ਨੂੰ ਭੇਡਾਂ ਬਕਰੀਆਂ ਵਾਗ ਲੁੱਟ ਕੇ ਲੈ ਜਾਂਦਾ। ਗੁਰੂ ਨਾਨਕ ਸਾਹਿਬ ਨੇ ਵਿਸਥਾਰ ਸਹਿਤ ਆਪਣੀ ਬਾਣੀ ਵਿਚ ਇਸਦਾ ਜ਼ਿਕਰ ਕੀਤਾ ਹੈ ਕਿ ਜਦੋਂ ਮੀਰ ਬਾਬਰ ਨੇ ਭਾਰਤ ਤੇ ਹਮਲਾ ਕੀਤਾ ਤਾਂ ਹਿੰਦ ਵਾਸੀਆਂ ਵਿਚੋ ਕਰੋੜਾਂ ਪੀਰ ਟੂਣੇ ਤਵੀਤਾਂ ਕਰ ਕਰ ਕੇ ਉਸਨੂੰ ਰੋਕ ਰਹੇ ਸਨ, ਪਰ ਉਹ ਨਹੀਂ ਰੁਕਿਆ। ਹਜ਼ਾਰਾਂ ਬੱਜਰ ਵਰਗੇ ਪੱਕੇ ਮੰਦਰ ਉਸਨੇ ਟੁਕੜੇ ਟੁਕੜੇ ਕਰਕੇ ਢਹਿ ਢੇਰੀ ਕਰ ਦਿਤੇ। ਕਿਸੇ ਪੀਰ ਦੀ ਕੋਈ ਕਰਾਮਾਤ ਨਹੀਂ ਚਲੀ। ਕੋਈ ਮੁਗਲ ਅੰਨ੍ਹਾ ਨਹੀਂ ਹੋਇਆ। ਸਭ ਕੁਝ ਖੇਰੂੰ ਖੇਰੂੰ ਹੋ ਗਿਆ। ਇਥੋਂ ਦੇ ਵਾਸੀਆਂ ਦੀ ਅਣਖ ਗੈਰਤ ਮਿਟੀ ਵਿਚ ਮਿਲਾ ਦਿਤੀ ਗਈ। ਬਹੂਆਂ ਬੇਟੀਆਂ ਦੀ ਇਜ਼ਤ ਚੁਰਾਹਿਆਂ ਵਿਚ ਰੋਲੀ ਗਈ।[439] ਭਾਰਤ ਵਰਸ਼ ਵਿਚ ਜ਼ੁਲਮ ਦਾ ਇਹ ਸਿਲਸਲਾ ਲਗਾਤਾਰ ਚਲਦਾ ਆ ਰਿਹਾ ਸੀ ਅਤੇ ਚਲਦਾ ਰਿਹਾ। ਮਹਿਮੂਦ ਗਜ਼ਨਵੀ ਨੇ ਉਤਰੀ ਭਾਰਤ ਵਿਚ ਮਥੁਰਾ ਤੋਂ ਲੈ ਕੇ ਸੋਮਨਾਥ ਤਕ ਸਾਰੇ ਪ੍ਰਸਿੱਧ ਹਿੰਦੂ ਮੰਦਰ ਢਾਹ ਦਿਤੇ। ਮੁਸਲਮਾਨਾਂ ਦੇ ਰਾਜ ਦੇ ਸ਼ੁਰੂ ਦੇ ਸਮੇਂ ਵਿਚ ਹਰ ਵਡੀ ਮਸਜਿਦ ਹਿੰਦੂਆਂ ਜਾਂ ਜੈਨੀਆਂ ਦੇ ਢਾਹੇ ਗਏ ਮੰਦਰਾਂ ਦੇ ਸਾਮਾਨ ਨਾਲ ਬਣਾਈ ਗਈ ਦਸੀ ਜਾਂਦੀ ਹੈ।[440] ਆਮ ਜਨਤਾ ਨੂੰ ਮਾਨਸਿਕ ਤੌਰ ਤੇ ਇਸ ਵੰਗਾਰ ਲਈ ਤਿਆਰ ਕਰਦੇ ਰਹਿਣ ਦੀ ਲੋੜ ਭਾਰਤੀ ਧਰਮ ਸ਼ਾਸ਼ਤਰ ਦਾ ਕਦੇ ਵੀ ਹਿੱਸਾ ਨਹੀਂ ਸੀ। ਉਨ੍ਹਾਂ ਤੋਂ ਬਾਅਦ ਦੇ ਗੁਰੂ ਸਾਹਿਬਾਨ ਨੇ ਇਸਨੂੰ ਹਥਿਆਰਬੰਦ ਜਦੋ ਜਹਿਦ ਨੂੰ ਧਰਮ ਸ਼ਾਸ਼ਤਰ ਦਾ ਹਿੱਸਾ ਬਣਾਇਆ। ਸਿੱਖ ਗੁਰੂ ਸਾਹਿਬਾਨ ਨੇ ਅਤਿਆਚਾਰੀ ਸਿਆਸੀ ਹਾਕਮਾਂ ਖ਼ਿਲਾਫ਼ ਇਸ ਤਰੀਕੇ ਨਾਲ ਹੌਲੀ ਹੌਲੀ ਲੋਕਾਂ ਦੇ ਹੌਸਲੇ ਇਕ ਸੋਚੀ ਸਮਝੀ ਸਕੀਮ ਮੁਤਾਬਕ ਵਧਾਏ ਅਤੇ ਉਨ੍ਹਾਂ ਦੀ ਸਪਿਰਟ ਨੂੰ ਉੱਚਾ ਕੀਤਾ।[441] ਗੋਕਲ ਚੰਦ ਨਾਰੰਗ ਲਿਖ਼ਦਾ ਹੈ,"ਜਿਹੜੀ ਕਿਰਪਾਨ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਦਿੱਤੀ ਉਸ ਦਾ ਫੌਲਾਦ ਗੁਰੂ ਨਾਨਕ ਦੇਵ ਜੀ ਨੇ ਹੀ ਤਿਆਰ ਕੀਤਾ ਸੀ।"[442] ਗੁਰੂ ਨਾਨਕ ਸਾਹਿਬ ਤੋਂ ਲੈਕੇ ਚੌਥੇ ਸਤਿਗੁਰੂ ਗੁਰੂ ਰਾਮਦਾਸ ਸਾਹਿਬ ਤਕ ਵਕਤ ਦੀ ਹਕੂਮਤ ਨੇ ਸਿੱਖ ਅਧਿਆਤਮਕ ਲਹਿਰ ਨੂੰ ਅਜੇ ਕੋਈ ਅਜਿਹਾ ਚੈਲੰਜ ਵੀ ਨਹੀਂ ਸੀ ਦਿਤਾ ਜਿਸ ਨਾਲ ਉਸੇ ਵੇਲੇ

---

439. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਰਾਗ ਆਸਾ ਮਹਲਾ ੧,ਪੰ. 417.

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥ ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥4॥ ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥
ਓਨੀ ਤੁਪਕ ਤਾਣਿ ਚਲਾਈ ਓਨੀ ਹਸਤਿ ਚਿੜਾਈ॥ ਜਿਨ ਕੀ ਚੀਰੀ ਦਰਗਹ ਫਾਟੀ ਤਿਨਾ ਮਰਣਾ ਭਾਈ॥5॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥ ਇਕਨਾ ਪੇਰਣ ਸਿਰ ਖੁਰ ਪਾਟੇ ਇਕਨਾ ਵਾਸੁ ਮਸਾਣੀ॥
ਜਿਨ ਕੇ ਬੰਕੇ ਘਰੀ ਨ ਆਇਆ ਤਿਨ ਕਿਉ ਰੈਣਿ ਵਿਹਾਣੀ॥6॥

440 E.R.E.,Vol.6,p.704.ਉਧਰਿਤ ਸ. ਜਗਜੀਤ ਸਿੰਘ, *ਸਿੱਖ ਇਨਕਲਾਬ*, ਪੰ.166.

441. ਸ.ਜਗਜੀਤ ਸਿੰਘ, *ਸਿੱਖ ਇਨਕਲਾਬ*, ਪੰ. 173.

442. ਗੋਕਲ ਚੰਦ ਨਾਰੰਗ, *ਦੀ ਟ੍ਰਾਸਫ਼ਰਮੇਸ਼ਨ ਆਫ਼ ਸਿਖਿਜ਼ਮ*, ਉਧਰਿਤ ਡਾ.ਜਸਵੰਤ ਸਿੰਘ ਨੇਕੀ,*ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 137.

ਸਿੱਖ ਗੁਰੂ ਸਾਹਿਬਾਨ ਨੂੰ ਸ਼ਸ਼ਤਰ ਚੁਕਣ ਲਈ ਮਜ਼ਬੂਰ ਹੋਣਾ ਪੈਂਦਾ। ਪਰੰਤੂ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਵੇਲੇ ਇਹ ਸਮਾਂ ਪਰਤੱਖ ਹੋਕੇ ਸਾਹਮਣੇ ਆ ਢੁੱਕਾ ਸੀ। ਇਸਦੇ ਨਾਲ ਹੀ ਬਾਦਸ਼ਾਹ ਜਹਾਂਗੀਰ ਨੇ ਇਸ ਅਧਿਆਤਮਕ ਲਹਿਰ ਨੂੰ ਝੂਠ ਦੀ ਦੁਕਾਨ ਕਹਿਣਾ ਆਰੰਭ ਕਰ ਦਿਤਾ[443] ਅਤੇ ਇਸਨੂੰ ਬੰਦ ਕਰਨ ਲਈ ਹਰ ਹੀਲਾ ਵਰਤਿਆ। ਨਤੀਜੇ ਵਜੋਂ ਸਿੱਖ ਸਿਧਾਂਤ ਅਨੁਸਾਰ ਆਖ਼ਰੀ ਹੀਲੇ ਵਜੋਂ ਸਿੱਖ ਗੁਰੂ ਸਾਹਿਬਾਨ ਨੇ ਸਾਰੇ ਸਿੱਖ ਸਮਾਜ ਨੂੰ ਹਥਿਆਰਬੰਦ ਕਰਨ ਲਈ ਯਤਨ ਆਰੰਭ ਦਿਤੇ। ਇਸਦਾ ਸੰਕੇਤ ਗੁਰੂ ਅਰਜਨ ਦੇਵ ਜੀ ਨੇ ਹੀ ਆਪਣੀ ਹਾਜ਼ਰੀ ਵਿਚ ਦੇ ਦਿਤਾ ਸੀ। ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਦੋ ਸੂਰਬੀਰ ਸਿੱਖਾਂ ਨੇ ਜ਼ੁਲਮ ਦਾ ਟਾਕਰਾ ਕਰਨ ਲਈ ਸ਼ਸਤਰਧਾਰੀ ਹੋਣ ਲਈ ਸੁਝਾਅ ਦਿਤਾ ਤਾਂ ਜੋ ਬਚਨ ਗੁਰੂ ਅਰਜਨ ਪਾਤਸ਼ਾਹ ਨੇ ਕੀਤੇ ਉਸਦਾ ਜ਼ਿਕਰ ਸਾਖ਼ੀਕਾਰ ਇਉਂ ਕਰਦਾ ਹੈ: "ਭਾਈ ਸੀਗਾਰੂ ਤੇ ਜੈਤੂ ਹੈਸਨ ਬੜੇ ਸੂਰਬੀਰ ਤੇ ਪਰਉਪਕਾਰੀ ਸਾਹਿਬ ਛੇਵੀਂ ਪਾਤਸਾਹੀ ਦੇ ਪਾਸ ਸਾਹਿਬ ਸੌਂਪੇ॥ ਬਚਨ ਹੋਇਆ ਅਸਾਂ ਸਸਤ੍ਰ ਪਕੜਨੇ ਹੈਨ ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰ ਕਰ ਪਕੜਨੇ ਹੈਨ। ਸਮਾਂ ਕਲਜੁਗ ਦਾ ਵਰਤਨਾ ਹੈ॥ ਸਸਤ੍ਰਾ ਦੀ ਵਿਦਿਆ ਕਰ ਮੀਰ ਦੀ ਮੀਰੀ ਖਿਚ ਲੈਣੀ ਹੈ। ਤੇ ਸਬਦ ਦੀ ਪ੍ਰੀਤ ਸਮਝ ਕਰ ਪੀਰੀ ਲੈ ਲੈਣੀ॥ ਤੁਸਾਂ ਛੇਵੀ ਪਾਤਸਾਹੀ ਦੇ ਹਜ਼ੂਰ ਰਹਿਣਾ॥[444] ਇਹ ਸਿੱਖ ਸਮਾਜ ਦਾ ਸ਼ਸਤਰਧਾਰੀ ਹੋਣ ਲਈ ਇਕ ਤਰ੍ਹਾਂ ਨਾਲ ਪਹਿਲਾ ਐਲਾਨਨਾਮਾ ਹੈ। ਸਿੱਖ ਗੁਰੂ ਸਾਹਿਬਾਨ ਦੇ ਸਾਹਮਣੇ ਕੇਵਲ ਇਕੋ ਆਦਰਸ਼ ਸੀ ਮਨੁੱਖਤਾ ਦੀ ਹੋਣੀ ਨੂੰ ਸੰਪੂਰਨਤਾ ਦਾ ਜਾਮਾ ਪਹਿਨਾਉਣਾ। ਗੁਰਦੇਵ ਚਾਹੁੰਦੇ ਸਨ ਕਿ ਸਮਾਜ ਦੇ ਦੱਬੇ ਕੁਚਲੇ, ਨਿਮਾਣੇ ਤੇ ਲੁੱਟੇ ਪੁੱਟੇ ਲੋਕ, ਆਪਣੀ ਹੋਣੀ ਆਪ ਨਿਸਚਿਤ ਕਰਨ। ਸਮਾਜ ਦੇ ਭਲੇ ਮਨੁੱਖ ਕੇਵਲ ਭਗਤੀ ਅਥਵਾ ਸੰਤਤਾਈ ਤਕ ਸੀਮਤ ਨਾ ਰਹਿਣ ਸਗੋਂ ਸਿਪਾਹੀ ਬਣਕੇ ਸ਼ਕਤੀ ਦੇ ਪ੍ਰਤੀਕ ਬਣਨ ਤੇ ਇਸਦੇ ਸੁਮੇਲ ਵਿਚੋਂ 'ਸੰਤ ਸਿਪਾਹੀ' ਦੇ ਰੂਪ ਵਿਚ ਅਸਲੋਂ ਨਵੇਂ ਨਰੋਏ ਮਨੁੱਖ ਦਾ ਜਨਮ ਹੋਵੇ। ਜਿਸਨੂੰ ਬਾਅਦ ਵਿਚ ਖ਼ਾਲਸੇ ਦੀ ਸੰਗਿਆ ਦਿਤੀ ਗਈ। ਅਜਿਹੇ ਮਨੁੱਖਾਂ ਦਾ ਸਮੂਹ ਹੀ 'ਅਕਾਲ ਪੁਰਖ਼ ਕੀ ਫੌਜ' ਬਣੀ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਜਦੋਂ ਮਰਹੱਟਿਆਂ ਦਾ ਗੁਰੂ 'ਸਮਰਥ ਰਾਮਦਾਸ' ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਮਿਲਿਆ ਤਾਂ ਉਸਨੇ ਸਵਾਲ ਕੀਤਾ: "ਤੁਸਾਂ ਸ਼ਸਤਰ ਪਹਿਨੇ ਹੋਏ ਹਨ, ਫ਼ੌਜ ਰਖੀ ਹੋਈ ਹੈ ਅਤੇ ਘੋੜੇ ਰਖੇ ਹੋਏ ਹਨ, ਤੁਸੀਂ ਆਪਣੇ ਆਪ ਨੂੰ ਸੱਚਾ ਪਾਤਸ਼ਾਹ ਅਖਵਾਉਂਦੇ ਹੋ। ਤੁਸੀਂ ਕਿਸ ਕਿਸਮ ਦੇ ਸਾਧੂ ਹੋ?" ਗੁਰੂ ਹਰਿਗੋਬਿੰਦ ਸਾਹਿਬ ਨੇ ਉੱਤਰ ਦਿਤਾ,"ਅੰਤਰ-ਮੁਖੀ ਸਾਧੂ ਤੇ ਬਾਹਰ-ਮੁਖੀ ਰਾਜੇ; ਸ਼ਸਤਰ ਗਰੀਬਾਂ ਦੀ

---

443. *Tuzuk-e-Jahagiri*, Persian p.35, ਉਧਰਿਤ: ਪ੍ਰੋ. ਗੰਡਾ ਸਿੰਘ, *ਸਿਖ ਇਤਿਹਾਸ ਬਾਰੇ*, ਲਾਹੌਰ, ਪੰਜ ਦਰਿਆ,ਨਿਸਬਤ ਰੋਡ, 1942, ਪੰ.8.
ਤੁਜ਼ਕ-ਏ-ਜਹਾਂਗੀਰੀ ਵਿਚ ਲਿਖ਼ਿਆ ਹੈ"ਬਿਆਸ ਦਰਿਆ ਦੇ ਕਿਨਾਰੇ ਗੋਇੰਦਵਾਲ ਵਿਖੇ ਇਕ ਅਰਜਨ ਨਾਂ ਦਾ ਹਿੰਦੂ, ਸੰਤ ਅਤੇ ਰੂਹਾਨੀ ਆਗੂ ਦੇ ਪਰਦੇ ਵਿਚ ਰਹਿੰਦਾ ਸੀ। ਨਤੀਜੇ ਵਜੋਂ ਕਈ ਸਾਧਾਰਨ ਬੁੱਧ ਦੇ ਹਿੰਦੂਆਂ ਅਤੇ ਮੂਰਖ਼ ਮੁਸਲਮਾਨਾਂ ਨੂੰ ਉਸ ਨੇ ਆਪਣਾ ਢੰਗ ਤਰੀਕਾ ਅਪਨਾਉਣ ਲਈ ਰਾਜ਼ੀ ਕਰ ਲਿਆ ਸੀ। ਉਸ ਨੇ ਸੰਤਪੁਣੇ ਅਤੇ ਪਵਿੱਤਰਤਾ ਦਾ ਝੰਡਾ ਚੁਕਿਆ ਹੋਇਆ ਸੀ। ਉਸ ਨੂੰ ਗੁਰੂ ਆਖਿਆ ਜਾਂਦਾ ਸੀ। ਬਹੁਤ ਥਾਵਾਂ ਤੋਂ ਚਰਵਾਹੇ ਅਤੇ ਬੇਵਕੂਫ਼ ਉਸ ਦੇ ਪੱਕੇ ਪੈਰੋਕਾਰ ਬਣ ਗਏ। ਇਹ ਧੰਦਾ ਤਿੰਨ ਜਾਂ ਚਾਰ ਪੀੜ੍ਹੀਆਂ ਤੋਂ ਚਲ ਰਿਹਾ ਸੀ। ਕਾਫ਼ੀ ਲੰਬੇ ਚਿਰ ਤੋਂ ਮੇਰੇ ਮਨ ਵਿਚ ਇਸ ਝੂਠ ਦੀ ਦੁਕਾਨ (ਦੁਕਾਨ-ਏ-ਬਾਤਿਲ), ਨੂੰ ਬੰਦ ਕਰਨ, ਜਾਂ ਉਸ ਨੂੰ ਇਸਲਾਮ ਦੇ ਦਾਇਰੇ ਵਿਚ ਲਿਆਉਣ ਦਾ ਖ਼ਿਆਲ ਸੀ।"

444. ਤਰਲੋਚਨ ਸਿੰਘ ਬੇਦੀ (ਸੰਪਾ.) *ਸਿੱਖਾਂ ਦੀ ਭਗਤਮਾਲਾ*, ਪੰਜਾਬੀ ਯੂਨੀਵਰਸਿਟੀ,ਪਟਿਆਲਾ, 1986,ਪੰ.126.

ਰਾਖ਼ੀ ਅਤੇ ਅਤਿਆਚਾਰੀਆਂ ਦੇ ਨਾਸ ਲਈ ਹਨ।[445] ਇਸ ਨਾਲ ਸ਼ਸਤਰਾਂ ਬਾਰੇ ਸਿੱਖ ਸਿਧਾਂਤ ਅਤੇ ਇਸਦਾ ਪਿਛੋਕੜ ਨਿਖ਼ਰ ਕੇ ਸਾਹਮਣੇ ਆ ਜਾਂਦਾ ਹੈ। ਸਹਿਜੇ ਸਹਿਜੇ ਸ੍ਰੀ ਸਾਹਿਬ ਨੂੰ ਖ਼ਾਲਸਈ ਰਹਿਤ ਅੰਗ ਬਣਾ ਦਿਤਾ ਗਿਆ। ਤੇਗ਼ ਦੀ ਜੈ ਜੈਕਾਰ ਦੇ ਗੀਤ ਗਾਏ ਗਏ।[446] ਸ਼ਸਤਰਾਂ ਨੂੰ ਪੀਰ ਕਹਿਕੇ ਨਮਸਕਾਰ ਕੀਤੀ ਗਈ।[447] ਨਿਤ ਅਰਦਾਸ ਵਿਚ ਸ੍ਰੀ ਸਾਹਿਬ ਜੀ ਸਹਾਇ ਲਈ ਅਰਜ਼ੋਈ ਕੀਤੀ ਜਾਂਦੀ ਹੈ। ਇਹ ਸਭ ਕੁਝ ਨਿਮਾਣੀ ਨਿਤਾਣੀ ਹੋਈ ਕੌਮ ਦੇ ਮਹਾਂ-ਉਥਾਨ ਲਈ ਬਣਾਈ ਜਾ ਰਹੀ ਯੋਜਨਾ ਦਾ ਹਿੱਸਾ ਸੀ। ਸਤਿਗੁਰੂ ਜਾਣੀ ਜਾਣ ਸਨ ਕਿ ਜੇ ਬਲ ਛੁੜਕ ਜਾਵੇ ਤਾਂ ਕੌਮਾਂ ਸਾਹਸ-ਹੀਣ ਹੋ ਜਾਂਦੀਆਂ ਹਨ, ਗੁਲਾਮੀ ਦੇ ਬੰਧਨ ਗਲ ਪੈ ਜਾਂਦੇ ਹਨ। ਜ਼ਿੰਦਗੀ ਵਿਚੋਂ ਸਵੈ ਦੀ ਪਹਿਚਾਣ ਹੀ ਗੁਆਚ ਜਾਂਦੀ ਹੈ। ਖਾਣ-ਪੀਣ, ਬੋਲੀ, ਪਹਿਰਾਵੇ ਅਤੇ ਅਮਲਾਂ ਵਿਚੋਂ ਵੀ ਗੁਲਾਮੀ ਦੀ ਬਦਬੂ ਆਉਣ ਲਗ ਪੈਂਦੀ ਹੈ।[448] ਬਲਵਾਨ ਹੋਇਆਂ ਹੀ ਇਨ੍ਹਾਂ ਬੰਧਨਾਂ ਤੋਂ ਛੁਟਕਾਰਾ ਹੋ ਸਕਦਾ ਹੈ।[449] ਸਮਾਜ ਦਾ ਸਮਤੋਲ ਕਾਇਮ ਰਖਿਆ ਜਾ ਸਕਦਾ ਹੈ। ਆਮ ਤੌਰ ਤੇ ਉਲਾਰ ਕਿਸਮ ਦੇ ਦੁਸ਼ਟ ਬਿਰਤੀਆਂ ਵਾਲੇ ਮਨੁੱਖ ਸਮਾਜ ਦਾ ਸੰਤੁਲਨ ਵਿਗਾੜ ਦਿੰਦੇ ਹਨ। ਉਹ ਇਨਸਾਨੀਅਤ ਅਤੇ ਧਰਮ ਦੇ ਉੱਚੇ ਗੁਣਾਂ ਨੂੰ ਬੁਜ਼ਦਿਲੀ ਸਮਝ ਲੈਂਦੇ ਹਨ। ਅਜਿਹੀਆਂ ਸਥਿਤੀਆਂ ਵਿਚ ਕਈ ਵਾਰੀ ਜ਼ਿੰਦਗੀ ਮੌਤ ਨਾਲੋਂ ਵੀ ਭਿਆਨਕ ਹੋ ਜਾਂਦੀ ਹੈ। ਸ਼ਸਤਰ ਜ਼ੁਲਮ ਦਾ ਪ੍ਰਤੀਕ ਬਣਕੇ ਨੰਗਾ ਨਾਚ ਨਚਦੇ ਹਨ। ਅਜਿਹੇ ਵੇਲੇ ਧਰਮੀ ਸੂਰਬੀਰ ਯੋਧਿਆਂ ਵਲੋਂ ਉਠਾਈ ਧਰਮ ਦੀ ਤੇਗ਼ ਹੀ ਉਸਦਾ ਮੂੰਹ ਮੋੜ ਸਕਦੀ ਹੈ ਤਾਂ ਹੀ ਸਹੀ ਮਨੁੱਖੀ ਆਜ਼ਾਦੀ ਅਤੇ ਇਨਸਾਫ਼ ਦਾ ਝੰਡਾ ਬੁਲੰਦ ਕੀਤਾ ਜਾ ਸਕੇਗਾ। ਇਸ ਸੰਬੰਧੀ ਵਿਦਵਾਨ ਪਾਸਕਲ(Pascal) ਦੀ ਟਿਪਣੀ ਵਿਚਾਰਨਯੋਗ ਹੈ: ਬਲ ਤੋਂ ਬਿਨਾਂ ਇਨਸਾਫ਼ ਸ਼ਕਤੀਹੀਣ ਹੈ। ਇਨਸਾਫ਼ ਤੋਂ ਬਿਨਾਂ ਬਲ ਅਤਿਆਚਾਰ ਹੈ। ਬਲਹੀਣ ਇਨਸਾਫ਼ ਬੇ-ਅਰਥ ਹੈ, ਕਿਉਂਕਿ ਮੁਜ਼ਰਮ ਸਦਾ ਹੀ ਹੋਣਗੇ। ਇਨਸਾਫ਼ਹੀਣ ਬਲ ਨਿੰਦਣਯੋਗ ਹੈ। ਇਨਸਾਫ਼ ਅਤੇ ਬਲ ਇਕੱਠੇ ਚਲਣੇ ਚਾਹੀਦੇ ਹਨ ਕਿਉਂਕਿ ਨਿਆਂ ਦਾ ਬਲਵਾਨ ਅਤੇ ਬਲ ਦਾ ਨਿਆਂਵਾਨ ਹੋਣਾ ਬੜਾ ਜ਼ਰੂਰੀ ਹੈ।[450] ਗੁਰਮਤਿ ਚਿੰਤਨ ਵਿਚ ਭਗਤੀ ਅਤੇ ਸ਼ਕਤੀ, ਮੀਰੀ ਤੇ ਪੀਰੀ, ਸੰਤ ਤੇ ਸਿਪਾਹੀ ਨਿਆਂ ਅਤੇ ਬਲ ਦੀ ਸਮਸ੍ਰਰਤਾ ਦੇ ਪ੍ਰਤੀਕ ਪਰਵਾਨ ਕੀਤੇ ਜਾ ਸਕਦੇ ਹਨ। ਗੁਰਮਤਿ ਅਨੁਸਾਰ ਕਿਰਪਾਨ ਚਲਾਉਣ ਦਾ ਅਧਿਕਾਰੀ ਉਹੋ ਹੀ

---

445. Sakhi 39, *Pothi Panjab Sakhian* cited by Ganda Singh: ਉਧਰਿਤ ਸ.ਜਗਜੀਤ ਸਿੰਘ, *ਸਿੱਖ ਇਨਕਲਾਬ*, ਪੰ. 153.

446. ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ। ਬਚਿਤ੍ਰ ਨਾਟਕ 1,2-4.

447. ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ
ਸੈਫ਼ ਸਰੋਹੀ ਸੈਹਥੀ ਯਹੈ ਹਮਾਰੇ ਪੀਰ। ਸਸਤ੍ਰਨਾਮਾ 3,1-2.

448. ਵਿਸਥਾਰ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ,ਆਸਾ ਦੀ ਵਾਰ, ਪੰ.462.

449. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੯,ਪੰ. 1429.
ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥
ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥

450 Pascal, quoted by S. Radhakrishnan, *Religion and Society.*,George Allen & Unwin Ltd., London, 1956.p.224.

ਹੈ ਜੋ 'ਮੁੱਖ ਤੇ ਹਰਿ, ਚਿਤ ਮੈ ਜੁੱਧ ਬੀਚਾਰੇ'451 ਦੀ ਅਵਸਥਾ ਵਿਚ ਵਿਚਰਦਾ ਹੋਵੇ। ਇਉਂ ਖ਼ਾਲਸੇ ਦੀ ਤਲਵਾਰ ਹਮੇਸ਼ਾਂ ਹੀ ਮਨੁੱਖੀ ਆਜ਼ਾਦੀ, ਸਵੈਮਾਣ, ਸੁਤੰਤਰਤਾ, ਇਨਸਾਫ਼ ਦੀ ਰਾਖ਼ੀ ਲਈ ਅਤੇ ਦੁਸ਼ਟਾਂ ਦੇ ਵਿਨਾਸ਼ ਲਈ ਉਠਦੀ ਰਹੀ ਹੈ। 'ਧਰਮ ਕਾ ਜੈਕਾਰ' ਕਰਨ ਲਈ ਉਠਦੀ ਰਹੀ। 'ਸੁਖ ਸੰਤਾ ਕਰਣੰ' ਲਈ ਉਠਦੀ ਰਹੀ, 'ਸੰਤ ਸਮੂਹ ਪ੍ਰਸੰਨ ਫਿਰੈ' ਲਈ ਜੂਝਦੀ ਰਹੀ। 'ਦੀਨਨ ਕੀ ਪ੍ਰਤਿਪਾਲ' ਅਤੇ 'ਸੰਤ ਉਬਾਰਨ' ਲਈ ਹੀ ਹਮੇਸ਼ਾਂ ਮਿਆਨ ਵਿਚੋਂ ਨਿਕਲਦੀ ਰਹੀ। ਨਿਸ਼ਕਰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਸਿੱਖ ਸਮਾਜ ਛੇਵੇਂ ਅਤੇ ਦਸਵੇਂ ਗੁਰੂ ਸਾਹਿਬਾਨ ਦੇ ਵੇਲੇ ਜਿਵੇਂ ਕਿ ਆਮ ਤੌਰ ਤੇ ਸਮਝਿਆ ਜਾਂਦਾ ਹੈ ਅਚਾਨਕ ਹੀ ਸ਼ਸਤਰਧਾਰੀ ਅਥਵਾ ਜੰਗਜੂ ਨਹੀਂ ਸੀ ਬਣ ਗਿਆ ਇਸਦੀ ਗੁੜ੍ਹਤੀ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਦਿਤੀ ਜਾਣ ਲਗ ਪਈ ਸੀ। ਸਿੱਖ ਬੁਨਿਆਦੀ ਤੌਰ ਤੇ ਸੰਤ ਹੈ ਪਰ ਬੇਇਨਸਾਫ਼ੀ ਤੇ ਗੈਰਤਹੀਣਤਾ ਨੂੰ ਬਰਦਾਸ਼ਤ ਕਰਨਾ ਬੁਜ਼ਦਿਲੀ ਹੈ ਬੇਗੈਰ਼ਤੀ ਹੈ,ਜਿਸ ਲਈ ਸਿੱਖ ਜੀਵਨ ਜਾਚ ਵਿਚ ਉੱਕਾ ਹੀ ਕੋਈ ਥਾਂ ਪਰਵਾਨ ਨਹੀਂ ਕੀਤੀ ਜਾ ਸਕਦੀ। ਇਨਸਾਫ਼ ਦਾ ਝੰਡਾ ਝੁਲਾਉਣ ਲਈ ਸਿੱਖ ਨੇ ਹਰ ਹੀਲੇ ਸਿਪਾਹੀ ਬਣਨਾ ਹੀ ਬਣਨਾ ਹੈ। ਇਥੇ ਤਾਂ 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥' ਦਾ ਸਬਕ ਦ੍ਰਿੜ੍ਹ ਕਰਵਾਇਆ ਗਿਆ ਹੈ। ਚੇਤੰਨ ਹੁੰਦਿਆਂ ਚੁਪ ਰਹਿਣਾ ਪਾਪ ਹੈ। ਦੂਸਰਾ ਨੁਕਤਾ ਇਹ ਸਾਹਮਣੇ ਆਉਂਦਾ ਹੈ ਸਿੱਖ ਨੇ ਤੇਗ਼ ਦੀ ਵਰਤੋਂ ਹਰ ਹੀਲੇ ਆਖ਼ਰੀ ਹਥਿਆਰ ਵਜੋਂ ਕਰਨੀ ਹੈ। ਜਦੋਂ ਕੋਈ ਹੋਰ ਹੀਲਾ ਬਾਕੀ ਨਾ ਰਹਿ ਜਾਏ ਤਾਂ ਹੀ ਸਿੱਖ ਨੂੰ ਤਲਵਾਰ ਦੇ ਮੁਠੇ ਤੇ ਹੱਥ ਰਖਣ ਦਾ ਹੁਕਮ ਹੈ। ਪਰੇਮ ਸੁਮਾਰਗ ਗ੍ਰੰਥ ਵਿਚ ਇਸਦੀ ਪੁਸ਼ਟੀ ਇਉਂ ਕੀਤੀ ਹੋਈ ਹੈ,"ਅਰ ਹਥਿਆਰ ਆਪ ਸਿਉ ਜੁਦਾ ਨਾ ਕਰੇ, ਸਿੰਘ ਮੁਖ ਗਊ ਹੋਏ ਰਹੇ। ਜਬ ਜਾਣੈ ਕਿ ਕੋਈ ਦੁਸ਼ਟ ਖਹਿੜਾ ਛੱਡਦਾ ਨਹੀਂ ਔਰ ਧਰਮ ਕੀ ਬਾਤ ਹੈ। ਰਾਜਾ ਨਿਆਵ ਨਹੀਂ ਕਰਦਾ ਤਬ ਵਕਤ ਦੇਖ ਕੇ ਸਸ਼ਤ੍ਰ ਚਲਾਵੈ, ਅੰਤ ਅੰਤ ਕੋ ਲਾਚਾਰੀ।"452 ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਸੰਕਲਪ ਨੂੰ ਜ਼ਫਰਨਾਮੇ ਵਿਚ ਭਲੀਭਾਂਤ ਦ੍ਰਿੜ੍ਹ ਕਰਵਾਇਆ ਹੈ:

*ਚੂ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।*
*ਹਲਾਲ ਅਸਤੁ ਬੁਰਦਨ ਬ ਸ਼ਮਸ਼ੀਰ ਦਸਤ।453*

ਇਉਂ "ਸਿਰੀ ਸਾਹਿਬ ਦੀ ਦਾਤ ਸੂਰਬੀਰਤਾ ਦੀ ਦਾਤ ਹੈ, ਅਣਖ ਦੀ ਦਾਤ ਹੈ, ਸੁਤੰਤਰਤਾ ਦੀ ਦਾਤ ਹੈ। ਇਸੇ ਨਾਲ ਸਾਡਾ ਜਨਮ ਹੋਇਆ, ਇਸੇ ਦੀ ਸਾਨੂੰ ਰਹਿਤ ਮਿਲੀ, ਇਸੇ ਦੀ ਉਪਾਸ਼ਨਾ ਪ੍ਰਾਪਤ ਹੋਈ, ਤੇ ਇਸੇ ਦੀ ਸਹਾਇਤਾ ਲਈ ਅਸੀਂ ਨਿੱਤ ਅਰਦਾਸ ਵਿਚ ਜੋਦੜੀ ਕਰਦੇ ਹਾਂ।"454

ਇਨ੍ਹਾਂ ਪੰਜ ਧਰਮ ਸ਼ਾਸ਼ਤਰੀ ਜੁਗਤਾਂ ਦੀ ਨਿਸ਼ਾਨਦੇਹੀ ਭਾਈ ਗੁਰਦਾਸ ਦੇ ਕਬਿੱਤ ਸਵੈਯਾਂ ਵਿਚੋਂ ਵੀ ਭਲੀ ਭਾਂਤ ਹੋ ਜਾਂਦੀ ਹੈ ਅਤੇ ਇਹੀ ਇਸ ਖ਼ੋਜ ਨਿਬੰਧ ਦਾ ਆਧਾਰ ਹੈ। ਇਸ ਕਾਂਡ ਵਿਚ ਕਬਿੱਤ ਸਵੈਯਾਂ ਵਿਚੋਂ ਹਵਾਲੇ ਘੱਟ

---

451. ਦਸਮ ਗ੍ਰੰਥ ਸਾਹਿਬ, ਕ੍ਰਿਸ਼ਨਾਵਤਾਰ 2492.1
452 ਪਰੇਮ ਸੁਮਾਰਗ ਗ੍ਰੰਥ,ਉਧਰਿਤ: ਭਾਈ ਜੋਧ ਸਿੰਘ, *ਗੁਰਮਤਿ ਨਿਰਣਯ,* ਭਾਸ਼ਾ ਵਿਭਾਗ ਪਟਿਆਲਾ, 1990,ਪੰ. 249.
453. ਦਸਮ ਗ੍ਰੰਥ ਸਾਹਿਬ, ਜ਼ਫਰਨਾਮਾ: 22.
454. ਡਾ.ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ,* ਪੰ.207.

ਤੋਂ ਘੱਟ ਦਿਤੇ ਗਏ ਹਨ, ਪਰ ਇਸ ਨਤੀਜੇ ਤੇ ਪਹੁੰਚਣਾ ਕੋਈ ਮੁਸ਼ਕਲ ਨਹੀਂ ਹੈ ਕਿ ਇਨ੍ਹਾਂ ਸਾਰੀਆਂ ਜੁਗਤਾਂ ਦੀ ਗੁਰੂ ਮੁੱਖ ਤੋਂ ਜਾਣਕਾਰੀ ਭਾਈ ਗੁਰਦਾਸ ਜੀ ਨੂੰ ਸੀ। ਇਸਦਾ ਇਕ ਕਾਰਨ ਤਾਂ ਉਨ੍ਹਾਂ ਦਾ ਗੁਰੂ ਆਦੇਸ਼ ਅਨੁਸਾਰ ਧਰਮ ਚਿੰਤਨ ਦੇ ਖ਼ੇਤਰ ਵਿਚ ਸੁਸਿਖਿਅਤ ਹੋਣਾ ਸੀ। ਦੂਜਾ ਕਾਰਨ ਗੁਰੂ ਦੀ ਸੰਗਤ ਲੰਬਾ ਸੰਮਾਂ ਪ੍ਰਾਪਤ ਰਹਿਣੀ ਸੀ। ਤੀਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾਂ ਵਾਸਤੇ ਨਿਭਾਈ ਗਈ ਭੂਮਿਕਾ ਸੀ। ਇਸ ਨਾਲ ਇਸ ਤੱਥ ਦੀ ਪੁਸ਼ਟੀ ਹੋ ਜਾਂਦੀ ਹੈ ਕਿ ਭਾਈ ਗੁਰਦਾਸ ਕੇਵਲ ਮਾਤਰ ਧਾਰਮਿਕ ਹੀ ਨਹੀਂ ਸਨ ਸਗੋਂ ਸੁਸਿਖਿਅਤ ਅਤੇ ਚੇਤੰਨ ਧਰਮ ਸ਼ਾਸ਼ਤਰੀ ਵੀ ਸਨ। ਉਨ੍ਹਾਂ ਕੋਲ ਉਹ ਧਾਰਮਿਕ ਅਨੁਭਵ ਕਾਇਮ ਸੀ ਜਿਹੜਾ ਧਰਮ ਸ਼ਾਸ਼ਤਰੀ ਹੋਣ ਲਈ ਅਕਸਰ ਲੋੜੀਂਦਾ ਹੁੰਦਾ ਹੈ। ਆਧੁਨਿਕ ਅੰਤਰ ਦ੍ਰਿਸ਼ਟੀਆਂ ਰਾਹੀਂ ਧਰਮ ਸ਼ਾਸ਼ਤਰੀ ਦੇ ਗੁਣਾਂ ਵਿਚ ਧਾਰਮਿਕ ਅਨੁਭਵ ਦੇ ਨਾਲ ਨਾਲ ਸੰਬੰਧਿਤ ਧਰਮ ਦੇ ਘੇਰੇ ਵਿਚ ਵਿਸ਼ਵਾਸ਼ਯੋਗ ਅਤੇ ਸੰਤੁਸ਼ਟ ਕਰ ਸਕਣ ਵਾਲੀ ਸ਼ਕਤੀ ਨੂੰ ਮੰਨਿਆ ਹੋਇਆ ਹੈ[455] ਅਤੇ ਭਾਈ ਗੁਰਦਾਸ ਇਸ ਕਸਵੱਟੀ ਤੇ ਪੂਰੇ ਉਤਰਦੇ ਹਨ।

ਇਹ ਠੀਕ ਹੈ ਕਿ ਧਰਮ ਸ਼ਾਸ਼ਤਰ ਦੇ ਸੰਬੰਧ ਵਿਚ ਪ੍ਰਾਪਤ ਧਾਰਨਾਵਾਂ ਈਸਾਈਅਤ ਨੂੰ ਆਧਾਰ ਮੰਨਕੇ ਹੀ ਬਣੀਆਂ ਹੋਈਆਂ ਹਨ। ਪਰ ਜਿਥੋਂ ਬਾਣੀ ਜਾਂ ਧਰਮ ਗ੍ਰੰਥ ਦਾ ਸੰਬੰਧ ਹੈ, ਉਸਨੂੰ ਪਹਿਲਾਂ ਇਕੱਠੀ ਕਰਨਾ, ਫਿਰ ਪੜ੍ਹਣਾ, ਗੁੜ੍ਹਣਾ ਅਤੇ ਉਸ ਵਿਚ ਪ੍ਰਾਪਤ ਸਰੋਕਾਰਾਂ ਦੀ ਨਿਸ਼ਾਨਦੇਹੀ ਕਰਨਾ ਧਰਮ ਸ਼ਾਸ਼ਤਰ ਦੀ ਮੂਲ ਭੂਮਿਕਾ ਮੰਨੀ ਗਈ ਹੈ। ਇਸ ਤਰ੍ਹਾਂ ਧਰਮ ਸ਼ਾਸ਼ਤਰ ਬਾਕੀ ਗਿਆਨ ਦੇ ਖੇਤਰਾਂ ਵਾਂਗ ਖ਼ੇਤਰ ਪਰਵਾਨ ਕੀਤਾ ਜਾ ਚੁੱਕਾ ਹੈ ਕਿਉਂਕਿ ਧਰਮ ਸ਼ਾਸ਼ਤਰ ਵੀ ਪ੍ਰਾਪਤ ਸੂਖ਼ਮ ਅੰਤਰ-ਦ੍ਰਿਸ਼ਟੀਆਂ ਨੂੰ ਮਨੁੱਖ ਦੇ ਵਰਤਣਯੋਗ ਬਣਾਉਂਦਾ ਹੈ।[456] ਭਾਈ ਗੁਰਦਾਸ ਜੀ ਨੇ ਕਬਿੱਤ ਸਵੈਯਾਂ ਵਿਚ ਧਰਮ ਸ਼ਾਸ਼ਤਰੀ ਦੀ ਭੂਮਿਕਾ ਕਿਸਤਰ੍ਹਾਂ ਨਿਭਾਈ ਹੈ, ਇਸਦਾ ਵਿਸਥਾਰ ਅਗਲੇ ਚੌਥੇ ਕਾਂਡ ਵਿਚ ਦਿਤਾ ਜਾ ਰਿਹਾ ਹੈ।

---

455. Encyclopaedia of Religion & Ethics, p.294.

"But, while a man maybe religious without being a theologian, religious experience is necessary to enable a man to be a competent theologian, and the fuller and richer his religious experience has been, the more likely is he to prove trustworthy and satisfactory theologian."

456. ---------Ibid.........p. 294.

"It is the function of theology as a branch of science to collect, examine, analyse, compare, classify, co-ordinate and systematize all that is revealed to us in this department of experience, so as to reach a whole of scientific knowledge in this sphere, as in other departments of experience and knowledge."

## ਕਾਂਡ ਚੌਥਾ

# ਭਾਈ ਗੁਰਦਾਸ ਸਿੱਖ ਚਿੰਤਨ ਦੇ ਵਿਆਖਿਆਕਾਰ

(ਧਰਮ ਸ਼ਾਸ਼ਤਰੀ (Theological) ਸੰਦਰਭ ਵਿਚ)

*ਸੰਕੇਤਕ ਜੀਵਨੀ (ਧਰਮ ਸ਼ਾਸ਼ਤਰੀ ਪੱਖ ਤੋਂ)*

1.1 ਵਿਆਖਿਆਕਾਰੀ ਦਾ ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਕੇਂਦਰੀ ਮਹੱਤਵ ਹੈ ਕਿਉਂਕਿ ਸਿਧਾਂਤ ਦੇ ਗੂਹਜ ਭੇਦਾਂ ਨੂੰ ਆਮ ਆਦਮੀ ਤਕ ਪਹੁੰਚਾਣ ਦਾ ਇਹ ਸਫ਼ਲ ਮਾਧਿਅਮ ਸਾਬਤ ਹੋ ਚੁੱਕਾ ਹੈ। ਇਸ ਕਾਂਡ ਵਿਚ ਭਾਈ ਗੁਰਦਾਸ ਦੇ ਯੋਗਦਾਨ ਨੂੰ ਇਸ ਦ੍ਰਿਸ਼ਟੀ ਤੋਂ ਪ੍ਰਸਤੁਤ ਕੀਤਾ ਜਾ ਰਿਹਾ ਹੈ। ਇਸ ਵਾਸਤੇ ਭਾਈ ਗੁਰਦਾਸ ਜੀ ਦੀ ਰਚਨਾ ਕਬਿੱਤ ਸਵੈਯਾਂ ਨੂੰ ਆਧਾਰ ਪਰਵਾਨ ਕਰ ਲਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਆਧਾਰਿਤ ਜੋ ਸਿੱਖ ਧਰਮ ਸ਼ਾਸ਼ਤਰ ਦੀ ਕਲਪਨਾਂ ਕੀਤੀ ਜਾ ਸਕਦੀ ਹੈ, ਉਸਦੀ ਵਿਆਖਿਆ ਜੋ ਭਾਈ ਗੁਰਦਾਸ ਜੀ ਦੇ ਕਬਿੱਤਾਂ ਵਿਚ ਪ੍ਰਾਪਤ ਹੈ, ਉਸ ਦਾ ਵਿਵੇਚਨ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਕਿਸੇ ਵੀ ਧਰਮ ਚਿੰਤਨ ਦੇ ਸੁਤੰਤਰ ਧਰਮ ਪ੍ਰਸੰਗ ਲਈ ਉਸ ਧਰਮ ਦੇ ਧਰਮ ਸ਼ਾਸ਼ਤਰ ਦੀ ਸਥਾਪਤੀ ਲਾਜ਼ਮੀ ਪਰਵਾਨ ਕੀਤੀ ਜਾ ਚੁਕੀ ਹੈ।[1] ਇਸਦਾ ਵਿਸਥਾਰ ਪਹਿਲਿਆਂ ਕਾਂਡਾਂ ਵਿਚ ਕੀਤਾ ਜਾ ਚੁੱਕਾ ਹੈ। ਧਰਮ ਸ਼ਾਸ਼ਤਰ ਦੀ ਸਥਾਪਤੀ ਦੇ ਪੱਖੋਂ ਸਿੱਖ ਅਕਾਦਮਿਕਤਾ ਨੇ ਅਜੇ ਕੋਈ ਵਰਨਣਯੋਗ ਪੁਲਾਂਘਾਂ ਨਹੀਂ ਪੁੱਟੀਆਂ। ਜੋ ਵੀ ਖਿੰਡਵਾਂ ਪੁੰਡਵਾਂ ਕੰਮ ਹੋਇਆ ਹੈ ਉਸਨੂੰ ਇਕ ਤਰਤੀਬ ਦੇ ਕੇ ਅਗੇ ਤੋਰਨ ਦਾ ਯਤਨ ਇਸ ਖੋਜ ਨਿਬੰਧ ਰਾਹੀਂ ਕੀਤਾ ਜਾ ਰਿਹਾ ਹੈ।

ਭਾਈ ਗੁਰਦਾਸ ਸਿੱਖ ਚਿੰਤਨ ਦੇ ਪਹਿਲੇ ਧਰਮ ਸ਼ਾਸ਼ਤਰੀ ਹਨ। ਧਰਮ ਸ਼ਾਸ਼ਤਰੀ ਨੂੰ ਵਿਆਖਿਆਕਾਰ ਵਜੋਂ ਵੀ ਤਸਲੀਮ ਕੀਤਾ ਜਾ ਸਕਦਾ ਹੈ। ਕਿਉਂਕਿ ਧਰਮ ਸ਼ਾਸ਼ਤਰੀ ਨੇ ਗੂਹਜ ਅਧਿਆਤਮਕ ਰਮਜ਼ਾਂ ਨੂੰ ਆਮ ਮਨੁੱਖ ਤਕ ਲੈਕੇ ਜਾਣਾ ਹੁੰਦਾ ਹੈ। ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ ਵਿਚ ਡਾ. ਤਾਰਨ ਸਿੰਘ ਨੇ ਭਾਈ ਗੁਰਦਾਸ ਨੂੰ ਬਾਣੀ ਦੇ ਵਿਆਖਿਆਕਾਰ ਵਜੋਂ ਪ੍ਰਸਤੁਤ ਕਰਦਿਆਂ ਲਿਖਿਆ ਹੋਇਆ ਹੈ ਕਿ,"ਗੁਰੂ ਅਮਰਦਾਸ ਦੀ ਨਿਗਰਾਨੀ ਵਿਚ ਹੀ ਭਾਈ ਗੁਰਦਾਸ ਜੀ ਦੀ ਪੜ੍ਹਾਈ-ਸਿਖਲਾਈ ਹੋਈ ਅਤੇ ਭਾਈ ਸਾਹਿਬ ਨੇ ਉਹੋ ਵਿਆਖਿਆ-ਸ਼ੈਲੀ ਅਪਣਾਈ ਜੋ ਗੁਰੂ ਅਮਰਦਾਸ ਜੀ ਨੇ ਪਰਚਲਤ ਕੀਤੀ ਅਤੇ ਮੰਜੀਦਾਰਾਂ ਨੂੰ ਜਿਸ ਸ਼ੈਲੀ ਦੀ ਬਖਸ਼ਿਸ਼ ਹੋਈ। ਇਹੋ ਸ਼ੈਲੀ ਗੁਰੂ-ਦਰਬਾਰ ਵਿਚ ਪਰਚਲਤ ਹੋਣੀ ਹੈ। ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਬਾਣੀ ਦੀਆਂ ਤਿੰਨ ਵਿਆਖਿਆ-ਪ੍ਰਣਾਲੀਆਂ ਉਭਰੀਆਂ। ਗੁਰੂ ਰਾਮਦਾਸ ਜੀ ਨੇ ਭਾਈ ਗੁਰਦਾਸ ਜੀ ਨੂੰ ਪ੍ਰਚਾਰਕ ਨਿਸਚਿਤ ਕੀਤਾ ਅਤੇ ਉਨ੍ਹਾਂ ਨੇ ਇਹ ਕਰਤੱਵ ਗੁਰੂ ਅਰਜਨ ਦੇਵ ਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਵੀ ਜਾਰੀ ਰਖਿਆ। ਭਾਈ ਸਾਹਿਬ ਗੁਰੂ ਅਰਜਨ ਦੇਵ ਜੀ ਦੀ ਆਗਿਆ ਅਨੁਸਾਰ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਵੀ ਕਰਦੇ ਰਹੇ। ਭਾਈ ਸਾਹਿਬ ਨੇ ਬਾਣੀ ਦੀ ਨਿਸਚਿਤ ਵਿਆਖਿਆ ਪ੍ਰਣਾਲੀ ਉਸਾਰੀ ਜਿਸ ਦਾ ਸੰਪੂਰਨ ਝਲਕਾ ਉਨ੍ਹਾਂ ਦੀ ਰਚਨਾ-ਵਾਰਾਂ ਤੇ ਕਬਿੱਤਾਂ ਵਿਚੋਂ ਪ੍ਰਾਪਤ ਹੈ। ਭਾਈ ਗੁਰਦਾਸ ਜੀ ਬਾਣੀ ਦੇ ਅਖਰੀਂ ਅਰਥ ਕਰਦੇ ਸਨ; ਗੁਰਮਤਿ ਦੇ ਉਭਰਵੇਂ ਸਿਧਾਂਤਾਂ ਜਿਵੇਂ ਗੁਰੂ-ਸੇਵਾ, ਨਾਮ-ਜਪ, ਸਾਧ-ਸੰਗਤਿ, ਕੀਰਤਨ, ਸੇਵਾ, ਸਦਾਚਾਰ ਤੇ ਬਲ ਦਿੰਦੇ ਸਨ,

---

1. ਡਾ. ਬਲਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*,(ਸੰਪਾ.) ਓਅੰਕਾਰ ਸਿੰਘ(ਭੂਮਿਕਾ) ਪੰ. I,

ਗੁਰ-ਇਤਿਹਸ ਤੇ ਸੰਤ ਜੀਵਨੀਆਂ ਦੇ ਸਿਧਾਂਤ ਦਰਸਾਂਦੇ ਸਨ; ਗੁਰੂ-ਵਿਰੋਧੀਆਂ ਦੇ ਕਪਟ, ਨਿੰਦਾ ਦੀਆਂ ਰੁਚੀਆਂ ਦੀ ਨਿਖੇਧੀ ਕਰਦੇ ਸਨ; ਉੱਤਮ ਸਦਾਚਾਰ ਵਾਲੇ ਗੁਰਮੁਖੀ ਜੀਵਨ ਦੀ ਵਿਆਖਿਆ ਕਰਦੇ ਸਨ; ਮਨਮੁੱਖੀ ਵਤੀਰੇ ਦੀ ਭੰਡੀ ਕਰਦੇ ਸਨ; ਆਦਿ ਆਦਿ।[2] ਡਾ. ਤਾਰਨ ਸਿੰਘ ਨੇ ਭਾਈ ਗੁਰਦਾਸ ਦੀ ਵਿਆਖਿਆ ਪ੍ਰਣਾਲੀ ਨੂੰ "ਭਾਈ ਪ੍ਰਣਾਲੀ" ਦੀ ਸੰਗਿਆ ਦਿਤੀ ਹੈ ਅਤੇ ਸਿੱਟਾ ਕਢਿਆ ਹੈ ਕਿ,"ਭਾਈ ਗੁਰਦਾਸ ਜੀ ਨੇ ਗੁਰਬਾਣੀ ਅਤੇ ਗੁਰ-ਇਤਿਹਾਸ ਦੀ ਵਿਆਖਿਆ ਪ੍ਰਣਾਲੀ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਤੋਰੀ। ਉਨ੍ਹਾਂ ਨੇ ਗੁਰਬਾਣੀ ਦੇ ਭਰਮਾਂ, ਭੇਦਾਂ, ਰਹੱਸਾਂ,ਸਿਧਾਂਤਾਂ, ਭਾਵਨਾਵਾਂ, ਭਾਵਾਂ ਨੂੰ ਸਪਸ਼ਟ ਕੀਤਾ, ਕਠਨ-ਪਦਾਂ ਦੇ ਕੋਸ਼ਮਈ ਅਰਥ ਦਿਤੇ, ਪਰਿਭਾਸ਼ਕ ਸ਼ਬਦਾਂ ਦੀ ਭਾਵਨਾ ਦਰਸਾਈ। ਉਨ੍ਹਾਂ ਦੀ ਵਿਆਖਿਆ ਨੂੰ ਗੁਰੂ ਸਾਹਿਬ ਦੀ ਪਰਵਾਨਗੀ ਮਿਲੀ ਜਿਸ ਨੇ ਇਸ ਪ੍ਰਣਾਲੀ ਨੂੰ ਮਾਨਤਾ ਦਿਤੀ।"[3] ਇਨ੍ਹਾਂ ਟਿਪਣੀਆਂ ਤੋਂ ਭਾਈ ਸਾਹਿਬ ਦੇ ਵਿਆਖਿਆਕਾਰ ਵਜੋਂ ਸਥਾਪਤੀ ਦਾ ਪੱਖ ਸਾਹਮਣੇ ਆ ਜਾਂਦਾ ਹੈ। ਧਰਮ ਸ਼ਾਸ਼ਤਰ ਬਾਰੇ ਟਿਪਣੀ ਕਰਦਿਆਂ ਵਿਦਵਾਨਾਂ ਨੇ ਇਸਨੂੰ (phenominal) ਪ੍ਰਸੰਗ ਵਿਚ ਗ੍ਰਹਿਣ ਕਰਦਿਆਂ ਧਰਮ ਸ਼ਾਸ਼ਤਰ ਅਤੇ ਸਭਿਆਚਾਰ ਦੇ ਆਪਸੀ ਸੰਬੰਧਾਂ ਦਾ ਜ਼ਿਕਰ ਕੀਤਾ ਹੋਇਆ ਹੈ। ਇਸਦਾ ਕਾਰਨ ਇਹ ਮੰਨਿਆ ਗਿਆ ਹੈ ਕਿ ਜਿਵੇਂ ਸਭਿਆਚਾਰ ਵਿਚ ਬੰਦਾ, ਭਾਈਚਾਰਾ ਅਤੇ ਪਰਮਾਤਮ ਵਿਸ਼ਵਾਸ਼ ਇਕੱਠੇ ਹੁੰਦੇ ਹਨ, ਇਵੇਂ ਹੀ ਧਰਮ ਸ਼ਾਸ਼ਤਰ ਵਿਚ ਵੀ ਹੁੰਦਾ ਹੈ।[4] ਇਹ ਸਿਧਾਤ ਭਾਈ ਗੁਰਦਾਸ ਉਤੇ ਹੂਬਹੂ ਲਾਗੂ ਕਰਨਾ ਸੰਭਵ ਨਹੀਂ ਹੈ ਕਿਉਂਕਿ ਭਾਈ ਗੁਰਦਾਸ ਹਾਲਾਤ ਦੀ ਥਾਂ ਗੁਰੂ ਸੰਪਰਕ ਵਿਚੋਂ ਗ੍ਰਹਿਣ ਕਰਦੇ ਹਨ। ਦੂਜਾ ਕਾਰਨ ਇਹ ਹੈ ਕਿ ਉਚੇਰੀ ਵਿਦਿਆ ਨੇ ਉਨ੍ਹਾਂ ਦੇ ਵਿਸ਼ਵਾਸ਼ ਨੂੰ ਤਿੜਕਾਇਆ ਨਹੀਂ ਹੈ। ਇਸਦੀ ਵਧੇਰੇ ਵਿਆਖਿਆ ਲਈ ਭਾਈ ਸਾਹਿਬ ਦੇ ਜੀਵਨ ਨੂੰ ਧਿਆਨ ਵਿਚ ਰਖ ਲੈਣਾ ਜ਼ਰੂਰੀ ਹੈ।

1.2 ਭਾਈ ਗੁਰਦਾਸ ਜੀ ਸਿੱਖ ਸਮਾਜ ਦੇ ਵਿਧੀਵਤ ਢੰਗ ਨਾਲ ਸੁਸਿਖਿਅਤ ਪਹਿਲੇ ਸਿੱਖ ਵਿਦਵਾਨ, ਸਿੱਖ ਮਿਸ਼ਨਰੀ ਅਤੇ ਰੀਸ ਕਰਨਯੋਗ ਸਿੱਖੀ ਜੀਵਨ ਜਿਊਣ ਵਾਲੇ ਗੁਰਸਿੱਖ ਪਰਵਾਨੇ ਜਾ ਚੁਕੇ ਹਨ। ਉਨ੍ਹਾਂ ਦੀਆਂ ਲਿਖ਼ਤਾਂ ਵਿਚੋਂ ਇਹ ਇਹ ਤੱਤ ਉਜਾਗਰ ਹੋ ਜਾਂਦੇ ਹਨ। ਇਥੋਂ ਹੀ ਭਾਈ ਸਾਹਿਬ ਦਾ ਧਰਮ ਸ਼ਾਸ਼ਤਰੀ ਪ੍ਰਸੰਗ ਆਰੰਭ ਕੀਤਾ ਜਾ ਸਕਦਾ ਹੈ। ਆਪਣੀ ਇਸੇ ਯੋਗਤਾ ਕਰਕੇ ਉਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾਂ ਨਾਲ ਜੋੜਿਆ ਗਿਆ ਪਰਵਾਨ ਕੀਤਾ ਜਾ ਸਕਦਾ ਹੈ। ਇਕ ਵਿਦਵਾਨ ਅਨੁਸਾਰ, "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵਿਚ, ਪੰਚਮ ਪਾਤਸ਼ਾਹ ਤੋਂ ਬਾਅਦ, ਭਾਈ ਗੁਰਦਾਸ ਜੀ ਦਾ ਕੇਂਦਰੀ ਯੋਗਦਾਨ ਹੈ। ਭਾਈ ਗੁਰਦਾਸ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਜਾਗਤ ਜੋਤਿ ਅਤੇ ਜ਼ਾਹਰਾ ਜ਼ਹੂਰ ਹੋਣ ਦੇ ਪ੍ਰਥਮ ਚਸ਼ਮਦੀਦ ਗਵਾਹ ਹਨ। ਸਿੱਖ ਰਹਿਤ ਉਨ੍ਹਾਂ ਦੇ ਸਾਹਮਣੇ ਪ੍ਰਪੱਕਤਾ ਗ੍ਰਹਿਣ ਕਰ

---

2. ਡਾ. ਤਾਰਨ ਸਿੰਘ, *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪਟਿਆਲਾ,ਪੰਜਾਬੀ ਯੂਨੀਵਰਸਿਟੀ, 1988, ਪੰ. 5.

3. ------------ਉਹੀ-----------ਪੰ. 48.

4. Engel Bert, *A cultural Perspective in doing Theology in a Divided world,* New York, Virginia Press, 1985, pp.72-73.

"Theology is product of culture and culture is essentially a way of conceiving human being, the world and God."

ਚੁੱਕੀ ਸੀ। ਭਾਈ ਸਾਹਿਬ ਅਕਾਲ ਤਖ਼ਤ ਦੇ ਪਹਿਲੇ ਜਥੇਦਾਰ ਵੀ ਸਨ।[5] ਇਸ ਟਿਪਣੀ ਨਾਲ ਇਹ ਗਲ ਸਾਹਮਣੇ ਆ ਜਾਂਦੀ ਹੈ ਕਿ ਭਾਈ ਗੁਰਦਾਸ ਜੀ ਨੇ ਗੁਰੂ ਦੀ ਸਦ-ਹਜ਼ੂਰੀ ਵਿਚ ਰਹਿੰਦਿਆਂ ਗੁਰਮਤਿ ਚਿੰਤਨ ਦੀ "ਪਹਿਲ ਤਾਜ਼ਗੀ" ਨੂੰ ਹੰਢਾਇਆ ਅਤੇ ਸੰਭਾਲਿਆ ਹੈ। ਆਪਣੀ ਰਚਨਾ ਵਿਚ ਇਸਦਾ ਭਰਪੂਰ ਪ੍ਰਗਟਾਵਾ ਵੀ ਕੀਤਾ ਹੈ। ਸਿੱਖ ਜੀਵਨ ਜਾਚ ਦੀਆਂ ਜਿੰਨੀਆਂ ਪਰਤਾਂ ਨੂੰ ਪਰਪੱਕ ਹੁੰਦਿਆਂ ਉਨ੍ਹਾਂ ਨੇੜਿਉਂ ਹੋਕੇ ਵੇਖਿਆ, ਹੰਢਾਇਆ ਅਤੇ ਆਪਣੇ ਜੀਵਨ ਵਿਚ ਅਮਲ ਨਾਲ ਇਕਸੁਰ ਕੀਤਾ, ਇਸ ਪੱਖੋਂ ਉਨ੍ਹਾਂ ਦੇ ਜੀਵਨ-ਤੱਥਾਂ ਨੂੰ ਅਤੇ ਉਨ੍ਹਾਂ ਦੀ ਸਮੁੱਚੀ ਰਚਨਾ ਨੂੰ ਸਿੱਖ ਧਰਮ ਸ਼ਾਸ਼ਤਰ ਦਾ ਪ੍ਰਮਾਣਿਕ ਆਧਾਰ ਪਰਵਾਨਿਆ ਜਾ ਸਕਦਾ ਹੈ।

ਭਾਈ ਸਾਹਿਬ ਦਾ ਸਮੁੱਚਾ ਜੀਵਨ ਸਿੱਖ ਗੁਰੂਆਂ ਦੀ ਛੱਤਰ ਛਾਇਆ ਹੇਠ ਗੁਜ਼ਰਿਆ ਤੇ ਸੰਪੰਨ ਹੋਇਆ। ਆਪਦੇ ਪਿਤਾ ਸ੍ਰੀ ਗੁਰੂ ਅਮਰਦਾਸ ਸਾਹਿਬ ਦੇ ਛੋਟੇ ਭਰਾ ਸਨ ਜੋ ਪਿੰਡ 'ਬਾਸਰਕੇ ਗਿਲਾਂ' (ਜ਼ਿਲ੍ਹਾ ਅੰਮ੍ਰਿਤਸਰ) ਦੇ ਵਸਨੀਕ ਸਨ। ਜਦੋਂ ਗੁਰੂ ਅੰਗਦ ਸਾਹਿਬ ਦੇ ਹੁਕਮ ਅਨੁਸਾਰ ਗੁਰੂ ਅਮਰਦਾਸ ਜੀ 'ਬਾਸਰਕੇ' ਤੋਂ ਗੋਇੰਦਵਾਲ ਆਕੇ ਵਸੇ ਉਦੋਂ ਆਪਦੇ ਛੋਟੇ ਭਰਾ ਵੀ ਆਪਦੇ ਨਾਲ ਹੀ ਇਥੇ ਆ ਗਏ ਸਨ। ਭਾਈ ਸਾਹਿਬ ਦਾ ਬਚਪਨ ਗੋਇੰਦਵਾਲ ਵਿਚ ਹੀ ਗੁਜ਼ਰਿਆ ਅਤੇ ਇਥੇ ਹੀ ਗੁਰੂ ਅਮਰਦਾਸ ਸਾਹਿਬ ਦੀ ਛੱਤਰ ਛਾਇਆ ਹੇਠ ਮੁੱਢਲੀ ਵਿਦਿਆ ਪ੍ਰਾਪਤ ਕਰਕੇ ਨਾਮ ਦੇ ਰਸੀਏ ਬਣ ਗਏ ਅਤੇ ਇਨ੍ਹਾਂ ਦੀ ਸਤਿਗੁਰੂ ਵਿਚ ਸ਼ਰਧਾ ਵੱਧਦੀ ਗਈ।[6] ਉਸ ਸਮੇਂ ਉਤਰੀ ਭਾਰਤ ਵਿਚ ਗੋਇੰਦਵਾਲ ਸਿੱਖ ਕੇਂਦਰ ਅਤੇ ਵਿਦਿਆ ਦੇ ਕੇਂਦਰ ਵਜੋਂ ਵੀ ਸਥਾਪਤ ਹੋਇਆ ਹੋਇਆ ਸੀ। ਇਸਦਾ ਸਥਾਨ ਮਹਾਂਵਿਦਿਆਲੇ ਦੇ ਬਰਾਬਰ ਸਮਝਿਆ ਜਾਂਦਾ ਸੀ। ਸੰਸਕ੍ਰਿਤ ਦੇ ਧੁਰੰਧਰ ਵਿਦਵਾਨ ਤੇ ਫ਼ਾਰਸੀ ਦੇ ਆਲਮ ਫ਼ਾਜ਼ਲ ਮੌਜੂਦ ਰਹਿੰਦੇ ਸਨ।[7] ਸੁਰਤ ਸੰਭਾਲਦਿਆਂ ਹੀ ਆਪ ਨੂੰ ਗੁਰੂ ਵੰਸ਼ ਦੇ ਹੋਰਨਾਂ ਹਾਣੀ ਬਾਲਕਾਂ ਨਾਲ ਹੀ ਚਟਸਾਲੇ ਪਾਇਆ ਗਿਆ ਅਤੇ ਟਾਕਰੇ, ਦੇਵਨਾਗਰੀ, ਗੁਰਮੁਖੀ ਆਦਿ ਅੱਖਰਾਂ ਦੀ ਜਾਣ ਪਛਾਣ ਕਰਾਈ ਗਈ। ਫ਼ਿਰ ਸੰਸਕ੍ਰਿਤ ਵੀ ਪੜ੍ਹਾਈ ਗਈ।[8] ਅਜਿਹੇ ਵਿਦਿਅਕ ਵਾਯੂਮੰਡਲ ਵਿਚ ਭਾਈ ਸਾਹਿਬ ਸਹਿਜੇ ਸਹਿਜੇ ਪਰਵਾਨ ਚੜ੍ਹਦੇ ਗਏ। ਭਾਈ ਸਾਹਿਬ ਗੋਇੰਦਵਾਲ ਵੀ ਵਿਦਿਆ ਪਰਾਪਤ ਕਰਦੇ ਸਨ ਤੇ ਕਾਂਸ਼ੀ ਵੀ ਚਲੇ ਜਾਂਦੇ ਸਨ।[9] ਇਉਂ ਮੁੱਢਲੀ ਅਵਸਥਾ ਵਿਚ ਹੀ ਗੁਰਮੁਖੀ, ਹਿੰਦੀ, ਸੰਸਕ੍ਰਿਤ ਤੇ ਫ਼ਾਰਸੀ ਦੀ ਪੜ੍ਹਾਈ ਦੇ ਨਾਲ ਨਾਲ ਉਨ੍ਹਾਂ ਨੂੰ ਸ਼ਾਸ਼ਤਰਾਂ, ਉਪਨਿਸ਼ਦਾਂ ਤੇ ਪੁਰਾਣਾਂ ਦਾ ਭਰਪੂਰ ਗਿਆਨ ਪ੍ਰਾਪਤ ਹੋ ਚੁੱਕਾ ਸੀ।[10] ਭਾਈ ਵੀਰ ਸਿੰਘ ਜੀ ਲਿਖਦੇ ਹਨ, "ਐਉਂ ਆਪਦਾ ਇਲਮੀ ਤੇ ਅਮਲੀ ਜੀਵਨ ਦਰੁਸਤ ਲੀਹਾਂ ਤੇ ਟੁਰਦਾ ਰਿਹਾ। ਗੁਰੂ ਦੀਪਕ ਨਾਲ ਛੂਹਣੇ ਦੀ ਲੋੜ ਸੀ ਕਿ ਅਨੁਭਵ ਦਾ ਚਰਾਗ ਬਲ

---

5. ਡਾ. ਬਲਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*,(ਸੰਪਾ.) ਓਅੰਕਾਰ ਸਿੰਘ(ਭੂਮਿਕਾ) ਪੰ.I.
6. ਪ੍ਰੋ. ਸਾਹਿਬ ਸਿੰਘ, *ਭਾਈ ਗੁਰਦਾਸ ਜੀ ਦਾ ਜੀਵਨ ਤੇ ਰਚਨਾ* (ਅਪ੍ਰਕਾਸ਼ਿਤ ਹੱਥ ਲਿਖਤ ਖਰੜਾ)
7. ਪ੍ਰੋ. ਸਰਦੂਲ ਸਿੰਘ, *ਭਾਈ ਗੁਰਦਾਸ*, ਪਟਿਆਲਾ, ਭਾਸ਼ਾ ਵਿਭਾਗ ਪੰਜਾਬ, 1961, ਪੰ.6-7.
8. ਭਾਈ ਰਣਧੀਰ ਸਿੰਘ, 'ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ', *ਭਾਈ ਗੁਰਦਾਸ ਜੀਵਨ ਤੇ ਰਚਨਾ*, ਪਟਿਆਲਾ, ਭਾਸ਼ਾ ਵਿਭਾਗ, 1983, ਪੰ. 2
9. ਪ੍ਰੋ. ਸਰਦੂਲ ਸਿੰਘ, *ਭਾਈ ਗੁਰਦਾਸ*, ਪੰ. 7.
10. ਭਾਈ ਵੀਰ ਸਿੰਘ, *ਕਬਿੱਤ ਭਾਈ ਗੁਰਦਾਸ ਦੂਸਰਾ ਸਕੰਧ*, ਅੰਮ੍ਰਿਤਸਰ, ਖਾਲਸਾ ਸਮਾਚਾਰ, 1950, ਪੰ. 27.

ਉਠਿਆ। ਵਿਦਿਯਾ ਵਿਗਿਆਨ ਤੇ ਪੁਸਤਕੀ ਵਾਕਫ਼ੀਅਤ ਐਸੇ ਪ੍ਰਬੁੱਧ ਮਨਾਂ ਨੂੰ ਸੁਤੇ ਸਿਧ ਮਿਲ ਜਾਂਦੀਆਂ ਹਨ। ਇਨ੍ਹਾਂ ਦੀ ਪ੍ਰਾਪਤੀ ਉਨ੍ਹਾਂ ਦਾ ਮੂਲ ਧਨ ਨਹੀਂ ਹੁੰਦਾ। ਮੂਲ ਧਨ ਉਨ੍ਹਾਂ ਦਾ ਅਨੁਭਵ ਹੁੰਦਾ ਹੈ ਤੇ ਇਹ ਦ੍ਰਿਸ਼ਟਮਾਨੀ ਵਿਦਿਯਾ ਵਿਗਿਆਨ ਉਨ੍ਹਾਂ ਦੇ ਮੂਲ ਧਨ ਨਾਲ ਰਲਕੇ ਭੂਸ਼ਣ ਦਾ ਕੰਮ ਦੇਂਦੇ ਹਨ।"[11] ਸਮੇਂ ਦੇ ਰਾਜ-ਕਾਜ ਨੂੰ ਵੀ ਭਾਈ ਸਾਹਿਬ ਨੂੰ ਨੇੜਿਉਂ ਹੋਕੇ ਵੇਖਣ ਦਾ ਮੌਕਾ ਮਿਲਿਆ। ਗੋਇੰਦਵਾਲ ਦੀ ਫ਼ੇਰੀ ਸਮੇਂ ਅਕਬਰ ਬਾਦਸ਼ਾਹ ਸਿੱਖ ਧਰਮ ਦੀ ਵਾਕਫ਼ੀ ਲਈ ਸ੍ਰੀ ਈਸ਼ਰ ਦਾਸ ਭੱਲੇ ਨੂੰ ਨਾਲ ਲੈ ਗਿਆ ਅਤੇ ਭਾਈ ਗੁਰਦਾਸ ਜੀ ਵੀ ਆਪਣੇ ਪਿਤਾ ਦੇ ਨਾਲ ਹੀ ਚਲੇ ਗਏ ਸਨ, ਜਿਥੇ ਉਨ੍ਹਾਂ ਨੂੰ ਇਹ ਅਵਸਰ ਪ੍ਰਾਪਤ ਹੋਇਆ। ਇਉਂ ਮੁਗ਼ਲਈ ਮਰਯਾਦਾ ਤੇ ਰਾਜ ਪ੍ਰਬੰਧ ਦਾ ਵਿਸ਼ਾਲ ਗਿਆਨ ਆਪਨੇ ਇਸੇ ਨੇੜ ਵਿਚ 'ਲਾਹੌਰ' ਤੇ 'ਆਗਰੇ' ਰਹਿਕੇ ਪ੍ਰਾਪਤ ਕੀਤਾ ਅਤੇ ਸਿੱਖ ਚਿੰਤਨ ਅਤੇ ਜੀਵਨ ਜਾਚ ਦੀ ਸੂਝ ਬੂਝ ਗੁਰੂ ਸਾਹਿਬਾਨ ਅਤੇ ਬਾਬਾ ਬੁੱਢਾ ਜੀ ਵਰਗੇ ਗੁਰਮੁਖਾਂ ਦੀ ਸੰਗਤ ਵਿਚ ਰਹਿਕੇ ਹਾਸਲ ਕੀਤੀ।[12] ਉਪ੍ਰੋਕਤ ਵਿਸ਼ਲੇਸ਼ਣ ਤੋਂ ਇਹ ਤੱਥ ਸਾਡੇ ਸਾਹਮਣੇ ਆਉਂਦੇ ਹਨ ਕਿ ਭਾਈ ਗੁਰਦਾਸ ਜੀ ਬਚਪਨ ਤੋਂ ਹੀ ਸਤਿਗੁਰੂ ਦੇ ਸ਼ਬਦ ਦੇ ਪ੍ਰਕਾਸ਼ ਅਤੇ ਉੱਚ ਆਤਿਮਕ ਮੰਡਲਾਂ ਦੀਆਂ ਲੋਰੀਆਂ ਨਾਲ ਪਲੇ ਅਤੇ ਪਰਵਾਨ ਚੜ੍ਹੇ ਸਨੇ। ਫ਼ਿਰ ਉਮਰ ਭਰ ਇਸ ਵਿਸਮਾਦੀ ਪ੍ਰਕਾਸ਼ ਦੀਆਂ ਕਿਰਨਾਂ ਭਾਈ ਸਾਹਿਬ ਦੇ ਜੀਵਨ ਵਿਚੋਂ ਫੁੱਟਦੀਆਂ ਰਹੀਆਂ। ਪ੍ਰੋ. ਸਰਦੂਲ ਸਿੰਘ ਤਾਂ ਇਥੋਂ ਤਕ ਲਿਖਦੇ ਹਨ ਕਿ "ਭਾਈ ਗੁਰਦਾਸ ਜੀ ਜਮਾਂਦਰੂ ਕਵੀ ਸਨ। ਬੁੱਧ ਅਪੂਰਵ ਸੀ, ਪਰਕਾਸ਼ ਅਨੂਪਮ ਸੀ। ਆਪ ਵੀ ਉਨ੍ਹਾਂ ਉੱਚ ਹਸਤੀਆਂ ਵਿਚੋਂ ਇਕ ਸਨ ਜਿਨ੍ਹਾਂ ਦਾ ਸਮੇਂ ਸਮੇਂ ਅਨੁਸਾਰ ਦੁਨੀਆਂ ਵਿਚ ਕਿਸੇ ਨਾ ਕਿਸੇ ਜਗ੍ਹਾ ਪਰਕਾਸ਼ ਹੁੰਦਾ ਰਹਿੰਦਾ ਹੈ। ਜੋ ਵਿੱਦਿਆ ਦੀਆਂ ਅਧਿਸਟਾਤਾਂ ਹੁੰਦੀਆਂ ਹਨ। ਇਥੇ ਪੜ੍ਹਨਾ ਪੜ੍ਹਾਉਣਾ ਐਵੇਂ ਨਾਂ ਮਾਤਰ ਹੀ ਹੁੰਦਾ ਹੈ ਪਰ ਕਾਰਨਾਮੇ ਅਸਚਰਜ ਅਤੇ ਅਦਭੁੱਤ ਹੁੰਦੇ ਹਨ। ਇਹ ਮਹਾਂਪੁਰਖ ਜਨਮ ਤੋਂ ਪਹਿਲੇ ਰੂਹ ਦੇ ਰੂਪ ਵਿਚ ਹੀ ਸ਼ਕਤੀ, ਵਿਦਿਆ ਅਤੇ ਤਜਰਬੇ ਦੇ ਮਾਲਕ ਹੁੰਦੇ ਹਨ।"[13] ਅਗੇ ਭਾਈ ਸਾਹਿਬ ਦੇ ਜੀਵਨ ਨੂੰ ਵੱਖ ਵੱਖ ਪੱਖਾਂ ਤੋਂ ਵੰਡਕੇ ਵੇਖਣ ਦਾ ਯਤਨ ਕੀਤਾ ਜਾ ਰਿਹਾ ਤਾਂ ਜੋ ਉਨ੍ਹਾਂ ਦੇ ਸਮੁੱਚੇ ਜੀਵਨ ਦੀਆਂ ਸਾਰੀਆਂ ਪਰਤਾਂ ਤੋਂ ਉਨ੍ਹਾਂ ਦਾ ਧਰਮ ਸ਼ਾਸ਼ਤਰੀ ਪ੍ਰਸੰਗ ਉਭਰਕੇ ਸਾਹਮਣੇ ਆ ਜਾਏ।

1.3 ਗੁਰੂ ਹਜ਼ੂਰੀ ਵਿਚ ਰਹਿੰਦਿਆਂ ਭਾਈ ਸਾਹਿਬ ਦਾ ਯੋਗਦਾਨ ਬਹੁਪੱਖੀ ਹੈ। ਗੁਰੂ ਘਰ ਦੇ ਜਿਸ ਤਰ੍ਹਾਂ ਦੇ ਵੀ ਕਾਰਜ ਸਾਹਮਣੇ ਆਉਂਦੇ ਰਹੇ ਭਾਈ ਸਾਹਿਬ ਹਰ ਕਾਰਜ ਵਿਚ ਮੁਹਰੀ ਸਿੱਖਾਂ ਵਿਚ ਵਿਚਰਦੇ ਰਹੇ। ਭਾਵੇਂ ਉਹ ਕਾਰਜ ਹਰ ਤਰ੍ਹਾਂ ਦੀ ਉਸਾਰੀ ਆਦਿ ਦਾ ਸੀ, ਧਰਮ-ਪਰਚਾਰ ਦਾ ਸੀ, ਗੁਰਮਤਿ-ਚਿੰਤਨ ਅਥਵਾ ਸਿੱਖ ਜੀਵਨ ਜਾਚ ਬਾਰੇ ਸ਼ੰਕਿਆਂ ਨੂੰ ਨਵਿਰਤ ਕਰਨ ਦਾ ਸੀ, ਬਾਣੀ ਸੰਕਲਨ, ਬਾਣੀ ਲਿਖਣ ਪੜ੍ਹਨ ਦਾ ਸੀ,ਜਾਂ ਗੁਰੂ ਘਰ ਨਾਲ ਈਰਖ਼ਾ ਰਖਣ ਵਾਲੀਆਂ ਮਨਮੁੱਖੀ ਪ੍ਰਿਥੀਚੰਦੀਅਨ ਬਿਰਤੀਆਂ ਨੂੰ ਠਲ੍ਹ ਪਾਉਣ ਦਾ ਸੀ।

---

11. ----------ਉਹੀ----------ਪੰ. 28.
12. ਭਾਈ ਰਣਧੀਰ ਸਿੰਘ,'ਭਾਈ ਗੁਰਦਾਸ ਭਲੇ ਦਾ ਸੰਖੇਪ ਜੀਵਨ' ਪੰ. 3.
13. ਪ੍ਰੋ. ਸਰਦੂਲ ਸਿੰਘ, *ਭਾਈ ਗੁਰਦਾਸ*, ਪੰ. 5.

2.1 ***ਸਿੱਖ ਮਿਸ਼ਨਰੀ ਅਤੇ ਸਮਰਪਿਤ ਸਿੱਖ ਵਜੋਂ ਧਰਮ ਸ਼ਾਸ਼ਤਰੀ ਪ੍ਰਸੰਗ ਵਿਚ ਯੋਗਦਾਨ*** ਦਾ ਜ਼ਿਕਰ ਕਰਨ ਲਈ ਕਹਿਣਾ ਪਵੇਗਾ ਕਿ ਭਾਈ ਸਾਹਿਬ ਦੀ ਅਨੁਭਵੀ ਤੇ ਬੁੱਧ ਬਿਬੇਕ ਵਾਲੀ ਵਿਲਖਣ ਜੀਵਨ ਦੀ ਛਾਪ ਬਚਪਨ ਤੋਂ ਹੀ ਸਤਿਗੁਰੂ ਸਾਹਿਬਾਨ ਦੇ ਹਜ਼ੂਰ ਉਘੜਣੀ ਸ਼ੁਰੂ ਹੋ ਗਈ ਸੀ। ਇਹ ਬੁਧ ਬਿਬੇਕ ਗੁਰੂ ਹਜ਼ੂਰੀ ਵਿਚ ਰਹਿੰਦਿਆਂ ਸਤਿਗੁਰੂ ਦੀ ਕਿਰਪਾਲੂ, ਦਿਆਲੂ ਦ੍ਰਿਸ਼ਟੀ ਅਤੇ ਸ਼ਬਦ-ਜੋਤ ਨਾਲ ਛੋਟੀ ਉਮਰ ਤੋਂ ਹੀ ਅੰਕੁਰਿਤ ਹੋਣੀ ਸ਼ੁਰੂ ਹੋ ਗਈ ਸੀ। 'ਇਸ ਸੁਹਣੇ ਬਚਪਨ ਦੀ ਜਾਗ ਨੇ ਹੀ ਆਪ ਨੂੰ ਸਿੱਖ ਧਰਮ ਦਾ ਇਕ ਲਾਸਾਨੀ ਪਰਚਾਰਕ ਬਣਾਇਆ ਸੀ।'[14] ਕਿਸ਼ੋਰ ਅਵਸਥਾ ਤਕ ਪਹੁੰਚਦੇ ਆਪਦੀ ਯੋਗਤਾ ਨੂੰ ਮੁੱਖ ਰਖਦਿਆਂ ਗੁਰੂ ਘਰ ਵਲੋਂ ਆਪ ਨੂੰ ਬਹੁਤ ਸਾਰੀਆਂ ਜ਼ਿੰਮੇਵਾਰੀਆ ਸੌਂਪੀਆਂ ਜਾਂਦੀਆਂ ਰਹੀਆਂ ਜਿਨ੍ਹਾਂ ਵਿਚੋਂ ਸਿੱਖ ਧਰਮ ਦੇ ਪਰਚਾਰ ਤੇ ਪਰਸਾਰ ਦੀ ਸੇਵਾ ਪਰਮੁੱਖ ਸੀ। ਸਤਿਗੁਰੂ ਅਮਰਦਾਸ ਜੀ ਦੀ ਨੇੜਤਾ ਵਿਚ ਰਹਿੰਦਿਆਂ ਆਪਦੀ ਉੱਚ ਆਤਮਿਕ ਅਵਸਥਾ ਅਤੇ ਵਿਦਵਤਾ ਅਮਲ ਨਾਲ ਵੀ ਇਕਸੁਰ ਹੋਈ। ਅਨੁਭਵਤਾ, ਵਿਦਵਤਾ ਅਤੇ ਗੁਰੂ ਦੀ ਸਨਮੁਖਤਾ ਨੂੰ ਸਾਹਮਣੇ ਰਖਦਿਆਂ ਸਤਿਗੁਰਾਂ ਨੇ ਆਪਦੇ ਜ਼ਿੰਮੇ ਗੁਰੂ ਮਿਸ਼ਨ ਦੇ ਪਰਚਾਰ ਦੀ ਸੇਵਾ ਲਾਈ। ਭਾਈ ਵੀਰ ਸਿੰਘ ਜੀ ਲਿਖਦੇ ਹਨ,"ਆਪ ਗੁਰੂ ਅਮਰਦੇਵ ਜੀ ਦੇ ਫੈਜ਼ ਨਾਲ ਕ੍ਰਿਤ ਕ੍ਰਿਤ ਹੋ ਗਏ ਸੇ ਤੇ ਚੰਬੇ, ਜੰਮੂ ਆਦਿ ਪਹਾੜਾਂ ਵਿਚ ਪਰਚਾਰ ਲਈ ਬੀ ਘੱਲੇ ਗਏ ਸੇ, ਜਿਵੇਂ ਕਿ ਗੁਰੂ ਅਮਰਦੇਵ ਜੀ ਦੇ ਦੂਸਰੇ ਭਤੀਜੇ ਸਾਵਣ ਮਲ ਜੀ ਹਰੀਪੁਰ ਦੇ ਰਾਜੇ ਪਾਸ ਘੱਲੇ ਗਏ ਸੇ।"[15] ਇਉਂ ਭਾਈ ਸਾਹਿਬ ਨੇ ਇਨ੍ਹਾਂ ਪਹਾੜੀ ਇਲਾਕਿਆਂ ਵਿਚ ਗੁਰਮਤਿ ਦਾ ਪਰਚਾਰ ਅਤਿ ਸਫਲਤਾ ਪੂਰਬਕ ਨਿਭਾਇਆ ਜਿਸ ਨਾਲ ਗੁਰੂ ਘਰ ਵਿਚ ਆਪ ਲਈ ਸਨਮਾਨਯੋਗ ਥਾਂ ਬਣੀ।[16] ਗੁਰੂ ਅਮਰਦਾਸ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਗੁਰੂ ਰਾਮਦਾਸ ਸਾਹਿਬ ਵਲੋਂ ਤੁਰਤ ਹੀ ਆਪ ਜੀ ਨੂੰ ਆਗਰੇ ਵਲ ਸਿੱਖ ਮਿਸ਼ਨ ਦੇ ਪਰਚਾਰ ਦੀ ਸੇਵਾ ਸੌਂਪੀ ਗਈ ਜੋ ਭਾਈ ਸਾਹਿਬ ਨੇ ਧੰਨ ਭਾਗ ਜਾਣ ਕੇ ਪਰਵਾਨ ਕੀਤੀ। ਕਵੀ ਚੂੜਾਮਣਿ ਭਾ. ਸੰਤੋਖ ਸਿੰਘ ਜੀ ਨੇ ਇਸਦਾ ਵਿਸਥਾਰ ਸਹਿਤ ਜ਼ਿਕਰ ਕੀਤਾ ਹੋਇਆ ਹੈ।[17] ਆਗਰਾ ਉਸ ਸਮੇਂ ਰਾਜਧਾਨੀ ਹੋਣ ਕਰਕੇ ਭਾਰਤ ਦੀਆਂ ਸਮੁੱਚੀਆਂ ਸਰਗਰਮੀਆਂ ਦਾ ਮੁੱਖ ਕੇਂਦਰ ਸੀ। ਸਤਿਗੁਰੂ ਦੇ ਹੁਕਮ ਅਗੇ ਸਿਰ ਨਿਵਾਕੇ ਸਿੱਖੀ ਦਾ ਪਰਚਾਰ ਕਰਦੇ ਕਰਾਉਂਦੇ ਭਾਈ

---

14. ਡਾ. ਜਸਪਾਲ ਸਿੰਘ ਅਮਰ, *ਭਾਈ ਗੁਰਦਾਸ ਦੀ ਬੋਲੀ (ਵਾਰਾਂ ਵਿਚ)*,ਪਟਿਆਲਾ, ਭਾਸ਼ਾ ਵਿਭਾਗ ਪੰਜਾਬ,1988, ਪੰ. 14

15. ਭਾਈ ਵੀਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ (ਦੂਸਰਾ ਸਕੰਧ)* ਅੰਮ੍ਰਿਤਸਰ, ਖ਼ਾਲਸਾ ਸਮਾਚਾਰ, 1950,ਪੰ. 28.

16. ਡਾ. ਜਸਪਾਲ ਸਿੰਘ ਅਮਰ, *ਭਾਈ ਗੁਰਦਾਸ ਦੀ ਬੋਲੀ (ਵਾਰਾਂ ਵਿਚ)*, ਪੰ. 14.

17. ਕਵੀ ਚੂੜਾਮਣੀ ਭਾਈ ਸੰਤੋਖ਼ ਸਿੰਘ,*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ(ਜਿਲਦ ਪੰਜਵੀਂ)*, ਪਟਿਆਲਾ, ਭਾਸ਼ਾ ਵਿਭਾਗ ਪੰਜਾਬ,1990, ਪੰ. 1700.

"ਇਕ ਦਿਨ ਬੈਠੇ ਸਤਿਗੁਰ ਦਯਾਲੂ॥ ਅਯੋ ਗੁਰਦਾਸ ਸੁ ਪ੍ਰੇਮ ਬਿਸਾਲੂ॥
ਹਾਥ ਜੋੜਿਕੈ ਬਿਨੈ ਬਖਾਨੀ॥'ਮੋ ਕਉ ਸਿੱਖੀ ਦੇਹੁ ਮਹਾਂਨੀ'॥੬੮॥
ਦੇਖੀ ਸ਼ਰਧਾ ਤਿਨਕੀ ਪੂਰੀ॥ ਸਤਿਗੁਰ ਬੋਲੇ ਵਾਕ ਗਰੂਰੀ॥
ਸਿਮਰਹੁ ਵਾਹਿਗੁਰੂ ਸਤਿਨਾਮੂ॥ ਜਾਂ ਤੇ ਪਾਵਹੁ ਸੁਖ ਬਿਸਰਾਮੂ॥੬੯॥
*ਅਬਿ ਤੁਮ ਆਗ੍ਰੈ ਮਾਂਹਿ ਸਿਧਾਵਹੁ। ਤਹਿਂ ਕੀ ਸੰਗਤਿ ਪ੍ਰੇਰ ਲਯਾਵਹੁ॥*
ਸਮੇ ਪਾਇ ਬਾਣੀ ਤੁਮ ਕਰਨੀ। ਗੁਰ ਸਿੱਖਨ ਕੇ ਮਨ ਕਉ ਹਰਨੀ॥੭੦॥ ਦੋਹਰਾ॥
ਸੁਨਿ ਕਰਿ ਬਚਨ ਦਯਾਲ ਕੇ ਚਰਨ ਨਿਵਾਯੋ ਸੀਸ॥ ਆਗ੍ਰੈ ਕੋ ਪਯਾਨਾ ਕਰਯੋ ਜਾਨਿ ਗੁਰੂ ਜਗਦੀਸ਼॥

ਸਾਹਿਬ ਆਗਰੇ ਪੁੱਜੇ ਅਤੇ ਆਗਰੇ ਨੂੰ ਹੀ ਪਰਚਾਰ ਕੇਂਦਰ ਬਣਾ ਲਿਆ। ਇਥੇ ਰਹਿੰਦਿਆਂ ਆਪਨੇ ਆਲੇ ਦੁਆਲੇ ਦੇ ਸਾਰੇ ਇਲਾਕੇ ਵਿਚ ਸਿੱਖੀ ਪਰਚਾਰ ਦੀ ਸੇਵਾ ਨੂੰ ਵਿਦਵਤਾ ਅਤੇ ਪੂਰੀ ਜ਼ਿੰਮੇਵਾਰੀ ਨਾਲ ਨਿਭਾਇਆ ਅਤੇ ਸਿੱਖ ਸੰਗਤਾਂ ਦੀ ਸਥਾਪਨਾ ਕੀਤੀ। ਸਿੱਖ ਧਰਮ ਸ਼ਾਸ਼ਤਰ ਦੀ ਜਾਣਕਾਰੀ ਅਨਮਤੀਆਂ ਅਤੇ ਰਾਜ ਦਰਬਾਰ ਤਕ ਵੀ ਪਹੁੰਚਾਣ ਲਈ ਯਤਨਸ਼ੀਲ ਰਹੇ।[18] ਇਨ੍ਹਾਂ ਪਰਚਾਰ ਸਰਗਰਮੀਆਂ ਤੋਂ ਹੀ ਭਾਈ ਸਾਹਿਬ ਦੀ ਧਰਮ ਸ਼ਾਸ਼ਤਰੀ ਵਾਲੀ ਦਿੱਖ ਉਭਰ ਕੇ ਸਾਹਮਣੇ ਆਉਂਦੀ ਹੈ ਜਿਸ ਵਲ ਪਹਿਲੇ ਕਾਂਡ ਵਿਚ ਸੰਕੇਤ ਕੀਤਾ ਜਾ ਚੁੱਕਾ ਹੈ।

ਗੁਰੂ ਰਾਮਦਾਸ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਦੀ ਖ਼ਬਰ ਸੁਣਕੇ ਭਾਈ ਸਾਹਿਬ ਵਾਪਸ ਗੁਰੂ ਘਰ ਵਿਚ ਆ ਗਏ।[19] ਇਥੇ ਪਹੁੰਚਕੇ ਗੁਰੂ ਜੋਤਿ ਦੇ ਵਾਰਸ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਰਹਿੰਦਿਆਂ ਆਪਨੇ ਗੁਰਮਤਿ ਅਮਲ ਦੀਆਂ ਅਤਿ ਮਹੱਤਵਪੂਰਨ ਘਟਨਾਵਾਂ ਨੂੰ ਬਹੁਤ ਨੇੜਿਉਂ ਵੇਖਿਆ। ਸਹਿਜੇ ਸਹਿਜੇ ਉਸਰ ਰਹੇ ਸਿੱਖ ਸਿਧਾਂਤਾਂ ਅਤੇ ਪਰੰਪਰਾਵਾਂ ਨੂੰ ਬਹੁਤ ਨਜ਼ਦੀਕ ਹੋਕੇ ਗਹਿਰ ਗੰਭੀਰ ਦ੍ਰਿਸ਼ਟੀ ਨਾਲ ਵਾਚਦੇ ਰਹੇ। ਭਾਈ ਗੁਰਦਾਸ ਜੀ ਲਈ ਸਿੱਖ ਲਹਿਰ ਵਾਸਤੇ ਬਹੁਤ ਸੰਜੀਦਾ ਜ਼ਿੰਮੇਵਾਰੀਆਂ ਨਿਭਾਉਣ ਦਾ ਸਮਾਂ ਆ ਚੁੱਕਾ ਸੀ। ਗੁਰੂ ਨਾਨਕ ਸਾਹਿਬ ਵਲੋਂ ਆਰੰਭੀ ਗੁਰਮਤਿ ਚਿੰਤਨ ਲਹਿਰ ਦੀ ਖੁਸ਼ਬੂ ਦੂਰ ਦੂਰ ਤਕ ਫੈਲ ਚੁੱਕੀ ਸੀ। ਹਰਿਮੰਦਰ ਦੀ ਸਥਾਪਨਾ ਅਤੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵਰਗੀਆਂ ਅਹਿਮ ਘਟਨਾਵਾਂ ਨਾਲ ਜਿਥੇ ਗੁਰੂ ਘਰ ਦੇ ਸ਼ਰਧਾਲੂਆਂ,ਪਿਆਰਿਆਂ ਅਤੇ ਵਿਸ਼ਵਾਰਥੀ ਸੰਗਤਾਂ ਦੀ ਗਿਣਤੀ ਵਿਚ ਬਹੁਤ ਸਾਰਾ ਵਾਧਾ ਹੋਇਆ, ਉਥੇ ਅੰਦਰੋਂ ਤੇ ਬਾਹਰੋਂ ਈਰਖ਼ਾਲੂ ਬਿਰਤੀਆਂ ਨੇ ਵੀ ਜ਼ੋਰਦਾਰ ਵਿਰੋਧਤਾ ਆਰੰਭ ਕਰ ਦਿਤੀ ਸੀ। ਜਿਹੜੀਆਂ ਨਿਗਾਹਾਂ ਹਨ੍ਹੇਰੇ ਵਿਚ ਰਹਿਣ ਦੀਆਂ ਆਦੀ ਹੋਣ ਉਨ੍ਹਾਂ ਲਈ ਪ੍ਰਕਾਸ਼ ਨਾਲ ਇਕਸੁਰ ਹੋਣਾ ਬਹੁਤ ਕਠਿਨ ਹੁੰਦਾ ਹੈ। ਗੁਰੂ ਘਰ ਦੇ ਅੰਦਰੋਂ ਗੁਰੂ ਅਰਜਨ ਦੇਵ ਜੀ ਦਾ ਸਕਾ ਭਰਾ ਪ੍ਰਿਥੀ ਚੰਦ

---

18. ਭਾਈ ਵੀਰ ਸਿੰਘ, *ਕਬਿੱਤ ਭਾਈ ਗੁਰਦਾਸ*, ਪੰ. 31-32.
"ਸਮਰਥ ਗੁਰੂ ਨੇ ਸਿਰ ਹਥ ਧਰਿਆ ਤੇ ਆਗਰੇ ਟੋਰ ਦਿਤਾ ਜੋ ਹਿੰਦੁਸਤਾਨ ਦੀ ਸਿਖੀ ਦਾ ਪ੍ਰਬੰਧ ਕਰਨ। ਆਗਿਆ ਪਾਕੇ ਆਪ ਟੁਰੇ, ਨਾਲ ਹੋਰ ਸਿਖ ਬੀ ਸਨ। ਸੋ ਮੰਜ਼ਲ ਦਰ ਮੰਜ਼ਲ ਮੁਕਾਮ ਕਰਦੇ, ਗੁਰਸਿਖੀ ਦਾ ਪ੍ਰਚਾਰ ਕਰਦੇ ਟੁਰੀ ਗਏ।ਰਸਤੇ ਵਿਚ ਜਿਥੇ ਭਾਈ ਜੀ ਠਹਿਰਨ ਸਵੇਰੇ ਵਾਰ ਲਾਉਣੀ, ਭੋਗ ਪਾਕੇ ਕਥਾ ਕਰਨੀ, ਸੰਝ ਨੂੰ ਸੋਦਰ ਦੀ ਚੌਂਕੀ ਤੇ ਰਾਤ ਨੂੰ ਕੀਰਤਨ ਸੋਹਿਲਾ ਦੀ ਚੌਂਕੀ ਹੋਣੀ। ਇਉਂ ਪ੍ਰਚਾਰ ਕਰਦੇ ਕਿਹਾ ਜਾਂਦਾ ਹੈ ਕਿ ਪੰਜਾਬ ਲੰਘ, ਹਰਿਦੁਆਰ, ਦਿੱਲੀ ਆਦਿ ਥਾਵਾਂ ਤੇ ਹੁੰਦੇ ਹੋਏ ਫੇਰ ਹੇਠਾਂ ਨੂੰ ਟੁਰੇ ਤੇ ਦਿੱਲੀ, ਮਥਰਾ ਆਦਿ ਥਾਈਂ ਮੁਕਾਮ ਕਰਦੇ ਆਗਰੇ ਔਪੜੇ। ਹਿਥੇ ਰਹਿਕੇ ਆਪ ਜੀ ਨੇ ਸਾਰੇ ਪੂਰਬੀ ਇਲਾਕੇ ਵਿਚ ਸਿਖੀ ਦੀ ਪ੍ਰਚਾਰ-ਸੇਵਾ ਨੂੰ ਸੰਭਾਲ ਲਿਆ। ਆਪ ਨਿਰੇ ਆਗਰੇ ਹੀ ਨਹੀਂ ਟਿਕੇ ਰਚੇ, ਸਗੋਂ ਕਦੇ ਕਦੇ ਰਾਜਪੂਤਾਨੇ ਹੁੰਦੇ ਦੱਖਣ ਵਲ ਲਖਨਊ ਆਦਿ ਥਾਵਾਂ ਤਕ ਬੀ ਦੌਰੇ ਕਰਦੇ ਹੁੰਦੇ ਸਨ। ਆਪਦੀ ਬਜ਼ੁਰਗੀ, ਉਪਕਾਰ, ਆਤਮ ਤੱਤ ਦਰਸ਼ੀ ਹੋਣ ਦੀ ਮਹਿਮਾ ਇੱਨੀ ਫੈਲੀ ਕਿ ਬੜੇ ਬੜੇ ਹਿੰਦੂ ਸਾਧੂ ਤੇ ਮੁਸਲਮ ਫ਼ਕੀਰ ਆਪ ਨੂੰ ਮਿਲਣ ਆਉਣ ਲਗਿ ਪਏ। ਗੁਰੂ ਅਮਰ ਦੇਵ ਜੀ ਵੇਲੇ ਅਕਬਰ ਗੋਇੰਦਵਾਲ ਗੁਰੂ ਜੀ ਦੇ ਦਰਸ਼ਨ ਕਰ ਗਿਆ ਸੀ ਤੇ ਉਨ੍ਹਾਂ ਦੀ ਬਜ਼ੁਰਗੀ ਦਾ ਇੰਨਾ ਕਾਯਲ ਹੋਇਆ ਸੀ ਕਿ 12 ਪਿੰਡ ਪਰਗਨੇ ਝਬਾਲ ਦੇ ਅਰਪਨ ਕੀਤੇ ਸੇ, ਜੋ ਉਨ੍ਹਾਂ ਸ੍ਵੀਕਾਰ ਨਹੀਂ ਸੀ ਕੀਤੇ, ਪਰ ਓਸ ਨੇ ਉਹ ਭਾਈ ਜੇਠਾ ਜੀ ਨੂੰ ਅਰਪ ਦਿਤੇ ਸੇ। ਭਾਈ ਜੇਠਾ ਜੀ ਤਦੋਂ ਗੁਰੂ ਰਾਮਦਾਸ ਜੀ ਦਾ ਨਾਮ ਸੀ। ਅਕਬਰ ਆਪ ਇਸਲਾਮ ਦੀਆਂ ਤੰਗੀਆਂ ਤੋਂ ਉਦਾਸ ਸੀ ਤੇ ਇਕ 'ਸਰਬ ਪਿਆਰ' ਵਾਲੇ ਧਰਮ ਦਾ ਮੁਤਲਾਸ਼ੀ ਸੀ। ਉਸਨੇ 'ਦੀਨੇ ਇਲਾਹੀ' ਨਾਮੇ ਇਕ ਮਤ ਬੀ ਟੋਰਿਆ ਸੀ। ਗੁਰੂ ਮਤ ਇਸ ਕਰਕੇ ਉਸਨੂੰ ਬਹੁਤ ਭਾਉਂਦਾ ਸੀ। ਇਕ ਖੋਜੀ ਦਾ ਖਿਆਲ ਹੈ ਕਿ 'ਧਾਰਮਕ ਸਹਾਰੇ' (Religious Tolerance) ਦਾ ਸੁਲਹਕੁਲ ਅਸੂਲ ਪਹਿਲੇ ਗੁਰੂ ਨਾਨਕ ਦੇਵ ਜੀ ਨੇ ਜਾਰੀ ਕੀਤਾ ਸੀ ਤੇ ਅਕਬਰ ਦੇ ਵਜ਼ੀਰ ਅੱਬੁਲ ਫਜ਼ਲ ਨੇ ਇਹ ਖਯਾਲ ਗੁਰੂ ਘਰ ਤੋਂ ਹੀ ਲੈਕੇ ਪ੍ਰਚਾਰਿਆ ਤੇ ਉਸਦੇ ਖਯਾਲਾਂ ਤੋਂ ਅਕਬਰ ਨੇ ਭੀ ਲਾਭ ਉਠਾਇਆ।"

19. ਵਿਸਥਾਰ ਲਈ ਵੇਖੋ: ਡਾ. ਦਰਸ਼ਨ ਸਿੰਘ, *ਭਾਈ ਗੁਰਦਾਸ ਸਿੱਖੀ ਦੇ ਪਹਿਲੇ ਵਿਆਖਿਆਕਾਰ*, ਪਟਿਆਲਾ, ਪੰਜਾਬੀ ਯੂਨੀਵਰਸਿਟੀ,1986, ਪੰ.12.

ਅਤੇ ਉਸਦੇ ਸੰਗੀ ਸਾਥੀ ਇਸ ਵਿਰੋਧ ਅਭਿਆਨ ਵਿਚ ਸ਼ਾਮਲ ਸਨ। ਬਾਹਰੋਂ ਸਮੇਂ ਦਾ ਹਾਕਮ ਬਾਦਸ਼ਾਹ ਜਹਾਂਗੀਰ ਇਸ ਪ੍ਰਕਾਸ਼ ਨੂੰ "ਝੂਠ ਦੀ ਦੁਕਾਨ" ਕਹਿਕੇ ਮੰਨਣ ਤੋਂ ਇਨਕਾਰੀ ਸੀ।[20] ਭਾਈ ਗੁਰਦਾਸ ਜੀ ਨੇ ਇਸ ਸਾਰੇ ਸੰਘਰਸ਼ਮਈ ਸਮੇਂ ਵਿਚ ਇਨ੍ਹਾਂ ਈਰਖ਼ਾਲੂ ਬਿਰਤੀਆਂ ਵਲੋਂ ਗੁਰੂ ਘਰ ਨੂੰ ਦਿਤੀਆਂ ਗਈਆਂ ਚੁਨੌਤੀਆਂ ਦਾ ਸਾਹਮਣਾ ਕਰਨ ਵਿਚ ਅਹਿਮ ਭੂਮਿਕਾ ਨਿਭਾਉਂਦਿਆਂ ਮੋਹਰੀ ਅਤੇ ਸਨਮੁੱਖ ਸਿਖ ਵਾਲਾ ਰੋਲ ਅਦਾ ਕੀਤਾ ਸੀ। ਇਸ ਭੂਮਿਕਾ ਦੇ ਦੋ ਪੱਖ ਹਨ। ਇਕ ਤਾਂ ਗੁਰੂ ਘਰ ਦੇ ਚੇਤੰਨ ਤੇ ਨਿਕਟਵਰਤੀ ਸਿੱਖ ਹੋਣ ਕਰਕੇ ਭਾਈ ਸਾਹਿਬ ਇਸ ਸਾਰੇ ਇਤਿਹਾਸ ਦੀ ਸਿਰਜਣਾ ਦੇ ਸਿਰਕੱਢ ਪਾਤਰ ਵੀ ਹਨ। ਦੂਸਰਾ ਉਨ੍ਹਾਂ ਨੇ ਇਸ ਸਾਰੀ ਸਿਰਜਣਾ ਦੇ ਇਤਿਹਾਸ ਨੂੰ ਆਪਣੀ ਬਾਣੀ ਵਿਚ ਸੰਭਾਲਿਆ ਵੀ ਅਤੇ ਧਰਮ-ਸ਼ਾਸ਼ਤਰੀ ਵਜੋਂ ਇਸਦੀ ਵਿਆਖਿਆ ਵੀ ਕੀਤੀ। ਪਹਿਲੇ ਪੱਖ ਦੀ ਚਰਚਾ ਇਥੇ ਕੀਤੀ ਜਾ ਰਹੀ ਹੈ। ਦੂਸਰੇ ਪੱਖ ਨੂੰ ਅਗੇ ਥਾਂ ਸਿਰ ਵਿਚਾਰਿਆ ਜਾਏਗਾ।

2.2 ਸਿੱਖ ਲਹਿਰ ਨੂੰ ਸੰਸਥਾਗਤ ਰੂਪ ਵਿਚ ਸਥਾਪਤ ਕਰਨ ਲਈ ਜੋ ਇਲਾਹੀ ਪ੍ਰੋਗਰਾਮ ਸਨ ਗੁਰੂ ਅਰਜਨ ਦੇਵ ਜੀ ਨੇ ਗੁਰਗੱਦੀ ਤੇ ਬਿਰਾਜਮਾਨ ਹੁੰਦਿਆਂ ਹੀ ਉਨ੍ਹਾਂ ਨੂੰ ਸਾਕਾਰ ਰੂਪ ਦੇਣਾ ਆਰੰਭ ਕਰ ਦਿਤਾ ਸੀ। ਗੁਰੂ ਗ੍ਰੰਥ ਸਾਹਿਬ ਦੀ ਸੰਕਲਨਾ ਇਨ੍ਹਾਂ ਪ੍ਰੋਗਰਾਮਾਂ ਵਿਚੋਂ ਪਰਮੁੱਖ ਸੀ। ਹਰਿਮੰਦਰ ਤੇ ਗੁਰੂ ਘਰ ਦੀਆਂ ਹੋਰ ਇਮਾਰਤਾਂ ਦੀ ਉਸਾਰੀ ਭੀ ਨਾਲ ਨਾਲ ਹੋਈ ਜਾ ਰਹੀ ਸੀ। ਭਾਈ ਸਾਹਿਬ ਨੂੰ ਆਗਰੇ ਤੋਂ ਆਉਂਦਿਆਂ ਹੀ ਅਹਿਮ ਪ੍ਰਬੰਧਕੀ ਜ਼ਿੰਮੇਵਾਰੀਆਂ ਸੰਭਾਲ ਦਿਤੀਆਂ ਗਈਆਂ ਸਨ। ਬਾਣੀ ਇਕੱਤਰ ਕਰਨ ਅਤੇ ਪ੍ਰਚਾਰ ਲਈ ਸਤਿਗੁਰਾਂ ਨੇ ਫ਼ਿਰ ਭਾਈ ਗੁਰਦਾਸ ਜੀ ਦੀ ਹੀ ਸੇਵਾ ਲਗਾਈ ਸੀ। ਪਿਸ਼ਾਵਰ, ਕਾਬਲ, ਕੰਧਾਰ ਦੇ ਅਸਥਾਨਾਂ ਉਤੇ ਪੁੱਜਕੇ ਗੁਰਸਿੱਖੀ ਦਾ ਪਰਚਾਰ ਵੀ ਕੀਤਾ ਅਤੇ ਗੁਰਬਾਣੀ ਇਕੱਠੀ ਕੀਤੀ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜ਼ਮਾਨੇ ਵਿਚ ਭਾਈ ਸਾਹਿਬ ਨੂੰ ਜਲਦੀ ਜਲਦੀ ਕਈਆਂ ਇਲਾਕਿਆਂ ਵਲ ਦੌਰੇ ਕਰਨੇ ਪਏ ਸਨ ਜਿਵੇਂ: ਸਿੰਧ, ਕਸ਼ਮੀਰ, ਬਨਾਰਸ, ਆਗਰਾ, ਉਜੈਨ ਅਤੇ ਬੁਰਹਾਨਪੁਰ ਆਦਿ।[21] ਹੋ ਰਹੇ ਸਾਰੇ ਕਾਰਜਾਂ ਵਿਚ ਮਾਇਕ ਪ੍ਰਬੰਧ ਦੀ ਦੇਖ਼ ਰੇਖ਼ ਗੁਰੂ ਅਰਜਨ ਸਾਹਿਬ ਦੇ ਵਡੇ ਭਰਾਤਾ ਪ੍ਰਿਥੀ ਚੰਦ ਜੀ ਕਰਦੇ ਸਨ। ਪ੍ਰਿਥੀ ਚੰਦ ਜੀ ਆਰੰਭ ਤੋਂ ਹੀ ਈਰਖ਼ਾਲੂ, ਹੰਕਾਰੀ ਅਤੇ ਲਾਲਚੀ ਬਿਰਤੀ ਦੇ ਧਾਰਨੀ ਸਨ। ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ ਹੋਣ ਕਰਕੇ ਗੁਰਗੱਦੀ ਤੇ ਆਪਣਾ ਹੱਕ ਸਮਝਦੇ ਸਨ। ਇਸ ਬਿਰਤੀ ਕਰਕੇ ਹੀ ਪਿਤਾ ਗੁਰੂ ਰਾਮਦਾਸ ਜੀ ਨੇ ਪ੍ਰਿੰਥੀ ਚੰਦ ਨੂੰ 'ਮੀਣੇ' ਦਾ ਖ਼ਿਤਾਬ ਦੇ ਕੇ ਧਿਰਕਾਰ ਦਿਤਾ ਸੀ।[22] ਆਪਣੇ ਭਰਾਤਾ ਗੁਰੂ ਅਰਜਨ ਸਾਹਿਬ ਦੇ ਸਮੇਂ ਪ੍ਰਿੰਥੀ ਚੰਦ ਨੇ ਆਪਣੀਆਂ ਇਨ੍ਹਾਂ ਈਰਖ਼ਾਲੂ ਤੇ ਲਾਲਚੀ ਗਤੀਵਿਧੀਆਂ ਦੀ ਰਫ਼ਤਾਰ ਹੋਰ ਤੇਜ਼ ਕਰ ਦਿਤੀ ਸੀ। ਗੁਰੂ ਘਰ ਦੇ ਲੰਗਰ ਅਤੇ ਹੋਰ ਕਾਰਜਾਂ ਲਈ ਆਉਂਦੀ ਮਾਇਆ ਨੂੰ ਮਸੰਦਾਂ ਆਦਿ ਨਾਲ ਰਲਕੇ ਉਸਤੇ ਆਪਣਾ ਅਧਿਕਾਰ ਜਮਾਉਣਾ ਸ਼ੁਰੂ ਕਰ ਦਿਤਾ ਸੀ। ਇਸ ਨਾਲ ਪ੍ਰਿਥੀ ਚੰਦ ਦੀ ਕਪਟੀ ਅਤੇ ਸਵਾਰਥੀ ਬਿਰਤੀ ਦੀ

---

20. ਡਾ. ਗੰਡਾ ਸਿੰਘ, *ਸਿੱਖ ਇਤਿਹਾਸ ਬਾਰੇ*, ਲਾਹੌਰ, ਪੰਜ ਦਰਿਆ, ਨਿਸਬਤ ਰੋਡ, 1942, ਪੰ. 8.
21. ਪ੍ਰੋ. ਸਰਦੂਲ ਸਿੰਘ, *ਭਾਈ ਗੁਰਦਾਸ*, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, 1991, ਪੰ. 14.
22. ਸ. ਰਣਧੀਰ ਸਿੰਘ, *'ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ'*, ਪੰਜਾਬੀ ਦੁਨੀਆਂ ਅੰਕ, ਭਾਈ ਗੁਰਦਾਸ ਜੀਵਨ ਤੇ ਰਚਨਾ, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, 1983, ਪੰ. 6.

ਚੜ੍ਹਤ ਹੋ ਗਈ। ਨਤੀਜੇ ਵਜੋਂ ਗੁਰੂ ਕਾ ਲੰਗਰ ਮਸਤਾਨਾ ਹੋਣ ਲਗ ਪਿਆ ਸੀ ਅਤੇ ਹੋਰ ਕਾਰਜਾਂ ਵਿਚ ਵੀ ਵਿਘਨ ਪੈਣ ਲਗ ਪਿਆ ਸੀ। ਭਾਈ ਗੁਰਦਾਸ ਜੀ ਇਸ ਸਾਰੀ ਸਥਿਤੀ ਤੋਂ ਅਤਿਅੰਤ ਚਿੰਤਿਤ ਹੋਏ। ਗਿਆਨੀ ਗਿਆਨ ਸਿੰਘ ਅਤੇ ਕਵੀ ਸੰਤੋਖ ਸਿੰਘ ਜੀ ਨੇ ਆਪਣੇ ਗ੍ਰੰਥਾਂ ਵਿਚ ਵਿਸਥਾਰ ਸਹਿਤ ਲਿਖਿਆ ਹੋਇਆ ਹੈ ਕਿ ਭਾਈ ਗੁਰਦਾਸ ਜੀ ਨੇ ਇਸ ਚਿੰਤਾ ਨੂੰ ਬਾਬਾ ਬੁਢਾ ਜੀ ਅਤੇ ਹੋਰ ਮੁੱਖੀ ਸਿੱਖਾਂ ਨਾਲ ਸਾਂਝੀ ਕਰਦਿਆਂ ਇਹ ਵਿਚਾਰ ਕੀਤੀ ਕਿਸੇ ਨਾ ਕਿਸੇ ਤਰ੍ਹਾਂ ਪ੍ਰਿਥੀ ਚੰਦ ਦੀਆਂ ਗੁਰੂ ਘਰ ਵਿਰੋਧੀ ਸਰਗਰਮੀਆਂ ਨੂੰ ਠਲ੍ਹ ਪਾਈ ਜਾਵੇ। ਇਨ੍ਹਾਂ ਸਾਰਿਆਂ ਮੁੱਖੀ ਗੁਰਸਿੱਖਾਂ ਨੇ ਰਲਕੇ ਅੰਮ੍ਰਿਤਸਰ ਦੇ ਸਾਰਿਆਂ ਮੁੱਖ ਰਾਹਾਂ ਤੇ ਗੁਰੂ ਘਰ ਨੂੰ ਆਉਣ ਵਾਲੀ ਸੰਗਤ ਨੂੰ ਪ੍ਰੇਰਿਆ ਅਤੇ ਸੁਚੇਤ ਕੀਤਾ ਕਿ ਗੁਰੂ ਜੋਤਿ ਦੇ ਵਾਰਸ ਗੁਰੂ ਅਰਜਨ ਪਾਤਸ਼ਾਹ ਹਨ ਅਤੇ ਕਾਰ ਭੇਟ ਆਪ ਉਗਰਾਹੁਣੀ ਸ਼ੁਰੂ ਕਰ ਦਿਤੀ।[23] ਭਾਈ ਸਾਹਿਬ ਨੇ ਉਸਦੀਆਂ ਕੁਰੀਤੀਆਂ ਨੂੰ ਰੋਕਣ ਲਈ ਗੁਰੂ ਘਰ ਦੀ ਆਮਦਨ ਦਾ ਕੁਝ ਭਾਗ ਦੇਕੇ ਸਮਝਾਉਣ ਬੁਝਾਉਣ ਦੀ ਕੋਸ਼ਿਸ ਵ੍ਹੀ ਕੀਤੀ ਸੀ।[24] ਇਸਦੇ ਬਾਵਜੂਦ ਪ੍ਰਿਥੀ ਚੰਦ ਆਪਣੀਆਂ ਕੁਟਿਲ ਚਾਲਾਂ ਤੋਂ ਬਾਜ ਨਹੀਂ ਆਇਆ। ਮੁੱਢ ਤੋਂ ਲੈਕੇ ਅਖ਼ੀਰ ਤਕ ਭਾਈ ਸਾਹਿਬ ਪ੍ਰਿਥੀ ਚੰਦ ਦੀਆਂ ਸਾਰੀਆਂ ਚਾਲਾਂ ਨੂੰ ਨੇੜਿਉਂ ਵੇਖਦੇ ਰਹੇ ਸਨ। ਇਸ ਸਾਰੀ ਸਥਿਤੀ ਦਾ ਸਾਹਮਣਾ ਕਰਨ ਲਈ ਭਾਈ ਗੁਰਦਾਸ ਜੀ ਨੇ ਜੋ ਜੋ ਢੰਗ ਤਰੀਕੇ ਵਰਤੇ ਉਸਤੋਂ ਉਨ੍ਹਾਂ ਦੇ ਪਰਚਾਰ ਪਰਸਾਰ ਅਤੇ ਕਮਾਲ ਦੀ ਮਿਸ਼ਨਰੀ ਸਪਿਰਟ ਇਤਿਹਾਸ ਦੇ ਪੰਨਿਆ ਤੇ ਅੰਕਿਤ ਹੈ। ਪ੍ਰਿਥੀ ਚੰਦ ਜਦ ਸਾਰੇ ਹੀਲੇ ਵਰਤਣ ਦੇ ਬਾਵਜੂਦ ਵੀ ਰਾਹ ਰਸਤੇ ਤੇ ਨਾ ਆਇਆ ਤਾਂ ਆਪ ਨੇ ਦੂਰ ਦੁਰਾਡੇ ਦੀਆਂ ਸੰਗਤਾਂ ਤਾਈਂ ਇਸ ਸਥਿਤੀ ਨੂੰ ਸਮਝਾਉਣ ਲਈ ਹੁਕਮਨਾਮੇ ਵੀ ਲਿਖ ਭੇਜੇ।[25] ਇਥੇ ਹੀ ਬਸ ਨਹੀਂ ਪ੍ਰਿਥੀ ਚੰਦ ਦੀਆਂ ਸਾਰੀਆਂ ਕੁਰੀਤੀਆਂ ਅਤੇ ਭੰਡੀ ਪਰਚਾਰ ਦਾ ਹੀਜ ਪਿਆਜ ਸੰਗਤਾਂ ਤਾਈਂ ਪਹੁੰਚਾਉਣ ਲਈ ਇਸ ਸਥਿਤੀ ਦਾ ਆਪਣੀ 36ਵੀਂ ਵਾਰ ਵਿਚ ਭਰਪੂਰ ਵਿਸ਼ਲੇਸ਼ਣ ਕੀਤਾ ਹੈ ਤਾਂਕਿ ਸੱਚ ਦਾ ਪ੍ਰਕਾਸ਼ ਕਿਸੇ ਤਰ੍ਹਾਂ ਵੀ ਹਨ੍ਹੇਰੇ ਦਾ ਸ਼ਿਕਾਰ ਨਾ ਹੋ ਜਾਏ। ਭਾਈ ਸਾਹਿਬ ਲਿਖਦੇ ਹਨ,"ਮੀਣਾ ਹੋਇਆ ਪਿਰਥੀਆ ਕਰਿ ਕਰਿ ਟੇਢਕ ਬਰਲੁ ਚਲਾਇਆ।"[26] ਭਾਵ ਪਿਰਥੀਏ ਨੇ ਕਮੀਨਿਆਂ ਵਾਲੀ ਬਿਰਤੀ ਧਾਰਨ ਕਰਕੇ ਆਪਣੀਆਂ ਮੰਦ ਚਾਲਾਂ ਰਾਹੀਂ ਸੁਦਾਈਪੁਣੇ ਵਾਲੀਆਂ ਹਰਕਤਾਂ ਕੀਤੀਆਂ। ਭਾਈ ਗੁਰਦਾਸ ਨੇ ਪਿਰਥੀ ਚੰਦ ਅਤੇ ਉਸਦੇ ਸਾਥੀਆਂ ਨੂੰ ਸਾਰੀ ਸਥਿਤੀ ਲਈ ਜ਼ਿੰਮੇਵਾਰ ਠਹਿਰਾਉਂਦਿਆਂ ਉਨ੍ਹਾਂ ਲਈ ਸੰਗਿਆਵਾਂ "ਮੁਢਹੁ ਘੁਥੇ" "ਪੀਰ

---

23. ਕਵੀ ਚੂੜਾਮਣੀ ਭਾਈ ਸੰਤੋਖ਼ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਜਿਲਦ ਪੰਜਵੀਂ)* ਪੰ. 1758.
ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ (ਹਿੱਸਾ ਪਹਿਲਾ)*, ਪਟਿਆਲਾ, ਭਾਸ਼ਾ ਵਿਭਾਗ ਪੰਜਾਬ, 1970, ਪੰ. 360-61.
24. ਕਵੀ ਚੂੜਾਮਣੀ ਭਾਈ ਸੰਤੋਖ਼ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਜਿਲਦ ਛੇਵੀਂ)* ਪੰ. 1763.
ਤਬਿ ਗੁਰਦਾਸ ਆਦਿ ਹੈਂ ਜੇਈ। ਕਛੁ ਇਨ ਦਿਹੁ ਸਮਝਾਵਹਿਂ ਤੇਈ।
ਦੁਇ ਦਿਸ਼ ਮਹਿਂ ਫਿਰ ਕਰਿ ਬਹੁ ਬਾਰ। ਚਾਹਤਿ ਭਏ ਮਿਟਾਵਨ ਰਾਰ।੨੯।
ਕਛੁਕ ਦੁਕਾਨਨ ਕੋ ਤਹਿਂ ਭਾਰਾ। ਅਰੁ ਜਗਾਤ ਜੋ ਆਇ ਬਜਾਰਾ।
ਸੋ ਸਭਿ ਪ੍ਰਿਥੀਏ ਕੋ ਤਬਿ ਦੀਨ। ਚੌਕੋਂ ਪਾਸੀਆਂ ਕੋ ਜਹਿਂ ਚੀਨ॥੩੦॥
25. ---------ਉਹੀ---------ਪੰ. 1762.
ਲਿਖੇ ਹੁਕਮੁਨਾਮੇ ਇਨ ਸਾਰੇ। ਦਾਸ ਦੂਰ ਗਾਮੀ ਸੁ ਹਕਾਰੇ।
26. ਭਾਈ ਗੁਰਦਾਸ, *ਵਾਰ 26 ਪਉੜੀ 33*

ਫਿਟਿਕੈ" "ਨਰਕ ਨਿਬਾਹੈ" "ਤੁਧੁ ਜਮਪੁਰਿ ਜਾਣਾ" "ਕੂੜ ਕੁਪਤਾ" "ਮੁਹੁ ਕਾਲੇ ਮੀਣਾ" ਅਤੇ "ਅੰਤਿ ਖੁਆਰੀ" ਆਦਿ ਵਰਤੀਆਂ ਹੋਈਆਂ ਹਨ।[27] ਇਹ ਸਭ ਕੁਝ ਭਾਈ ਸਾਹਿਬ ਦੀ ਧਰਮ ਸ਼ਾਸ਼ਤਰੀ ਜੁਗਤਿ ਦਾ ਹਿੱਸਾ ਪਰਵਾਨਿਆ ਜਾ ਸਕਦਾ ਹੈ। ਇਨ੍ਹਾਂ ਯਤਨਾਂ ਤੋਂ ਬਿਨਾਂ ਉਸ ਵੇਲੇ ਦੇ ਭੇਖੀ ਗੁਰਤਾ ਦੇ ਦੰਭ ਨੂੰ ਤੋੜਨਾ ਸੁਖ਼ਾਲਾ ਨਹੀਂ ਸੀ ਜਿਸਨੇ ਵਕਤ ਦੇ ਹਾਕਮਾਂ ਨਾਲ ਰਲਕੇ "ਧਰਮ ਚਲਾਵਨ" ਦਾ ਰਾਹ ਰੋਕਣ ਲਈ ਹਰ ਹੀਲਾ ਵਰਤਿਆ ਸੀ। ਭਾਈ ਸਾਹਿਬ ਨੇ ਆਪਣੇ ਇਨ੍ਹਾਂ ਅਣਥੱਕ ਯਤਨਾਂ ਨਾਲ ਦੰਭੀਆਂ ਦੇ ਕੂੜ ਦਾ ਪਾਜ ਖੋਲ੍ਹਕੇ ਸੰਗਤਾਂ ਦੇ ਸਾਹਮਣੇ ਰਖ ਦਿਤਾ। ਭਾਈ ਵੀਰ ਸਿੰਘ ਜੀ ਲਿਖਦੇ ਹਨ,"ਭਾਈ ਜੀ ਦਾ ਉੱਦਮ ਸਫਲ ਹੋਇਆ, ਸੰਗਤਾਂ ਵਿਚ ਪਤਾ ਲਗ ਗਿਆ ਕਿ ਗੁਰਗਦੀ ਦੇ ਮਾਲਕ ਸ੍ਰੀ ਗੁਰੂ ਅਰਜਨ ਦੇਵ ਜੀ ਹਨ। ਇਉਂ ਅਰਸ਼ੀ ਸੱਚ ਦੇ ਚਾਨਣ ਪ੍ਰਕਾਸ਼ ਨਾਲ ਪ੍ਰਿਥੀਚੰਦ ਜੀ ਦੀ ਟਿਮਟਿਮੀ ਦੀਪ ਲਾਟ ਦਾ ਪ੍ਰਕਾਸ਼ ਮੱਧਮ ਪੈ ਗਿਆ।"[28] ਇਕ ਵਿਦਵਾਨ ਅਨੁਸਾਰ,"ਸੱਚ ਦਾ ਸੂਰਜ ਪਰਕਾਸ਼ਿਆ ਤੇ ਭੋਲੀ ਭਾਲੀ ਜਨਤਾ ਨੂੰ ਅਸਲੀਅਤ ਦਾ ਪਤਾ ਲਗਾ। ਆਪ ਦੇ ਸਹੀ ਵਿਉਂਤਮਈ ਪਰਚਾਰ ਸਦਕਾ ਸੰਗਤਾਂ ਕਪਟ-ਸਨੇਹ ਵਲੋਂ ਮੂੰਹ ਮੋੜ ਕੇ ਸੱਚੇ ਗੁਰੂ ਦੇ ਦਰਬਾਰ, ਸ਼ਰਧਾ, ਪ੍ਰੇਮ ਅਤੇ ਸਿਦਕ ਨਾਲ ਹੁੰਮ ਹੁੰਮਾ ਕੇ ਆਉਣ ਲਗੀਆਂ।"[29] ਹੁਣ ਭਾਈ ਸਾਹਿਬ ਜੀ ਹਰਿਮੰਦਰ ਦੀ ਉਸਾਰੀ ਵਿਚ ਸਹਿਜ ਭਾਉ ਦੁਆਰਾ ਆਨੰਦਿਤ ਬਿਰਤੀ ਨਾਲ ਵਧ ਚੜ੍ਹਕੇ ਹਿੱਸਾ ਲੈਣ ਲਗ ਪਏ।[30]

2.3 ਭਾਈ ਗੁਰਦਾਸ ਜੀ ਵਲੋਂ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਰਹਿੰਦਿਆਂ ਜੋ ਦੂਸਰਾ ਵੱਡਾ ਕਾਰਜ ਨਿਭਾਇਆ ਗਿਆ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਕਲਨਾ ਤੇ ਸੰਪਾਦਨਾ ਵੇਲੇ ਗੁਰੂ ਅਰਜਨ ਦੇਵ ਜੀ ਦੇ ਸਹਾਇਕ ਵਜੋਂ ਬਾਣੀ ਇਕੱਤਰ ਕਰਕੇ ਲਿਆਉਣਾ ਸੀ। ਇਸਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਿਖ਼ਾਰੀ ਵਜੋਂ ਅਤਿਅੰਤ ਕਠਿਨ ਸੇਵਾ ਨੂੰ ਪੂਰਿਆਂ ਕਰਨਾ ਸੀ। ਭਾਈ ਵੀਰ ਸਿੰਘ ਜੀ ਲਿਖਦੇ ਹਨ,"ਭਾਈ ਗੁਰਦਾਸ ਜੀ ਦੇ ਸਦਾ ਥਿਰ ਰਹਿਣ ਵਾਲੇ ਦੋ ਸੇਵਾ ਦੇ ਕੰਮ ਹਨ। ਇਕ ਇਹ ਸ੍ਰੀ ਗੁਰੂ ਜੀ ਨਾਲ ਬੈਠਕੇ ਗੁਰਬਾਣੀ ਦੇ ਇਕਤ੍ਰ ਤੇ ਸੰਕਲਤ ਕਰਨ ਵਿਚ ਸੇਵਾ ਕਰਨੀ ਤੇ ਸਾਰੀ ਬਾਣੀ ਆਪਣੀ ਹਥੀਂ ਲਿਖਣੀ। ਦੂਸਰਾ ਕੰਮ-ਉਨ੍ਹਾਂ ਦੀ ਅਪਣੀ ਬਾਣੀ ਹੈ, ਜੋ ਗੁਰ ਸਿੱਖੀ ਦੇ ਅਸੂਲਾਂ ਤੇ ਗੁਰਬਾਣੀ ਦੇ ਭਾਵਾਂ ਨੂੰ ਸਮਝਣੇ ਲਈ ਸਚਮੁਚ ਕੁੰਜੀ ਦਾ ਕੰਮ ਦੇਂਦੀ ਹੈ।"[31] ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੋਈ ਸੌਖਾ ਕਾਰਜ ਨਹੀਂ ਸੀ। ਸਾਰੀ ਗੁਰਬਾਣੀ ਅਤੇ ਭਗਤ ਬਾਣੀ ਨੂੰ ਇਕੱਤਰ ਕਰਕੇ ਉਸਨੂੰ ਨਿਰਖ ਪਰਖ ਕੇ, ਰਾਗਾਂ ਅਨੁਸਾਰ ਕਰਕੇ ਇਕ ਵਿਸ਼ੇਸ਼ ਤਰਤੀਬ ਵਿਚ ਢਾਲਿਆ ਜਾਣਾ ਸੀ। ਇਸਦੇ ਲਈ ਬਹੁਤ ਪਰਬੀਨ ਯੋਗਤਾ, ਕਠਿਨ

---

27. ਵਿਸਥਾਰ ਲਈ ਵੇਖੋ ਭਾਈ ਗੁਰਦਾਸ ਦੀ ਵਾਰ 36 ਦਾ ਪਾਠ।
28. ਭਾਈ ਵੀਰ ਸਿੰਘ, *ਕਬਿੱਤ ਭਾਈ ਗੁਰਦਾਸ*, ਪੰ. 37.
29. ਡਾ. ਜਸਪਾਲ ਸਿੰਘ ਅਮਰ, *ਭਾਈ ਗੁਰਦਾਸ ਦੀ ਬੋਲੀ (ਵਾਰਾਂ ਵਿਚ)* ਪੰ. 17.
30. ਕਵੀ ਚੂੜਾਮਣੀ ਭਾਈ ਸੰਤੋਖ਼ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਜਿਲਦ ਛੇਵੀਂ)* ਪੰ. 1806
ਮੰਞ ਪਿਰਾਣਾ ਸਿੱਖੀ ਪੋਤਾ। ਕਰਹਿ ਕਾਰ ਉਰ ਅਨੰਦ ਉਦੋਤਾ।
ਭਾਉ ਭਗਤਿ ਕੋ ਭੌਨ ਹੁਲਾਸ। ਕਰਹਿ ਕਾਰ ਭਾਈ ਗੁਰਦਾਸ॥੨੦॥
31. ਭਾਈ ਵੀਰ ਸਿੰਘ, *ਕਬਿੱਤ ਭਾਈ ਗੁਰਦਾਸ*, ਪੰ. 42.

ਸਾਧਨਾ ਅਤੇ ਆਤਮਿਕ ਉੱਚਤਾ ਦੀ ਲੋੜ ਸੀ। ਜਿਨ੍ਹਾਂ ਨੇ ਗਹਿਰੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅੰਦਰੂਨੀ ਬਣਤਰ ਦਾ ਅਧਿਐਨ ਕੀਤਾ ਹੈ ਉਹ ਸਮਝ ਸਕਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਪਣੀ ਇਕ ਵਿਸ਼ੇਸ਼ ਕਿਸਮ ਦੀ ਵਿਆਕਰਣ ਹੈ। ਔਂਕੁੜ ਅਤੇ ਸਿਹਾਰੀ ਆਦਿ ਸ਼ਾਬਦਿਕ ਲਗਾਂ ਮਾਤਰਾਂ ਦੀ ਵਿਸ਼ੇਸ਼ ਲਾਸਾਨੀ ਪ੍ਰਣਾਲੀ ਹੈ।[32] ਹਰ ਰਾਗ ਵਿਚ ਸ਼ਬਦਾਂ ਦੇ ਜੋੜਾਂ ਨੂੰ ਵੀ ਇਕ ਵਿਸ਼ੇਸ਼ ਵਿਗਿਆਨਕ ਤਰਤੀਬ ਦਿਤੀ ਗਈ ਹੈ ਤਾਂ ਜੋ ਉਸ ਵਿਚ ਕੋਈ ਵੱਧ ਘੱਟ ਸ਼ਬਦ ਨਾ ਪਾਇਆ ਜਾ ਸਕੇ। ਇਹ ਲਿਖਾਈ ਪ੍ਰਬੰਧ, ਬਿਨਾਂ ਵਿਸ਼ੇਸ਼ ਪ੍ਰਕਾਰ ਦੇ ਅਭਿਆਸ ਤੋਂ ਪ੍ਰਾਪਤ ਨਹੀਂ ਸੀ ਹੋ ਸਕਦਾ। ਭਾਈ ਸਾਹਿਬ ਨੂੰ ਲਿਖਣ ਕਲਾ ਦੀ ਇਹ ਮੁਹਾਰਤ ਗੁਰੂ ਅਮਰਦਾਸ ਸਾਹਿਬ ਜੀ ਤੋਂ ਲੈਕੇ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਰਹਿੰਦਿਆਂ ਲਗਾਤਾਰ ਗੁਰਬਾਣੀ ਦਾ ਪਠਨ ਪਾਠਨ ਕਰਦਿਆਂ ਅਤੇ ਗੁਰਬਾਣੀ ਲਿਖ਼ਦਿਆਂ ਹੀ ਪ੍ਰਾਪਤ ਹੋਈ ਹੋਵੇਗੀ। ਸਤਿਗੁਰੂ ਗੁਰੂ ਅਰਜਨ ਦੇਵ ਜੀ ਨੇ ਭਾਈ ਸਾਹਿਬ ਦੀ ਇਸ ਯੋਗਤਾ ਨੂੰ ਪਰਮੁੱਖ ਰਖ਼ਦਿਆਂ ਹੀ ਇਸ ਪਾਵਨ ਗ੍ਰੰਥ ਨੂੰ ਲਿਖ਼ਣ ਦੀ ਸੇਵਾ ਉਨ੍ਹਾਂ ਨੂੰ ਬਖ਼ਸ਼ੀ ਸੀ। ਇਸ ਬੀੜ ਦੀ ਤਿਆਰੀ ਲਈ ਅੰਮ੍ਰਿਤਸਰ ਦੀ ਦੱਖਣ ਦਿਸ਼ਾ ਵਲ ਰਮਣੀਕ ਅਤੇ ਸੰਘਣੇ ਜੰਗਲਾਂ ਵਾਲੀ ਇਕਾਂਤ ਥਾਂ ਨੂੰ ਚੁਣਿਆਂ ਗਿਆ, ਜਿਥੇ ਅੱਜਕਲ ਗੁਰਦੁਆਰਾ ਰਾਮਸਰ ਸਾਹਿਬ ਹੈ। ਜਨ-ਸਾਧਾਰਣ ਜਾਂ ਹੋਰ ਮਿਲਣ ਗਿਲਣ ਵਾਲਿਆਂ ਨੂੰ ਇਸ ਵਿਸ਼ੇਸ਼ ਸਥਾਨ ਤੇ ਜਾਣ ਦੀ ਆਗਿਆ ਨਹੀਂ ਸੀ। ਸਤਿਗੁਰੂ ਜੀ ਅਤੇ ਭਾਈ ਗੁਰਦਾਸ ਜੀ ਦਿਨ ਰਾਤ ਉਥੇ ਹੀ ਬਿਰਾਜਦੇ ਸਨ। ਉਨ੍ਹਾਂ ਇਸ ਸਮੇਂ ਵਿਚ ਹੋਰ ਸਾਰੇ ਕਾਰਜ ਕਰਨੇ ਬੰਦ ਕਰ ਦਿਤੇ ਸਨ।[33] ਇਉਂ ਕਠਿਨ ਸਾਧਨਾ ਰਾਹੀਂ ਸਹਿਜੇ ਸਹਿਜੇ ਇਹ ਬਾਣੀ ਦਾ ਬੋਹਿਥ ਤਿਆਰ ਹੋਇਆ। "ਅੰਤ ਨੂੰ ਬੜੀ ਸ਼ਾਨ ਅਤੇ ਸਜ ਧਜ ਨਾਲ ਸੰਮਤ 1661 ਭਾਦ੍ਰੋਂ ਸੁਦੀ ਏਕਮ ਦੀ ਸਵੇਰ (ਸੰਨ 1604) ਨੂੰ ਪਹਿਲੀ ਵੇਰ ਬੀੜ ਦਾ ਪਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਹੋਇਆ। ਸਭ ਤੋਂ ਪਹਿਲੇ ਮੁੱਖ ਗ੍ਰੰਥੀ ਭਾਈ ਬੁੱਢਾ ਜੀ ਨੀਅਤ ਹੋਏ।"[34] ਭਾਈ ਗੁਰਦਾਸ ਜੀ ਵਲੋਂ ਨਿਭਾਈ ਇਸ ਸੇਵਾ ਨੇ ਆਪ ਦਾ ਨਾਂ ਸਿੱਖ ਇਤਿਹਾਸ ਵਿਚ ਸਦਾ ਸਦਾ ਲਈ ਅਮਰ ਕਰ ਦਿਤਾ।

---

32. ਵਿਸਥਾਰ ਲਈ ਵੇਖੋ: ਪ੍ਰੋ. ਸਾਹਿਬ ਸਿੰਘ, *ਗੁਰਬਾਣੀ ਵਿਆਕਰਣ*, ਅੰਮ੍ਰਿਤਸਰ, ਸਿੰਘ ਬ੍ਰਦਰਜ਼,ਬਜ਼ਾਰ ਮਾਈ ਸੇਵਾਂ।
ਅਤੇ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੋਥੀ ਪਹਿਲੀ,(ਭੂਮਿਕਾ)* ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

33. ਸੋਹਣ ਕਵਿ, *ਸ੍ਰੀ ਗੁਰਬਿਲਾਸ ਪਾਤਸ਼ਾਹੀ ਛੇਵੀਂ* ,(ਸੰਪਾ. ਗਿਆਨੀ ਇੰਦਰ ਸਿੰਘ ਗਿੱਲ),ਅੰਮ੍ਰਿਤਸਰ,ਜੀਵਨ ਮੰਦਰ ਪੁਸਤਕਾਲਿਆ, 1968, ਪੰ. 73.

ਰਹੇ ਦੋਇ ਸ੍ਰੀ ਗੁਰ ਗੁਰਦਾਸ। ਔਰ ਸਿਖ ਨਹਿ ਆਵੈ ਪਾਸ।
ਸੇਵਕ ਦੂਰ ਕਨਾਤ ਬਿਠਾਏ। ਸ੍ਰੀ ਗੁਰ ਨਿਕਟ ਨ ਕੋਊ ਜਾਏ।

ਕਵੀ ਚੂੜਾਮਣਿ ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਪੰ. 2083.

ਨਿਕਟ ਰਹਯੋ ਗੁਰਦਾਸ ਇਕ ਲਿਖਨਿ ਸੁਨਨਿ ਕੇ ਹੇਤੁ। ਕੇਤਿਕ ਸੇਵਕ ਅਪਰ ਜੇ ਬੈਠਹਿਂ ਹੋਹਿ ਸੁਚੇਤ॥੧॥ਚੌਪਈ॥
ਨਿਕਟ ਨ ਪਹੁਂਚਹਿਂ ਬਿਨਾ ਬੁਲਾਏ। ਚਹੁਂਦਿਸ਼ਿ ਬੈਠੇ ਕਰਿ ਚੁਕਸਾਏ।
ਜੋ ਮਾਨਵ ਆਵਹਿਂ ਅਨਜਾਨੇ। ਬਰਜਹਿਂ ਤਿਨਹਿਂ ਨ ਢਿਗ ਦੇਂ ਜਾਨੇ।੨।

34. ਪ੍ਰੋ. ਸਰਦੂਲ ਸਿੰਘ, *ਭਾਈ ਗੁਰਦਾਸ*, ਪੰ. 22.

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਬਾਬਾ ਬੁਢਾ ਜੀ ਅਤੇ ਭਾਈ ਗੁਰਦਾਸ ਜੀ ਦੀ ਜ਼ਿੰਮੇਵਾਰੀ ਗੁਰੂ ਘਰ ਪ੍ਰਤੀ ਹੋਰ ਵੀ ਵਧੇਰੇ ਹੋ ਗਈ। ਉਨ੍ਹਾਂ ਦੀ ਬਜ਼ੁਰਗੀ ਅਤੇ ਵਿਦਵਤਾ ਨੂੰ ਪ੍ਰਮੁੱਖ ਰਖਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ, ਜਿਸ ਦਾ ਨਾਂ ਉਸ ਵੇਲੇ ਅਕਾਲ ਬੁੰਗਾ ਸੀ, ਦਾ ਪਹਿਲਾ ਸੇਵਾਦਾਰ ਹੋਣ ਦਾ ਮਾਣ ਭਾਈ ਗੁਰਦਾਸ ਜੀ ਨੂੰ ਬਖ਼ਸ਼ਿਆ ਗਿਆ ਸੀ।[35]

ਗੁਰੂ ਹਰਿਗੋਬਿੰਦ ਸਾਹਿਬ ਜਦੋਂ ਬਾਦਸ਼ਾਹ ਜਹਾਂਗੀਰ ਦੇ ਬੁਲਾਵੇ ਤੇ ਦਿੱਲੀ ਗਏ ਤਾ ਉਨ੍ਹਾਂ ਦੀ ਗ਼ੈਰ ਹਾਜ਼ਰੀ ਵਿਚ ਗੁਰੂ ਘਰ ਦੀ ਸਮੁੱਚੀ ਸੇਵਾ ਦੋਹਾਂ ਬ੍ਰਹਮਗਿਆਨੀ ਗੁਰਸਿੱਖਾਂ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੂੰ ਸੌਂਪੀ ਗਈ ਸੀ।[36] ਇਨ੍ਹਾਂ ਦਿਨਾਂ ਵਿਚ ਹੀ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਪਰਸਪਰ ਸਲਾਹ ਕਰਕੇ ਸ੍ਰੀ ਚੌਕੀ ਸਾਹਿਬ ਜੀ ਦੀ ਸਵਾਰੀ ਚੜ੍ਹਾਉਣੀ ਆਰੰਭ ਕੀਤੀ ਜੋ ਅੱਜ ਤਕ ਭਾਈ ਸਾਹਿਬ ਅਤੇ ਬਾਬਾ ਜੀ ਦੀ ਯਾਦਗਾਰ ਦਾ ਪੱਕਾ ਨਮੂਨਾ ਹੈ ਜੋ ਰਾਤ ਨੂੰ ਰਹਿਰਾਸ ਸਾਹਿਬ ਦੇ ਭੋਗ ਪਿਛੋਂ ਰੋਜ਼ ਚੜ੍ਹਦੀ ਹੈ।[37] ਇਸ ਨਾਲ ਇਹ ਨੁਕਤਾ ਸਾਹਮਣੇ ਆ ਜਾਂਦਾ ਹੈ ਕਿ ਪ੍ਰਬੰਧਕੀ ਪੱਧਰ ਉਤੇ ਧਰਮ ਸ਼ਾਸ਼ਤਰੀ ਸਰੋਕਾਰਾਂ ਨੂੰ ਲਾਗੂ ਕਰਨ ਦੀ ਪਰੰਪਰਾ ਭਾਈ ਸਾਹਿਬ ਵਲੋਂ ਤੋਰੀ ਜਾ ਰਹੀ ਸੀ। ਇਹੀ ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਵੀ ਪ੍ਰਗਟ ਹੋ ਜਾਂਦੀ ਹੈ।

ਗੁਰੂ ਹਰਿਗੋਬਿੰਦ ਸਾਹਿਬ ਵੇਲੇ ਵੀ ਆਪ ਬਾਹਰ ਕਾਬਲ, ਕਾਂਸ਼ੀ, ਬਨਾਰਸ ਆਦਿ ਥਾਵਾਂ ਤੇ ਪਰਚਾਰ ਦੌਰਿਆਂ ਤੇ ਜਾਂਦੇ ਰਹੇ। ਡਾ. ਜਸਪਾਲ ਸਿੰਘ ਅਮਰ ਡਾ. ਗੰਡਾ ਸਿੰਘ ਦੇ ਹਵਾਲੇ ਨਾਲ ਲਿਖਦੇ ਹਨ ਕਿ ਕਾਬਲ ਤੇ ਕਾਂਸ਼ੀ ਆਦਿ ਥਾਵਾਂ ਤੋਂ ਭਾਈ ਸਾਹਿਬ ਦੇ ਪਰਚਾਰ ਦੀ ਮੰਗ ਹੋਣੀ ਸ਼ੁਰੂ ਹੋਈ ਤਾਂ ਗੁਰੂ ਜੀ ਨੇ ਭਾਈ ਗੁਰਦਾਸ ਨੂੰ ਪਹਿਲਾਂ ਕਾਬਲ ਤੇ ਫ਼ਿਰ ਹੋਰਨਾਂ ਥਾਵਾਂ ਤੇ ਜਾਣ ਲਈ ਕਿਹਾ। ਓੱਥੇ ਕਾਬਲ ਵਿਚ ਭਾਈ ਸਾਹਿਬ ਦੇ ਪ੍ਰਚਾਰ ਦਾ ਇਹ ਅਸਰ ਹੋਇਆ ਕਿ ਉਥੋਂ ਦੀਆਂ ਸੰਗਤਾਂ ਨੇ ਆਪਦੇ ਨਾਂ ਦਾ ਇਕ ਗੁਰਦੁਆਰਾ ਵੀ ਬਣਵਾਇਆ।[38] ਭਾਈ ਗੁਰਦਾਸ

---

35. Dr. Ganda Singh, "Life of Bhai Gurdas" *The khalsa,* (ed. Bhagat Lakshman Singh) Lahore, July 13, 1930.
"During the absence of Guru Hargobind Bhai Gurdas was appointed to all the spirtual duties of Akal Takhat."
36. ਕਵੀ ਚੂੜਾਮਣਿ ਭਾਈ ਸੰਤੋਖ਼ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,(ਜਿਲਦ ਸੱਤਵੀਂ)* ਪੰ. 2440.
ਮਸਲਤਿ ਭਈ ਭੋਰ ਪ੍ਰਸਥਾਨਾ। ਪਹੁੰਚਹਿ ਦਿੱਲੀ ਸ਼ਾਹੁ ਸਥਾਨਾ।
ਪਾਛੇ ਬ੍ਰਿਧ ਭਾਈ ਗੁਰਦਾਸ। ਸਕਲ ਕਾਰ ਕਰਿ ਹੈਂ ਤੁਮ ਪਾਸਿ।੨।
ਸਭਿ ਬਿਧਿ ਮਹਿਂ ਦੋਨਹੁ ਬਹੁ ਸਯਾਨੇ। ਹਰਿਮੰਦਿਰ ਕੀ ਸੇਵ ਮਹਾਨੇ।
ਆਵਨਿ ਜਾਨੋ ਸੰਗਤਿ ਕੇਰਾ। ਦੇਗ ਚਲਾਵਨਿ ਕਾਜ ਬਡੇਰਾ।੩।
ਸਰਬ ਅਕੋਰ ਸੰਭਾਰਨਿ ਕਰਨੀ। ਜਿਤਿਕ ਮਸੰਦ ਤਿਨਹੁਂ ਸੁਧਿ ਧਰਨੀ।
ਸਿੱਖਨਿ ਕੋ ਦੈਬੋ ਸਿਰੁਪਾਊ। ਸਦਾ ਕਾਰ ਇਹ ਸਹਿਜ ਸੁਭਾਊ।੪।
37. ਪ੍ਰੋ. ਸਾਹਿਬ ਸਿੰਘ, *ਭਾਈ ਗੁਰਦਾਸ ਜੀ ਦਾ ਜੀਵਨ ਤੇ ਰਚਨਾ,* (ਅਪ੍ਰਕਾਸ਼ਿਤ ਹੱਥ ਲਿਖਤ ਖਰੜਾ)
38. ਡਾ.ਜਸਪਾਲ ਸਿੰਘ ਅਮਰ, *ਭਾਈ ਗੁਰਦਾਸ ਦੀ ਬੋਲੀ (ਵਾਰਾਂ ਵਿਚ)* ਪੰ. 18.

ਜੀ ਦਾ ਇਹ ਆਖ਼ਰੀ ਪਰਚਾਰ ਦੌਰਾ ਅਤਿਅੰਤ ਸਫ਼ਲ ਰਿਹਾ। ਇਸ ਪਰਚਾਰ ਦੌਰੇ ਤੋਂ ਜਦੋਂ ਭਾਈ ਸਾਹਿਬ ਵਾਪਸ ਪਹੁੰਚੇ ਤਾਂ ਆਪਦੇ ਨਾਲ ਬਹੁਤ ਸਾਰੇ ਨਵੇਂ ਬਣੇ ਸਿੱਖ ਵੀ ਆਏ ਸਨ।[39]

ਗੁਰੂ ਹਰਿਗੋਬਿੰਦ ਸਾਹਿਬ ਦੀ ਹਜ਼ੂਰੀ ਵਿਚ ਬਤੀਤ ਕੀਤੇ ਸਮੇਂ ਦਾ ਇਤਿਹਾਸਕ ਵੇਰਵਾ ਲਿਖਦਿਆਂ ਬਹੁਤ ਸਾਰੇ ਇਤਿਹਾਸਕਾਰਾਂ ਅਤੇ ਵਿਦਵਾਨਾਂ ਨੇ ਭਾਈ ਸਾਹਿਬ ਨਾਲ ਉਨ੍ਹਾਂ ਵਲੋਂ ਆਪਣੀਆਂ ਵਾਰਾਂ ਵਿਚ ਉਚਾਰੀ ਪੰਕਤੀ "ਜੇ ਗੁਰ ਸਾਂਗ ਵਰਤਦਾ ਸਿੱਖ ਸਿਦਕ ਨਾ ਹਾਰੇ।" ਦੇ ਆਧਾਰ ਤੇ ਇਕ ਸਾਖੀ ਘੋੜੇ ਖ਼ਰੀਦਣ ਸੰਬੰਧੀ ਜੋੜਨ ਦੀ ਕੋਸ਼ਿਸ਼ ਕੀਤੀ ਹੈ। ਇਸ ਸਾਖ਼ੀ ਨੂੰ ਪ੍ਰੋ. ਸਾਹਿਬ ਸਿੰਘ ਨੇ ਆਪਣੀ ਪੁਸਤਕ 'ਸਿੱਖ ਸਿਦਕ ਨਾ ਹਾਰੇ' ਦੇ ਪਹਿਲੇ ਲੇਖ਼ ਵਿਚ ਭਾਈ ਸਾਹਿਬ ਦੀ ਰਚਨਾ ਅਤੇ ਇਤਿਹਾਸਕ ਤੱਥਾਂ ਦੇ ਆਧਾਰ ਤੇ ਵਿਸ਼ਲੇਸ਼ਣ ਕਰਦਿਆਂ ਨਿਰਆਧਾਰ ਤੇ ਮਨੋਕਲਪਿਤ ਦੱਸਿਆ।[40] ਸਿੱਖ ਧਰਮ ਦੇ ਸਥਾਪਤ ਧਰਮ ਸ਼ਾਸ਼ਤਰੀ ਤੋਂ ਅਜਿਹੀ ਸਿਧਾਂਤਕ ਅਵੱਗਿਆ ਦੀ ਆਸ ਨਹੀਂ ਕਰਨੀ ਚਾਹੀਦੀ ਅਤੇ ਭਾਈ ਗੁਰਦਾਸ ਜੀ ਵਰਗੇ ਮਹਾਨ ਵਿਦਵਾਨ ਦੇ ਜੀਵਨ ਨਾਲ ਅਜਿਹੀਆਂ ਕਹਾਣੀਆਂ ਜੋੜਨੀਆਂ ਕਦਾਚਿਤ ਵੀ ਸਾਰਥਕ ਨਹੀਂ ਜਾਪਦੀਆਂ।

ਉਪਰੋਕਤ ਵਿਚਾਰ ਚਰਚਾ ਤੋਂ ਇਹ ਤੱਥ ਸਾਹਮਣੇ ਆਉਂਦੇ ਹਨ ਕਿ ਭਾਈ ਗੁਰਦਾਸ ਜੀ ਦਾ ਜੀਵਨ ਮਨੋਰਥ ਇਕ ਪਾਸੇ ਗੁਰਮਤਿ ਦਾ ਢਾਡੀ ਹੋਣਾ ਸੀ ਅਤੇ ਦੂਸਰੇ ਪਾਸੇ ਸਿੱਖ ਰਮਜ਼ਾਂ ਨੂੰ ਜਿਊਣ ਯੋਗ ਸਾਬਤ ਕਰਕੇ ਧਰਮ ਸ਼ਾਸ਼ਤਰੀ ਆਧਾਰ ਪੈਦਾ ਕਰਨਾ ਸੀ। ਗੁਰੂ ਦੀ ਸਦ-ਹਜ਼ੂਰੀ ਆਪਦੀ ਸ਼ਖਸ਼ੀਅਤ ਦਾ ਉੱਚਤਮ ਗੁਣ ਸੀ ਜਿਸ ਕਾਰਨ ਗੁਰਮਤਿ ਚਿੰਤਨ ਦੀਆਂ ਬੁਲੰਦੀਆਂ ਦੇ ਪ੍ਰਤੱਖ ਦੀਦਾਰੇ ਆਪਦੇ ਸਮੁੱਚੇ ਜੀਵਨ ਅਤੇ ਸਮੁੱਚੀ ਰਚਨਾ ਵਿਚੋਂ ਹੁੰਦੇ ਹਨ। ਆਪ ਨਿਮਰਤਾ, ਪਿਆਰ, ਸੱਚ, ਦ੍ਰਿੜ੍ਹਤਾ ਅਤੇ ਗਹਿਰ ਗੰਭੀਰ ਬਿਰਤੀ ਦੇ ਮਾਲਕ ਸਨ। ਸ.ਹਰਿੰਦਰ ਸਿੰਘ ਰੂਪ ਲਿਖਦੇ ਹਨ,"ਆਪ ਬ੍ਰਹਮਗਿਆਨੀ, ਮਹਾਂਕਵੀ, ਮਹਾਂਵਿਦਵਾਨ ਅਤੇ ਇਖ਼ਲਾਕ ਦੇ ਪੁਤਲੇ ਸਨ।"[41] ਇਹ ਤੱਥ ਉਨ੍ਹਾਂ ਬਾਰੇ ਉਪਲੱਬਧ ਅੰਦਰਲੀਆਂ ਅਤੇ ਬਾਹਰਲੀਆਂ ਗਵਾਹੀਆਂ ਤੋਂ ਭਲੀ ਭਾਂਤ ਸਪਸ਼ਟ ਹਨ। ਇਸ ਨਾਲ ਉਨ੍ਹਾਂ ਦੇ ਜੀਵਨ ਦਾ ਧਰਮ ਸ਼ਾਸ਼ਤਰੀ ਪੱਖ ਸਾਡੇ ਸਾਹਮਣੇ ਆ ਜਾਂਦਾ ਹੈ। ਅਗੇ ਬਾਣੀਕਾਰ ਵਜੋਂ ਸਿੱਖ ਧਰਮ ਸ਼ਾਸ਼ਤਰ ਦੀਆਂ ਸਥਾਪਤੀਆਂ ਲਈ ਉਨ੍ਹਾਂ ਵਲੋਂ ਪਾਏ ਯੋਗਦਾਨ ਬਾਰੇ ਚਰਚਾ ਕੀਤੀ ਜਾ ਰਹੀ ਹੈ।

---

39. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ*, (ਹਿੱਸਾ ਪਹਿਲਾ),ਪੰ.

"ਭਾਈ ਗੁਰਦਾਸ ਜੀ ਨੇ ਕਾਂਸ਼ੀ ਜਾ ਕੇ ਗੁਰੂ ਕੀ ਸਿੱਖੀ ਦਾ ਐਥੋਂ ਤੀਕ ਪਰਚਾਰ ਕੀਤਾ ਕਿ ਪੰਜਾਂ ਮਹੀਨਿਆਂ ਵਿਚ ਆਪਣੀ ਈਸ਼ਵਰ-ਦਾਤ ਸ਼ਕਤੀ ਦੇ ਬਲ, ਉਥੋਂ ਦੇ ਰਾਜਾ ਸਮੇਤ ਸੱਤ ਸੌ ਸਿੱਖ ਗੁਰੂ ਘਰ ਦਾ ਸੇਵਕ ਬਣਾ ਕੱਢਿਆ। ਭਾਵੇਂ ਕਾਂਸ਼ੀ ਵਾਸੀ ਪੰਡਤਾਂ ਤੇ ਸੰਨਿਆਸੀਆਂ ਨੇ ਰਸ਼ਕ ਮੰਨ ਕੇ ਰਾਜਾ ਨੂੰ ਫੇਰਨ ਲਈ ਜ਼ੋਰ ਲਾਇਆ ਪਰ (ਕੂੜ ਨਿਖੁਟੇ ਨਾਨਕਾ ਓੜਕ ਸਚੁ ਰਹੀ) ਜਦ ਉਨ੍ਹਾਂ ਦੀ ਚਰਚਾ ਭਾਈ ਗੁਰਦਾਸ ਨਾਲ ਹੋਈ ਤਦ ਗੁਰੂ ਦੇ ਪਰਤਾਪ ਨਾਲ ਭਾਈ ਜੀ ਜਿੱਤਦੇ ਰਹੇ ਅਤੇ ਗੁਰੂ ਨਾਨਕ ਸਾਹਿਬ ਜੀ ਦਾ ਮੱਤ ਹੋਰ ਸਾਰੇ ਮੱਤਾਂ ਨਾਲੋਂ ਸਰੇਸ਼ਟ ਤੇ ਕਸ਼ਟ ਸਹਾਰੇ ਬਿਨਾਂ ਹੀ ਮੋਖ ਭੋਗ-ਦਾਇਕ ਸਿੱਧ ਕਰ ਦਿਖਾਇਆ।"

40. ਪ੍ਰੋ. ਸਾਹਿਬ ਸਿੰਘ, *ਸਿੱਖ ਸਿਦਕ ਨ ਹਾਰੇ*, ਅੰਮ੍ਰਿਤਸਰ, ਸਿੰਘ ਬ੍ਰਦਰਜ਼, 1952

41. ਸ. ਹਰਿੰਦਰ ਸਿੰਘ ਰੂਪ, *ਭਾਈ ਗੁਰਦਾਸ*, ਅੰਮ੍ਰਿਤਸਰ, ਹਿੰਦ ਪ੍ਰੈਸ,ਕੋਰਟਰੋਡ, 1952, ਪੰ. 28.

3.1 ***ਕਰਤਾਰੀ ਲੇਖ਼ਕ(Creative Writer)ਵਜੋ ਧਰਮ-ਸ਼ਾਸ਼ਤਰੀ ਯੋਗਦਾਨ :*** ਭਾਈ ਗੁਰਦਾਸ ਜੀ ਦੀ ਰਚਨਾ ਨੂੰ ਸਿੱਖ ਚਿੰਤਨ ਵਿਚ ਬਹੁਤ ਹੀ ਮਹੱਤਵਪੂਰਨ ਸਥਾਨ ਹਾਸਲ ਹੈ। ਸਿੱਖ ਚਿੰਤਨ ਦੇ ਮੂਲ ਸਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਦੀ ਬਾਣੀ ਸਿੱਖ ਧਰਮ ਸ਼ਾਸ਼ਤਰ ਦੇ ਬੁਨਿਆਦੀ ਸਿਧਾਂਤਾਂ ਨੂੰ ਗੌਣ ਲੇਖਕ ਵਜੋਂ ਪਹਿਲੀ ਵਾਰ ਪ੍ਰਸਤੁਤ ਕਰਦੀ ਹੈ। ਦਸਮ ਗ੍ਰੰਥ ਤੋਂ ਪਹਿਲਾਂ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਬਾਅਦ ਭਾਈ ਗੁਰਦਾਸ ਦੀ ਰਚਨਾਂ ਸਤਿਗੁਰੂ ਸਾਹਿਬਾਨ ਵਲੋਂ ਪ੍ਰਗਟਾਏ ਸਿਧਾਂਤਾਂ ਅਤੇ ਇਤਿਹਾਸਕ ਕਰਮ ਦੀ ਮੁਢਲੀ ਅਤੇ ਪ੍ਰਮਾਣੀਕ ਧਰਮ ਸ਼ਾਸ਼ਤਰੀ ਵਿਆਖਿਆ ਲਈ ਪਰਮਾਣਿਕ ਮੰਨੀ ਜਾ ਚੁੱਕੀ ਹੈ। ਇਉਂ ਉਹ ਸਿੱਖ ਧਰਮ ਸ਼ਾਸ਼ਤਰ ਦੇ ਪਹਿਲੇ ਅਤੇ ਪ੍ਰਮਾਣਿਕ ਵਿਆਖਿਆਕਾਰ ਹਨ।[42] ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਗੁਰਬਾਣੀ ਦੀ ਅਜਿਹੀ ਸੁੰਦਰ ਤੇ ਸਰਲ ਵਿਆਖਿਆ ਕੀਤੀ ਹੈ ਜਿਸ ਨੂੰ ਪੜ੍ਹਨ ਨਾਲ ਗੁਰਮਤਿ ਤੇ ਗੁਰਬਾਣੀ ਦੇ ਬਹੁਤ ਸਾਰੇ ਗੁਝੇ ਭਾਵ ਆਪਣੇ ਆਪ ਹੀ ਪਾਠਕਾਂ ਦੇ ਹਿਰਦੇ ਵਿਚ ਗਹਿਰੇ ਉਤਰ ਜਾਂਦੇ ਹਨ।[43] ਭਾਈ ਗੁਰਦਾਸ ਦੀ ਮਹਾਨਤਾ ਬਾਰੇ ਗਿਆਨੀ ਲਾਲ ਸਿੰਘ ਜੀ ਟਿਪਣੀ ਕਰਦੇ ਲਿਖਦੇ ਹਨ ਕਿ,"ਵੇਦ ਨੂੰ ਸਮਝ ਗੋਚਰਾ ਕਰਨ ਲਈ ਰਿਸ਼ੀ ਵੇਦ ਵਿਆਸ ਨੇ ਵਿਸਥਾਰ ਕੀਤਾ, ਅੰਜੀਲ ਦੀ ਵਿਆਖਿਆ ਸੇਂਟ ਪਾਲ ਤੇ ਸੇਂਟ ਪੀਟਰ ਨੇ ਕੀਤੀ ਅਤੇ ਕੁਰਾਨ ਦੀਆਂ ਹਦੀਸਾਂ ਅਬੂ ਹਰੈਰਾ ਨੇ ਤੇ ਹਜ਼ਰਤ ਐਸ਼ਾਂ ਨੇ ਲਿਖੀਆਂ। ਜੋ ਮਾਣ ਤੇ ਸਥਾਨ ਇਨ੍ਹਾਂ ਵਿਅਕਤੀਆਂ ਨੂੰ ਪੁਰਾਣੇ ਸਾਹਿੱਤ ਦੀ ਵਿਆਖਿਆ ਤੋਂ ਪ੍ਰਾਪਤ ਹੋਇਆ ਹੈ, ਉਹੋ ਹੀ ਮਾਣ ਤੇ ਸਥਾਨ ਗੁਰਮਤਿ ਸਾਹਿੱਤ ਦੇ ਵਿਆਖਿਆਕਾਰ ਭਾਈ ਗੁਰਦਾਸ ਜੀ ਨੂੰ ਪ੍ਰਾਪਤ ਹੈ।"[44] ਇਸ ਕਥਨ ਤੋਂ ਇਹ ਤੱਥ ਸਾਡੇ ਸਾਹਮਣੇ ਆਉਂਦਾ ਹੈ ਕਿ ਇਹ ਠੀਕ ਹੈ ਕਿ ਰਿਸ਼ੀ ਵੇਦ ਵਿਆਸ, ਸੇਂਟ ਪਾਲ,ਸੇਂਟ ਪੀਟਰ ਅਤੇ ਅਬੂ ਹਰੈਰਾ ਆਦਿ ਨੇ ਆਪਣੇ ਆਪਣੇ ਸਮੇਂ ਵੱਖੋ ਵੱਖਰੇ ਧਰਮਾਂ ਦੀ ਧਰਮ-ਸ਼ਾਸ਼ਤਰੀ ਵਿਆਖਿਆ ਕੀਤੀ ਪਰ ਭਾਈ ਗੁਰਦਾਸ ਦਾ ਸਥਾਨ ਇਨ੍ਹਾਂ ਤੋਂ ਨਿਵੇਕਲਾ ਹੈ ਕਿਉਂਕਿ ਭਾਈ ਸਾਹਿਬ ਤਾਂ ਲਗਭਗ ਆਰੰਭ ਤੋਂ ਸਿੱਖ ਚਿੰਤਨ ਦੀਆਂ ਸਥਾਪਤੀਆਂ ਦੇ ਚਸ਼ਮਦੀਦ ਗਵਾਹ ਹਨ ਅਤੇ ਸਿੱਖ ਇਤਿਹਾਸ ਦੀ ਸਿਰਜਣਾ ਵਿਚ ਉਨ੍ਹਾਂ ਦਾ ਅਹਿਮ ਸਥਾਨ ਪਰਵਾਨ ਕੀਤਾ ਗਿਆ ਹੈ। ਭਾਈ ਸਾਹਿਬ ਸੰਬੰਧੀ ਇਕ ਹੋਰ ਵਿਲੱਖਣ ਗਲ ਇਹ ਹੈ ਕਿ ਉਨ੍ਹਾਂ ਦੀ ਰਚਨਾ ਨੂੰ ਸਿੱਖ ਗੁਰੂ ਸਾਹਿਬਾਨ ਨੇ ਆਪ ਪ੍ਰਮਾਣਿਕਤਾ ਬਖ਼ਸ਼ੀ ਸੀ। ਅਜਿਹਾ ਮਾਣ ਸਤਿਕਾਰ ਹੋਰ ਕਿਸੇ ਵੀ ਧਰਮ ਦੇ ਵਿਆਖਿਆਕਾਰ ਜਾਂ ਧਰਮ ਸ਼ਾਸ਼ਤਰੀ ਨੂੰ ਪ੍ਰਾਪਤ ਨਹੀਂ ਹੈ। ਇਕ ਵਿਦਵਾਨ ਅਨੁਸਾਰ: ਭਾਈ ਗੁਰਦਾਸ ਜੀ ਸਿੱਖ ਪਰੰਪਰਾ ਦੀ ਸਿਰਜਨਾ ਵਿਚ ਪਾਏ ਯੋਗਦਾਨ ਕਰਕੇ, ਗੁਰੂ ਸਾਹਿਬਾਨ ਦੀ ਨੇੜਤਾ ਕਰਕੇ, ਸਿੱਖੀ ਜੀਵਨ ਦੀ ਪੂਰਨਤਾ ਕਰਕੇ, ਆਪਣੀ ਰਚਨਾ ਦੇ ਉੱਤਮ ਗੁਣਾਂ ਕਰਕੇ ਅਤੇ ਗੁਰੂ ਗ੍ਰੰਥ ਸਾਹਿਬ ਦੇ ਸਭ ਤੋਂ ਪਹਿਲੇ ਲਿਖਾਰੀ ਹੋਣ ਕਰਕੇ, ਸਿੱਖੀ ਦੇ ਪਹਿਲੇ ਪ੍ਰਮਾਣਿਕ ਵਿਆਖਿਆਕਾਰ ਹਨ। ਭਾਈ ਗੁਰਦਾਸ ਜੀ ਦੀ ਸਿੱਖ ਪਰੰਪਰਾ ਦੀ ਵਿਆਖਿਆ ਦੇ ਅਜਿਹੇ ਗੁਣਾਂ ਕਰਕੇ ਹੀ ਉਹ ਦੂਜੀਆਂ ਵਿਆਖਿਆ ਪ੍ਰਣਾਲੀਆਂ

---

42. Dr. Surinder Singh Kohli, *Sikh Ethics,* Delhi, Munshiram Manohar Lal Publishers (Pvt.) Ltd.,1972, p.10.
43. ਸ. ਕਰਤਾਰ ਸਿੰਘ, *ਸਿੱਖ ਇਤਿਹਾਸ (ਭਾਗ ਦੂਜਾ)*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1971, ਪੰ.18.
44. ਗਿ. ਲਾਲ ਸਿੰਘ, *'ਦੋ ਸ਼ਬਦ' 'ਭਾਈ ਗੁਰਦਾਸ'* ਪਟਿਆਲਾ, ਭਾਸ਼ਾ ਵਿਭਾਗ ਪੰਜਾਬ, 1969.

ਵਿਚੋਂ ਸਿਰਫ਼ ਇਕ ਵਿਆਖਿਆ ਪ੍ਰਣਾਲੀ ਹੀ ਨਾ ਰਹਿ ਕੇ ਸਿੱਖ ਧਰਮ ਦੀ ਵਿਆਖਿਆ ਲਈ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਨਾਲ ਇਕ ਦੂਜੇ ਦਰਜੇ ਦੇ ਪ੍ਰਮਾਣਿਕ ਸ੍ਰੋਤ ਦੇ ਤੌਰ ਤੇ ਹੀ ਪਰਵਾਨ ਚੜ੍ਹ ਗਏ ਹਨ।[45] ਇਸੇ ਲਈ ਡਾ. ਦੀਵਾਨ ਸਿੰਘ ਲਿਖਦੇ ਹਨ ਕਿ,"ਭਾਈ ਗੁਰਦਾਸ ਜੀ ਦੀ ਗੁਰਮਤਿ ਵਿਆਖਿਆ ਇੰਨੀ ਸੰਪੂਰਨ ਹੈ ਕਿ ਗੁਰਸਿੱਖੀ ਦਾ ਪੂਰਾ ਅਨੁਭਵ; ਪੂਰਾ ਆਦਰਸ਼, ਪੂਰਾ ਦਰਸ਼ਨ ਇਸ ਵਿਚ ਉਪਸਥਿਤ ਹੈ।"[46] ਇਸ ਨਾਲ ਸਪਸ਼ਟ ਹੋਇਆ ਕਿ ਭਾਈ ਗੁਰਦਾਸ ਗੁਰਮਤਿ ਜੁਗਤਿ ਦੀ ਧਰਮ ਸ਼ਾਸ਼ਤਰੀ ਵਿਆਖਿਆ ਦੇ ਪ੍ਰਥਮ ਸਿਰਜਕ ਹਨ। ਗੁਰਮਤਿ ਚਿੰਤਨ ਦੀਆਂ ਪਰਤਾਂ ਖੋਲ੍ਹਣ ਲਈ ਉਹ ਵੇਦਾਂ ਅਤੇ ਸ਼ਾਸ਼ਤਰਾਂ ਦਾ ਸਹਾਰਾ ਲੈਣ ਦੀ ਥਾਂ ਆਪਣੇ ਇਰਦ ਗਿਰਦ ਦੀਆਂ ਵਸਤੂਆਂ ਅਤੇ ਅਕਾਲ ਪੁਰਖ਼ ਦੁਆਰਾ ਰਚੀ ਕੁਦਰਤ ਦਾ ਆਸਰਾ ਲੈਂਦੇ ਹਨ।[47] ਐਸੀ ਓਜਸਵੀ ਬਾਣੀ ਹੋਣ ਕਰਕੇ ਹੀ ਸਤਿਗੁਰਾਂ ਨਿਹਾਲ ਹੋਕੇ ਭਾਈ ਸਾਹਿਬ ਦੀ ਬਾਣੀ ਸਿੱਖੀ ਨੂੰ ਸਮਝਣ ਅਤੇ ਧਾਰਨ ਕਰਨ ਦੀ ਸਮਰਥਾ ਵਾਲੀ ਦਸਿਆ ਸੀ ਕਿਉਂਕਿ ਉਨ੍ਹਾਂ ਦੀ ਬਾਣੀ "ਧੁਰ ਕੀ ਬਾਣੀ" ਦੀ ਛਤਰ ਛਾਯਾ ਹੇਠ ਰਚੀ ਗਈ ਸੀ। ਇਸੇ ਕਰਕੇ ਬਹੁਤ ਸਾਰੇ ਵਿਦਵਾਨਾਂ ਨੇ ਇਹ ਦ੍ਰਿੜ੍ਹਤਾ ਨਾਲ ਦਰਸਾਇਆ ਹੈ ਕਿ ਭਾਈ ਸਾਹਿਬ ਦੀ ਬਾਣੀ ਦੇ ਪਠਨ ਪਾਠਨ ਨਾਲ ਸਭ ਪ੍ਰਕਾਰ ਦੇ ਸੰਸੇ ਨਵਿਰਤ ਹੁੰਦੇ ਹਨ ਅਤੇ ਸਿੱਖੀ ਦੀ ਦਾਤ ਝੋਲੀ ਪੈਂਦੀ ਹੈ।[48] ਸਿੱਖਾਂ ਦੀ ਭਗਤਮਾਲਾ ਜੋ ਭਾਈ ਮਨੀ ਸਿੰਘ ਜੀ ਦੀ ਕ੍ਰਿਤ ਪਰਵਾਨ ਕੀਤੀ ਜਾਂਦੀ ਹੈ ਵਿਚ ਵੀ ਇਸੇ ਭਾਵ ਨੂੰ ਦ੍ਰਿੜ੍ਹ ਕਰਾਉਂਦੀ ਵਾਰਤਾ ਦਰਜ ਕੀਤੀ ਹੋਈ ਹੈ।[49] ਭਾਈ ਸੰਤੋਖ਼ ਸਿੰਘ ਜੀ ਨੇ

---

45. ਡਾ. ਦਰਸ਼ਨ ਸਿੰਘ, *ਭਾਈ ਗੁਰਦਾਸ ਸਿੱਖੀ ਦੇ ਪਹਿਲੇ ਵਿਆਖਿਆਕਾਰ*, ਪਟਿਆਲਾ ਪੰਜਾਬੀ ਯੂਨੀਵਰਸਿਟੀ,1986, ਪੰ.103.
46. ਡਾ. ਦੀਵਾਨ ਸਿੰਘ, *ਗੁਰੂ ਨਾਨਕ ਦੀ ਸਾਹਿਤਕ ਪ੍ਰਤਿਭਾ ਤੇ ਹੋਰ ਲੇਖ਼*, ਅੰਮ੍ਰਿਤਸਰ,ਫ਼ਕੀਰ ਸਿੰਘ ਐਂਡ ਸਨਜ਼,1968, ਪੰ.107 .
47. Prof. Puran Singh, *Spirit of the Sikh,* Vol.II,PartII, Patiala, Panjabi University, 1981, p.93.
48. ਸੋਹਣ ਕਵਿ, *ਗੁਰਬਿਲਾਸ ਪਾਤਸ਼ਾਹੀ 6*, ਪੰ. 83, 86.

ਗੁਰਬਾਣੀ ਦੁਇ ਜਾਮ ਲਿਖਾਈ। ਬਹੁਰ ਲਿਖੈ ਬਾਣੀ ਨਿਜ ਭਾਈ।
ਗੁਰਬਾਣੀ ਕੀ ਛਾਯਾ ਧਾਰੈ। ਵਾਰ ਕਬਿੱਤ ਸੁ ਪ੍ਰਗਟਿ ਉਚਾਰੇ।..........
ਭਾਈ ਜੀ ਸੁਨੀਏ ਨਿਰਧਾਰ। ਤੁਮਰੀ ਬਾਣੀ ਅਪਰ ਅਪਾਰ।
ਮਨਹੁ ਗ੍ਰੰਥ ਕੋ ਟੀਕਾ ਭਯੋ। ਯਾਹਿ ਪੜ੍ਹੇ ਦੁਖ ਸਗਲਾ ਗਯੋ।360। ਦੋਹਰਾ।
ਜੀਵ ਟੁਟੇ ਕੋ ਮੇਲ ਹੈ ਤੁਮ ਬਾਨੀ ਨਿਰਧਾਰ।
ਸਿਖੀ ਪ੍ਰਾਪਤ ਹੋਇ ਤਿੰਹ ਜੋਊ ਪੜ੍ਹੈ ਹਿਤਧਾਰ।361।
ਜਨਮ ਮਰਨ ਸੰਸਾ ਮਿਟੈ ਤੁਮ ਬਾਣੀ ਪਰਤਾਪ।
ਐਸੇ ਕਹ ਦਸਖਤ ਕਰੇ ਤਿਸੀ ਆਦਿ ਗੁਰੁ ਆਪਿ।362।

49. ਡਾ. ਤਰਲੋਚਨ ਸਿੰਘ ਬੇਦੀ,(ਸੰਪਾ.) *ਸਿੱਖਾਂ ਦੀ ਭਗਤਮਾਲਾ*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1986, ਪੰ. 124-25.

"ਸਾਖ਼ੀ ਹੋਰ ਚਲੀ॥ ਹਰਿ ਵੰਸ ਤਪਾ ਧਰਮਸਾਲ ਦੀ ਟਹਿਲ ਕਰਦਾ ਸੀ॥ ਜ ਸਿਖ ਭੁਖਾ ਆਵੈ ਉਸਨੂੰ ਪ੍ਰਸਾਦਿ ਖਵਾਵੈ॥ ਉਸਦੇ ਗਰਮ ਪਾਣੀ ਨਾਲ ਪੈਰ ਧੋਵੈ॥ ਹੁਗੇ ਛਕਾਵੈ॥ ਰਾਤ ਨੂੰ ਉਪਰ ਭੂਰੇ ਪਾਇ ਦੇਵੈ॥ ਪਾਣੀ ਗਰਮ ਕਰਕੇ ਇਸਨਾਨ ਪਿਛਲੀ ਰਾਤ ਕਰਾਏ॥ ਤੇ ਅੰਮ੍ਰਿਤ ਵੇਲੇ ਗਿਰੰਥ ਜੀ ਦੀ ਬਾਣੀ ਪੜੈ॥ ਤੇ ਤੀਸਰੇ ਪਹਰ ਭਾਈ ਗੁਰਦਾਸ ਜੀ ਦੀ ਬਾਣੀ ਪੜੇ॥ ਤਾ ਸਿਖਾਂ ਨੇ ਕਹਿਆ ਜੋ ਸਾਹਿਬ ਗਰੰਥ ਜੀ ਮਿਰਜਾਦਾ ਕੀਤੀ ਹੈ ਹੋਰ ਬਾਣੀਆਂ ਬੰਦ ਕੀਤੀਆਂ ਹੈਨ॥ ਤਾਂ ਉਸਨੇ ਸਾਹਿਬ ਥੀ ਅਰਦਾਸ ਕੀਤੀ ਜੋ ਜੀ ਭਾਈ ਗੁਰਦਾਸ ਜੀ ਦੀ ਬਾਣੀ ਪੜਿਆ ਕਰੀਐ ਕੇ ਨਾ ਪੜਿਆ ਕਰੀਐ॥ ਤਾਂ ਬਚਨ ਹੋਇਆ ਅਗਿਆਨੀਆਂ ਨੇ ਸਰੀਕਾ ਕਰਕੇ ਬਾਣੀਆਂ ਉਚਰੀਆਂ ਹੈਨ ਤੇ ਗੁਰ ਕੇ ਸਬਦ ਦੀ ਛਾਇਆ ਨਹੀਂ ਲੀਤੀ ਉਸ ਬਾਣੀ ਨੂ ਵਰਜਿਆ ਹੈ॥ ਤੇ ਭਾਈ ਜੀ ਦੀ ਬਾਣੀ ਮਾਨੋ ਸਬਦ ਦਾ ਟੀਕਾ ਹੈ॥ ਤੇ ਸਿਖੀ ਪ੍ਰਾਪਤਿ ਹੁੰਦੀ ਹੈ॥ ਜੋ ਈਸਰ ਦਾ ਰਿਦਾ ਵੇਦ ਹੈਨ॥ ਤੇ ਗੁਰਾ ਦਾ ਰਿਦਾ ਸਬਦ ਹੈ॥ ਜੋ ਸਿਖਾਂ ਦਾ ਰਿਦਾ ਸਬਦ ਨਾਲ ਮਿਲਿਆ ਹੋਇਆ ਹੋਵੈ ਸੋ ਬੇਸਕ ਓਹ ਬਚਨ ਪੜਨਾ॥118॥

ਵੀ ਇਹੀ ਦ੍ਰਿੜ੍ਹ ਕਰਾਇਆ ਹੈ ਕਿ ਭਾਈ ਸਾਹਿਬ ਦੀ ਬਾਣੀ ਪੜ੍ਹਿਆਂ ਸੁਣਿਆਂ ਸਿੱਖੀ ਦੀ ਦਾਤ ਝੋਲੀ ਪੈਂਦੀ ਹੈ।[50] ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਨੇ ਸਤਿਗੁਰਾਂ ਦੇ ਇਨ੍ਹਾਂ ਬਚਨਾਂ ਦੀ ਪੁਸ਼ਟੀ ਤਵਾਰੀਖ਼ ਗੁਰੂ ਖ਼ਾਲਸਾ ਵਿਚ ਕੀਤੀ ਹੋਈ ਹੈ।[51] ਅਜੋਕੇ ਵਿਦਵਾਨਾਂ ਵਿਚੋਂ ਭਾਈ ਗੁਰਦਾਸ ਜੀ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਦੀ ਟਿਪਣੀ ਵੀ ਵਾਚਣਯੋਗ ਹੈ," ਕਿ ਭਾਈ ਸਾਹਿਬ ਦੀ ਬਾਨੀ ਅਤੀ ਮਨੋਹਰ ਔਰ ਸਿੱਖ ਧਰਮ ਦੇ ਨਿਯਮਾਂ ਦਾ ਭੰਡਾਰ ਹੈ. ਏਹ ਆਖਣਾ ਕੁਛ ਅਤਿਉਕਤਿ ਨਹੀਂ ਹੋਊ ਕਿ ਸਿੱਖੀ ਦਾ ਰਹਿਤਨਾਮਾ ਭਾਈ ਸਾਹਿਬ ਦੀ ਬਾਣੀ ਤੋਂ ਵਧਕੇ ਹੋਰ ਕੋਈ ਨਹੀਂ. ਸ੍ਰੀ ਗੁਰੂ ਅਰਜਨ ਸਾਹਿਬ ਦਾ ਬਚਨ ਹੈ ਕਿ ਭਾਈ ਗੁਰਦਾਸ ਦੀ ਬਾਨੀ ਪੜ੍ਹਨ ਤੋਂ ਸੱਚੀ ਸਿੱਖੀ ਪ੍ਰਾਪਤ ਹੁੰਦੀ ਹੈ, ਅਰ ਏਹ ਬਾਨੀ ਗੁਰੁਬਾਣੀ ਦਾ ਟੀਕਾ ਰੂਪ ਹੈ।"[52] ਇਨ੍ਹਾਂ ਸਾਰੇ ਅੰਦਰਲੇ ਤੇ ਬਾਹਰਲੇ ਹਵਾਲਿਆਂ ਅਤੇ ਟਿਪਣੀਆਂ ਤੋਂ ਇਹ ਮੰਨਣ ਵਿਚ ਕੋਈ ਦੁਬਿਧਾ ਬਾਕੀ ਨਹੀਂ ਰਹਿ ਜਾਂਦੀ ਕਿ ਭਾਈ ਸਾਹਿਬ ਦੀ ਰਚਨਾ ਗੁਰਮਤਿ ਚਿੰਤਨ ਦੀ ਧਰਮ ਸ਼ਾਸ਼ਤਰੀ ਵਿਆਖਿਆ ਦੇ ਪੱਖੋਂ ਮੂਲ ਸਰੋਤ ਵਜੋਂ ਪ੍ਰਥਮ ਤੇ ਪ੍ਰਮਾਣਿਕ ਪਰਵਾਨੀ ਜਾ ਸਕਦੀ ਹੈ। ਧਰਮ ਸ਼ਾਸ਼ਤਰੀ ਹੋਣ ਲਈ ਇਹ ਇਕੱਲਾ ਗੁਣ ਵੀ ਕਾਫ਼ੀ ਹੈ।

ਲਗਭਗ ਸਾਰੇ ਵਿਦਵਾਨ ਇਸ ਮੱਤ ਨਾਲ ਸਹਿਮਤ ਹਨ ਕਿ ਭਾਈ ਗੁਰਦਾਸ ਜੀ ਦੀ ਅਮੋਲ ਰਚਨਾ ਦਾ ਬਹੁਤ ਸਾਰਾ ਹਿੱਸਾ ਸਮੇਂ ਦੇ ਨਿਰਦਈ ਹੱਥਾਂ ਨੇ ਸਾਡੇ ਪਾਸੋਂ ਖੋਹ ਲਿਆ ਹੈ। ਪ੍ਰੋ. ਸਰਦੂਲ ਸਿੰਘ ਅਨੁਸਾਰ,"ਆਪਨੇ ਵੇਦਾਂਤ ਅਤੇ ਨਿਆਇ ਸ਼ਾਸ਼ਤਰਾਂ ਦਾ ਤਰਜਮਾ ਠੇਠ ਪੰਜਾਬੀ ਵਾਰਤਕ ਅਤੇ ਛੰਦਾਬੰਦੀ ਵਿਚ ਕੀਤਾ ਸੀ। ਅਫ਼ਸੋਸ ਹੈ ਉਹ ਸਾਡੇ ਤੱਕ ਪਹੁੰਚ ਨਹੀਂ ਸਕਿਆ। ਕੁੱਝ ਸਾਲ ਹੋਏ ਰਿਖ਼ੀਕੇਸ਼ ਵਿਚ ਨਿਰਮਲ ਮਹਾਂਮੰਡਲ ਦੇ ਅਖਾੜੇ ਦੇ ਨਿਰਮਲੇ ਮਹਾਤਮਾ ਨੇ ਵਿਚਾਰ ਕਰਦਿਆਂ ਕਿਹਾ ਸੀ ਕਿ ਭਾਈ ਸਾਹਿਬ ਜੀ ਦਾ ਸੁਖੈਨ ਪੰਜਾਬੀ ਬੋਲੀ ਵਿਚ ਟੀਕਾ, ਟਿੱਪਣੀਆਂ ਸਹਿਤ ਸ਼ਾਸਤਰਾਂ ਦਾ ਤਰਜਮਾ ਅਨੰਦਪੁਰ ਸਾਹਿਬ ਵਿਖ਼ੇ ਸ੍ਰੀ ਗੁਰੂ ਗੋਬਿੰਦ ਸਿੰਘ ਲਾਇਬ੍ਰੇਰੀ ਵਿਚ ਮੌਜੂਦ ਸੀ।[53] ਇਸ ਵੇਲੇ ਅਜਿਹੀ ਕੋਈ ਲਿਖ਼ਤ ਇਸ ਲਾਇਬ੍ਰੇਰੀ ਵਿਚ ਉਪਲੱਬਧ ਨਹੀਂ ਹੈ।

ਇਸ ਦੇ ਬਾਵਜੂਦ ਵਿਦਵਾਨਾਂ ਦੀ ਖ਼ੋਜ ਅਨੁਸਾਰ ਜੋ ਉਨ੍ਹਾਂ ਦੀ ਰਚਨਾ ਉਪਲੱਬਧ ਹੈ ਉਹ ਤਿੰਨ ਪ੍ਰਕਾਰ ਦੀ ਮੰਨੀ ਗਈ ਹੈ:

---

50. ਕਵੀ ਚੂੜਾਮਣਿ ਭਾਈ ਸੰਤੋਖ਼ ਸਿੰਘ ਜੀ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*।(ਜਿਲਦ ਛੇਵੀਂ), ਪੰ.2121
"ਅਤਿ ਪ੍ਰਸੰਨ ਹੁਇ ਬਰ ਗੁਰ ਦੀਨਹੁ 'ਤੁਵ ਬਾਨੀ ਫਲ ਹੋਇ ਬਿਲੰਦ।
ਪਢਤਿ ਸੁਨਤਿ ਗੁਰਸਿੱਖੀ ਪ੍ਰਾਪਤਿ ਸ਼ਰਧਾ ਸਤਿਗੁਰ ਬਧਹਿ ਮੁਕੰਦ'॥੩੪॥ਦੋਹਰਾ॥
ਹਾਥ ਜੋਰਿ ਚਰਨੀ ਪਰਯੋ ਤਬਿ ਭਾਈ ਗੁਰਦਾਸ। ਬਰਬਾਨੀ ਕੋ ਗਰਦਯੋ ਅਨਦ ਬਿਲੰਦ ਪ੍ਰਕਾਸ਼॥੩੫॥
51. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ*,(ਹਿੱਸਾ ਪਹਿਲਾ),ਪਟਿਆਲਾ, ਭਾਸ਼ਾ ਵਿਭਾਗ ਪੰਜਾਬ,1970,ਪੰ. 493.
" ਏਹ ਬੜਾ ਭਾਰੀ ਮਹਾਂ ਰਿਖੀ ਗੁਰੂ ਜੀ ਦੇ ਘਰ ਵਿਚ ਬਿਆਸ ਵਾਂਗੂ ਅਦੁੱਤੀ ਪੁਰਖ ਸੀ। 39 ਵਾਰਾਂ 500 ਕਬਿੱਤ ਅਜੇਹੇ ਅਦਭੁਤ ਦ੍ਰਿਸ਼ਟਾਂਤ ਦੇ ਕਰ ਓਸ ਨੇ ਰਚੇ ਹਨ ਜਿਨ੍ਹਾਂ ਦੇ ਪੜ੍ਹਨ ਤੋਂ ਜ਼ਰੂਰ ਸਿੱਖੀ ਧਰਮ ਪੁਰਸ਼ ਦੇ ਚਿੱਤ ਵਿਚ ਵਸ ਜਾਂਦਾ ਹੈ। ਏਸੇ ਵਾਸਤੇ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ ਕਿ ਭਾਈ ਗੁਰਦਾਸ ਜੀ ਦੀ ਬਾਣੀ ਪੜ੍ਹਨੇ ਸੁਨਣੇ ਵਾਲੇ ਨੂੰ ਸਿਖੀ ਧਰਮ ਪ੍ਰਾਪਤ ਹੋਵੇਗਾ।"
52. ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤ ਸੁਧਾਕਰ*, ਪਟਿਆਲਾ, ਭਾਸ਼ਾ ਵਿਭਾਗ ਪੰਜਾਬ, 1988, ਪੰ. 86.
53. ਪ੍ਰੋ. ਸਰਦੂਲ ਸਿੰਘ, *ਭਾਈ ਗੁਰਦਾਸ*, ਪੰ. 32.

1. ਵਾਰਾਂ (ਪੰਜਾਬੀ ਵਿਚ) ਜਿਨ੍ਹਾਂ ਦੀ ਗਿਣਤੀ 40 ਮੰਨੀ ਜਾਂਦੀ ਹੈ।

2. ਸੰਸਕ੍ਰਿਤ ਦੇ 6 ਸਲੋਕ ਜੋ ਕਿ ਕਵੀ ਚੂੜਾਮਣਿ ਭਾਈ ਸੰਤੋਖ਼ ਸਿੰਘ ਜੀ ਦੁਆਰਾ ਰਚਿਤ "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ" ਦੀ ਰਾਸਿ 7, ਅੰਸੂ 3, ਤੇ ਅੰਕ '੪੫' ਤੋਂ ਬਾਅਦ ਦਰਜ ਹਨ।

3. ਕਬਿੱਤ ਸਵੈਯੇ (ਬ੍ਰਜ ਭਾਸ਼ਾ ਵਿਚ) ਜੋ ਹੁਣ ਤਕ ਗਿਣਤੀ ਵਿਚ 675 ਉਪਲੱਬਧ ਹਨ।

***ਵਾਰਾਂ :*** ਭਾਈ ਗੁਰਦਾਸ ਜੀ ਦੁਆਰਾ ਰਚਿਤ ਵਾਰਾਂ ਭਾਈ ਸਾਹਿਬ ਦੀ ਮੱਧ-ਕਾਲੀਨ ਪੰਜਾਬੀ ਸਾਹਿਤ ਨੂੰ ਤੇ ਵਿਸ਼ੇਸ਼ ਕਰਕੇ ਗੁਰਮਤਿ ਚਿੰਤਨ ਨੂੰ ਇਕ ਅਦੁੱਤੀ ਦੇਣ ਪਰਵਾਨਿਆ ਜਾ ਸਕਦਾ ਹੈ। ਡਾ. ਜੀਤ ਸਿੰਘ ਸੀਤਲ ਅਨੁਸਾਰ, "ਇਨ੍ਹਾਂ ਵਾਰਾਂ ਦੀ ਬੋਲੀ ਟਕਸਾਲੀ ਪੰਜਾਬੀ ਦੇ ਵਧੇਰੇ ਨੇੜੇ ਹੈ ਅਤੇ ਮੱਧਕਾਲੀਨ ਪੰਜਾਬੀ ਭਾਸ਼ਾ ਦਾ ਉੱਤਮ ਰੂਪ ਦਰਸਾਉਂਦੀ ਹੈ। ਇਨ੍ਹਾਂ ਉਤੇ ਹਿੰਦੀ, ਬ੍ਰਜ, ਲਹਿੰਦੀ ਜਾਂ ਫ਼ਾਰਸੀ ਦਾ ਕੋਈ ਪ੍ਰਭਾਵ ਪਿਆ ਨਹੀਂ ਮਿਲਦਾ। ਇਉਂ ਜਾਪਦਾ ਹੈ ਕਿ ਉਸ ਸਮੇਂ ਤਕ ਪੰਜਾਬੀ ਆਪਣਾ ਨਿਆਰਾ ਤੇ ਅੱਡਰਾ ਰੂਪ ਧਾਰਨ ਕਰ ਚੁੱਕੀ ਸੀ ਤੇ ਇਕ ਸਵਤੰਤਰ ਭਾਸ਼ਾ ਬਣ ਚੁੱਕੀ ਸੀ।"[54] ਵਿਸ਼ੇ ਪੱਖੋਂ ਵਾਰਾਂ ਦਾ ਮੁੱਖ ਆਸ਼ਾ ਸਿੱਖੀ ਸਿਧਾਂਤਾਂ ਅਤੇ ਸਿੱਖ ਰਹਿਤ ਦੀ ਵਿਆਖਿਆ ਕਰਨਾ ਹੈ। ਪਹਿਲੀ ਵਾਰ ਵਿਚ ਇਤਿਹਾਸਕ ਸੰਕੇਤ ਦੇਕੇ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਅਤੇ ਦੂਸਰੇ ਗੁਰੂ ਸਾਹਿਬਾਨ ਬਾਰੇ ਤੱਥ ਸਾਹਮਣੇ ਲਿਆਂਦੇ ਗਏ ਹਨ। ਸਮੇਂ ਦੀ ਧਾਰਮਿਕ ਸਥਿਤੀ ਦਾ ਵੀ ਇਸ ਵਿਚ ਭਰਪੂਰ ਵਿਸ਼ਲੇਸ਼ਣ ਕੀਤਾ ਗਿਆ ਹੈ। ਦਸਵੀਂ ਵਾਰ ਵਿਚ 23 ਭਗਤਾਂ ਦੇ ਹਵਾਲੇ ਨਾਲ ਪ੍ਰੇਮਾ-ਭਗਤੀ ਦੇ ਮਾਰਗ ਦੀ ਵਿਆਖਿਆ ਵੀ ਕੀਤੀ ਗਈ ਹੈ। ਗਿਆਰਵੀਂ ਵਾਰਂ ਵਿਚ ਪਰਮੁੱਖ ਸਿੱਖਾਂ ਦੇ ਨਾਵਾਂ ਦਾ ਵਰਨਣ ਕੀਤਾ ਗਿਆ ਹੈ ਜਿਸਦਾ ਅਗੇ ਚਲਕੇ ਭਾਈ ਮਨੀ ਸਿੰਘ ਜੀ ਨੇ ਟੀਕਾ ਕੀਤਾ ਹੋਇਆ ਹੈ। ਬਾਕੀ ਵਾਰਾਂ ਵਿਚ ਗੁਰਮਤਿ ਦੇ ਆਧਾਰ ਵਿਸ਼ਿਆਂ ਬਾਰੇ ਭਰਪੂਰ ਚਰਚਾ ਕੀਤੀ ਗਈ ਹੈ।

ਵਾਰਾਂ ਦੀ ਗਿਣਤੀ ਦੇ ਪੱਖੋਂ ਵੀ ਵਿਦਵਾਨਾਂ ਦੀ ਇਕ ਸੰਮਤੀ ਨਹੀਂ। ਪੁਰਾਤਨ ਹੱਥ ਲਿਖਤ ਖਰੜਿਆਂ ਵਿਚ ਕਈ ਥਾਂ ਇਨ੍ਹਾਂ ਦੀ ਗਿਣਤੀ 39 ਹੈ ਅਤੇ ਕਈ ਖਰੜਿਆਂ ਵਿਚ 40 ਹੈ। ਬਹੁਤੇ ਵਿਦਵਾਨਾਂ ਨੇ 40ਵੀਂ ਵਾਰ ਨੂੰ ਵੀ ਰੂਪਾਂਤਕ ਅਤੇ ਵਿਚਾਰਾਤਮਕ ਪਖੋਂ ਬਾਕੀ ਵਾਰਾਂ ਨਾਲ ਸਾਂਝ ਹੋਣ ਕਰਕੇ ਭਾਈ ਗੁਰਦਾਸ ਦੀ ਰਚਨਾ ਹੀ ਪਰਵਾਨ ਕੀਤਾ ਹੈ।[55] ਇਥੇ ਵਧੇਰੇ ਵਿਸਥਾਰ ਦੀ ਗੁੰਜਾਇਸ਼ ਨਾ ਹੋਣ ਕਰਕੇ ਇਹੀ ਕਹਿਣਾ ਹੈ ਕਿ ਇਹ ਵਾਰਾਂ ਵੀ ਭਾਈ ਸਾਹਿਬ ਨੂੰ ਸਿੱਖ ਧਰਮ ਸ਼ਾਸ਼ਤਰੀ ਵਜੋਂ ਸਥਾਪਤ ਕਰਨ ਦੇ ਆਧਾਰ ਮੁਹਈਆ ਕਰਦੀਆਂ ਹਨ।

---

54. ਡਾ. ਜੀਤ ਸਿੰਘ ਸੀਤਲ, '*ਪੰਜਾਬੀ ਵਾਰ ਸਾਹਿਤ ਵਿਚ ਭਾਈ ਗੁਰਦਾਸ ਦਾ ਸਥਾਨ,*' *ਭਾਈ ਗੁਰਦਾਸ ਜੀਵਨ ਤੇ ਰਚਨਾ*, ਪਟਿਆਲਾ, ਭਾਸ਼ਾ ਵਿਭਾਗ ਪੰਜਾਬ, 1983, ਪੰ. 89.

55. (ੳ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਭਾਈ ਗੁਰਦਾਸ ਦੀਆਂ ਵਾਰਾਂ ਦੇ ਪਾਠ ਦੀ ਭੂਮਿਕਾ ਵਿਚ 40ਵੀਂ ਵਾਰ ਨੂੰ ਭਾਈ ਗੁਰਦਾਸ ਦੀ ਰਚਨਾ ਪਰਵਾਨ ਕਰਦਿਆਂ 40 ਵਾਰਾਂ ਦਾ ਪਾਠ ਹੀ ਛਾਪਿਆ ਹੈ।

(ਅ) ਡਾ. ਰਤਨ ਸਿੰਘ ਜੱਗੀ ਨੇ ਵੀ ਆਪਣੀ ਪੁਸਤਕ,'*ਭਾਈ ਗੁਰਦਾਸ ਜੀਵਨੀ ਤੇ ਰਚਨਾ*' ਪੰ. 36 ਤੇ ਇਸਦੇ ਭਾਵ ਤੇ ਰੂਪਕ ਤੋਂ ਇਸਨੂੰ ਭਾਈ ਗੁਰਦਾਸ ਦੀ ਰਚਨਾ ਪਰਵਾਨ ਕੀਤਾ ਹੈ।

3.3 ***ਸਲੋਕ(ਸੰਸਕ੍ਰਿਤ) :*** ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ ਕਿ ਭਾਈ ਸਾਹਿਬ ਦਾ ਭਾਸ਼ਾਵਾਂ ਬਾਰੇ ਗਿਆਨ ਵਿਸ਼ਾਲ ਸੀ। ਭਾਈ ਸਾਹਿਬ ਦੁਆਰਾ ਅਨੁਸ਼ਟੁਪ ਛੰਦ ਵਿਚ ਰਚੇ ਇਹ ਛੇ ਸੰਸਕ੍ਰਿਤ ਸਲੋਕ ਭਾਈ ਸੰਤੋਖ਼ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ "**ਸ੍ਰੀ ਗੁਰਦਾਸੋ ਵਾਚ॥ ਅਥ ਵਾਹਿਗੁਰੂ ਸੋਤ੍ਰ॥** ਦੇ ਸਿਰਲੇਖ ਹੇਠ ਅੰਕਿਤ ਹਨ। ਭਾਈ ਵੀਰ ਸਿੰਘ ਜੀ ਨੇ ਵਿਸਥਾਰ ਸਹਿਤ ਇਨ੍ਹਾਂ ਦਾ ਟੀਕਾ ਕੀਤਾ ਹੋਇਆ ਹੈ, ਜਿਸ ਵਿਚ ਮੁੱਖ ਤੌਰ ਤੇ ਦਰਸਾਇਆ ਗਿਆ ਹੈ ਕਿ 'ਵਾਹਿਗੁਰੂ' ਸ਼ਬਦ ਦੇ ਸਿਮਰਨ ਨਾਲ ਸਗਲ ਪਦਾਰਥਾਂ ਅਤੇ ਜੀਵਨ ਮੁਕਤੀ ਦੀ ਪ੍ਰਾਪਤੀ ਉਸ ਦੇ ਜਪਨਹਾਰੇ ਨੂੰ ਹੁੰਦੀ ਹੈ।[56] ਭਾਈ ਸੰਤੋਖ਼ ਸਿੰਘ ਜੀ ਅਨੁਸਾਰ ਇਹ ਸਲੋਕ ਭਾਈ ਗੁਰਦਾਸ ਜੀ ਨੇ ਆਪਣੇ ਕਾਂਸ਼ੀ ਦੇ ਗੁਰਮਤਿ ਪ੍ਰਚਾਰ ਦੌਰੇ ਸਮੇਂ ਉਥੋਂ ਦੇ ਪੰਡਿਤਾਂ ਨਾਲ ਵਿਚਾਰ ਚਰਚਾ ਸਮੇਂ ਵਾਹਿਗੁਰੂ ਨਾਮ ਦੀ ਉਚਿੱਤਤਾ ਦਰਸਾਉਣ ਲਈ ਉਚਾਰੇ ਸਨ। ਇਨ੍ਹਾਂ ਸਲੋਕਾਂ ਵਿਚ ਭਾਈ ਗੁਰਦਾਸ ਦੀ ਪ੍ਰਦਰਸ਼ਿਤ ਵਿਦਵਤਾ ਨੂੰ ਵੇਖ ਪੰਡਿਤ ਦੰਗ ਰਹਿ ਗਏ ਸਨ। ਭਾਸ਼ਾ ਪੰਡਿਤ ਵਜੋਂ ਉਨ੍ਹਾਂ ਦੀ ਮਾਨਤਾ ਹੋਈ ਸੀ ਪਰ ਇਸ ਦੇ ਬਾਵਜੂਦ ਉਹ ਲੋਕ ਭਾਸ਼ਾ ਤੋਂ ਦੂਰ ਨਹੀਂ ਗਏ ਅਤੇ ਆਪਣੀਆਂ ਰਚਨਾਵਾਂ ਗੁਰਬਾਣੀ ਦੀ ਬੋਲੀ ਵਿਚ ਹੀ ਲਿਖੀਆਂ ਸਨ।

3.4 ***ਕਬਿੱਤ ਸਵੈਯੇ :*** ਵਾਰਾਂ ਉਪਰੰਤ ਭਾਈ ਸਾਹਿਬ ਦੀ ਮਹੱਤਵਪੂਰਨ ਰਚਨਾ 'ਕਬਿੱਤ ਸਵੈਯੇ' ਹਨ ਜਿਨ੍ਹਾਂ ਨੂੰ ਇਸ ਖੋਜ-ਨਿਬੰਧ ਦਾ ਆਧਾਰ ਬਣਾਇਆ ਗਿਆ ਹੈ। ਮੁੱਖ ਰੂਪ ਵਿਚ ਹੁਣ ਤਕ ਵਿਦਵਾਨਾਂ ਦੁਆਰਾ ਪ੍ਰਾਪਤ ਖ਼ੋਜ ਅਨੁਸਾਰ 675 ਕਬਿੱਤ ਸਵੈਯੇ ਉਪਲੱਬਧ ਹਨ। ਇਨ੍ਹਾਂ ਵਿਚੋਂ 1940 ਤੋਂ ਪਹਿਲਾਂ ਬਾਜ਼ਾਰ ਵਿਚ ਛੱਪੀਆਂ ਜੋ ਪੁਸਤਕਾਂ ਪ੍ਰਾਪਤ ਸਨ, ਉਨ੍ਹਾਂ ਵਿਚ ਕਬਿੱਤ ਸਵੈਯਾਂ ਦੀ ਗਿਣਤੀ 556 ਹੀ ਸੀ। ਇਨ੍ਹਾਂ ਵਿਚ ਸੌ ਕੁ ਸਾਲ ਪੁਰਾਣੀ ਇਕ ਪ੍ਰਕਾਸ਼ਿਤ ਪੁਸਤਕ ਤੋਂ ਮੈਂ ਕਬਿੱਤ ਸਵੈਯਾਂ ਦੇ ਪਾਠ ਸੰਪਾਦਨ ਵੇਲੇ ਮਿਲਾਨ ਵੀ ਕੀਤਾ ਸੀ।[57] 'ਗੁਰ ਬਿਲਾਸ ਪਾਤਸ਼ਾਹੀ ੬ ਦੇ ਕਰਤਾ ਸੋਹਣ ਕਵਿ ਅਤੇ ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਇਨ੍ਹਾਂ ਦੀ ਗਿਣਤੀ 556 ਹੀ ਦਰਸਾਈ ਹੈ।[58] ਕੁਝ ਕੁ ਪ੍ਰਾਪਤ ਹੱਥ ਲਿਖਤ ਖਰੜਿਆਂ ਵਿਚ ਇਨ੍ਹਾਂ ਦਾ ਵੇਰਵਾ ਵੱਖੋ ਵੱਖਰਾ ਹੈ। 1940 ਵਿਚ ਭਾਈ ਵੀਰ ਸਿੰਘ ਨੇ ਇਕ ਹੱਥ ਲਿਖ਼ਤ ਦੇ ਆਧਾਰ ਤੇ 119 ਹੋਰ ਕਬਿੱਤਾਂ ਨੂੰ 'ਕਬਿੱਤ ਭਾਈ ਗੁਰਦਾਸ: ਦੂਸਰਾ ਸਕੰਧ' ਦੇ ਨਾਂ ਹੇਠ ਪ੍ਰਕਾਸ਼ਿਤ ਕਰਵਾਇਆ ਸੀ। ਇਵੇਂ ਪਹਿਲੇ ਸਕੰਧ ਦੇ 556 ਕਬਿੱਤ ਸਵੈਯੇ ਰਲਾ ਕੇ ਕੁਲ ਗਿਣਤੀ 675 ਹੋ ਗਈ। ਇਨ੍ਹਾਂ 675 ਕਬਿੱਤ ਸਵੈਯਾਂ ਦਾ

---

(ਏ) ਡਾ. ਗੁਰਸ਼ਰਨ ਕੌਰ ਜੱਗੀ ਵਲੋਂ ਜੋ 'ਵਾਰਾਂ ਭਾਈ ਗੁਰਦਾਸ' ਦਾ ਪਾਠ ਸੰਪਾਦਿਤ ਤੇ ਨਿਰਧਾਰਿਤ ਕੀਤਾ ਗਿਆ ਹੈ ਉਸ ਵਿਚ 40 ਵਾਰਾਂ ਦਾ ਪਾਠ ਹੀ ਨਿਰਧਾਰਿਤ ਕੀਤਾ ਹੈ।

56. ਕਵਿ ਚੂੜਾਮਣਿ ਭਾਈ ਸੰਤੋਖ਼ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*,(ਜਿਲਦ ਅਠਵੀਂ) ਪੰ. 3057 ਤੋਂ 3061.

57. ਵਧੇਰੇ ਵਿਸਥਾਰ ਲਈ ਵੇਖੋ :ਓਅੰਕਾਰ ਸਿੰਘ,(ਸੰਪਾ.) *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1993, ਪੰ. xlii.

58. ਸੋਹਣ ਕਵਿ, *ਗੁਰ ਬਿਲਾਸ ਪਾਤਸ਼ਾਹੀ 6 ਅਧਿਆਇ 4*, ਪੰ. 86

(ੳ) ਗੁਰ ਅਰਜਨ ਪੁਨ ਕਹਾ ਸੁਣਾਈ। ਸੁਨਹੁ ਸ੍ਵਨ ਦੇ ਬਚ ਮਮ ਭਾਈ।
ਵਾਰ ਚਾਲੀਸ ਰਚੋ ਤੁਮ ਪੂਰੀ। ਜਾਕੇ ਪੜ੍ਹੇ ਹੋਇ ਭ੍ਰਮ ਦੂਰੀ।
ਕਵਿਤ ਰਚੋ ਪੰਜ ਸੌ ਛਿਪੰਜਾ। ਜਾਕੇ ਪੜ੍ਹੇ ਮਿਟੇ ਮਨ ਝੰਡਾ।

(ਅ) ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰ. 311.

'ਸੰਪਾਦਿਤ ਪਾਠ' ਸਮੁੱਚੇ ਰੂਪ ਵਿਚ 1993 ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ ਕਰਵਾਇਆ ਜਾ ਚੁੱਕਾ ਹੈ।[59]

ਇਹ ਕਬਿੱਤ ਕਦੋਂ ਅਤੇ ਕਿੱਥੇ ਲਿਖੇ ਗਏ? ਇਸ ਬਾਰੇ ਵਿਦਵਾਨਾਂ ਵਿਚ ਦੋ ਰਾਵਾਂ ਪ੍ਰਚਲਿਤ ਹਨ। ਪਹਿਲੀ ਅਨੁਸਾਰ ਇਹ ਕਬਿੱਤ ਸਵੈਯੇ ਭਾਈ ਸਾਹਿਬ ਦੇ ਮੁੱਢਲੇ ਸਮੇਂ ਦੀ ਰਚਨਾ ਹਨ ਅਤੇ ਵਾਰਾਂ ਪ੍ਰੌਢ ਅਵਸਥਾ ਵਿਚ ਲਿਖੀਆਂ ਗਈਆਂ ਹਨ। ਡਾ. ਤਾਰਨ ਸਿੰਘ ਇਸਦੀ ਪ੍ਰੋੜ੍ਹਤਾ ਕਰਦੇ ਹੋਏ ਲਿਖਦੇ ਹਨ ਕਿ," ਭਾਈ ਸਾਹਿਬ ਦੇ ਕਬਿੱਤ ਸਵੈਯੇ....ਐਸੀ ਰਚਨਾ ਹੈ ਜਿਥੇ ਭਾਈ ਸਾਹਿਬ ਦੀ ਪ੍ਰਤਿਭਾ ਦਾ ਸੂਰਜ ਪਹਿਲਾਂ ਪੂਰੀ ਸ਼ੋਭਾ ਨਾਲ ਚਮਕਿਆ, ਜਿਸ ਰਚਨਾ ਦਾ ਦ੍ਰਿਸ਼ਟੀਕੋਣ ਬੜਾ ਵਿਸ਼ਾਲ ਸੀ, ਜਿਸ ਵਿਚ ਭਾਈ ਸਾਹਿਬ ਦਾ ਮੰਤਵ ਬੜਾ ਸੰਤੁਲਿਤ ਤੇ ਨਿਰਪੱਖ ਸੀ, ਜਿਸਦੀ ਦਿਲਚਸਪੀ ਸਾਰੇ ਭਾਰਤ ਲਈ ਸੀ ਤੇ ਹੈ ਤੇ ਜਿਸ ਰਚਨਾ ਦੇ ਵਿਚਾਰਾਂ, ਅਲੰਕਾਰਾਂ ਤੇ ਤਜਰਬਿਆਂ ਨੂੰ ਹੀ ਮੁੜ ਭਾਈ ਸਾਹਿਬ ਨੇ ਪੰਜਾਬੀ ਰਚਨਾ ਵਾਰਾਂ ਵਿਚ ਬੰਨ੍ਹਿਆ ਹੈ।[60] ਇਸ ਧਾਰਨਾ ਦੇ ਦੂਸਰੇ ਵਿਦਵਾਨ ਡਾ. ਸੀਤਾ ਰਾਮ ਬਾਹਰੀ ਹਨ ਜਿਨ੍ਹਾਂ ਨੇ ਆਪਣੇ ਖ਼ੋਜ ਪੱਤਰ,"ਭਾਈ ਗੁਰਦਾਸ ਦੀ ਬੋਲੀ ਤੇ ਸ਼ੈਲੀ" ਵਿਚ ਪਹਿਲੀਆਂ ਦਸ ਵਾਰਾਂ ਦੀ ਭਾਸ਼ਾ ਅਤੇ ਪ੍ਰਤੀਕਾਂ ਆਦਿ ਦੇ ਅਤੇ ਹੋਰ ਵਿਸ਼ਲੇਸ਼ਣਾਂ ਦੇ ਆਧਾਰ ਤੇ ਭਾਈ ਸਾਹਿਬ ਦੀ ਮੁੱਢਲੀ ਰਚਨਾ 'ਕਬਿੱਤ ਸਵੈਯਾਂ' ਨੂੰ ਮੰਨਿਆ ਹੈ।[61]

ਦੂਸਰੇ ਪੱਖ ਦੇ ਵਿਦਵਾਨਾਂ ਵਿਚੋਂ ਭਾਈ ਕਾਨ੍ਹ ਸਿੰਘ ਨਾਭਾ ਲਿਖ਼ਦੇ ਹਨ,"ਇਹ ਰਚਨਾ ਭਾਈ ਸਾਹਿਬ ਦੀਆਂ ਵਾਰਾਂ ਤੋਂ ਪਿਛਲੀ ਹੈ। ਕਾਂਸ਼ੀ, ਆਗਰੇ ਆਦਿਕ ਅਸਥਾਨਾਂ ਵਿਚ ਰਹਿਣ ਕਰਕੇ ਭਾਈ ਗੁਰਦਾਸ ਜੀ ਨੂੰ ਹਿੰਦੀ ਭਾਸ਼ਾ ਦੀ ਰਚਨਾ ਚੰਗੀ ਤਰ੍ਹਾਂ ਆ ਗਈ ਸੀ।"[62] ਭਾਈ ਵੀਰ ਸਿੰਘ, ਪ੍ਰੋ. ਸਾਹਿਬ ਸਿੰਘ ਅਤੇ ਡਾ. ਰਤਨ ਸਿੰਘ ਜੱਗੀ ਇਸੇ ਮੱਤ ਦੀ ਪ੍ਰੋੜ੍ਹਤਾ ਕਰਦੇ ਹਨ। ਡਾ. ਜੱਗੀ ਨੇ ਆਪਣੇ ਮੱਤ ਦਾ ਆਧਾਰ, ਸਥਾਨ ਦੀ ਥਾਂ ਸ਼ਬਦ ਦੀ ਵਰਤੋਂ ਵਿਚਲੇ ਵਿਚਾਰਾਂ ਨੂੰ ਬਣਾਇਆ ਹੈ।[63] ਇਹ ਦੂਸਰਾ ਪੱਖ ਹੀ ਵਧੇਰੇ ਪ੍ਰਵਾਨਿਤ ਹੈ। ਨਿਸ਼ਕਰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਭਾਈ ਸਾਹਿਬ ਨੇ ਇਹ ਰਚਨਾ ਉਦੋਂ ਕੀਤੀ ਜਦੋਂ ਆਪਣੇ ਪਚਰਾਰ ਦੌਰਿਆਂ ਸਮੇਂ ਗੈਰ ਪੰਜਾਬੀ-ਭਾਸ਼ੀਆਂ ਦੇ ਸੰਪਰਕ ਵਿਚ ਸਨ ਅਤੇ ਗੁਰੂ ਚਰਨਾਂ ਤੋਂ ਵਿਯੋਗੇ ਹੋਏ ਸਨ।

---

59. ਵਧੇਰੇ ਵਿਸਥਾਰ ਲਈ ਵੇਖੋ: ਓਅੰਕਾਰ ਸਿੰਘ (ਸੰਪਾ.) *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼।*

60. ਡਾ. ਤਾਰਨ ਸਿੰਘ '*ਭਾਈ ਗੁਰਦਾਸ*', ਪੰਜਾਬੀ ਸਾਹਿਤ ਦਾ ਇਤਿਹਾਸ, ਭਾਗ ਪਹਿਲਾ (ਸੰਪਾ. ਸੁਰਿੰਦਰ ਸਿਘ ਕੋਹਲੀ) ਚੰਡੀਗੜ੍ਹ, ਪੰਜਾਬ ਯੂਨੀਵਰਸਿਟੀ, 1973, ਪੰ. 340.

61 ਡਾ. ਸੀਤਾ ਰਾਮ ਬਾਹਰੀ,'*ਭਾਈ ਗੁਰਦਾਸ ਦੀ ਬੋਲੀ ਤੇ ਸ਼ੈਲੀ*' ਭਾਈ ਗੁਰਦਾਸ ਜੀਵਨ ਤੇ ਰਚਨਾ,ਪਟਿਆਲਾ,ਭਾਸ਼ਾ ਵਿਭਾਗ, ਪੰ. 149.

62. ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤ ਸੁਧਾਕਰ*, ਪੰ. 180.

63. (ੳ) ਭਾਈ ਵੀਰ ਸਿੰਘ, *ਕਬਿੱਤ ਭਾਈ ਗੁਰਦਾਸ: ਦੂਸਰਾ ਸਕੰਧ*, ਪੰ. 13.
(ਅ) ਪ੍ਰੋ. ਸਾਹਿਬ ਸਿੰਘ, *ਭਾਈ ਗੁਰਦਾਸ ਜੀਵਨ ਤੇ ਰਚਨਾ* (ਅਪ੍ਰਕਾਸ਼ਿਤ ਹੱਥ ਲਿਖਤ ਖਰੜਾ)
(ੲ) ਡਾ. ਰਤਨ ਸਿੰਘ ਜੱਗੀ, *ਭਾਈ ਗੁਰਦਾਸ ਦੇ ਕਬਿੱਤਾਂ ਦਾ ਵਿਸ਼ਾ-ਵਸਤੂ*, ਰੇਡੀਓ ਪ੍ਰਸਾਰਿਤ ਵਾਰਤਾ ਮਿਤੀ 29.5.92.

*ਕਬਿੱਤ ਸਵਯਾਂ ਦਾ ਧਰਮ ਸ਼ਾਸ਼ਤਰੀ ਅਧਿਐਨ :*

ਇਹ ਠੀਕ ਹੈ ਕਿ ਭਾਈ ਸਾਹਿਬ ਜੀ ਦੁਆਰਾ ਰਚਿਤ ਕਬਿੱਤ ਸਵੈਯੇ ਗੁਰਮਤਿ ਸਾਹਿਤ ਵਿਚ ਆਮ ਸ਼ਰਧਾਲੂਆਂ ਦੀ ਜ਼ੁਬਾਨ ਤੇ ਮੁਹਾਵਰੇ ਵਾਂਗ ਉਤਨੇ ਹਰਮਨ ਪਿਆਰੇ ਨਹੀਂ ਹੋ ਸਕੇ ਜਿਤਨੀਆਂ ਕਿ ਭਾਈ ਸਾਹਿਬ ਦੁਆਰਾ ਰਚਿਤ ਵਾਰਾਂ ਸਨ। ਇਸਦੇ ਕਈ ਕਾਰਨ ਹੋ ਸਕਦੇ ਹਨ ਜਿਨ੍ਹਾਂ ਵਿਚੋਂ ਪ੍ਰਮੁੱਖ ਭਾਸ਼ਾ ਦਾ ਬੰਧਨ ਹੋ ਸਕਦਾ ਹੈ। ਪਰ ਇਹ ਗਲ ਭਲੀਭਾਂਤ ਸਪਸ਼ਟ ਹੈ ਕਿ ਗੁਰਮਤਿ ਦੇ ਬ੍ਰਹਿਮੰਡੀ ਅਨੁਭਵੀ ਮੰਡਲਾਂ ਦੇ ਜੋ ਦੀਦਾਰੇ ਭਾਈ ਸਾਹਿਬ ਨੇ ਕਬਿੱਤ ਸਵੈਯਾਂ ਵਿਚ ਕਰਵਾਏ ਹਨ, ਉਹ ਸ਼ਾਇਦ ਵਾਰਾਂ ਵਿਚ ਨਹੀਂ ਹੋ ਸਕੇ। ਇਉਂ ਵੀ ਕਹਿ ਸਕਦੇ ਹਾਂ ਕਿ ਵਾਰਾਂ ਵਿਚ ਇਸਦੀ ਲੋੜ ਹੀ ਨਹੀਂ ਸੀ। ਗੁਰਮਤਿ ਸਿਧਾਂਤ ਤੇ ਗੁਰਮਤਿ ਦਰਸ਼ਨ ਦਾ ਜੋ ਨਿਖ਼ਾਰ ਭਾਈ ਸਾਹਿਬ ਨੇ ਕਬਿੱਤ ਸਵੈਯਾਂ ਵਿਚ ਕੀਤਾ ਹੈ ਉਹ ਅਦੁੱਤੀ ਅਤੇ ਰੀਸਕਰਨਯੋਗ ਹੈ। ਇਨ੍ਹਾਂ ਕਬਿੱਤਾਂ ਵਿਚ ਅਨੁਭਵ ਦੀਆਂ ਗਹਿਰਾਈਆਂ ਤੇ ਬਿਰਹਾ ਦੀਆਂ ਚੋਟਾਂ ਅਤੇ ਗੁਰਮਤਿ ਦੀਆਂ ਗੁਹਜ ਰਮਜ਼ਾਂ ਨੂੰ ਖੋਲ੍ਹਿਆ ਗਿਆ ਹੈ। ਵਿਦਵਾਨ ਡਾ. ਰਤਨ ਸਿੰਘ ਜੱਗੀ ਅਨੁਸਾਰ,"ਖ਼ੋਜ ਕਰਨ ਵਾਲਿਆਂ ਲਈ ਭਾਈ ਗੁਰਦਾਸ ਦੀ ਅੰਤਰ-ਆਤਮਾ ਦੇ ਸੰਵੇਦਨਾਤਮਕ ਪੱਖ ਦਾ ਦਰਸ਼ਨ ਇਨ੍ਹਾਂ 'ਕਬਿੱਤਾਂ' ਵਿਚ ਹੀ ਸੰਭਵ ਹੈ। ਬਿਰਹੋਂ ਦੀ ਭਾਵਨਾ ਦਾ ਸਫ਼ਲ ਪ੍ਰਗਟਾਵਾ ਵੀ ਇਨ੍ਹਾਂ ਕਬਿੱਤਾਂ ਰਾਹੀਂ ਸਹੀ ਢੰਗ ਨਾਲ ਹੋ ਸਕਿਆ ਹੈ।[64] ਪ੍ਰੋ. ਗੰਡਾ ਸਿੰਘ ਅਨੁਸਾਰ "ਕਬਿੱਤ ਸਵੈਯੇ ਸਿੱਖ ਚਿੰਤਨ ਦੇ ਮੁੱਢਲੇ ਸਿਧਾਂਤਾਂ ਦਾ ਕਾਵਿਕ ਖੋਜ-ਨਿਬੰਧ ਹਨ ਅਤੇ ਇਹ ਵਿਸ਼ੇ ਦਾ ਅਤਿਅੰਤ ਵਿਦਵਤਾਪੂਰਨ ਅਧਿਐਨ ਪੇਸ਼ ਕਰਦੇ ਹਨ।"[65]

ਹਰ ਸੰਸਥਾਪਿਤ ਧਰਮ ਦਾ ਮੁੱਢ ਕਿਸੇ ਵਿਅਕਤੀਗਤ ਸ਼ਖਸ਼ੀਅਤ ਰਾਹੀਂ ਬਝਦਾ ਹੈ। ਸਿੱਖ ਧਰਮ ਦਾ ਮੁੱਢ ਗੁਰੂ ਨਾਨਕ ਸਾਹਿਬ ਦੁਆਰਾ ਬੰਨ੍ਹਿਆ ਗਿਆ ਸੀ। ਛੇਵੇਂ ਸਤਿਗੁਰੂ ਗੁਰੂ ਹਰਿਗੋਬਿੰਦ ਸਾਹਿਬ ਤਕ ਸਿੱਖ ਧਰਮ ਵੱਖ ਵੱਖ ਪਹਿਲੂਆਂ ਤੋਂ ਵਿਕਾਸ ਕਰਦਾ ਹੋਇਆ ਸਥਾਪਤੀ ਦੀ ਸ਼ਕਲ ਧਾਰਨ ਕਰ ਰਿਹਾ ਸੀ। ਹਰਿਮੰਦਰ ਦੀ ਉਸਾਰੀ, ਆਦਿ ਗ੍ਰੰਥ ਦੀ ਸੰਕਲਨਾ ਅਤੇ ਮੀਰੀ ਪੀਰੀ ਦੇ ਪ੍ਰਕਾਸ਼ਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਇਸ ਵਲ ਅਹਿਮ ਕਦਮ ਸਨ। ਛੇਵੇਂ ਸਤਿਗੁਰੂ ਤਕ ਸਿੱਖ ਧਰਮ ਨੂੰ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਪੱਖ ਤੋਂ ਬਹੁਤ ਸੰਘਰਸ਼ਮਈ ਸਮੇਂ ਵਿਚੋਂ ਗੁਜ਼ਰਨਾ ਪਿਆ ਸੀ। ਇਥੋਂ ਤਕ ਕਿ ਪੰਚਮ ਸਤਿਗੁਰੂ ਗੁਰੂ ਅਰਜਨ ਦੇਵ ਜੀ ਨੂੰ ਸੱਚ ਦੇ ਪ੍ਰਕਾਸ਼ ਲਈ ਸ਼ਹੀਦੀ ਦੇਣੀ ਪਈ ਸੀ ਕਿਉਂਕਿ ਸੱਚ ਦਾ ਸੂਰਜ ਚੜ੍ਹਨ ਵੇਲੇ ਬਹੁਤ ਸਾਰਿਆਂ ਨੂੰ ਇਹ ਰਾਸ ਨਹੀਂ ਆਇਆ ਕਰਦਾ ਅਤੇ ਇਹ ਸੁਭਾਵਿਕ ਵੀ ਹੈ। ਸਿੱਖ ਧਰਮ ਦੀਆਂ ਕਦਰਾਂ ਕੀਮਤਾਂ ਦਾ ਮੂੰਹ ਮੁਹਾਂਦਰਾ ਵੀ ਇਸ ਬਿਰਤੀ ਦੇ ਧਾਰਨੀ ਲੋਕਾਂ ਨੇ ਆਪਣੀ ਸੋਚ ਅਨੁਸਾਰ ਲੱਭਣ ਦਾ ਯਤਨ ਕੀਤਾ ਸੀ ਅਤੇ ਸਿੱਖ ਚਿੰਤਨ ਦੇ ਸਰੂਪ ਨੂੰ ਖ਼ੋਰਾ ਲਾਉਣ ਦੀ ਪਿਰਤ ਵੀ ਨਾਲ ਹੀ ਤੁਰ ਪਈ ਸੀ। ਪਹਿਲੇ ਯਤਨਾਂ ਵਿਚ ਗੁਰੂ ਸਾਹਿਬਾਨ ਦੇ ਮੁਕਾਬਲੇ ਤੇ ਮਿਹਰਬਾਨ ਆਦਿ ਵਲੋਂ ਗੁਰਬਾਣੀ ਦੇ

---

64. ਡਾ. ਰਤਨ ਸਿੰਘ ਜੱਗੀ, *ਭਾਈ ਗੁਰਦਾਸ ਦੇ ਕਬਿੱਤਾਂ ਦਾ ਵਿਸ਼ਾ-ਵਸਤੂ।*

65. Dr. Ganda Singh, *Life of Bhai Gudas*, The Khalsa Lahore, May 25, 1930.

"Kabit Swayyas are the poetical dissertation in the fundamental principles of Sikhism and present a most scholarly treatment of the subject."

ਸਮਾਨਾਂਤਰ ਕੱਚੀ ਬਾਣੀ ਦੀ ਰਚਨਾ ਆਰੰਭ ਹੋ ਗਈ ਸੀ। ਜਨਮਸਾਖ਼ੀ ਸਾਹਿਤ ਨੇ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਅਤੇ ਉਨ੍ਹਾਂ ਵਲੋਂ ਦਰਸਾਏ ਸਿਧਾਂਤਾਂ ਨੂੰ ਪੌਰਾਣਿਕ ਰੰਗਣ ਦੇ ਕੇ ਪੇਸ਼ ਕਰਨ ਦੇ ਯਤਨ ਕੀਤੇ ਸਨ। ਨਿਰਸੰਦੇਹ ਵਿਆਖਿਆਕਾਰੀ ਦੀ ਪੱਧਰ ਲੇਖ਼ਕ ਜਿਡੀ ਹੀ ਸੰਭਵ ਹੈ ਪਰ ਨਿਰਮਲ ਤੇ ਸਮਰਪਿਤ ਮਾਨਸਿਕਤਾ ਕਈ ਵਾਰੀ ਵੱਡੇ ਨਤੀਜਿਆਂ ਦੇ ਰਾਹ ਖੋਲ੍ਹ ਦਿੰਦੀ ਹੈ। ਭਾਈ ਗੁਰਦਾਸ ਦੀਆਂ ਰਚਨਾਵਾਂ ਇਸ ਚੁਣੌਤੀ ਦਾ ਸਹੀ ਉਤਰ ਹਨ।

ਵਿਦਵਾਨਾਂ ਵਲੋਂ ਇਹ ਸਥਾਪਤ ਕੀਤਾ ਗਿਆ ਹੈ ਕਿ ਸਿੱਖ ਧਰਮ ਵਕਤੀ ਹਾਲਾਤ ਦੀ ਉਪਜ ਨਹੀਂ ਸਗੋਂ ਇਸ ਨੇ ਤਾਂ ਵਿਲੱਖਣ ਸਿਧਾਂਤਕ ਜੁਗਤ ਰਾਹੀਂ ਇਤਿਹਾਸ ਦੇ ਨਵ ਨਿਰਮਾਣ ਦਾ ਰਾਹ ਖੋਲ੍ਹ ਦਿਤਾ ਹੈ। ਗੁਰਬਾਣੀ ਤੇ ਆਧਾਰਿਤ ਸਾਰੇ ਸੰਕਲਪ ਆਪਣੇ ਪ੍ਰਕਾਸ਼ ਤੇ ਪ੍ਰਭਾਵ ਵਿਚ ਬਿਲਕੁਲ ਸੁਤੰਤਰ ਹਨ। ਇਨ੍ਹਾਂ ਸੰਕਲਪਾਂ ਨੂੰ ਕਿਸੇ ਪ੍ਰਾਪਤ ਧਰਮ ਚਿੰਤਨ ਦੀ ਨਿਰੰਤਰਤਾ ਜਾਂ ਸਮਨਵੈ ਦੇ ਪ੍ਰਸੰਗ ਵਿਚ ਵੇਖੇ ਜਾਣ ਦੀ ਕੋਈ ਲੋੜ ਨਹੀਂ ਹੈ। ਸਿੱਖ ਧਰਮ "ਖਸਮ ਕੀ ਬਾਣੀ" ਦੇ ਪ੍ਰਕਾਸ਼ ਵਿਚੋਂ ਉਪਜਿਆ ਸ਼ਬਦ ਮੂਲਕ ਧਰਮ ਹੈ। ਦੂਸਰੇ ਸ਼ਬਦਾ ਵਿਚ ਇਸਨੂੰ ਇਲਹਾਮੀ(Revealed) ਧਰਮ ਪਰਵਾਨ ਕੀਤਾ ਜਾ ਸਕਦਾ ਹੈ। ਇਲਹਾਮੀ ਧਰਮ ਸਦਾ ਸੁਤੰਤਰ ਹੁੰਦਾ ਹੈ। ਸਿੱਖ ਗੁਰੂ ਸਾਹਿਬਾਨ ਨੂੰ 'ਪਾਰਬ੍ਰਹਮ' ਦੇ ਹਜ਼ੂਰ ਜੋ ਸੱਚ ਦਾ ਪ੍ਰਕਾਸ਼ ਹੋਇਆ ਸੀ ਉਸਨੂੰ ਹੀ ਉਨ੍ਹਾਂ ਬਾਣੀ ਵਿਚ ਨਿਰੂਪਣ ਕੀਤਾ ਹੋਇਆ ਹੈ।[66]

ਧਰਮ ਦਾ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵਿਸ਼ਲੇਸ਼ਣ ਕਰਨ ਲਈ ਪੱਛਮੀ ਅਕਾਦਮਿਕਤਾ ਨੇ ਬਹੁਤ ਸਾਰੀਆਂ ਅੰਤਰ-ਦ੍ਰਿਸ਼ਟੀਆਂ ਸਾਹਮਣੇ ਲਿਆਂਦੀਆਂ ਹਨ। ਹਿੰਦੂ ਧਰਮ, ਈਸਾਈ ਧਰਮ, ਬੁੱਧ ਧਰਮ ਅਤੇ ਇਸਲਾਮ ਧਰਮ ਦੀ ਅਵਿਗਿਆਨਕ ਪਹੁੰਚ ਬਾਰੇ ਸੰਸਾਰ ਭਰ ਵਿਚ ਸਮੇਂ ਸਮੇਂ ਬਹੁਤ ਸਾਰੀਆਂ ਵਿਰੋਧੀ ਲਹਿਰਾਂ ਉਠਦੀਆਂ ਰਹੀਆਂ ਹਨ ਜੋ ਇਤਿਹਾਸ ਦੇ ਪੰਨਿਆਂ ਤੇ ਸਾਂਭੀਆਂ ਹੋਈਆਂ ਹਨ। ਜਦੋਂ ਧਰਮੀ ਅਖਵਾਉਣ ਵਾਲਿਆਂ ਲਈ ਹੀ ਧਰਮ ਨੂੰ ਯੋਗ ਤਰੀਕੇ ਨਾਲ ਸਮਝਣਾ ਕਠਿਨ ਹੋ ਜਾਏ ਤਾਂ ਧਰਮ ਰਾਹੀਂ ਸੱਚ ਦੀ ਸਥਾਪਤੀ ਨਹੀਂ ਹੋ ਸਕਦੀ। ਝੂਠ, ਭਰਮ, ਛਲਾਵਿਆਂ ਅਤੇ ਕਰਮ-ਕਾਂਡਾਂ ਦੇ ਪਰਦੇ ਹੇਠ ਸੱਚ ਛਿਪ ਜਾਂਦਾ ਹੈ। ਅਜਿਹੇ ਸਮੇਂ ਸਮਾਜ "ਗਿਆਨ ਵਿਹੂਣੀ" ਸਥਿਤੀ ਦਾ ਸ਼ਿਕਾਰ ਬਣ ਸਕਦਾ ਹੈ। ਫ਼ਿਰ ਮਾਰਕਸ ਵਰਗੇ ਵਿਦਵਾਨ ਧਰਮ ਨੂੰ ਅਫ਼ੀਮ ਕਹਿਣ ਦੀ ਦਲੇਰੀ ਕਰਦੇ ਹਨ[67] ਅਤੇ ਸਲੀਮ ਰਸ਼ਦੀ ਵਰਗੇ ਧਰਮ ਬਾਰੇ "ਸ਼ੈਤਾਨ ਦੇ ਗੀਤ" ਵਰਗੀਆਂ ਪੁਸਤਕਾਂ ਲਿਖਣ ਵਲ ਰੁੱਚਿਤ ਹੁੰਦੇ ਹਨ।[68]

---

66. *ਸ੍ਰੀ ਗੁਰੂ ਗ੍ਰੰਥ ਸਾਹਿਬ*, ਰਾਗ ਸੂਹੀ ਮਹਲਾ ੧, ਪੰ. 763.
ਹਉ ਆਪਹੁ ਬੋਲਿ ਨਾ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥
---------ਉਹੀ-------ਪੰ. 628.
ਧੁਰ ਕੀ ਬਾਣੀ ਆਈ। ਤਿਨਿ ਸਗਲੀ ਚਿੰਤ ਮਿਟਾਈ॥

67. K. Marx, *The early Texts,* ed.D.McLellan, Oxford, 1971, pp. 115.
"Religion is the sigh of the oppressed creature, the feeling of a heartless world and the soul of soulless circumstances. It is the opium of the people....."

68. Salman Rushdiee, *Satanic Verses*

ਅਜਿਹੀ ਸਥਿਤੀ ਵਿਚ ਧਰਮ ਨਾਲ ਸੰਬੰਧਿਤ ਸਤਿ ਸਰੂਪ ਤੱਥਾਂ ਨੂੰ ਵਿਵੇਕ, ਤਰਕ, ਵਿਸ਼ਵਾਸ਼ ਅਤੇ ਵਿਗਿਆਨਕ ਵਿਸ਼ਲੇਸ਼ਣ ਤੇ ਆਧਾਰਿਤ ਧਰਮ ਸ਼ਾਸ਼ਤਰੀ ਜੁਗਤਿ ਰਾਹੀਂ ਧਰਮ ਨੂੰ ਨਿਖ਼ਾਰਨ ਦੇ ਯਤਨ ਉਸਦੀ ਸਥਾਪਨਾ ਦਾ ਆਧਾਰ ਬਣ ਸਕਦੇ ਹਨ। ਭਾਈ ਗੁਰਦਾਸ ਜੀ ਨੇ ਇਸੇ ਰੋਸ਼ਨੀ ਵਿਚ ਆਪਣੇ ਕਬਿੱਤ ਸਵੈਯਾਂ ਦੁਆਰਾ ਸਿੱਖ ਸਿਧਾਂਤਾਂ ਅਤੇ ਸਿੱਖ ਦਰਸ਼ਨ ਨੂੰ ਧਰਮ-ਸ਼ਾਸ਼ਤਰੀ ਵਿਆਖਿਆ ਰਾਹੀਂ ਸਥਾਪਤ ਕਰਨ ਦਾ ਯਤਨ ਕੀਤਾ ਸੀ। ਕਬਿੱਤ ਸਵੈਯਾਂ ਵਿਚ ਦਰਸਾਈ ਇਸ ਧਰਮ-ਸ਼ਾਸ਼ਤਰੀ ਜੁਗਤਿ ਦੀਆਂ ਪਰਤਾਂ ਨੂੰ ਸਾਹਮਣੇ ਲਿਆਉਣਾ ਹੀ ਇਸ ਖ਼ੋਜ-ਨਿਬੰਧ ਦਾ ਮਨੋਰਥ ਹੈ, ਜਿਸਦਾ ਸੰਖੇਪ ਵਿਵੇਚਨ ਕੀਤਾ ਜਾ ਰਿਹਾ ਹੈ। ਅਕਾਲ-ਪੁਰਖ਼ ਧਰਮ ਸ਼ਾਸ਼ਤਰ ਦਾ ਕੇਂਦਰ ਬਿੰਦੂ ਹੈ। ਅਗੇ ਇਸੇ ਬਾਰੇ ਚਰਚਾ ਕੀਤੀ ਜਾ ਰਹੀ ਹੈ।

4.1 **ਅਕਾਲ ਪੁਰਖ਼** : ਪਿਛਲੇ ਅਧਿਆਇਆਂ ਵਿਚ ਦਸਿਆ ਜਾ ਚੁੱਕਾ ਹੈ ਕਿ ਪਰਮਾਤਮਾ ਧਰਮ ਸ਼ਾਸ਼ਤਰ ਦਾ ਪ੍ਰਮੁੱਖ ਸਰੋਕਾਰ ਹੈ। ਸਭ ਆਸਤਕ ਧਰਮਾਂ ਦਾ ਇਹ ਕੇਂਦਰੀ ਨੁਕਤਾ ਵੀ ਹੈ। ਦਰਅਸਲ ਧਰਮ ਦਾ ਸਾਰਾ ਤਾਣਾ ਬਾਣਾ ਉਸ ਦੈਵੀ ਸੱਤਾ ਦੁਆਲੇ ਹੀ ਬੁਣਿਆ ਹੋਇਆ ਹੁੰਦਾ ਹੈ ਜਿਸਨੂੰ ਵੱਖ ਵੱਖ ਧਰਮਾਂ ਦੇ ਪੈਰੋਕਾਰਾਂ ਅਤੇ ਵਿਦਵਾਨਾਂ ਨੇ ਆਪੋ ਆਪਣੀ ਸਮਝ ਅਨੁਸਾਰ ਉਸਦਾ ਸਰੂਪ ਚਿਤਵਨ ਦਾ ਯਤਨ ਕੀਤਾ ਹੈ। ਇਸਦਾ ਤੁਲਨਾਤਮਕ ਵਿਸਥਾਰ ਪਿਛੇ ਆ ਚੁੱਕਿਆ ਹੈ। ਇਥੇ ਇਸ ਸਰੋਕਾਰ ਨੂੰ ਕਬਿੱਤ ਸਵੈਯਾਂ ਦੇ ਆਧਾਰ ਪ੍ਰਸਤੁਤ ਕੀਤਾ ਜਾ ਰਿਹਾ ਹੈ।

ਭਾਈ ਗੁਰਦਾਸ ਜੀ ਨੇ ਅਕਾਲ ਪੁਰਖੀ ਸੰਕਲਪ ਦੀ ਵਿਸਥਾਰ ਸਹਿਤ ਵਿਆਖਿਆ ਤਾਂ ਸਿੱਧੇ ਤੋਰ ਤੇ ਆਪਣੇ ਕਬਿੱਤਾਂ ਵਿਚ ਨਹੀਂ ਕੀਤੀ ਪ੍ਰੰਤੂ ਅਕਾਲ ਪੁਰਖ਼ ਸੰਬੰਧੀ ਗੁਰਮਤਿ ਸਿਧਾਂਤ ਨੂੰ ਦ੍ਰਿੜ੍ਹ ਕਰਾਉਣ ਲਈ ਸੰਕੇਤ ਵੀ ਕੀਤੇ ਹੋਏ ਹਨ ਅਤੇ ਪ੍ਰਸੰਗ ਵੀ ਸਿਰਜੇ ਹੋਏ ਹਨ। ਬਹੁਤੀ ਥਾਈਂ ਸਤਿਗੁਰੂ ਨੂੰ ਉਨ੍ਹਾਂ ਨੇ ਸ਼ਬਦ ਰੂਪ ਗੁਰੂ ਪਰਵਾਨਦਿਆਂ ਇਸਨੂੰ ਪਾਰਬ੍ਰਹਮ ਵੀ ਪਰਵਾਨਿਆ ਹੋਇਆ ਹੈ। ਹੇਠ ਲਿਖਿਆ ਇਕ ਕਬਿੱਤ ਉਨ੍ਹਾਂ ਵਲੋਂ ਅਕਾਲ ਪੁਰਖ਼ ਸੰਬੰਧੀ ਦਿਤੇ ਸੰਕੇਤਾਂ ਦੇ ਸੰਬੰਧ ਵਿਚ ਵਿਚਾਰਿਆ ਜਾ ਸਕਦਾ ਹੈ:

*ਜਾਕੋ ਨਾਮ ਹੈ ਅਜੋਨੀ ਕੈਸੇ ਕੈ ਜਨਮ ਲੇਤ,*
*ਕਹਾ ਜਾਨ ਬ੍ਰਤ ਜਨਮਾਸ਼ਟਮੀ ਕੋ ਕੀਨੋ ਹੈ॥*
*ਜਾਂ ਕੋ ਜਗ ਜੀਵਨ ਅਕਾਲ ਅਬਿਨਾਸੀ ਨਾਮ,*
*ਕੈਸੇ ਕੈ ਬਧਕ ਮਾਰਯੋ ਅਪਜਸ ਲੀਨੋ ਹੈ॥*
*ਨਿਰਮਲ ਨਿਰਦੋਖ ਮੋਖ ਪਦ ਜਾਂਕੋ ਨਾਮ,*
*ਗੋਪੀ ਨਾਥ ਕੈਸੇ ਹ੍ਵੈ ਬਿਰਹੁ ਦੁਖ ਦੀਨੋ ਹੈ॥*
*ਪਾਹਨ ਕੀ ਪ੍ਰਤਿਮਾ ਕੋ ਅੰਧ ਕੰਧ ਹੈ ਪੁਜਾਰੀ,*
*ਅੰਤਰ ਅਗਯਾਨ ਮਤਿ ਗਯਾਨ ਗੁਰ ਹੀਨੋ ਹੈ॥*[69]

69. ਓਅੰਕਾਰ ਸਿੰਘ,*(ਸੰਪਾ.) ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1993, ਪੰ.124.

ਜਪੁਜੀ ਦੇ ਆਰੰਭ ਵਿਖੇ ਮੂਲ ਮੰਤਰ ਵਿਚ ਅਕਾਲ ਪੁਰਖ਼ ਲਈ ਇਕ ਸੰਗਿਆ "ਅਜੂਨੀ" ਵਰਤੀ ਗਈ ਹੈ। ਗੁਰਮਤਿ ਵਿਚ ਪਰਮਾਤਮਾ ਲਈ "ਅਜੂਨੀ" ਸੰਗਿਆ ਵਰਤਣ ਦਾ ਇਕ ਵਿਸ਼ੇਸ਼ ਪਿਛੋਕੜ ਅਤੇ ਸੰਦਰਭ ਪਰਵਾਨਿਆ ਜਾ ਸਕਦਾ ਹੈ ਜਿਸਦਾ ਧਰਮ ਸ਼ਾਸ਼ਤਰੀ ਵਿਸ਼ਲੇਸ਼ਣ ਭਾਈ ਗੁਰਦਾਸ ਜੀ ਨੇ ਉਕਤ ਸਵੈਯੇ ਵਿਚ ਕਰਦਿਆਂ ਦਸਿਆ ਹੈ ਕਿ ਕਿਵੇਂ ਇਕ ਸਮੇਂ ਹਿੰਦੂ ਧਰਮ ਵਿਚ ਪਰਮਾਤਮ ਸਰੂਪ ਨੂੰ ਪਹਿਲਾਂ ਅਵਤਾਰਵਾਦ ਤਕ ਅਤੇ ਫ਼ਿਰ ਅਗੋਂ ਮੂਰਤੀ-ਸਰੂਪ ਤਕ ਸੀਮਤ ਕਰ ਦਿਤਾ ਗਿਆ ਸੀ।

ਹਿੰਦੂ ਧਰਮ ਸ਼ਾਸ਼ਤਰ ਅਨੁਸਾਰ ਪਰਮਾਤਮਾ ਕਿਸੇ ਨਾ ਕਿਸੇ ਰੂਪ ਵਿਚ ਦੇਵੀ, ਦੇਵਤਿਆਂ ਜਾਂ ਅਵਤਾਰਾਂ ਰਾਹੀਂ ਮਨੁੱਖ ਜਾਂ ਪਸ਼ੂ ਜਾਂ ਮਿਸ਼ਰਤ ਰੂਪ ਵਿਚ ਸਮੇਂ ਸਮੇਂ ਅਵਤਾਰ ਧਾਰਦਾ ਰਹਿੰਦਾ ਹੈ।[70] ਗੀਤਾ ਦੇ ਚੌਥੇ ਅਧਿਆਇ ਵਿਚ ਵੀ ਲਿਖਿਆ ਹੈ ਕਿ ਜਦੋਂ ਜਦੋਂ ਵੀ ਧਰਮ ਦੀ ਹਾਨੀ ਅਤੇ ਅਧਰਮ ਦਾ ਬੋਲਬਾਲਾ ਹੁੰਦਾ ਹੈ ਉਦੋਂ ਉਦੋਂ ਮੈਂ ਆਪਣੇ ਰੂਪ ਨੂੰ ਰਚਦਾ ਹਾਂ ਭਾਵ ਅਵਤਾਰ ਧਾਰਦਾ ਹਾਂ।[71] ਹਿੰਦੂ ਧਰਮ ਅਨੁਸਾਰ ਪਰਮਾਤਮਾ ਦੇ ਹਜ਼ਾਰਾਂ ਅਵਤਾਰ ਹੋਏ ਹਨ। ਜਿਨ੍ਹਾਂ ਵਿਚੋਂ ਵਿਸ਼ਨੂ ਦੇ ਚੌਵੀ ਅਵਤਾਰ ਪਰਮੁੱਖ ਮੰਨੇ ਜਾਂਦੇ ਹਨ। ਇਨ੍ਹਾਂ ਵਿਚੋਂ ਮਤਸਯ, ਕੂਰਮ, ਵਰਾਹ, ਨਰਸਿੰਹ, ਵਾਮਨ, ਪਰਸ਼ੁਰਾਮ, ਰਾਮ, ਕ੍ਰਿਸ਼ਣ, ਬੁੱਧ ਅਤੇ ਕਲਕੀ ਪ੍ਰਧਾਨ ਹਨ ਅਤੇ ਨਾਰਾਇਣ, ਨਾਰਦ, ਕਪਿਲ, ਦੱਤਾਤ੍ਰੇਯ, ਰਿਸ਼ਭਦੇਵ, ਹੰਸ, ਹਯਗ੍ਰੀਵ, ਪ੍ਰਿਥੁ, ਧਨਵੰਤਰਿ, ਮੋਹਿਨੀ, ਵਿਆਸ, ਸ਼ੌਨਕ, ਸਵਾਯੰਭੂ ਅਤੇ ਧਰੁਵ ਚੋਦਾਂ ਲੀਲ੍ਹਾ ਅਵਤਾਰ ਕਹੇ ਜਾਂਦੇ ਹਨ।[72] ਭਾਈ ਗੁਰਦਾਸ ਜੀ ਐਸੇ ਪਰੰਪਰਾਵਾਦੀ ਮਿੱਥਕ ਤੱਥਾਂ ਨੂੰ ਪੂਰੀ ਦ੍ਰਿੜ੍ਹਤਾ ਨਾਲ ਨਕਾਰਦੇ ਹਨ। ਸਵੈਯਾ ਨੰਬਰ 671 ਵਿਚ ਭਾਈ ਸਾਹਿਬ, ਐਸੀਆਂ ਮਿੱਥ ਪਰੰਪਰਾਵਾਂ ਤੇ ਤਿੱਖੇ ਕਟਾਖਸ਼ ਕਰਦੇ ਹੋਏ ਦ੍ਰਿਸ਼ਟਾਂਤਾਂ ਰਾਹੀਂ ਸਮਝਾਉਂਦੇ ਹਨ ਕਿ ਜਿਸ ਕਰਤਾਰ ਸਿਰਜਣਹਾਰ ਨੇ ਅਨੇਕਾਂ ਸ਼ੇਸ਼ ਨਾਗ ਆਦਿ ਜਿਨ੍ਹਾਂ ਆਪਣੇ ਫਣ ਤੇ ਧਰਤੀ ਚੁੱਕੀ ਹੋਈ ਹੈ ਤੇ ਹੋਰ ਅਜਿਹੀ ਕਈ ਪ੍ਰਕਾਰ ਦੀ ਸਿਰਜਣਾ ਕੀਤੀ ਹੋਈ ਹੈ, ਉਸ ਬ੍ਰਹਿਮੰਡ ਦੇ ਸਿਰਜਣਹਾਰ ਨੂੰ ਕੋਈ ਗਿਰਧਰ(ਬ੍ਰਿੰਦਾਬਨ ਦੇ ਨਿਕੇ ਜਿਹੇ ਪਰਬਤ ਦਾ ਚੁੱਕਣ ਵਾਲਾ) ਕਹੀ ਜਾਏ ਤਾਂ ਇਸ ਵਿਚ ਉਸਦੀ ਕੀ ਵਡਿਆਈ ਹੈ। ਇਵੇਂ ਹੀ ਉਸ ਦੁਆਰਾ ਰਚਿਆ ਇਕ ਬਾਵਰਾ ਜਿਹਾ ਦੇਵਤਾ ਸ਼ਿਵ "ਬਿਸੁਨਾਥ" ਕਾਹਾਉਂਦਾ ਹੈ ਉਸਨੂੰ ਇਕ ਸੀਮਤ ਇਲਾਕੇ (ਮਥਰਾ) ਦਾ ਸੁਾਮੀ ਕਹਿਕੇ "ਬ੍ਰਿਜਨਾਥ" ਪੁਕਾਰੀ ਜਾਣਾ ਕੋਈ ਵਡੱਪਣ ਵਾਲੀ ਗਲ ਨਹੀਂ। ਇਹ ਸਾਰਾ ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟਮਾਨ ਬ੍ਰਹਿਮੰਡ ਉਸ ਕਰਤਾਪੁਰਖ "ਓਅੰਕਾਰ" ਦਾ ਹੀ ਵਿਸਥਾਰ ਹੈ। ਐਸੇ ਪਰਮ ਪਿਤਾ ਪਰਮਾਤਮਾ ਨੂੰ ਉਸ ਕਰਤਾਰੀ ਸਿਰਜਣਾ ਦੇ ਇਕ ਛੋਟੇ ਜਿਹੇ ਰੂਪ ਨਾਲ ਬਰਾਬਰ ਰਖ਼ਦਿਆਂ "ਨੰਦ ਨੰਦ" ਦੀ ਸੰਗਿਆ ਦੇਈ ਜਾਣੀ ਕੋਈ ਸੂਝ ਬੂਝ ਵਾਲੀ ਗਲ ਨਹੀਂ। ਭਾਈ ਸਾਹਿਬ ਤੱਤ ਰੂਪ ਵਿਚ ਦਰਸਾਉਂਦੇ ਹਨ ਕਿ ਇਹ ਸਭ ਕੁਝ

---

70. ਡਾ. ਜੈ ਰਾਮ ਮਿਸ਼ਰ, *ਨਾਨਕ ਬਾਣੀ*, ਇਲਾਹਾਬਾਦ, ਮਿਤ੍ਰ ਪ੍ਰਕਾਸ਼ਨ, 1960, ਪੰ. 48.

71. ਸ੍ਰੀ ਮਦ ਭਗਵਤ ਗੀਤਾ,(ਹਿੰਦੀ) , ਗੋਰਖ਼ਪੁਰ, ਗੀਤਾ ਪ੍ਰੈਸ, ਸੰਮਤ 2035, ਅਧਿਆਇ ਚੌਥਾ, ਪੰ. 96.
ਯਦਾ ਯਦਾ ਹਿ ਧਰਮਸਯ ਗਲਾਨਿਰਭਵਤਿ ਭਾਰਤ।
ਅਭਯੁ ਤਥਾਨਮ ਧਰਮਸਯ ਤਦਾਤਮਾਨ: ਸ੍ਰਿਜਾਮਯਹਮ॥7॥

72. ਡਾ. ਹਰਦੇਵ ਬਾਹਰੀ, *ਪ੍ਰਾਚੀਨ ਭਾਰਤੀਯ ਸੰਸਕ੍ਰਿਤੀ ਕੋਸ਼ (ਹਿੰਦੀ)*, ਨਵੀਂ ਦਿਲੀ, ਵਿਦਿਆ ਪ੍ਰਕਾਸ਼ਨ ਮੰਦਿਰ, 1988,ਪੰ.37.

ਅਗਿਆਨ ਤੇ ਅੰਧ ਦਾ ਵਰਤਾਰਾ ਹੈ। ਇਹ ਤਾਂ ਉਸਦੀ ਉਸਤਤੀ ਦੀ ਥਾਂ ਇਕ ਪ੍ਰਕਾਰ ਦੀ ਨਿੰਦਾ ਕਰੀ ਜਾ ਰਹੇ ਹਨ। ਐਸੀ ਅਰਾਧਨਾ ਨਾਲੋਂ ਤਾਂ ਇਹ ਚੁਪ ਧਾਰੀ ਰਖਣ ਤਾਂ ਭਲੀ ਗਲ ਹੈ।[73] ਇਸ ਸਾਰੇ ਵਿਸ਼ਲੇਸ਼ਣ ਨਾਲ ਭਾਈ ਸਾਹਿਬ ਦੇ ਅਕਾਲ ਪੁਰਖ਼ ਸੰਬੰਧੀ ਦਿੱਤੇ ਸੰਕੇਤ ਸਾਹਮਣੇ ਆ ਜਾਂਦੇ ਹਨ। ਐਸੀ ਦੈਵੀ ਸੱਤਾ ਨਾਲ ਇਕਸੁਰਤਾ ਗੁਰਮਤਿ ਦਾ ਸਰਵੋਤਮ ਆਦਰਸ਼ ਹੈ। ਇਸਦੇ ਲਈ ਗੁਰਮਤਿ ਜੁਗਤਿ ਰਾਹੀਂ ਮਨੁੱਖ ਨੇ ਆਪਣੀ ਜੀਵਨ ਘਾੜਤ ਨੂੰ ਘੜਨਾ ਹੈ ਜਿਸ ਵਿਚੋਂ ਗੁਰਮੁਖੀ ਸ਼ਖਸ਼ੀਅਤ ਨੇ ਉਭਰ ਕੇ ਸਾਹਮਣੇ ਆਉਣਾ ਹੈ। ਅਜਿਹੀ ਘਾੜਤ ਘੜੇ ਜਾਣ ਵਿਚ ਕਿਹੜੇ ਕਿਹੜੇ ਸਰੋਕਾਰ ਸਹਾਈ ਹੁੰਦੇ ਹਨ ਅਤੇ ਕਿਨ੍ਹਾਂ ਕਿਨ੍ਹਾਂ ਵਿਘਨਾਂ ਦਾ ਮਨੁੱਖ ਨੂੰ ਸਾਹਮਣਾ ਕਰਨਾ ਪੈਂਦਾ ਹੈ, ਇਸਦੀ ਨਿਸ਼ਾਨਦੇਹੀ ਅਗੇ ਕੀਤੀ ਜਾ ਰਹੀ ਹੈ। ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਜਿਹੋ ਜਿਹੀ ਮਾਨਵ-ਸ਼ਖਸ਼ੀਅਤ ਦਾ ਪ੍ਰਗਟਾਵਾ ਹੁੰਦਾ ਹੈ, ਉਸਤੋਂ ਹੀ ਧਾਰਮਿਕ ਸਾਰਥਿਕਤਾ ਦਾ ਪਤਾ ਲਗਣਾ ਹੈ। ਗੁਰਮਤਿ ਚਿੰਤਨ ਵਿਚ ਧਾਰਮਿਕ ਸ਼ਖਸੀਅਤ ਗੁਰਮੁਖ ਸੰਗਿਆ ਵਰਤੀ ਗਈ ਹੈ।

4.2 ***ਗੁਰਮੁਖ :*** ਮਨੁੱਖ ਕਰਤਾ ਪੁਰਖ਼ ਦੀ ਕਰਤਾਰੀ ਸਿਰਜਣਾ ਦਾ ਸਰਵੋਤਮ ਨਮੂਨਾ ਹੈ। ਮਨੁੱਖ ਤੋਂ ਬਗੈਰ ਧਰਮ ਅਥਵਾ ਧਰਮ ਦੇ ਕਿਸੇ ਸਰੋਕਾਰ ਦਾ ਕੋਈ ਅਰਥ ਨਹੀਂ ਰਹਿ ਜਾਂਦਾ। ਧਰਮ ਦੀ ਖ਼ੋਜ ਅਥਵਾ ਸਥਾਪਨਾ ਦਾ ਅਰਥ ਹੀ ਇਹ ਹੈ ਕਿ ਮਨੁੱਖ ਉੱਚੇਰੀ ਅਤੇ ਸਦਾਚਾਰੀ ਸ਼ਖਸ਼ੀਅਤ ਦਾ ਧਾਰਨੀ ਬਣੇ। ਧਰਮ ਹੀ ਮਨੁੱਖ ਨੂੰ ਮਨੁੱਖ ਤੋਂ ਦੇਵਤਾ ਬਣਨ ਵਲ ਪ੍ਰਯਤਨਸ਼ੀਲ ਹੋਣ ਲਈ ਪ੍ਰੇਰਦਾ ਹੈ। ਜੋ ਧਰਮ ਸੰਪੰਨ ਸ਼ਖਸ਼ੀਅਤ ਬਣਨ ਲਈ ਨਿਰਮਲ ਸਰੋਕਾਰਾਂ ਨੂੰ ਸਾਹਮਣੇ ਨਹੀਂ ਲਿਆਉਂਦਾ, ਉਸਨੂੰ ਮਨੁੱਖੀ ਸਮਾਜ ਲਈ ਕਲਿਆਣਕਾਰੀ ਨਹੀਂ ਪਰਵਾਨਿਆ ਜਾ ਸਕਦਾ। ਧਰਮ ਸ਼ਾਸ਼ਤਰ ਦਾ ਪਰਮੁੱਖ ਕਾਰਜ ਇਹੋ ਹੈ ਕਿ ਧਰਮ ਦੇ ਡੂੰਘੇ ਵਿਸ਼ਲੇਸ਼ਣ ਰਾਹੀਂ ਉਨ੍ਹਾਂ ਤੱਥਾਂ ਤੇ ਸਰੋਕਾਰਾਂ ਨੂੰ ਸਾਹਮਣੇ ਲਿਆਂਦਾ ਜਾਏ ਜਿਨ੍ਹਾਂ ਰਾਹੀਂ ਮਨੁੱਖੀ ਸ਼ਖਸ਼ੀਅਤ ਦੀ ਨੁਹਾਰ ਨਿਖ਼ਰਦੀ ਹੋਵੇ ਅਤੇ ਉਨ੍ਹਾਂ ਤਥਾਂ ਦੀ ਨਿਸ਼ਾਨਦੇਹੀ ਵੀ ਕੀਤੀ ਜਾ ਸਕੇ ਜਿਨ੍ਹਾਂ ਰਾਹੀਂ ਮਨੁੱਖੀ ਘਾੜਤ ਬੇਢੱਵੀ ਤੇ ਅਣਸੁਖ਼ਾਵੀਂ ਹੋ ਸਕਦੀ ਹੈ।

ਸਿੱਖ ਧਰਮ ਸ਼ਾਸ਼ਤਰ ਨੇ ਵੀ ਮਨੁੱਖੀ ਘਾੜਤ ਲਈ ਜਿਹੜੇ ਸਰੋਕਾਰ ਸਾਹਮਣੇ ਲਿਆਂਦੇ ਹਨ ਉਨ੍ਹਾਂ ਦਾ ਜ਼ਿਕਰ ਸਵੈਯਾਂ ਵਿਚ ਆ ਗਿਆ ਹੈ। ਸਤਿਗੁਰੂ ਗੁਰੂ ਨਾਨਕ ਸਾਹਿਬ ਨੇ ਕਰਤਾ ਪੁਰਖ ਦੇ ਹੁਕਮ ਵਿਚ "ਨਿਰਮਲ ਪੰਥ" ਚਲਾਇਆ ਸੀ।[74] ਇਸ ਪੰਥ ਦੇ ਪਾਂਧੀਆਂ ਨੇ "ਪੰਚ ਪਰਵਾਣ" ਹੋਕੇ "ਸਚ-ਖੰਡ" ਵਿਖੇ ਸੁਹਾਉਣ ਦੇ ਯੋਗ ਹੋਣਾ ਹੈ।

---

73. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼,* ਅੰਕ 671,ਪੰ. 170
ਜਾਕੈ ਏਕ ਫਨ ਪੈ ਧਰਨ ਹੈ ਸੋ ਧਰਨੀਧਰ, ਤਾਹਿ ਗਿਰਧਰ ਕਹੇ ਕਉਨ ਬਡਿਆਈ ਹੈ।।।
ਜਾਕੋ ਏਕ ਬਾਵਰੋ ਕਹਾਵਤ ਹੈ ਬਿਸ੍ਵਨਾਥ, ਤਾਹਿ ਬ੍ਰਿਜਨਾਥ ਕਹੇ ਕੌਨ ਅਧਿਕਾਈ ਹੈ॥
ਸਗਲ ਅਕਾਰ ਓਂਕਾਰ ਕੇ ਬਿਥਾਰੇ ਜਿਨ, ਤਾਹਿ ਨੰਦ ਨੰਦ ਕਹੈ ਕਉਨ ਠਕੁਰਾਈ ਹੈ॥
ਉਸਤਤਿ ਜਾਨਿ ਨਿੰਦਾ ਕਰਤ ਅਗਯਾਨ ਅੰਧ, ਐਸੇ ਹੀ ਅਰਾਧਨ ਤੇ ਮੋਨ ਸੁਖਦਾਈ ਹੈ॥671॥

74. ਭਾਈ ਗੁਰਦਾਸ, ਵਾਰ 1 ਪਉੜੀ 45.
"ਮਾਰਿਆ ਸਿਕਾ ਜਗਤ ਵਿਚ
ਨਾਨਕ ਨਿਰਮਲ ਪੰਥ ਚਲਾਇਆ।

ਇਸਦੇ ਲਈ ਮਨੁੱਖ ਦਾ "ਸ਼ਬਦ" ਦੀ ਸੱਚੀ ਟਕਸਾਲ ਅਨੁਸਾਰ ਘੜਿਆ ਜਾਣਾ ਜ਼ਰੂਰੀ ਹੈ। ਇਹੋ ਪੂਰਨਤਾ ਦਾ ਆਦਰਸ਼ ਹੈ ਜੋ ਗੁਰਮਤਿ ਚਿੰਤਨ ਨੇ ਆਪਣੇ ਅਨੁਯਾਈਆਂ ਲਈ ਪਰਵਾਨਿਆ ਹੈ। ਅਜਿਹੇ ਮਨੁੱਖ ਲਈ ਗੁਰਬਾਣੀ ਵਿਚ ਸੰਗਿਆ 'ਸਚਿਆਰ','ਪੰਚ' 'ਦੇਵਤਾ', 'ਭਗਤ', 'ਸਿਖ', 'ਬ੍ਰਹਮ ਗਿਆਨੀ', 'ਸੰਤ', 'ਸਾਧ',ਅਤੇ 'ਜਨ' ਵਰਤੀ ਹੋਈ ਹੈ। ਡਾ. ਤਾਰਨ ਸਿੰਘ ਅਨੁਸਾਰ," ਆਤਮਕ ਪੱਧਰ ਇਹਨਾਂ ਭਿੰਨ ਭਿੰਨ ਨਾਵਾਂ ਨਾਲ ਬਿਆਨ ਕੀਤੇ ਸੰਪੂਰਣਤਾ ਨੂੰ ਪੁੱਜੇ ਮਨੁੱਖਾਂ ਦੀ ਇਕੋ ਹੈ। ਇਹ ਸਾਰੇ 'ਹਿਵੈ ਘਰੁ' ਦੀ ਚੋਟੀ ਤੇ ਬੈਠੇ ਮਨੁੱਖ ਹਨ। ਇਹ ਸਾਰੇ ਚੋਟੀ ਤੇ ਚੜ੍ਹ ਚੁਕੇ ਲੋਕ ਹਨ। ਚੋਟੀ ਇਕੋ ਹੈ ਤੇ ਉਥੇ ਇਹ ਸਾਰੇ ਬਰਾਬਰ ਹਨ-ਸਾਧ, ਸੰਤ, ਬ੍ਰਹਮ ਗਿਆਨੀ, ਜਨ, ਸਿੱਖ ਤੇ ਭਗਤ। ਇਹ ਇਕੋ ਆਤਮਕ ਮੰਡਲ ਦੇ ਵਾਸੀ ਹਨ ਤੇ ਇਹਨਾਂ ਦੀ ਆਤਮਕ ਪੱਧਰ ਇਕੋ ਹੈ।"[75] ਪਰਮੁੱਖ ਰੂਪ ਵਿਚ ਅਜਿਹੇ ***ਪਰਮ-ਮਨੁੱਖ*** ਲਈ ਗੁਰਬਾਣੀ ਵਿਚ ਸ਼ਬਦ "ਗੁਰਮੁਖ" ਵਰਤਿਆ ਗਿਆ ਹੈ। ਦਸਮ ਪਾਤਸ਼ਾਹ ਹਜ਼ੂਰ ਵੇਲੇ ਇਹ "ਸੰਪੂਰਨ" ਮਨੁੱਖ "ਖਾਲਸਾ" ਹੋ ਨਿਬੜਿਆ ਸੀ। ਇਹ "ਸੰਪੂਰਨਤਾ ਤੇ ਸੰਪੰਨਤਾ" ਹੀ ਸਿੱਖ ਧਰਮ ਸ਼ਾਸ਼ਤਰ ਦੀ ਕੇਂਦਰੀਅਤਾ ਹੈ। ਗੁਰਮਤਿ ਨੇ "ਜਗਦੀਸ਼ੈ ਅੰਸ਼" ਵਜੋਂ ਪ੍ਰਾਪਤ ਮਨੁੱਖਾ ਜੀਵਨ ਸੰਪੂਰਣ ਅਤੇ ਸੰਪੰਨ ਹੋਣ ਲਈ "ਬਰੀਆ" ਅਤੇ "ਅਉਸਰ" ਪਰਵਾਨ ਕੀਤਾ ਹੋਇਆ ਹੈ। ਮਨੁੱਖ ਨੇ ਹਰ ਹੀਲੇ ਇਸ "ਅਉਸਰ" ਦਾ "ਗੋਬਿੰਦ ਮਿਲਣ" ਲਈ ਲਾਭ ਉਠਾਉਣਾ ਹੈ। ਇਸ ਦੀ ਪਾਤਰਤਾ ਲਈ ਯੋਗਤਾ ਹੀ "ਗੁਰਮੁਖਤਾ" ਪਰਵਾਨੀ ਗਈ ਹੈ। ਡਾ. ਰਤਨ ਸਿੰਘ ਜੱਗੀ ਦਾ ਵਿਚਾਰ ਹੈ, "ਇਹ ਇਕ ਧਰਮੋ ਸਮਾਜਿਕ ਪਦਵੀ ਹੈ ਅਤੇ ਇਸ ਪਦਵੀ ਦਾ ਅਧਿਕਾਰੀ ਉਹ ਵਿਅਕਤੀ ਹੈ ਜੋ ਆਪਣਾ ਜੀਵਨ ਗੁਰੂ ਦੀ ਸਿੱਖਿਆ ਅਨੁਸਾਰ ਬਤੀਤ ਕਰਦਾ ਹੈ। ਗੁਰੂ ਨਾਨਕ ਨੇ ਗੁਰੂ ਦਾ ਸਰਬ ਪ੍ਰਮੁੱਖ ਕਰਤੱਵ ਮਨੁੱਖ ਨੂੰ ਦੈਵੀ ਗੁਣ ਪ੍ਰਦਾਨ ਕਰਨਾ ਮੰਨਿਆ ਹੈ। ਅਸਲ ਵਿਚ ਇਹ ਦੈਵੀ ਗੁਣ ਹੀ 'ਗੁਰਮੁੱਖਤਾ' ਹੈ ਅਤੇ ਇਸ ਦਾ ਅਧਿਕਾਰੀ ਵਿਅਕਤੀ ਗੁਰਮੁੱਖ ਹੈ।[76] ਸਿੱਖ ਗੁਰੂਆਂ ਦਾ ਆਦਰਸ਼ ਕਿਉਂਕਿ ਉੱਚੀਆਂ ਸੁੱਚੀਆਂ ਧਰਮੀ ਤੇ ਸਦਾਚਾਰੀ ਕਦਰਾਂ ਕੀਮਤਾਂ ਵਾਲੇ ਸਮਾਜ ਦੀ ਉਸਾਰੀ ਸੀ ਇਸ ਲਈ ਗੁਰਮੁੱਖ ਹੀ ਅਜਿਹੇ ਸਮਾਜ ਦਾ ਧੁਰਾ ਬਣ ਸਕਦਾ ਹੈ। ਸਿੱਖ ਚਿੰਤਨ ਵਿਚ ਗੁਰਮੁਖ ਬਣਨ ਦੇ ਆਦਰਸ਼ ਨੂੰ ਅਪਹੁੰਚ ਦੇ ਅਰਥਾਂ ਵਿਚ ਨਹੀਂ ਲਿਆ ਗਿਆ ਸਗੋਂ ਅਮਲ ਨਾਲ ਇਕਸੁਰ ਹੋਣ ਲਈ ਧਰਾਤਲ ਪਰਦਾਨ ਕੀਤੀ ਗਈ ਹੈ। ਭਾਵ ਗੁਰਮੁੱਖ ਦਾ ਦੈਵੀ ਗੁਣ ਕੋਈ ਪਰਲੋਕ ਦਾ ਅਜੂਬਾ ਨਹੀਂ ਸਗੋਂ ਇਸੇ ਮਾਤ ਲੋਕ ਵਿਚ ਇਸਦਾ ਵਿਕਾਸ ਹੁੰਦਾ ਹੈ।[77] ਕੇਵਲ ਮੁਰਗਾਬੀ ਵਾਂਗ ਜਲ ਵਿਚ ਖੰਭਾਂ ਨੂੰ ਭਿਜਣ ਤੋਂ ਬਚਾਉਣ ਦੀ ਲੋੜ ਹੈ, ਕੰਵਲ ਵਾਂਗ ਨਿਰਲੇਪਤਾ ਬਣਾਈ ਰਖਣ ਦੀ ਆਵਸ਼ਕਤਾ ਹੈ।[78] ਬਾਬਾ ਬੁੱਢਾ ਜੀ,

---

75. ਡਾ. ਤਾਰਨ ਸਿੰਘ, *ਨੇਮ ਤੇ ਪ੍ਰੇਮ*, ਜਲੰਧਰ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, 1992, 141.
76. ਡਾ. ਰਤਨ ਸਿੰਘ ਜੱਗੀ, *ਭਾਈ ਗੁਰਦਾਸ ਜੀਵਨੀ ਤੇ ਰਚਨਾ*, ਪਟਿਆਲਾ,ਪੰਜਾਬੀ ਯੂਨੀਵਰਸਿਟੀ,1984, ਪੰ. 73.
77.---------ਉਹੀ--------ਪੰ. 73.
78. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਮਕਲੀ ਮਹਲਾ ੧, ਪੰ. 938.
"ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥
ਸੁਰਤਿ ਸਬਦਿ ਭਵਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥"

ਭਾਈ ਗੁਰਦਾਸ ਜੀ, ਬਾਬਾ ਦੀਪ ਸਿੰਘ ਜੀ, ਭਾਈ ਘਨਈਅ ਜੀ ਅਤੇ ਭਾਈ ਮਨੀ ਸਿੰਘ ਜੀ ਇਸਦੀਆਂ ਪ੍ਰਮੁੱਖ ਉਦਾਹਰਣਾਂ ਪਰਵਾਨੀਆਂ ਜਾ ਸਕਦੀਆਂ ਹਨ। ਇਕ ਵਿਦਵਾਨ ਅਨੁਸਾਰ,"ਇਨ੍ਹਾਂ ਨੂੰ ਰੀਸ ਕਰਣਯੋਗ (Role model) ਮਹਾਂ-ਮਾਨਵ ਵਜੋਂ ਸਵੀਕਾਰ ਕਰਨ ਦੇ ਬਾਵਜੂਦ, ਇਹ ਸਾਰੇ ਉਸੇ ਤਰ੍ਹਾਂ ਗੁਰੂ ਦੇ ਸਿੱਖ ਹਨ, ਜਿਸ ਤਰ੍ਹਾਂ ਦੇ ਸਿੱਖ ਹੋਣ ਦੀ ਹਰ ਇਨਸਾਨ ਤੋਂ ਆਦਰਸ਼ ਰੂਪ ਵਿਚ ਆਸ ਕੀਤੀ ਜਾਂਦੀ ਹੈ, ਵਿਸ਼ੇਸ਼ ਤੌਰ ਤੇ ਸਿੱਖ ਧਰਮ ਵਿਚ।"[79] ਇਸ ਸਾਰੇ ਸਿਧਾਂਤ ਦਾ ਭਾਈ ਸਾਹਿਬ ਨੇ ਕਬਿੱਤ ਸਵੈਯਾ ਵਿਚ ਧਰਮ ਸ਼ਾਸ਼ਤਰੀ ਪੱਖ ਤੋ ਬਹੁਤ ਗਹਿਰਾ ਵਿਵੇਚਨ ਕੀਤਾ ਹੋਇਆ ਹੈ। ਦਰਅਸਲ ਸਾਰੇ ਕਬਿੱਤ ਸਵੈਯਾਂ ਦਾ ਕੇਂਦਰੀ ਸਰੋਕਾਰ ਹੀ "ਗੁਰਮੁਖ" ਦੀ ਉੱਚਤਮ ਸ਼ਖਸ਼ੀਅਤ ਨੂੰ ਘੜਨਾ ਹੈ। "ਮਨਮੁੱਖ" ਦਾ ਵਿਸਥਾਰ ਵੀ ਇਸੇ ਭਾਵ ਨਾਲ ਸਾਹਮਣੇ ਲਿਆਂਦਾ ਗਿਆ ਹੈ ਕਿ ਕਿਹੜੇ ਕਿਹੜੇ ਤੱਥ ਹਨ ਜੋ "ਗੁਰਮੁੱਖ" ਬਣਨ ਦੇ ਰਾਹ ਵਿਚ ਰੁਕਾਵਟ ਬਣ ਸਕਦੇ ਹਨ ਤਾਂਕਿ ਉਨ੍ਹਾਂ ਤੋਂ ਸੁਚੇਤ ਹੋਇਆ ਜਾ ਸਕੇ। ਅਗੇ ਵਿਚਾਰ ਚਰਚਾ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ ਕਿ ਭਾਈ ਗੁਰਦਾਸ ਜੀ ਦੇ ਕਬਿੱਤ ਸਵੈਯਾਂ ਰਾਹੀਂ ਸਾਹਮਣੇ ਆਉਂਦੀ ਗੁਰਮੁਖੀ ਸ਼ਖਸ਼ੀਅਤ ਕੀ ਹੈ?

ਮਨੁੱਖੀ ਸੁਭਾ ਦਾ ਇਹ ਬੁਨਿਆਦੀ ਗੁਣ ਪਰਵਾਨਿਆ ਜਾ ਸਕਦਾ ਹੈ ਕਿ ਇਹ ਆਮ ਤੌਰ ਤੇ ਸਥਿਰਤਾ ਅਥਵਾ ਟਿਕਾਉ ਦੀ ਅਵਸਥਾ ਵਿਚ ਨਹੀਂ ਰਹਿ ਸਕਦਾ ਕਿਉਂਕਿ ਇਹ ਸੁਭਾਵਕ ਤੌਰ ਤੇ ਹੀ ਅਸਥਿਰ ਤੇ ਚੰਚਲ ਹੈ[80]। ਇਹ ਜਾਂ ਤਾਂ ਅਨੈਤਿਕ ਸੰਸਕਾਰਾਂ ਵਲ ਪ੍ਰੇਰਿਤ ਹੋਕੇ ਨਿਵਾਣ ਵਲ ਜਾਏਗਾ ਜਾਂ ਨੈਤਿਕ ਸੰਸਕਾਰਾਂ ਵਲ ਪ੍ਰੇਰਿਤ ਹੋਕੇ ਉਚਾਣ ਵਲ ਨੂੰ ਜਾਵੇਗਾ।[81] ਡਾ.ਜਗਬੀਰ ਸਿੰਘ ਅਨੁਸਾਰ,"ਮਨੁੱਖ ਦੀ ਮੂਲ ਪ੍ਰਕਿਰਤੀ ਦੋ ਵਿਰੋਧੀ ਦਿਸ਼ਾਵਾਂ ਵਲ ਜਾ ਸਕਣ ਦੀ ਸਮਰਥਾ ਰਖਦੀ ਹੈ। ਮਨੁੱਖ ਵਿਚ ਗੁਰਮੁਖ ਜਾਂ ਮਨਮੁੱਖ ਬਣਨ ਦੀਆਂ ਸਮਾਨ ਸੰਭਾਵਨਾਵਾਂ ਛੁਪੀਆਂ ਹੋਈਆਂ ਹਨ।.....'ਮਨਮੁਖ' ਸਾਧਾਰਨ ਜੀਵਨ-ਗਤੀ ਵਿਚ ਬੱਝਾ ਹੋਇਆ ਵਿਅਕਤੀ ਹੈ ਜੋ ਅਣ-ਜਾਗ੍ਰਤ ਅਵਸਥਾ ਦਾ ਪ੍ਰਤੀਕ ਹੈ। ਮਨਮੁਖਤਾ ਮਨੁੱਖੀ ਜੀਵਨ ਦੀ ਉਹ ਮੁੱਢਲੀ ਅਵਸਥਾ ਹੈ ਜੋ ਸਹਿਜ ਸਾਧਾਰਨ ਮੂਲ-ਪ੍ਰਵਿਰਤੀਆਂ ਦੀ ਜਕੜ ਵਿਚ ਬੱਝੀ ਹੋਈ ਹੁੰਦੀ ਹੈ। ਇਹ ਪਸ਼ੂ-ਪੱਧਰ ਦੀ ਜੀਵਾਤਮਕ ਹੋਂਦ ਵਲ ਵਧਣ ਦੀ ਰੁਚੀ ਰਖਦੀ ਹੈ।......ਮਨੁਮੁਖਤਾ ਦੀ ਅਵਸਥਾ ਮਨ ਦੀ ਸੀਮਿਤ, ਖ਼ੁਦਗਰਜ਼ ਭਾਵਨਾ ਦੀ ਅਗਵਾਈ ਵਿਚ ਵਿਚਰਨ ਦੀ ਅਵਸਥਾ ਹੈ ਜੋ ਸਹੀ ਤੌਰ ਤੇ ਲੌਕਿਕ ਜੀਵਨ ਦੀ ਬੰਧਨਕਾਰੀ ਯਾਂਤਰਿਕ ਹੋਂਦ ਦੀ ਲਖ਼ਾਇਕ ਹੈ।.......ਇਸ ਪਤਨ ਵਲ ਵਧਦੀ ਮਨੁੱਖੀ ਯਾਤਰਾ ਨੂੰ

---

79. ਡਾ. ਬਲਕਾਰ ਸਿੰਘ ਜੀ, ਭੂਮਿਕਾ,ਡਾ.ਸ਼ਮਸ਼ੇਰ ਸਿੰਘ, *ਸਿੱਖ ਧਰਮ ਵਿੱਚ ਆਦਰਸ਼ ਮਨੁੱਖ ਦਾ ਸੰਕਲਪ*, ਪਟਿਆਲਾ,ਪੰਜਾਬੀ ਯੂਨੀਵਰਸਿਟੀ,1995,

80. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਗਉੜੀ, ਪੰ. 222
"ਮਨੁ ਚੰਚਲੁ ਧਾਵਤੁ ਫੁਨਿ ਧਾਵੈ॥"

81. ---------ਉਹੀ--------ਪੰ. 876.
"ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ।
ਲੋਭੀ ਜੀਅੜਾ ਥਿਰ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥"

ਅਧਿਆਤਮਕ ਜਾਗ੍ਰਤੀ ਰਾਹੀਂ ਅਸੀਮ ਮਾਨਵੀ ਸੰਭਾਵਨਾ ਦੇ ਮਾਰਗ ਉਪਰ ਤੋਰਨਾ ਹੀ 'ਗੁਰਮੁਖਤਾ' ਹੈ।"[82] ਇਸ ਨਾਲ ਗੁਰਮੁੱਖ ਅਤੇ ਮਨਮੁੱਖ ਵਿਚਲਾ ਅੰਤਰ ਸਾਡੇ ਸਾਹਮਣੇ ਸਪਸ਼ਟ ਹੋ ਜਾਂਦਾ ਹੈ। ਗੁਰਮੁਖ਼ੀ ਸ਼ਖਸ਼ੀਅਤ ਦਾ ਵਿਅਕਤਿਤਵ ਕਿਨ੍ਹਾਂ ਕਿਨ੍ਹਾਂ ਤੱਤਾਂ ਦੇ ਸਮਨਵੈ ਨਾਲ ਘੜਿਆ ਜਾਕੇ ਸੰਪੰਨ ਹੁੰਦਾ ਹੈ ਇਸ ਪ੍ਰਤੀ ਡਾ. ਓਮ ਪ੍ਰਕਾਸ਼ ਵਸ਼ਿਸ਼ਟ ਦੀ ਟਿਪਣੀ ਵੀ ਵਾਚਣਯੋਗ ਹੈ,"ਗੁਰੂ ਨਾਨਕ ਨੇ ਸਮਾਜਕ ਵਿਵਸਥਾ ਦੇ ਮਨੁੱਖੀ, ਸਿਰਜਣਾਤਮਕ, ਪ੍ਰਗਤੀਸ਼ੀਲ ਅਤੇ ਸ਼ੋਸ਼ਿਤ ਰੂਪ ਦਾ ਉਲੇਖ਼ ਕੀਤਾ ਹੈ ਜਿਸ ਦੇ ਅੰਤਰਗਤ ਅਜਿਹੇ ਮਾਨਵਤਾਵਾਦੀ ਮਨੁੱਖ ਦੀ ਘਾੜਤ ਹੁੰਦੀ ਹੈ ਜਿਸ ਨੂੰ ਗੁਰੂ ਨਾਨਕ ਨੇ ਗੁਰਮੁਖ ਕਿਹਾ ਹੈ। ਗੁਰਮੁਖ ਦੇ ਵਿਅਕਤਿਤਵ ਦੀ ਉਸਾਰੀ ਪ੍ਰਾਕ੍ਰਿਤਿਕ ਵੇਗ ਦੇ ਸਿਧਾਂਤ ਦੇ ਅਨੁਕੂਲ ਹੁੰਦੀ ਹੈ। ਗੁਰਮੁਖ ਇਕ ਅਜਿਹੇ ਮਾਨਵਤਾਵਾਦੀ ਮਨੁੱਖ ਦਾ ਚਿੰਨ੍ਹ ਹੈ ਜਿਹੜਾ ਉੱਦਮੀ, ਪਰ-ਉਪਕਾਰੀ, ਸਹਿਨਸ਼ੀਲ ਹੈ; ਸੰਤੋਖ਼, ਸਬਰ, ਦਇਆ, ਨਿਮਰਤਾ ਅਤੇ ਪ੍ਰੇਮ ਦਾ ਪੁੰਜ ਹੈ।...ਸੱਚ ਅਤੇ ਸਚਿਆਰਤਾ ਉਸ ਦੀ ਸਹਿਜ ਪ੍ਰਕਿਰਤੀ ਅਤੇ ਪ੍ਰਵਿਰਤੀ ਹੈ; ਸੇਵਾ, ਸੱਚੀ-ਸੁੱਚੀ ਕਿਰਤ ਅਤੇ ਹਲਾਲ ਦੀ ਕਮਾਈ ਉਸ ਦੇ ਜੀਵਨ ਦੀ ਟੇਕ ਹਨ।.....ਅਜਿਹੇ ਦਾਨੀ, ਸੇਵਕ, ਤਿਆਗੀ,ਨਿਰਭੈ, ਨਿਰਵੈਰੈ ਅਤੇ ਵਿਵੇਕਸ਼ੀਲ ਮਨੁੱਖ ਦੀ ਸੰਗਤ, ਗੁਰੂ, ਸੰਤਾਂ, ਸਾਧੂਆਂ, ਭਗਤਾਂ ਅਰਥਾਤ ਨੇਕਪੁਰਸ਼ਾਂ ਦੀ ਹੁੰਦੀ ਹੈ। ਉਹ ਗ੍ਰਿਹਸਥੀ ਜੀਵਨ ਬਤੀਤ ਕਰਦਾ ਹੋਇਆ ਵੀ ਮਾਇਆ ਨਿਰਲਿਪਤ ਅਤੇ ਦੁਬਿਧਾ-ਮੁਕਤ ਪ੍ਰਾਣੀ ਹੈ।....ਸਮਸਤ ਮਨੁੱਖਤਾ ਪ੍ਰਤਿ ਪ੍ਰੇਮ, ਸਦਭਾਵ ਅਤੇ ਸਦਵਿਵਹਾਰ ਪ੍ਰਦਰਸ਼ਤ ਕਰਦਾ ਹੈ ਅਤੇ ਸਭ ਨੂੰ ਇਕ ਸਮਾਨ ਸਮਝਦਾ ਹੈ।.....ਮਮਤਾ, ਲੋਭ, ਮੋਹ, ਮਾਨ, ਹੰਕਾਰ, ਕਾਮ, ਕ੍ਰੋਧ, ਭਰਮ ਆਦਿ ਮਨੋਵਿਕਾਰਾਂ ਦਾ ਤਿਆਗ ਕਰਕੇ ਪਰਮਾਤਮ-ਤੱਤ ਅਰਥਾਤ ਪ੍ਰਾਕ੍ਰਿਤਿਕ ਵਿਕਾਸ-ਵੇਗ ਦੇ ਸਾਰ-ਤੱਤ ਦੀ ਪਛਾਣ ਕਰਦਾ ਹੈ। ਭੇਖ, ਪੂਜਾਚਾਰ, ਕਰਮਕਾਂਡ, ਬਾਹਰੀ ਪਖੰਡ ਅਤੇ ਅਡੰਬਰ ਤੋਂ ਛੁਟਕਾਰਾ ਪਾਉਂਦੀ ਹੈ।..... ***ਗੁਰਮੁਖ ਤਤਕਾਲੀਨ ਸ਼ੋਸ਼ਿਤ ਵਰਗ ਦਾ ਕੇਂਦਰੀ ਬਿੰਦੂ ਅਤੇ ਪ੍ਰਤਿਨਿਧ-ਪਾਤਰ ਹੈ।*** ਉਸ ਦੀ ਕਥਨੀ, ਕਰਨੀ ਅਤੇ ਸੋਚਣੀ ਵਿਚ ਸਮਸ੍ਰਤਾ ਦ੍ਰਿਸ਼ਟੀਗੋਚਰ ਹੁੰਦੀ ਹੈ।....ਉਸ ਦੇ ਜੀਵਨ ਦੀ ਟੇਕ ਨਾਮ ਅਰਥਾਤ ਸਤਿ ਚੇਤਨਾ ਹੈ। ਇਸ ਪ੍ਰਕਾਰ ਉਹ ਦਾਰਸ਼ਨਿਕ ਤੋਰ ਤੇ ਏਕਤਾਮੁਖੀ, ਨੈਤਿਕ ਤੌਰ ਤੇ ਸੱਚਾ-ਸੁੱਚਾ ਅਤੇ ਉਦਾਤ, ਮਨੋਵਿਗਿਆਨਕ ਤੌਰ ਤੇ ਅਖੰਡਿਤ ਅਤੇ ਏਕਾਤਮਕ, ਸਮਾਜਕ ਤੌਰ ਤੇ ਪ੍ਰਗਤੀਸ਼ੀਲ, ਸਾਂਸਕ੍ਰਿਤਿਕ ਤੌਰ ਤੇ ਸਭਿਆ ਅਤੇ ਸ਼ਿਸ਼ਟ, ਪਦਾਰਥਕ ਤੌਰ ਤੇ ਮਾਇਆ ਨਿਰਲਿਪਤ, ਤਣਾਉ-ਰਹਿਤ ਅਤੇ ਦੁਬਿਧਾ ਮੁਕਤ, ਅਧਿਆਤਮਕ ਤੌਰ ਤੇ ਸੱਚਾ ਅਤੇ ਸਚਿਆਰਾ ਮਨੁੱਖ ਹੈ।"[83] ਇਸ ਨਾਲ ਗੁਰਮੁਖ ਦੀ ਸੰਪੂਰਨ ਤਸਵੀਰ ਸਾਡੇ ਸਾਹਮਣੇ ਆ ਗਈ ਹੈ ਅਤੇ ਲਗਭਗ ਉਹ ਸਾਰੇ ਸਰੋਕਾਰ ਵੀ ਸਾਹਮਣੇ ਆ ਗਏ ਹਨ ਜੋ ਭਾਈ ਗੁਰਦਾਸ ਜੀ ਨੇ ਆਪਣੇ ਕਬਿੱਤ ਸਵੈਯਾਂ ਵਿਚ ਉਭਾਰੇ ਹਨ।

---

82. ਡਾ. ਜਗਬੀਰ ਸਿੰਘ, *ਬਾਣੀ-ਸੰਸਾਰ*, ਦਿੱਲੀ, ਰਵਿੰਦਰ ਪ੍ਰਕਾਸ਼ਨ, WZ-13,ਮਨੋਹਰ ਪਾਰਕ, 1974, ਪੰ. 47.
83. ਓਮ ਪ੍ਰਕਾਸ਼ ਵਸ਼ਿਸ਼ਟ, *ਚਿਨ੍ਹ-ਵਿਗਿਆਨ ਅਤੇ ਗੁਰੂ ਨਾਨਕ ਬਾਣੀ*, ਚੰਡੀਗੜ੍ਹ,ਪੰਜਾਬ ਪ੍ਰਕਾਸ਼ਨ, 289, ਸੈਕਟਰ 15-ਏ, ਪੰ. 178-180.

ਕਬਿੱਤ ਸਵੈਯਾਂ ਦੀ ਰਚਨਾ ਅਨੁਸਾਰ ਗੁਰਸਿੱਖ ਬਣਨ ਵਾਸਤੇ ਪਾਤਰਤਾ ਦੀ ਸਭ ਤੋਂ ਪਹਿਲੀ ਸ਼ਰਤ ਤਾਂ ਸਤਿਗੁਰੂ ਅਗੇ ਪੂਰਨ ਸਮਰਪਣ,ਅਟੱਲ ਨਿਹਚਾ, ਸੰਪੂਰਨ ਵਿਸ਼ਵਾਸ਼ ਅਤੇ ਸਭ ਤੋਂ ਪ੍ਰਮੁੱਖ ਮਿਲਾਪ ਲਈ ਬਿਹਬਲਤਾ ਅਤੇ ਤੜਪ ਦਾ ਹੋਣਾ ਜ਼ਰੂਰੀ ਹੈ। ਭਾਈ ਸਾਹਿਬ ਇਸਨੂੰ ਪਤੰਗੇ, ਮ੍ਰਿਗ, ਚਾਤ੍ਰਿਕ ਅਤੇ ਮੀਨ ਦੇ ਬਿੰਬ ਨਾਲ ਪ੍ਰਗਟਾਉਂਦੇ ਹੋਏ ਦਸਦੇ ਹਨ ਕਿ ਜਿਵੇਂ ਪਤੰਗਾ ਦੀਪਕ ਦੀ ਲਾਟ ਦੇ ਦੀਦਾਰ ਕਰਕੇ ਜੇ ਉਥੇ ਆਤਮ ਸਮਰਪਣ ਨਹੀਂ ਕਰਦਾ ਫ਼ਿਰ ਉਹ ਕਾਹਦਾ ਪਤੰਗਾ ਹੈ? ਇਵੇਂ ਹੀ ਜਿਹੜਾ ਜਗਿਆਸੂ ਸਤਿਗੁਰੂ ਰੂਪੀ ਦੀਪਕ ਦੀ ਜੋਤੀ ਦੇ ਸਨਮੁਖ ਹੋਕੇ ਪਤੰਗੇ ਦੀ ਨਿਆਈਂ ਉਸ ਵਿਚ ਸਮਾ ਨਹੀਂ ਜਾਂਦਾ, ਉਹ ਗੁਰਸਿੱਖ ਕਿਵੇਂ ਕਹਿਲਾ ਸਕਦਾ ਹੈ? ਘੰਡੇ ਹੇੜੇ ਦੀ ਧੁਨੀ ਹਿਰਨ ਦੇ ਜੀਵਨ ਨੂੰ ਤਰੰਗਿਤ ਕਰਦੀ ਹੈ। ਇਸਦੀ ਧੁਨੀ ਵਲ ਉਹ ਖਿਚਿਆ ਚਲਿਆ ਆਉਂਦਾ ਹੈ ਭਾਵੇਂ ਇਸ ਲਈ ਉਸਨੂੰ ਪ੍ਰਾਣਾਂ ਦੀ ਅਹੂਤੀ ਹੀ ਕਿਉਂ ਨਾ ਦੇਣੀ ਪਵੇ। ਜੇ ਕੋਈ ਹਿਰਨ ਅਜਿਹਾ ਨਹੀਂ ਕਰਦਾ ਤਾਂ ਉਸਨੂੰ ਲਾਜ ਲਗਦੀ ਹੈ। ਕੋਈ ਗੁਰਸਿੱਖ ਜੇ ਹਿਰਨ ਵਾਂਗ ਗੁਰ-ਸ਼ਬਦ ਵਲ ਮੰਤਰ ਮੁਗਧ ਹੋਕੇ ਖਿੱਚਿਆ ਨਹੀਂ ਆਉਂਦਾ ਤਾਂ ਉਸਦਾ ਜੀਵਨ ਧਿਕਾਰ ਹੈ, ਉਹ ਆਪਣੇ ਜੀਵਨ ਨੂੰ ਲਾਜ ਲਗਾਉਂਦਾ ਹੈ, ਕਲੰਕਿਤ ਕਰਦਾ ਹੈ। ਹੋਰ ਮਿਸਾਲ ਦਿੰਦਿਆਂ ਦਸਦੇ ਹਨ ਕਿ ਚਾਤ੍ਰਿਕ ਵਾਂਗ ਜੇ ਗੁਰੂ ਚਰਨਾਮ੍ਰਿਤ ਨੂੰ ਸਮਰਪਿਤ ਨਹੀਂ ਹੁੰਦਾ ਤਾਂ ਸਮਝੋ ਉਸਦੇ ਰਿਦੇ ਅੰਦਰ ਗੁਰੂ ਵਿਸ਼ਵਾਸ਼ ਅਜੇ ਪ੍ਰਗਟ ਨਹੀਂ ਹੋਇਆ ਅਤੇ ਉਸਦੀ ਸਥਿਤੀ ਹਾਸੋਹੀਣੀ ਬਣੀ ਰਹਿੰਦੀ ਹੈ। ਗੁਰਸਿੱਖ ਤਾਂ ਸਤਿਗੁਰਾਂ ਦੇ ਸਤਿਨਾਮੁ ਨੂੰ ਹੀ ਸਤਿ ਸਰੂਪ ਗਿਆਨ ਜਾਣਕੇ ਉਸਦਾ ਧਿਆਨ ਧਾਰਦਾ ਹੋਇਆ ਸ਼ਤਿਗੁਰੂ ਨਾਲ ਐਸੀ ਪ੍ਰੀਤੀ ਕਰਦਾ ਹੈ ਜਿਵੇਂ ਮੱਛੀ ਦਾ ਪਾਣੀ ਨਾਲ ਸਨੇਹ ਹੁੰਦਾ ਹੈ।[84] ਭਾਈ ਸਾਹਿਬ ਦ੍ਰਿੜ੍ਹ ਕਰਾਉਂਦੇ ਹਨ ਕਿ ਉਹੀ ਗੁਰਸਿੱਖ ਸਤਿਕਾਰਯੋਗ ਤੇ ਨਮਸ਼ਕਾਰ ਕਰਨਯੋਗ ਹੈ ਜਿਸਦੇ ਹਿਰਦੇ ਵਿਚ ਗੁਰ ਉਪਦੇਸ਼, ਨਿਮਰਤਾ, ਗੁਰੂ ਦਾ ਸ਼ਬਦ ਨਿਵਾਸ ਕਰਦਾ ਹੈ। ਗੁਰਸਿੱਖ ਹਉਮੈ ਦਾ ਤਿਆਗ ਕਰਦਿਆਂ ਉਨਮਨਿ ਅਵਸਥਾ ਵਿਚ ਬੈਰਾਗੀ ਹੋਕੇ ਵਿਸਮਾਦੀ ਰੰਗਾਂ ਵਿਚ ਵਿਚਰਦਾ ਹੈ।[85] ਗੁਰਸਿੱਖ ਦੇ ਜੀਵਨ ਵਿਚ ਮਨ, ਬਚਨ ਅਤੇ ਕਰਮਾਂ ਦੀ ਇਕਸਾਰਤਾ ਆਉਣੀ ਜ਼ਰੂਰੀ ਹੈ।।[86] ਇਹ ਇਕਸਾਰਤਾ ਸਾਧਸੰਗਤਿ ਦੇ ਮਿਲਾਪ ਅਤੇ

---

84. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ. 140.
ਦਰਸ਼ਨ ਦੀਪ ਦੇਖਿ ਹੋਇ ਨ ਮਿਲੈ ਪਤੰਗੁ, ਪਰਚਾ ਬਿਹੂੰਨ ਗੁਰਸਿਖ ਨ ਕਹਾਵਈ।
ਸੁਨਤ ਸਬਦ ਧੁਨਿ ਹੋਇ ਨ ਮਿਲਤ ਮ੍ਰਿਗ, ਸਬਦਸੁਰਤਿ ਹੀਨੁ ਜਨਮੁ ਲਜਾਵਈ।
ਗੁਰ ਚਰਨਾਮ੍ਰਿਤ ਕੈ ਚਾਤ੍ਰਿਕੁ ਨ ਹੋਇ ਮਿਲੈ, ਰਿਦੈ ਨ ਬਿਸਵਾਸੁ ਗੁਰਦਾਸ ਹੁਇ ਨ ਹੰਸਾਵਈ।
ਸਤਿਰੂਪ ਸਤਿਨਾਮੁ ਸਤਿਗੁਰ ਗਿਆਨ ਧਿਆਨ, ਏਕ ਟੇਕ ਸਿਖ ਜਲ ਮੀਨ ਹੁਇ ਦਿਖਾਵਈ॥551॥

85.-------ਉਹੀ-------ਪੰ.7
ਗੁਰ ਉਪਦੇਸ ਰਿਦੈ ਨਿਮ੍ਰਤਾ ਨਿਵਾਸ ਜਾਸੁ, ਧਿਆਨ ਗੁਰ ਮੂਰਤਿ ਕੈ ਪੂਰਨ ਬ੍ਰਹਮ ਹੈ।
ਗੁਰਮੁਖਿ ਸਬਦ ਸੁਰਤਿ ਉਨਮਾਨ ਗਿਆਨ, ਸਹਜ ਸੁਭਾਇ ਸਰਬਾਤਮ ਕੈ ਸਮ ਹੈ।
ਹਉਮੈ ਤਿਆਗਿ ਤਿਆਗੀ ਬਿਸਮਾਦ ਕੈ ਬੈਰਾਗੀ ਭਏ, ਮਨ ਉਨਮਨ ਲਿਵ ਗੰਮਿਤਾ ਅਗੰਮ ਹੈ।
ਸੂਖਮ ਅਸਥੂਲ ਮੂਲ ਏਕ ਹੀ ਅਨੇਕ ਮੇਕ, ਜੀਵਨ ਮੁਕਤਿ ਨਮੋ ਨਮੋ ਨਮੋ ਨਮ ਹੈ॥22॥

86.----------ਉਹੀ--------ਪੰ. 15.
ਗੁਰਮੁਖਿ ਮਨ ਬਚ ਕਰਮ ਇਕਤ੍ਰ ਭਏ
ਪੂਰਨ ਪਰਮਪਦ ਪ੍ਰੇਮ ਪ੍ਰਗਟਾਏ ਹੈ।

ਸ਼ਬਦ ਸੁਰਤਿ ਦੀ ਲਿਵਲੀਨਤਾ ਰਾਹੀਂ ਆਉਂਦੀ ਹੈ। ਅਤਿ ਦੀ ਨਿਮਰਤਾ ਅਤੇ ਮਿਠਾ ਬੋਲਣਾ ਜੀਵਨ ਦਾ ਭਾਗ ਬਣ ਜਾਂਦੇ ਹਨ। ਗੁਰੂ ਦਾ ਹੁਕਮ ਮੰਨਣ ਦੀ ਆਗਿਆਕਾਰਤਾ ਨਾਲ ਉਹ ਸਮਸ੍ਰਰ ਹੋ ਜਾਂਦਾ ਹੈ।[87] ਸ਼ਬਦ ਸੁਰਤਿ ਦੀ ਇਕਾਗਰਤਾ ਨਾਲ ਗੁਰਮੁਖ ਦਾ ਜੀਵਨ ਪਰਮਾਤਮ ਪਿਆਰ ਵਿਚ ਗੜੂੰਦ ਹੋਕੇ ਅਠੇ ਪਹਿਰ ਚੜ੍ਹਦੀ ਕਲਾ ਵਿਚ ਵਿਚਰ ਸਕਦਾ ਹੈ। ਇਕ ਵੱਖਰੀ ਤਰ੍ਹਾਂ ਦਾ ਨਿਖਾਰ ਉਸਦੇ ਜੀਵਨ ਵਿਚ ਆਉਣ ਦੀਆਂ ਸੰਭਾਵਨਾਵਾਂ ਬਣ ਜਾਂਦੀਆਂ ਹਨ। ਇਸ ਦਾ ਵਿਸਥਾਰ ਭਾਈ ਸਾਹਿਬ ਨੇ ਆਪਣੇ ਕਬਿੱਤ ਵਿਚ ਖਿਚਦੇ ਹਨ:

*ਨਿਹਕਾਮ ਨਿਹਕ੍ਰੋਧ ਨਿਰਲੋਭ ਨਿਰਮੋਹ ਨਿਹਮੇਵ ਨਿਹਟੇਵ ਨਿਰਦੋਖ ਵਾਸੀ ਹੈ।*
*ਨਿਰਲੇਪ ਨਿਰਬਾਨ ਨਿਰਮਲ ਨਿਰਬੈਰ ਨਿਰਬਿਘਨਾਇ ਨਿਰਾਲੰਬ ਅਬਿਨਾਸੀ ਹੈ।*
*ਨਿਰਾਹਾਰ ਨਿਰਾਧਾਰ ਨਿਰੰਕਾਰ ਨਿਰਬਿਕਾਰ ਨਿਹਚਲ ਨਿਹਭ੍ਰਾਂਤਿ ਨਿਰਭੈ ਨਿਰਾਸੀ ਹੈ।*
*ਨਿਹਕਰਮ ਨਿਹਭਰਮ ਨਿਹਸਰਮ ਨਿਹਸ੍ਵਾਦ ਨਿਰਬਿਵਾਦ ਨਿਰੰਜਨ ਸੁੰਨਿ ਮੈ ਸੰਨਿਆਸੀ ਹੈ।168।*[88]

ਭਾਈ ਸਾਹਿਬ ਦਸਦੇ ਹਨ ਕਿ ਜਿਵੇਂ ਮਿਠਾਈ ਤੇ ਕੀੜੀਆਂ ਚਲ ਕੇ ਆਉਂਦੀਆਂ ਹਨ ਭਾਵੇਂ ਉਸਨੂੰ ਕਿਤਨਾ ਵੀ ਛੁਪਾ ਕੇ ਰੱਖ ਦੇਈਏ। ਦੀਪਕ ਨੂੰ ਜਿਥੇ ਮਰਜ਼ੀ ਜਗਾ ਕੇ ਰੱਖ ਦੇਵੋ ਪਤੰਗਿਆ ਨੇ ਉਸ ਉਤੇ ਆ ਹੀ ਜਾਣਾ ਹੈ। ਕਮਲ ਫੁੱਲ ਭਾਵੇਂ ਕਿਤੇ ਵੀ ਖਿੜਿਆ ਹੋਵੇ ਭੌਰਿਆਂ ਨੇ ਉਸ ਨਾਲ ਆਕੇ ਲਿਪਟਣਾ ਹੀ ਹੈ। ਤਿਵੇਂ ਹੀ ਅਜਿਹੇ ਗੁਰਸਿੱਖ ਕੋਲ ਜਿਸਦੇ ਹਿਰਦੇ ਵਿਚ ਗੁਰੂ ਦੇ ਪ੍ਰੇਮ ਦੀ ਲਾਟ ਬਲਦੀ ਹੈ, ਸਾਰਾ ਸੰਸਾਰ ਆ ਆ ਕੇ ਪੁਕਾਰਦਾ ਹੈ, ਵਿਲਲਾਉਂਦਾ ਹੈ, ਗਿੜਗਿੜਾਉਂਦਾ ਹੈ ਕਿਉਂਕਿ ਉਥੇ ਗੁਰੂ ਦੀ ਪ੍ਰੀਤ ਦੀ ਕਲਾ ਵਾਪਰਦੀ ਹੈ।[89] ਉਸਦੇ ਚਰਨਾਂ ਦੀ ਧੂੜੀ ਨੂੰ ਸਾਰਾ ਸੰਸਾਰ ਮਸਤਕ ਤੇ ਲਾਉਣ ਲਈ ਤਰਸਦਾ ਹੈ[90] ਅਜਿਹੇ ਗੁਰਸਿਖ ਦਾ ਹਰ ਕਰਮ ਗੁਰੂ ਦੇ ਹੁਕਮ ਦਾ ਅਨੁਸਾਰੀ ਹੁੰਦਾ ਹੈ। ਉਸਦਾ ਉਠਣਾ, ਬੈਠਣਾ, ਵੇਖਣਾ, ਚਲਣਾ, ਸੁਣਨਾ ਸਭ ਸਕਾਰਥੇ ਹੁੰਦੇ ਹਨ, ਕਿਉਂਕਿ ਉਸ ਰਾਹੀਂ ਨਿਭਾਈਆਂ ਸਭ ਪ੍ਰਕ੍ਰਿਆਵਾਂ ਪੂਰਨਤਾ ਦੀ ਪ੍ਰਾਪਤੀ ਦਾ ਅੰਗ ਹੁੰਦੀਆਂ ਹਨ। ਉਸਦੀ ਸਮੁੱਚੀ ਜੀਵਨ ਯਾਤਰਾ ਹੀ ਸਫਲ ਤੇ ਸੰਪੂਰਨ ਹੋ

---

87. ------------ਉਹੀ----------ਪੰ. 137.
ਗੁਰਮੁਖਿ ਸਾਧਸੰਗੁ ਸਬਦਸੁਰਤਿ ਲਿਵ, ਪੂਰਨ ਬ੍ਰਹਮ ਸਰਬਾਤਮ ਕੈ ਜਾਨੀਐ।
ਸਹਜ ਸੁਭਾਇ ਰਿਦੈ ਭਾਵਨੀ ਭਗਤਿ ਭਾਇ, ਬਿਹਸਿ ਮਿਲਨ ਸਮ ਦਰਸ ਧਿਆਨੀਐ।
ਨਿਮ੍ਰਤਾ ਨਿਵਾਸ ਦਾਸ ਦਾਸਨ ਦਾਸਾਨ ਮਤਿ ਮਧੁਰ ਬਚਨ ਮੁਖ ਬੇਨਤੀ ਬਖਾਨੀਐ।
ਪੂਜਾ ਪ੍ਰਾਨ ਗਿਆਨ ਗੁਰ ਆਗਿਆਕਾਰੀ ਅਗ੍ਰਭਾਗ, ਆਤਮ ਅਵੇਸ ਪਰਮਾਤਮ ਨਿਧਾਨੀਐ।137।
88.---------------ਉਹੀ----------ਪੰ. 45.
89. -------------ਉਹੀ-----------ਪੰ. 105.
ਜੈਸੇ ਤਉ ਮਿਠਾਈ ਰਾਖੀਐ ਛਿਪਾਇ ਜਤਨ ਕੈ, ਚੀਟੀ ਚਲਿ ਜਾਇ ਚੀਨਿ ਤਾਹਿ ਲਪਟਾਤ ਹੈ।
ਦੀਪਕ ਜਗਾਇ ਜੈਸੇ ਰਾਖੀਐ ਦੁਰਾਇ ਗ੍ਰਿਹਿ, ਪ੍ਰਗਟ ਪਤੰਗ ਤਾਮੈ ਸਹਜਿ ਸਮਾਤਿ ਹੈ।
ਜੈਸੇ ਤਉ ਬਿਮਲ ਜਲ ਕਮਲ ਇਕਾਂਤ ਬਸੈ, ਮਧੁਕਰ ਮਧੁ ਅਚਵਨ ਤਹ ਜਾਤ ਹੈ।
ਤੈਸੇ ਗੁਰਮੁਖਿ ਜਿਹ ਘਟ ਪ੍ਰਗਟਤ ਪ੍ਰੇਮ, ਸਕਲ ਸੰਸਾਰੁ ਤਿਹਿ ਦੁਆਰ ਬਿਲਲਾਤ ਹੈ।410।
90.---------ਉਹੀ----------, 193.1,ਪੰ. 51.
ਚਰਨ ਕਮਲ ਰਜ ਗੁਰਸਿਖ ਮਾਥੈ ਲਾਗੀ,
ਬਾਂਛਤ ਸਕਲ ਗੁਰਸਿਖ ਪਗ ਰੇਨ ਹੈ।

ਜਾਂਦੀ ਹੈ। ਜੀਵਨ ਦੀ ਬਾਜ਼ੀ ਅਜਿਹੇ ਗੁਰਸਿੱਖ ਜਿੱਤ ਲੈਂਦੇ ਹਨ।[91] ਅਜਿਹੇ ਗੁਰਸਿੱਖਾਂ ਦੀ ਸੰਗਤ ਦੀ ਮਹਿਮਾ ਅਪਰ ਅਪਾਰ ਦਸੀ ਗਈ ਹੈ। ਅਨੇਕਾਂ ਤਰ੍ਹਾਂ ਦੇ ਜਪ-ਤਪ, ਸੰਜਮ, ਪੂਜਾ, ਸਾਧਨਾਵਾਂ, ਭਗਤੀਆਂ, ਸਮਾਧੀਆਂ, ਧਿਆਨ ਅਤੇ ਹੋਰ ਹਰ ਤਰ੍ਹਾਂ ਦੇ ਕੀਤੇ ਸ਼ੁਭ ਕਰਮਾਂ ਨੂੰ ਗੁਰੂ ਦੇ ਪਿਆਰ ਵਿਚ ਰਤੇ ਗੁਰਸਿੱਖ ਦੇ ਚਰਨਾਂ ਤੋਂ ਵਾਰਿਆ ਜਾ ਸਕਦਾ ਹੈ।[92] ਅਜਿਹੇ ਬ੍ਰਹਮਗਿਆਨੀ ਗੁਰਸਿੱਖਾਂ ਦੀ ਝਲਕ ਮਾਤਰ ਨਾਲ ਹੀ ਸਤਿਗੁਰੂ ਨਿਹਾਲ ਨਿਹਾਲ ਨਿਹਾਲ ਹੋ ਉਠਦੇ ਹਨ। ਉਸਨੂੰ ਇਲਾਹੀ ਨੂਰ ਦੇ ਜਲਵਿਆਂ ਨਾਲ ਸਰਸ਼ਾਰ ਕਰਨ ਲਈ ਸਦਾ ਤਤਪਰ ਰਹਿੰਦੇ ਹਨ:

*ਚਰਨ ਸਰਨਿ ਗੁਰ ਏਕ ਪੈਡਾ ਜਾਇ ਚਲ ਸਤਿਗੁਰ ਕੋਟਿ ਪੈਡਾ ਆਗੇ ਹੋਇ ਲੇਤ ਹੈ।*
*ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ ਸਿਮਰਨ ਤਾਹਿ ਬਾਰੰਬਾਰ ਗੁਰਹੇਤ ਹੈ।*
*ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗਿ ਰਾਖੈ ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ।*
*ਸਤਿਗੁਰ ਦਇਆਨਿਧਿ ਮਹਿਮਾ ਅਗਾਧਿ ਬੋਧਿ ਨਮੋ ਨਮੋ ਨਮੋ ਨੇਤ ਨੇਤ ਨੇਤ ਹੈ। 111।*[93]

ਇਸ ਨਾਲ ਇਹ ਤੱਥ ਸਾਹਮਣੇ ਆ ਗਿਆ ਹੈ ਕਿ ਗੁਰਸਿੱਖ ਅਤੇ ਗੁਰਮੁਖ ਇਕ ਦੂਜੇ ਦੇ ਪੂਰਕ ਹਨ। ਇਕ ਵਿਚ ਦੂਜਾ ਵਿਦਮਾਨ ਹੈ। ਪੂਰਕਤਾ ਸਰੋਕਾਰ ਇਸ ਤਰ੍ਹਾਂ ਸਿੱਖ ਧਰਮ ਸ਼ਾਸ਼ਤਰ ਦਾ ਮਹੱਤਵਪੂਰਨ ਸਰੋਕਾਰ ਪਰਵਾਨ ਕਰ ਲਿਆ ਗਿਆ ਹੈ। ਇਹ ਪ੍ਰਸ਼ਨ ਸਿੱਖ ਧਰਮ ਸ਼ਾਸ਼ਤਰ ਦੇ ਸਾਹਮਣੇ ਹੈ ਕਿ ਅਜਿਹੇ ਗੁਰਮੁਖੀ ਜੀਵਨ ਦੀ ਧਰਾਤਲ ਲਈ ਸਾਧਨ ਤੇ ਸਰੋਤ ਕੀ ਹਨ? ਕਿਨ੍ਹਾਂ ਗੁਣਾਂ ਦਾ ਧਾਰਨੀ ਹੋਕੇ ਮਨੁੱਖੀ ਜੀਵਨ ਸਚਿਆਰ ਰੂਪ ਵਿਚ ਪਰਵਾਣ ਹੋ ਸਕਦਾ ਹੈ? ਇਸਦੇ ਲਈ ਆਰੰਭਕ ਬਿੰਦੂ ਸੰਪੂਰਣ ਗੁਰੂ-ਸਮਰਪਣ ਹੈ। ਇਸੇ ਰੋਸ਼ਨੀ ਵਿਚ ਸਤਿਗੁਰੂ ਦੇ ਸੰਕਲਪ ਦਾ ਵਿਸਥਾਰ ਅਗੇ ਕੀਤਾ ਜਾ ਰਿਹਾ ਹੈ।

4.3 ***ਸਤਿਗੁਰੂ :*** ਧਰਮ-ਸ਼ਾਸ਼ਤਰ ਦਾ ਮੁੱਖ ਸਰੋਕਾਰ ਮਨੁੱਖ ਹੀ ਹੈ। ਕੋਈ ਧਰਮ ਮਨੁੱਖੀ ਜੀਵਨ ਦੀ ਘਾੜਤ ਨੂੰ ਕਿਵੇਂ ਘੜਦਾ ਹੈ ਅਤੇ ਉਸ ਵਿਚੋਂ ਕਿਹੋ ਜਿਹਾ ਮਨੁੱਖ ਘੜਕੇ ਸਮਾਜ ਸਾਹਮਣੇ ਲਿਆਉਂਦਾ ਹੈ, ਧਰਮ ਸ਼ਾਸ਼ਤਰ ਦੀ ਇਥੋਂ ਹੀ ਪਛਾਣ ਬਨਣੀ ਹੈ। "ਪਰਮ-ਜੋਤਿ" ਸੰਗਿ "ਰਾਮ ਕੀ ਅੰਸ਼" ਨੂੰ ਇਕਸੁਰ ਕਰਨ, "ਸਿਮਰਨ ਭਗਤੀ" ਦੇ ਮਾਰਗ ਤੇ ਚਲਿਆਂ ਅਤੇ "ਉੱਚਤਮ ਨੈਤਿਕ ਅਤੇ ਸਦਾਚਾਰਕ ਕੀਮਤਾਂ" ਦੇ ਗ੍ਰਹਿਣ ਕੀਤਿਆਂ ਮਨੁੱਖ ਸੰਪੰਨ ਹੋਕੇ ਗੁਰਮੁਖ਼ਤਾਈ

---

91. ----------ਉਹੀ---------, ਪੰ. 25.
ਸਫਲ ਜਨਮ ਗੁਰਮੁਖਿ ਹੁਇ ਜਨਮ ਜੀਤਿਓ, ਚਰਨ ਸਫਲ ਗੁਰ ਮਾਰਗ ਰਵਨ ਕੈ।
ਲੋਚਨ ਸਫਲ ਗੁਰ ਦਰਸਾ ਵਲੋਕਨ ਕੈ, ਮਸਤਕ ਸਫਲ ਰਜ ਪਦ ਗਵਨ ਕੈ।
ਹਸਤ ਸਫਲ ਨਮ ਸਤਗੁਰ ਬਾਨੀ ਲਿਖੇ, ਸੁਰਤਿ ਸਫਲ ਗੁਰ ਸਬਦ ਸ੍ਰਵਨ ਕੈ।
ਸੰਗਤਿ ਸਫਲ ਗੁਰਸਿਖ ਸਾਧ ਸੰਗਮ ਕੈ, ਪ੍ਰੇਮ ਨੇਮ ਗੰਮਿਤਾ ਤ੍ਰਿਕਾਲ ਤ੍ਰਿਭਵਨ ਕੈ। 91।
92.-------------ਉਹੀ------------ਪੰ. 66
ਹੋਮ ਜਗ ਨਈਬੇਦ ਕੈ ਪੂਜਾ ਅਨੇਕ, ਜਪ ਤਪ ਸੰਜਮ ਅਨੇਕ ਪੁੰਨ ਦਾਨ ਕੈ।
ਜਲ ਥਲ ਗਿਰ ਤਰ ਤੀਰਥ ਭਵਨ ਭੂਅ, ਹਿਮਾਚਲ ਧਾਰਾ ਅਗ੍ਰ ਅਰਪਨ ਪ੍ਰਾਨ ਕੈ।
ਰਾਗ ਨਾਦ ਬਾਦ ਸਾਅੰਗੀਤ ਬੇਦ ਪਾਠ ਬਹੁ, ਸਹਜ ਸਮਾਧਿ ਸਾਧਿ ਕੋਟਿ ਜੋਗ ਧਿਆਨ ਕੈ।
ਚਰਨ ਸਰਨਿ ਗੁਰਸਿਖ ਸਾਧ ਸੰਗਿ ਪਰਿ, ਵਾਰਿ ਡਾਰਉ ਨਿਗ੍ਰਹ ਹਠ ਜਤਨ ਕੋਟਾਨਿ ਕੈ। 255।
93. -----------ਉਹੀ-----------ਪੰ. 30.

ਦੀ ਮੰਜ਼ਿਲ ਤਕ ਪਹੁੰਚਣ ਲਈ ਯੋਗਤਾ ਗ੍ਰਹਿਣ ਕਰਨ ਦੇ ਸਮਰੱਥ ਹੈ। ਇਸਦੇ ਲਈ ਗੁਰਮਤਿ ਨੇ ਮੁੱਖ ਸਾਧਨ ਤੇ ਸਰੋਤ "ਸਤਿਗੁਰੂ" ਨੂੰ ਪਰਵਾਨਿਆ ਹੈ। ਡਾ. ਤਾਰਨ ਸਿੰਘ ਅਨੁਸਾਰ,"ਸਿੱਖ ਧਰਮ ਅੰਦਰ ਗੁਰੂ ਦੀ ਬੜੀ ਜ਼ਿੰਮੇਵਾਰੀ ਵਾਲੀ ਪਦਵੀ ਹੈ। ਗੁਰਮੁਖ ਨੂੰ ਆਰਥਕ, ਸਰੀਰਕ, ਮਾਨਸਕ, ਸਦਾਚਾਰਕ ਤੇ ਆਤਮਕ ਤੌਰ ਤੇ ਉੱਨਤ ਕਰਨ ਦੀ ਜ਼ਿੰਮੇਵਾਰੀ ਪੂਰੇ ਤੌਰ ਤੇ ਗੁਰੂ ਤੇ ਹੀ ਹੈ। ਮਨਮੁਖਾਂ ਵਲ ਵੀ ਗੁਰੂ ਦੀ ਜ਼ਿੰਮੇਵਾਰੀ ਰਹਿੰਦੀ ਹੈ ਕਿ ਉਹ ਵੀ ਗੁਰਮੁਖ ਬਣਨ ਤੇ ਹਰ ਪ੍ਰਕਾਰ ਦੀ ਉੱਨਤੀ ਲਈ ਹੰਭਲਾ ਮਾਰਨ। ਮਨੁੱਖਤਾ ਦਾ ਅੰਤਮ ਰੂਪ ਇਹੋ ਹੈ ਕਿ ਸਭ ਲੋਕ ਗੁਰੂ ਸ਼ਰਣ ਵਿਚ ਆ ਜਾਣਗੇ ਤੇ ਕਲਿਆਨ ਨੂੰ ਪ੍ਰਾਪਤ ਹੋਣਗੇ।"[94] ਭਾਈ ਗੁਰਦਾਸ ਜੀ ਨੇ ਆਪਣੇ ਕਬਿੱਤ ਸਵੈਯਾਂ ਵਿਚ ਇਸ ਮੁੱਖ ਸਾਧਨ ਤੇ ਸਰੋਤ ਦੀ ਭਰਪੂਰ ਵਿਆਖਿਆ ਕਰਦਿਆਂ ਇਸਦੀ ਸੰਸਥਾਗਤ ਸਥਾਪਤੀ ਦੇ ਯਤਨ ਕੀਤੇ ਹਨ। ਇਹੋ ਧਰਮ-ਸ਼ਾਸ਼ਤਰੀ ਦਾ ਮੁੱਖ ਕਾਰਜ ਹੁੰਦਾ ਹੈ ਕਿ ਉਸ ਧਰਮ ਦੀਆਂ ਕਦਰਾਂ ਕੀਮਤਾਂ ਦੀ ਸਮਾਜਿਕ ਸਥਾਪਤੀ ਲਈ ਯਤਨ ਕਰੇ।

ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਖੇ "ਮੂਲ ਮੰਤਰ" ਵਿਚ ਹੀ ਸਤਿਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਜੀਵਨ ਯਾਤਰਾ ਦੇ ਮਕਸਦ ਨੂੰ ਉਲੀਕ ਦਿਤਾ। ਅਕਾਲ ਪੁਰਖ਼ ਦਾ ਸਰੂਪ ਵਰਨਣ ਕਰਕੇ ਉਸਦੀ ਪ੍ਰਾਪਤੀ ਲਈ ਸਾਧਨ ਵਲ ਨਾਲ ਹੀ ਸੰਕੇਤ ਕਰ ਦਿਤਾ ਹੈ। ਇਸਨੂੰ ਇਕ ਫ਼ਿਕਰੇ ਵਿਚ ਇਉਂ ਕਿਹਾ ਜਾ ਸਕਦਾ ਹੈ ਕਿ ਸਿੱਖ ਧਰਮ ਅਨੁਸਾਰ ਮਨੁੱਖੀ ਜੀਵਨ ਯਾਤਰਾ "ਗੁਰਪ੍ਰਸਾਦਿ ਤੋਂ ੧ਓ" ਤੱਕ ਦੀ ਹੈ। ਜਿਸਦਾ ਮੂਲ ਧੁਰਾ 'ਸ਼ਬਦ' ਹੈ ਤੇ ਇਸ ਦੀ ਜੁਗਤਿ 'ਸਿਧ ਗੋਸ਼ਟਿ' ਵਿਚ ਦਰਸਾਈ ਗਈ ਹੈ। ਇਹ ਜੁਗਤਿ ਸੁਰਤਿ ਨੂੰ 'ਸ਼ਬਦ' ਦੀ ਸਾਣ ਤੇ ਤਿੱਖਾ ਕਰਦਿਆਂ ਚੜ੍ਹਦੀ ਕਲਾ ਵਿਚ ਨਿਵਾਸ ਕੀਤਿਆਂ ਹੀ ਪ੍ਰਾਪਤ ਹੋਣੀ ਹੈ। ਇਸ ਉਚ ਆਦਰਸ਼ ਦੀ ਪ੍ਰਕਾਸ਼ਮਾਨਤਾ ਲਈ ਸੁਭਾਵਿਕ ਹੀ ਸਾਧਕ ਨੂੰ ਪੂਰਨ ਬ੍ਰਹਮ ਸਤਿਗੁਰੂ ਦੀ ਰਹਿਨੁਮਾਈ ਦੀ ਲੋੜ ਹੈ। ਜਗਿਆਸੂ, ਸਾਧਕ ਅਤੇ ਉਸਦੀ ਸਾਧਨਾ ਵਿਚਾਲੇ "ਸਭਸੈ ਲਏ ਮਿਲਾਏ" ਦਾ ਬਿੰਦੂ ਸਤਿਗੁਰੂ ਨੂੰ ਹੀ ਪਰਵਾਨਿਆ ਜਾ ਸਕਦਾ ਹੈ ਕਿਉਂਕਿ ਸਤਿਗੁਰੂ ਨੇ ਹੀ ਪਰਮਾਤਮ ਪ੍ਰਕਾਸ਼ ਦੇ ਦੀਦਾਰੇ ਕਰਵਾਉਣ ਦਾ ਰਾਹ ਪੱਧਰਾ ਕਰਨਾ ਹੈ। ਜਗਿਆਸੂ ਸਾਧਕ ਲਈ ਤਾਂ ਸਤਿਗੁਰੂ ਪਾਰਬ੍ਰਹਮ ਹੀ ਹੈ। ਗੁਰਬਾਣੀ ਵਿਚ ਇਸ ਸੰਕਲਪ ਨੂੰ ਪਰਵਾਨਗੀ ਦਿਤੀ ਹੋਈ ਹੈ: "ਗੁਰ ਗੋਬਿੰਦ ਗੋਬਿੰਦ ਗੁਰੂ ਹੈ ਨਾਨਕ ਭੇਦ ਨ ਭਾਈ॥"[95] ਅਸਲ ਵਿਚ ਇਸ ਸੰਸਾਰ ਵਿਚ ਗੁਰੂ ਪਰਮਾਤਮਾ ਦਾ ਸਥੂਲ ਰੂਪ ਹੈ, ਉਸ ਦਾ ਪ੍ਰਤੀਨਿਧ ਹੈ।[96] ਇਸ ਨੁਕਤੇ ਨੂੰ ਭਾਈ ਗੁਰਦਾਸ ਜੀ ਆਪਣੀ ਸਾਰੀ ਰਚਨਾ ਵਿਚ ਅਨੇਕਾਂ ਜੁਗਤੀਆਂ, ਤਰਕਾਂ, ਦ੍ਰਿਸ਼ਟਾਂਤਾਂ, ਲੌਕਿਕ ਉਦਾਹਰਣਾਂ ਅਤੇ ਵਿਵਹਾਰਿਕ ਤੱਥਾਂ ਦੇ ਮਾਧਿਅਮ ਰਾਹੀਂ ਨਿਰੂਪਣ ਕਰਦੇ ਹਨ ਕਿਉਂਕਿ ਭਾਈ ਸਾਹਿਬ ਨੇ ਆਪ ਗੁਰੂ ਦੇ ਸਰੀਰਕ ਰੂਪ ਦੀ ਨੇੜਤਾ ਨੂੰ ਵੀ ਮਾਣਿਆਂ ਅਤੇ ਗੁਰੂ ਦੇ ਸ਼ਬਦ ਰੂਪ ਨੂੰ ਵੀ ਗਹਿਰੀ ਨੀਝ ਨਾਲ ਵੇਖਦਿਆਂ ਆਪਣੇ ਜੀਵਨ ਰਾਹੀਂ ਪ੍ਰਗਟ

94. ਡਾ. ਤਾਰਨ ਸਿੰਘ, *ਨੇਮ ਤੇ ਪ੍ਰੇਮ*, ਪੰ. 154.
95. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੪, ਪੰ. 442.
96. ਡਾ. ਰਤਨ ਸਿੰਘ ਜੱਗੀ, *ਭਾਈ ਗੁਰਦਾਸ ਦੇ ਕਬਿੱਤਾਂ ਦਾ ਵਿਸ਼ਾ ਵਸਤੂ*, ਜਲੰਧਰ ਰੇਡੀਓ ਸਟੇਸ਼ਨ ਤੋਂ ਪ੍ਰਸਾਰਿਤ ਵਾਰਤਾ ਮਿਤੀ 29.5.1992.

ਕੀਤਾ। ਭਾਈ ਸਾਹਿਬ ਨੇ ਕਬਿੱਤ ਸਵੈਯਾਂ ਵਿਚ ਪਰਮਾਤਮਾ ਦੇ ਸਰੂਪ ਦਾ ਕੇਵਲ ਕਿਤੇ ਕਿਤੇ ਸੰਕੇਤ ਮਾਤਰ ਹੀ ਜ਼ਿਕਰ ਕੀਤਾ ਹੈ, ਜਿਸਦਾ ਵਿਸਥਾਰ ਉਤੇ ਦਿਤਾ ਜਾ ਚੁੱਕਾ ਹੈ। ਪਰ ਸਤਿਗੁਰੂ ਨੂੰ ਨਿਰਗੁਣ ਬ੍ਰਹਮ ਸੱਤਾ ਦਾ ਸਾਖਿਆਤ ਸਰਗੁਣ ਸਰੂਪ ਸਿੱਧ ਕਰਨ ਦਾ ਯਤਨ ਵਧੇਰੇ ਕੀਤਾ ਹੈ:

*"ਗੁਰ ਪਰਮੇਸਰੁ ਇਕ ਹੈ ਸਚਾ ਸਾਹੁ ਜਗਤ ਬਣਜਾਰਾ।"*[97]

ਸਤਿਗੁਰੂ ਨੂੰ ਨਿਰਗੁਣ ਬ੍ਰਹਮ ਦਾ ਸਰਗੁਣ ਸਰੂਪ ਦਰਸਾਉਂਦਿਆਂ ਭਾਈ ਸਾਹਿਬ ਕਬਿੱਤਾਂ ਵਿਚ ਲਿਖ਼ਦੇ ਹਨ ਕਿ ਪਰਮਾਤਮਾ ਰਜੋ, ਤਮੋ ਅਤੇ ਸਤੋ ਤਿੰਨਾਂ ਗੁਣਾਂ ਤੋਂ ਰਹਿਤ ਹੋਣ ਕਰਕੇ ਨਿਰਵਿਕਾਰ ਅਤੇ ਨਿਰਾਕਾਰ ਹੈ ਅਤੇ ਨਾਲ ਹੀ ਸੰਪੂਰਨ ਬ੍ਰਹਿਮੰਡ ਵਿਚ ਜੋਤਿ ਸਰੂਪ ਹੋਕੇ ਵਿਚਰਦਿਆਂ ਸਰਗੁਣ ਸਰੂਪ ਵੀ ਹੈ। ਉਸਦੇ ਪ੍ਰਤੱਖ ਰੂਪ ਵਿਚ ਦੀਦਾਰੇ ਨਹੀਂ ਕੀਤੇ ਜਾ ਸਕਦੇ ਅਤੇ ਨਾ ਹੀ ਦੁਨਿਆਵੀ ਗਿਆਨ ਨਾਲ ਉਸਨੂੰ ਜਾਣਿਆ ਜਾ ਸਕਦਾ ਹੈ। ਸਤਿਗੁਰੂ ਐਸੇ ਹੀ ਅਦ੍ਰਿਸ਼, ਅਗੰਮ, ਨਿਰਗੁਣ ਅਤੇ ਨਿਰਾਕਾਰ ਪੂਰਨ ਬ੍ਰਹਮ ਪਰਮਾਤਮਾ ਦੀ ਜੋਤਿ ਦਾ ਪਰਤੱਖ ਸਰੂਪ ਹੈ, ਜੋ ਸਚਖੰਡੀ ਪ੍ਰਕਾਸ਼ ਦੇ ਜਲੌ ਦਾ ਅਨੁਭਵ ਕਰਵਾਉਂਦਾ ਹੈ। ਐਸੇ ਸਤਿਗੁਰੂ ਦੇ ਧਿਆਨ ਰਾਹੀਂ ਹੀ ਅਖੰਡ, ਅਕਾਲ ਪਰਮਾਤਮਾ ਦੇ ਦਰਸ਼ਨ ਹੋ ਜਾਂਦੇ ਹਨ। ਪਰੰਤੂ ਸ੍ਰੀ ਗੁਰੂ ਜੀ ਦਾ ਸ਼ਬਦ ਹੀ ਨਿਰਗੁਣ ਪਰਮਾਤਮਾ ਦਾ ਸਰੂਪ ਹੈ ਜਿਸਦੀ ਅਨਹਦ ਧੁਨੀ ਨਿਰੰਤਰ ਵਜਦੀ ਰਹਿੰਦੀ ਹੈ। ਐਸਾ ਅੰਤਰ ਨੂੰ ਵਿਨ੍ਹ ਦੇਣ ਵਾਲਾ ਪਰਮਾਤਮ ਸਰੂਪ ਸ਼ਬਦ, ਸਤਿਗੁਰੂ ਸਿੱਖਾਂ ਨੂੰ ਸੁਣਾਉਂਦੇ ਹਨ। ਇਸੇ ਲਈ ਗੁਰਸਿੱਖ ਭੌਰੇ ਸਮੂਹ ਸੰਸਾਰਿਕ ਕਾਮਨਾਵਾਂ ਦਾ ਤਿਆਗ ਕਰਕੇ ਸ਼ਬਦ ਦਾ ਰਸ ਲੈਣ ਲਈ ਮਕਰੰਦ ਰੂਪੀ ਚਰਨਾਂ ਕੰਵਲਾਂ ਨਾਲ ਲਿਪਟੇ ਰਹਿੰਦੇ ਹਨ।[98]

ਪਾਰਬ੍ਰਹਮ ਪਰਮਾਤਮਾ ਉਸ ਬੀਜ ਦੇ ਸਮਾਨ ਹੈ ਜਿਸ ਵਿਚ ਵੱਡ ਆਕਾਰੀ ਬ੍ਰਿਖ ਸੂਖ਼ਸ਼ਮ ਰੂਪ ਵਿਚ ਵਿਦਮਾਨ ਹੁੰਦਾ ਹੈ। ਇਹ ਲੁਪਤ ਦੈਵੀ ਸ਼ਕਤੀ ਸਤਿਗੁਰੂ ਰੂਪੀ ਬ੍ਰਿਖ ਦੇ ਮਾਧਿਅਮ ਰਾਹੀਂ ਪ੍ਰਗਟ ਹੁੰਦੀ ਹੈ। ਬ੍ਰਿਖ ਰੂਪ ਸਤਿਗੁਰੂ ਤੋਂ ਫਿਰ ਫ਼ਲ ਰੂਪੀ ਗੁਰਸਿੱਖ ਪਰਗਟ ਹੁੰਦੇ ਹਨ ਅਤੇ ਇਹ ਪਰਉਪਕਾਰ ਦੀ ਸੁਗੰਧੀ ਸੰਸਾਰ ਵਿਖੇ ਬਖ਼ੇਰਦੇ ਰਹਿੰਦੇ ਹਨ। ਇਹੋ ਹੀ ਗੁਰੂ ਦੁਆਰਾ ਦਰਸਾਇਆ ਗੁਰਮੁਖ ਮਾਰਗ ਹੈ ਜਿਸਦੀ ਮਹਿਮਾ ਤੇ ਕਥਾ ਅਕਥ ਹੈ। ਇਸਨੂੰ ਤਾਂ ਬੱਸ ਬਾਰੰਬਾਰ ਨਮਸਕਾਰ ਹੀ ਕੀਤੀ ਜਾ ਸਕਦੀ ਹੈ।[99] ਇਕ ਹੋਰ ਥਾਂ ਭਾਈ ਸਾਹਿਬ ਫਿਰ ਇਸੇ ਸੰਕਲਪ ਨੂੰ ਦ੍ਰਿੜ੍ਹ ਕਰਦੇ

---

97. ਭਾਈ ਗੁਰਦਾਸ, ਵਾਰ ੧ ਪਉੜੀ 17.

98. ਸ. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ.11.
ਨਿਰਗੁਨ ਸਰਗੁਨ ਕੈ ਅਲਖ ਅਬਿਗਤ ਗਤਿ, ਪੂਰਨ ਬ੍ਰਹਮ ਗੁਰ ਰੂਪ ਪ੍ਰਗਟਾਏ ਹੈ।
ਸਰਗੁਨ ਸ੍ਰੀ ਗੁਰ ਦਰਸ ਕੈ ਧਿਆਨ ਰੂਪ, ਅਕੁਲ ਅਕਾਲ ਗੁਰਸਿਖਨੁ ਦਿਖਾਏ ਹੈ।
ਨਿਰਗੁਨ ਸ੍ਰੀ ਗੁਰ ਸਬਦ ਅਨਹਦ ਧੁਨਿ, ਸਬਦਬੇਧੀ ਗੁਰ ਸਿਖਨੁ ਸੁਨਾਏ ਹੈ।
ਚਰਨ ਕਮਲ ਮਕਰੰਦ ਨਿਹਕਾਮ ਧਾਮ, ਗੁਰੁਸਿਖ ਮਧੁਕਰ ਗਤਿ ਲਪਟਾਏ ਹੈਂ। ੩੬।

99. --------------ਉਹੀ------------- ਪੰ.38.
ਪੂਰਨ ਬ੍ਰਹਮ ਗੁਰ ਬਿਰਖ ਬਿਥਾਰ ਧਾਰ, ਮੂਲਕੰਦ ਸਾਖਾ ਪਤ੍ਰ ਅਨਿਕ ਪ੍ਰਕਾਰ ਹੈ।
ਤਾਮੈ ਨਿਜ ਰੂਪ ਗੁਰਸਿਖ ਫਲ ਕੋ ਪ੍ਰਗਾਸ, ਬਾਸਨਾ ਸੁਬਾਸ ਅਉ ਸ੍ਵਾਦ ਉਪਕਾਰ ਹੈ।
ਚਰਨ ਕਮਲ ਮਕਰੰਦ ਰਸ ਰਸਿਕ ਹੁਇ, ਚਾਖੇ ਚਰਨਾਮ੍ਰਿਤ ਸੰਸਾਰ ਕੋ ਉਧਾਰ ਹੈ।

ਹਨ ਕਿ ਪੂਰਨ ਬ੍ਰਹਮ ਨੇ ਆਪ ਹੀ ਆਪਣੇ ਫੁਰਨੇ ਨਾਲ ਆਪਣੇ ਨਿਰਗੁਣ ਸਰੂਪ ਤੋਂ ਆਪਣੇ ਸਰਗੁਣ ਸਰੂਪ ਨੂੰ ਸਾਜਿਆ ਅਤੇ ਵਿਸਥਾਰ ਕੀਤਾ। ਉਸਦਾ ਸਰਵਪ੍ਰਥਮ ਆਦਿ ਸਰੂਪ "ਸਤਿਗੁਰੂ" ਹੈ। ਸਤਿਗੁਰੂ ਨੇ ਹੀ ਫ਼ਿਰ ਉਸ ਬ੍ਰਹਿਮੰਡੀ ਸਚ ਦਾ ਅਨੁਭਵ ਸੰਸਾਰ ਨੂੰ ਕਰਵਾਇਆ। ਜਿਸ ਤਰ੍ਹਾਂ ਇਕੋ ਹੀ ਸੂਤ ਦਾ ਧਾਗਾ ਤਾਣਾ ਅਤੇ ਬਾਣਾ ਦੋਹਾਂ ਰੂਪਾਂ ਵਿਚ ਵਿਦਮਾਨ ਹੁੰਦਾ ਹੈ ਅਤੇ ਤਾਣਾ ਤੇ ਬਾਣਾ ਦੋਨੋਂ ਸਮਸ੍ਰਰ ਹੋਕੇ ਕਪੜੇ ਦਾ ਰੂਪ ਧਾਰ ਲੈਂਦੇ ਹਨ। ਇਵੇਂ ਹੀ ਸਤਿਗੁਰੂ ਪਰਮਾਤਮਾ ਵਿਚ ਅਤੇ ਪਰਮਾਤਮਾ ਸਤਿਗੁਰੂ ਵਿਚ ਨਿਹਿਤ ਹੈ। ਦੋਨੋਂ ਤਾਣੇ ਪੇਟੇ ਵਾਂਗ ਓਤਪ੍ਰੋਤ ਹਨ। ਦੋਹਾਂ ਵਿਚ ਇਕ ਹੀ ਅਲੌਕਿਕ ਸ਼ਕਤੀ ਦੀ ਜੋਤਿ ਜਗਦੀ ਪਰਵਾਨੀ ਜਾ ਸਕਦੀ ਹੈ।[100] ਉਪਰੋਕਤ ਵਿਸ਼ਲੇਸ਼ਣ ਨਾਲ ਇਹ ਸਪਸ਼ਟ ਹੋਇਆ ਕਿ ਸਤਿਗੁਰੂ ਪਰਮਾਤਮ ਜੋਤਿ ਦਾ ਪ੍ਰਗਟਾ ਹੈ ਅਤੇ ਭਾਈ ਸਾਹਿਬ ਨੇ ਧਰਮ ਸ਼ਾਸ਼ਤਰੀ ਵਜੋਂ ਆਪਣੇ ਕਬਿੱਤ ਸਵੈਯਾਂ ਵਿਚ ਇਸਦੀ ਸਥਾਪਤੀ ਦੇ ਯਤਨ ਕੀਤੇ ਹੋਏ ਹਨ। ਇਹ ਠੀਕ ਹੈ ਕਿ ਭਾਈ ਸਾਹਿਬ ਦੀ ਰਚਨਾ ਵਿਚ ਸਤਿਗੁਰੂ ਮਹਿਮਾ ਦਾ ਬਹੁਤ ਜ਼ਿਕਰ ਹੋਇਆ ਹੈ। ਇਕ ਮਿਸ਼ਨਰੀ ਵਜੋਂ ਇਹ ਸੁਭਾਵਕ ਵੀ ਸੀ ਗੁਰਮਤਿ ਚਿੰਤਨ ਦੇ ਬੁਨਿਆਦੀ ਸਰੋਕਾਰ ਦਾ ਉਹ ਵਿਸਥਾਰ ਸਹਿਤ ਵਿਸ਼ਲੇਸ਼ਣ ਕਰਦੇ ਪ੍ਰੰਤੂ ਭਾਈ ਸਾਹਿਬ ਇਸ ਬੁਨਿਆਦੀ ਤੱਥ ਪ੍ਰਤੀ ਪੂਰੀ ਭਾਂਤ ਚੇਤੰਨ ਸਨ ਕਿ ਗੁਰੂ ਦਾ ਪ੍ਰਮਾਣਿਕ ਸਰੂਪ ਕੇਵਲ "ਸ਼ਬਦ ਗੁਰੂ" ਹੀ ਹੈ। ਉਹਨਾਂ ਗੁਰੂ ਮਹਿਮਾ ਗਾਉਂਦਿਆਂ ਇਹ ਦ੍ਰਿੜ੍ਹ ਕਰਵਾਇਆ ਕਿ ਗੁਰੂ ਦੀ ਮੂਰਤ ਤਥਾ ਉਸਦਾ ਸਰੂਪ ਸ਼ਬਦ ਵਿਚ ਹੀ ਨਿਹਿਤ ਹੈ: "ਗੁਰ ਮੂਰਤਿ ਗੁਰ ਸਬਦੁ ਹੈ ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ।"[101] ਜਿਵੇਂ ਇਹ ਬੜੀ ਅਸਚਰਜਮਈ ਬਾਤ ਹੈ ਕਿ ਫਲ ਤੋਂ ਦਰਖ਼ਤ ਅਤੇ ਫਿਰ ਦਰਖ਼ਤ ਤੋਂ ਫਲ ਪੈਦਾ ਹੁੰਦੇ ਹਨ। ਜਿਵੇਂ ਚੰਦਨ ਅਤੇ ਸੁਗੰਧ ਆਪਸ ਵਿਚ ਸਮਸ੍ਰਰ ਹਨ। ਕੋਈ ਪਤਾ ਨਹੀਂ ਕਿਸ ਕਰਕੇ ਕਿਸਦਾ ਮਹੱਤਵ ਹੈ। ਇਵੇਂ ਹੀ ਲਕੜ ਅਤੇ ਅਗਨੀ ਆਪਸ ਵਿਚ ਓਤਪ੍ਰੋਤ ਹਨ। ਬਸ ਇਵੇਂ ਹੀ ਗੁਰੂ ਆਪਣੇ ਸ਼ਬਦ ਵਿਚ ਵਿਦਮਾਨ ਹੈ। ਜਿਵੇਂ ਫਲ ਅੰਦਰਲੇ ਬੀਜ ਵਿਚ ਦਰਖ਼ਤ ਹੁੰਦਾ ਹੈ, ਸੁਗੰਧੀ ਚੰਦਨ ਦਾ ਹੀ ਰੂਪ ਹੁੰਦੀ ਹੈ ਅਤੇ ਪ੍ਰਚੰਡ ਅਗਨੀ ਆਪਣੇ ਅਦਿੱਖ ਰੂਪ ਵਿਚ ਲਕੜ ਅੰਦਰ ਨਿਵਾਸ ਕਰਦੀ ਹੈ ਇਸੇ ਤਰ੍ਹਾਂ ਸਤਿਗੁਰੂ ਸ਼ਬਦ ਰੂਪ ਹੁੰਦੇ ਹਨ।[102]

---

ਗੁਰਮੁਖਿ ਮਾਰਗ ਮਹਾਤਮ ਅਕਥ ਕਥਾ, ਨੇਤ ਨੇਤ ਨੇਤ ਨਮੋ ਨਮੋ ਨਮਸਕਾਰ ਹੈ।38।

100. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਅਤੇ ਕੋਸ਼*, ਪੰ.15.
ਪੂਰਨ ਬ੍ਰਹਮ ਆਪ ਆਪਨ ਹੀ ਆਪਿ ਸਾਜਿ, ਆਪਨੁ ਰਚਿਓ ਹੈ ਨਾਉ ਆਪ ਹੀ ਬਿਚਾਰਿ ਕੈ।
ਆਦਿ ਗੁਰ ਦੁਤੀਆ ਗੋਬਿੰਦ ਨਾਮ ਕੈ ਕਹਾਇਓ, ਗੁਰਮੁਖ ਰਚਨਾ ਅਕਾਰ ਓਅੰਕਾਰ ਕੈ।
ਗੁਰਮੁਖਿ ਨਾਦ ਬੇਦ ਗੁਰਮੁਖਿ ਪਾਵੈ ਭੇਦ, ਗੁਰਮੁਖਿ ਲੀਲਾਧਾਰੀ ਅਨਿਕ ਅਉਤਾਰ ਕੈ।
ਗੁਰ ਗੋਬਿਦ ਅਓ ਗੋਬਿੰਦ ਗੁਰ ਏਕਮੇਕ, ਓਤਿਪੋਤਿ ਸੂਤ੍ਰ ਗਤਿ ਅੰਬਰ ਉਚਾਰ ਕੈ।54।

101. ਭਾਈ ਗੁਰਦਾਸ, ਵਾਰ 24, ਪਉੜੀ 11.

102. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ, ਅਨੁਕ੍ਰਮਣਿਕਾ ਤੇ ਕੋਸ਼*, ਪੰ.136.
ਜੈਸੇ ਫਲ ਸੈ ਬਿਰਖ ਬਿਰਖੁ ਸੈ ਹੋਤ ਫਲ, ਅਤਿਭੁਤਿ ਗਤਿ ਕਛੁ ਕਹਨੁ ਨ ਆਵੈ ਜੀ।
ਜੈਸੇ ਬਾਸੁ ਬਾਵਨ ਮੈ ਬਾਵਨ ਹੈ ਬਾਸੁ ਬਿਖੈ, ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ।
ਕਾਸਟਿ ਮੈ ਅਗਨਿ ਅਗਨਿ ਮੈ ਕਾਸਟਿ ਹੈ, ਅਤਿ ਅਸਚਰਜੁ ਹੈ ਕਉਤਕ ਕਹਾਵੈ ਜੀ।
ਸਤਿਗੁਰ ਮੈ ਸਬਦ ਸਬਦ ਮੈ ਸਤਿਗੁਰ ਹੈ, ਨਿਰਗੁਨ ਗਿਆਨ ਧਿਆਨ ਸਮਝਾਵੈ ਜੀ।534।

ਸੋ ਪਿਛਲੇ ਅਧਿਆਇ ਅਤੇ ਉਪਰ ਗੁਰੂ ਸੰਬੰਧੀ ਕੀਤੇ ਵਿਸ਼ਲੇਸ਼ਣ ਤੋਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਸਮੁੱਚੇ ਸਿੱਖ ਸਭਿਆਚਾਰ ਵਿਚ ਗੁਰੂ ਨੂੰ ਹੀ ਕੇਂਦਰੀਅਤਾ ਪ੍ਰਾਪਤ ਹੈ। ਗੁਰੂ ਦੇ ਸਿਧਾਂਤ ਤੋਂ ਬਿਨਾਂ ਤਾਂ ਸਿੱਖ ਮੱਤ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ।[103] ਇਸੇ ਲਈ ਭਾਈ ਸਾਹਿਬ ਦੇ ਸਵੈਯਾਂ ਦਾ ਮੂਲ ਤਾਤਪਰਜ ਸਤਿਗੁਰੂ ਰੂਪ ਵਿਚ ਆਵਤਰਿਤ "ਪਰਮਾਤਮ ਜੋਤਿ" ਦੇ ਸਰੂਪ ਦਾ ਪ੍ਰਗਟਾਅ ਹੈ:

*ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ, ਮਾਨਸ ਅਉਤਾਰ ਧਾਰਿ ਦਰਸ ਦਿਖਾਏ ਹੈ।*
*ਜਾਕੇ ਓਅੰਕਾਰ ਕੈ ਅਕਾਰ ਹੈ ਨਾਨਾ ਪ੍ਰਕਾਰ, ਸ੍ਰਿਮੁਖ ਸਬਦ ਗੁਰ ਸਿਖਨੁ ਸੁਨਾਏ ਹੈ।*
*ਜਗ ਭੋਗ ਨਈਬੇਦ ਜਗਤ ਭਗਤ ਜਾਹਿ, ਅਸਨ ਬਸਨ ਗੁਰਸਿਖਨ ਲਡਾਏ ਹੈ।*
*ਨਿਗਮ ਸੇਖਾਦਿ ਕਥਤ ਨੇਤ ਨੇਤ ਕਰਿ, ਪੂਰਨ ਬ੍ਰਹਮ ਗੁਰਸਿਖਨੁ ਲਖਾਏ ਹੈ ।35 ।*[104]

ਗੁਰੂ ਦੇ ਨਿਕਟ ਹੋਇਆਂ ਮਨੁੱਖਾ ਜੀਵਨ ਵਿਚ ਕਿਹੜੇ ਕਿਹੜੇ ਸਾਧਨਾਂ ਰਾਹੀਂ ਕਿਵੇਂ ਕਿਵੇਂ ਤਬਦੀਲੀਆਂ ਆਉਂਦੀਆਂ ਹਨ, ਅਤੇ ਰਾਹੀਂ ਗੁਰਮੁਖੀ ਸ਼ਖਸ਼ੀਅਤ ਦੀ ਘਾੜਤ ਕਿਵੇਂ ਘੜੀ ਜਾਣੀ ਹੈ? ਇਸਦਾ ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਮਹੱਤਵ ਬਣਿਆ ਰਹਿੰਦਾ ਹੈ। ਇਸ ਨਾਲ ਸੰਬੰਧਿਤ ਸਰੋਕਾਰਾਂ ਦਾ ਵਰਨਣ ਕਰਨ ਲਈ ਸਿਦਕ ਜਾਂ ਭਰੋਸੇ ਤੋਂ ਗਲ ਸ਼ੁਰੂ ਕੀਤੀ ਜਾ ਸਕਦੀ ਹੈ।

4.4 ***ਸਿਦਕ ਤੇ ਭਰੋਸਾ*** : ਗੁਰਮੁਖ ਸ਼ਖਸ਼ੀਅਤ ਲਈ ਲੋੜੀਂਦੀ ਜੁਗਤਿ ਵਿਚ ਸਭ ਨਾਲੋਂ ਪਹਿਲਾ ਤੇ ਮਹੱਤਵਪੂਰਨ ਅੰਗ "ਸਿਦਕ ਤੇ ਭਰੋਸੇ" ਨੂੰ ਆਪਣੀ ਚੇਤਨਾ ਦਾ ਭਾਗ ਬਣਾਉਣਾ ਹੈ। ਖ਼ਾਲਸਾ ਪੰਥ ਦੀ ਨਿਤ ਅਰਦਾਸ ਹੈ ਕਿ ਹੇ! ਸਤਿਗੁਰੂ ਸਿੱਖਾਂ ਨੂੰ "ਵਿਸਾਹ ਦਾਨ ਤੇ ਭਰੋਸਾ ਦਾਨ" ਬਖਸ਼ਣਾ। ਇਹ ਦੋਨੋਂ ਸਿਦਕ ਦੇ ਅਨਿਖੜਵੇਂ ਅੰਗ ਹਨ। ਵਿਸਾਹ ਵਾਹਿਗੁਰੂ ਦੀ ਹੋਂਦ ਦਾ ਯਕੀਨ ਹੈ ਤੇ ਭਰੋਸਾ ਉਸ ਦੀ ਬਹੁੜੀ ਦਾ ਵਿਸ਼ਵਾਸ਼ ਹੈ।[105] ਡਾ. ਜਸਵੰਤ ਸਿੰਘ ਨੇਕੀ ਲਿਖ਼ਦੇ ਹਨ ਕਿ,"ਵਿਸਾਹ ਨੂੰ ਸੂਫ਼ੀ ਇਸਤਲਾਹ ਵਿਚ ਈਮਾਨ ਕਹਿੰਦੇ ਹਨ। ਇਹ ਇਕ ਅਕਾਲ ਪੁਰਖ਼ ਦੀ ਕਰਤਾਰਤਾ, ਪ੍ਰਤਿਪਾਲਕਤਾ, ਤੇ ਸਦ-ਕਿਰਪਾਲਤਾ ਦਾ ਮੁੱਖੋਂ ਏਤਰਾਫ਼ ਤੇ ਦਿਲੋਂ ਤਸਦੀਕ ਕਰਦਾ ਹੈ। ਸੱਚੇ ਦਿਲੋਂ ਮਾਲਕ ਤੇ ਪਿਆਰ ਵਿਚ ਭਿੱਜਣਾ ਇਸ ਦੀ ਪਹਿਲੀ ਸ਼ਰਤ ਹੈ।"[106]

ਸਿਦਕ ਤੇ ਭਰੋਸਾ ਕਿਸੇ ਵੀ ਧਰਮ ਦੀ ਮੁੱਖ ਚੂਲ ਮੰਨੀ ਜਾ ਚੁਕੀ ਹੈ। ਦੂਸਰੇ ਸ਼ਬਦਾਂ ਵਿਚ ਧਰਮ ਹੈ ਹੀ ਵਿਸ਼ਵਾਸ਼ਾਂ ਦਾ ਸਮਨਵੈ। ਵਿਸ਼ਵਾਸ਼ ਤੋਂ ਬਗੈਰ ਕਿਸੇ ਧਰਮ ਦੀ ਕਲਪਨਾਂ ਹੀ ਨਹੀਂ ਕੀਤੀ ਜਾ ਸਕਦੀ। ਧਰਮ ਅਲੌਕਿਕ ਸ਼ਕਤੀਆਂ ਵਿਚ ਵਿਸ਼ਵਾਸ਼ ਵੀ ਹੈ ਅਤੇ ਨਾਲ ਹੀ ਆਤਮ ਅਨੁਭਵ ਨਾਲ ਜੁੜੇ ਹੋਏ ਵਿਵਹਾਰ ਧਰਮ ਦਾ ਹਿੱਸਾ ਵੀ ਹਨ। ਵਿਦਵਾਨ ਐਡਵਰਡ ਬਾਰਨੈਟ ਟਾਇਲਰ ਆਪਣੀ ਪੁਸਤਕ "ਪ੍ਰਿਮੀਟਿਵ ਕਲਚਰ" ਵਿਚ ਵਿਸ਼ਵਾਸ਼ ਨੂੰ ਧਰਮ ਦਾ ਕੇਂਦਰੀ

---

103. ਡਾ. ਰਤਨ ਸਿੰਘ ਜੱਗੀ, *ਗੁਰੂ ਨਾਨਕ ਦੀ ਵਿਚਾਰਧਾਰਾ*, ਦਿੱਲੀ,ਨਵਯੁੱਗ ਪਬਲਿਸ਼ਰਜ਼, 1969, ਪੰ.324.
104. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ.10.
105. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ. 238.
106----------ਉਹੀ---------ਪੰ. 238.

ਧੁਰਾ ਪਰਵਾਨ ਕਰਦਾ ਹੋਇਆ ਇਸਨੂੰ ਧਰਮ ਦਾ ਆਧਾਰ ਮੰਨਦਾ ਹੈ।[107] ਵਿਸ਼ਵਾਸ਼ ਦਾ ਇਹ ਆਧਾਰ ਹੀ ਮਨੁੱਖੀ ਹਿਰਦੇ ਵਿਚ ਪਰਮਾਤਮ ਜੋਤਿ ਦੀ ਲਾਟ ਨੂੰ ਦੀਪਿਤ ਕਰਦਾ ਹੈ। ਸਿਦਕ ਤੇ ਭਰੋਸੇ ਨੂੰ ਦਰਸ਼ਨ ਜਾਂ ਵਿਗਿਆਨ ਦਾ ਕੋਈ ਬੰਧਨ ਨਹੀਂ ਹੁੰਦਾ ਕਿਉਂਕਿ ਇਹ ਭੌਤਿਕ ਨਹੀਂ ਹੁੰਦਾ, ਪਰਾਭੌਤਕ ਹੁੰਦਾ ਹੈ। ਪ੍ਰਤੱਖ ਗਿਆਨ ਦੀ ਥਾਂ ਰਹੱਸ ਇਸਦਾ ਆਧਾਰ ਹੁੰਦਾ

ਸਿੱਖ ਚਿੰਤਨ ਵਿਚ ਸਿਦਕ ਤੇ ਭਰੋਸੇ ਦਾ ਆਧਾਰ ਬਿੰਦੂ "ਅਕਾਲ ਪੁਰਖ਼" ਤੇ "ਸਤਿਗੁਰੂ" ਨੂੰ ਮੰਨਿਆ ਹੋਇਆ ਹੈ।[109] ਇਹ ਗੁਰਮੁਖ ਬਣਨ ਲਈ ਪਹਿਲੀ ਪਰਤੀਤਿ ਹੈ। ਦੂਸਰੇ ਸ਼ਬਦਾਂ ਵਿਚ ਗੁਰਮੁਖ ਦੀ ਪਰਿਭਾਸ਼ਾ ਹੀ ਇਹ ਕੀਤੀ ਜਾ ਸਕਦੀ ਹੈ ਕਿ ਉਹ ਕਰਤਾ ਪੁਰਖ਼ ਤੇ ਸਿਦਕ ਤੇ ਭਰੋਸਾ ਲਿਆਵੇ।[110] ਸਿੱਖ ਪੰਥ ਨੇ ਆਪਣੀ ਛੋਟੀ ਜਿਹੀ ਆਯੂ ਵਿਚ ਬਹੁਤ ਸੰਘਰਸ਼ਮਈ ਸਮਾਂ ਗੁਜ਼ਾਰਿਆ ਹੈ। ਇਸਦਾ ਭੇਦ ਚੜ੍ਹਦੀਕਲਾ, ਸਿਦਕ ਤੇ ਭਰੋਸਾ ਸੀ ਜਿਸਨੇ ਗੁਰਮੁਖਾਂ ਦੇ ਨਿਰਮਲ ਪੰਥ ਨੂੰ ਅਸਹਿ ਤੇ ਅਕਹਿ ਕਸ਼ਟ ਸਹਾਰਨ ਦੀ ਸਮਰਥਾ ਬਖਸ਼ੀ।

ਸਿੱਖ ਧਰਮ ਸ਼ਾਸ਼ਤਰ ਵਿਚ ਸਿਦਕ ਤੇ ਭਰੋਸੇ ਦਾ ਇਕ ਨੁਕਤਾ ਇਹ ਵੀ ਹੈ ਕਿ ਜਿਹੋ ਜਿਹੇ ਆਦਰਸ਼ ਨਾਲ ਕੋਈ ਜੁੜਦਾ ਹੈ, ਉਹੋ ਜਿਹੇ ਵਿਸ਼ਵਾਸ਼ ਤੇ ਸਰੋਕਾਰ ਉਸਦੇ ਜੀਵਨ ਦਾ ਹਿੱਸਾ ਹੋ ਜਾਂਦੇ ਹਨ। ਇਸਨੂੰ "ਜੈਸਾ ਸੇਵੈ ਤੈਸਾ ਹੋਇ" ਦਾ ਸਿਧਾਂਤ ਆਖਿਆ ਜਾ ਸਕਦਾ ਹੈ। ਭਾਈ ਗੁਰਦਾਸ ਨੇ ਸਿੱਖੀ ਦੀ ਇਸ ਆਧਾਰ ਸ਼ਿਲਾ ਨੂੰ ਆਪਣੇ ਕਬਿੱਤ ਸਵੈਯਾਂ ਵਿਚ ਸਥਾਪਤ ਕਰਨ ਦੇ ਭਰਪੂਰ ਯਤਨ ਕੀਤੇ ਹਨ। ਇਸ ਸਥਾਪਤੀ ਦੀ ਕੇਂਦਰੀ ਸੁਰ ਪਰਮਾਤਮਾ ਅਤੇ ਆਪਣੇ ਗੁਰੂ ਵਿਚ ਸਿਦਕ ਭਰੋਸਾ ਹੈ। ਭਾਈ ਸਾਹਿਬ ਦ੍ਰਿਸ਼ਟਾਂਤਾਂ ਰਾਹੀਂ ਇਸਦੀ ਵਿਆਖਿਆ ਕਰਦੇ ਦਸਦੇ ਹਨ ਕਿ ਜਿਵੇਂ ਗਊ ਦਾ ਵੱਛਾ ਜੇ ਆਪਣੀ ਮਾਂ ਤੇ ਭਰੋਸਾ ਛੱਡਕੇ ਕਿਸੇ ਦੂਸਰੀ ਗਾਂ ਦਾ ਦੁੱਧ ਚੁੰਘਣ ਦੀ ਕੋਸ਼ਿਸ਼ ਕਰੇਗਾ ਤਾਂ ਉਸਨੂੰ ਉਥੋਂ ਸੰਤੁਸ਼ਟੀ ਨਹੀਂ ਮਿਲੇਗੀ, ਸਗੋਂ ਲੱਤਾਂ ਪੈਣਗੀਆਂ। ਜੇ ਹੰਸ ਮੋਤੀਆਂ ਦੀ ਚੋਗ ਚੁਗਣ ਲਈ ਮਾਨਸਰ ਨੂੰ ਤਿਆਗ ਕੇ ਹੋਰ ਤਲਾਵਾਂ ਤੇ ਤੁਰਿਆ ਫ਼ਿਰੇਗਾ ਤਾਂ ਮੋਤੀਆਂ ਦਾ ਆਹਾਰ ਉਸਨੂੰ ਕਿਵੇਂ ਮਿਲ ਸਕਦਾ ਹੈ? ਜੇ ਰਾਜ ਦੁਆਰ ਛਡਕੇ ਕੋਈ ਮਨੁੱਖ ਛੋਟੇ ਛੋਟੇ ਕਰਮਚਾਰੀਆਂ ਦਾ ਆਸਰਾ ਤੱਕਦਾ ਫ਼ਿਰੇ ਤਾਂ ਨਿਸ਼ਚੇ ਹੀ ਉਸਦੇ ਸ੍ਵੈਮਾਣ ਨੂੰ ਠੇਸ ਪਹੁੰਚੇਗੀ। ਇਵੇਂ ਹੀ ਜੇ ਗੁਰਸਿੱਖ ਪਰਮਾਤਮਾ ਅਤੇ ਆਪਣੇ ਗੁਰੂ ਤੇ ਭਰੋਸਾ ਛਡਕੇ ਕਿਸੇ ਹੋਰ ਦੁਆਰੇ ਦੀ ਸ਼ਰਨ ਲੈਣ ਦਾ ਯਤਨ ਕਰੇਗਾ ਤਾਂ ਆਪਣੇ ਮਾਰਗ ਤੋਂ ਥਿੜਕ ਜਾਏਗਾ।[111] ਗੁਰਸਿੱਖ ਨੂੰ ਤਾਂ ਕੇਵਲ ਆਪਣੇ ਗੁਰੂ ਤੇ ਹੀ ਸਿਦਕ ਤੇ ਭਰੋਸਾ ਬਣਾਈ ਰਖਣ

---

107. Tylor, Edward Bernett: *Primitive Culture,* ਉਧਰਿਤ, ਪਲਵਿੰਦਰ ਸਿੰਘ (ਡਾ.) ਸਮਾਜ ਅਤੇ ਧਰਮ (ਖ਼ੋਜ ਪੇਪਰ), *ਸਮਾਜ ਵਿਗਿਆਨ ਪੱਤਰ*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1989, ਪੰ. 29.
108. ਡਾ. ਜਸਵੰਤ ਸਿੰਘ ਨੇਕੀ, *ਅਰਦਾਸ ਦਰਸ਼ਨ ਰੂਪ ਅਭਿਆਸ*, ਪੰ.238.
109. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੫, ਪੰ. 1426.
ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ॥
110. ---------ਉਹੀ---------ਪੰ. ਸੋਰਠਿ ਮ: ੩, ਪੰ. 637.
"ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ॥"
111. ਜੈਸੇ ਬਛੁਰਾ ਬਿਛੁਰ ਪਰੈ ਆਨ ਗਾਇ ਥਨ, ਦੁਗਧ ਨ ਪਾਨ ਕਰੈ ਮਾਰਤ ਹੈ ਲਾਤ ਕੀ।

ਤੇ ਨਤਮਸਤਕ ਹੋਣ ਦਾ ਹੁਕਮ ਹੈ। ਗੁਰਸਿੱਖ ਇਸ ਅਟੁੱਟ ਸਿਦਕ ਤੇ ਭਰੋਸੇ ਨੂੰ ਕਦਾਚਿੱਤ ਡੋਲਣ ਨਹੀਂ ਦਿੰਦਾ। ਭਾਈ ਸਾਹਿਬ ਦ੍ਰਿੜ੍ਹ ਕਰਾਉਂਦੇ ਹਨ ਕਿ ਮੋਰ, ਪਪੀਹੇ, ਕੌਲ, ਭੌਰੇ ਅਤੇ ਡੱਡੂ ਆਦਿ ਕਪਟੀ ਸਨੇਹ ਵਾਂਗ ਦਿਖਾਵੇ ਅਤੇ ਸਵਾਰਥੀ ਪਿਆਰ ਵਾਲਿਆਂ ਦਾ ਸਿਦਕ ਭਾਵੇਂ ਥਿੜਕ ਜਾਵੇ ਪਰ ਗੁਰਸਿੱਖ ਦਾ ਭਰੋਸਾ ਤਾਂ ਮੱਛੀ ਵਾਂਗ ਉਸਦਾ ਪ੍ਰਾਣ ਕੇਂਦਰ ਹੈ। ਜਿਵੇਂ ਜਲ ਤੋਂ ਬਿਨਾਂ ਮੱਛੀ ਮਰ ਮਿਟਦੀ ਹੈ ਤਿਵੇਂ ਸਿਦਕ ਤੋਂ ਬਿਨਾਂ ਗੁਰਸਿੱਖ ਮਰਣਹਾਰੇ ਹੋ ਜਾਂਦੇ ਹਨ। ਇਹ ਸਿਦਕ ਤੇ ਭਰੋਸਾ ਗੁਰਸਿੱਖਾਂ ਦੀ ਜੀਵਨ ਪੂੰਜੀ ਹੈ ਜਿਸ ਨਾਲ ਉਨ੍ਹਾਂ ਦੇ ਜੀਵਨ ਨੇ ਇਕਸੁਰ ਹੋਕੇ ਅਨੁਰਾਗਮਈ ਹੋਣਾ ਹੈ। ਇਸ ਸਿਦਕ ਵਿਚੋਂ ਹੀ ਸਿਮਰਨ ਨੇ ਪ੍ਰਕਾਸ਼ਮਾਨ ਹੋਣਾ ਹੈ। ਇਸਦਾ ਅਧਿਆਤਮ ਆਧਾਰ ਸਿਮਰਨ ਨੂੰ ਪਰਵਾਨ ਕੀਤਾ ਗਿਆ ਹੈ। ਸਿਮਰਨ ਇਸਤਰ੍ਹਾਂ ਸੁਭਾ ਵਿਚ ਅਧਿਆਤਮਕ ਹੋਕੇ ਵੀ ਪ੍ਰਗਟਾਵੇ ਵਿਚ ਧਰਮ ਸ਼ਾਸ਼ਤਰੀ ਹੈ।

4.5 ***ਸਿਮਰਨ ਭਗਤੀ :*** ਸਿੱਖ ਧਰਮ ਸ਼ਾਸ਼ਤਰ ਦੀ ਮੂਲ ਚੂਲ ਸਿਮਰਨ-ਧਰਮ ਸ਼ਾਸ਼ਤਰ ਨੂੰ ਪਰਵਾਨਿਆ ਜਾ ਸਕਦਾ ਹੈ। ਤੀਸਰੇ ਕਾਂਡ ਵਿਚ ਇਸ ਬਾਰੇ ਚਰਚਾ ਕੀਤੀ ਜਾ ਚੁੱਕੀ ਹੈ ਕਿ "ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ" ਹੀ ਸਿੱਖ ਧਰਮ ਸ਼ਾਸ਼ਤਰ ਦੀ ਆਧਾਰ ਜੁਗਤਿ ਹੈ ਅਤੇ ਸਿਮਰਨ ਦੇ ਅਮਲ ਦਾ ਪ੍ਰਗਟਾਵਾ ਹੈ। ਡਾ. ਜੋਧ ਸਿੰਘ ਨੇ "ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਨੂੰ ਸਿੱਖ ਧਰਮ ਦੇ ਤਿੰਨ ਮੁੱਖ ਥੰਮ ਕਿਹਾ ਹੈ।"[112] ਇਨ੍ਹਾਂ ਨਾਲ ਮਨੁੱਖਾ ਜੀਵਨ ਸਦਗੁਣਾਂ ਦੀ ਸਿਖ਼ਰ ਨੂੰ ਪ੍ਰਾਪਤ ਕਰਦਾ ਹੈ। ਸਿਮਰਨ ਹੀ ਧਰਮ ਦੀ ਪਉੜੀ ਹੈ, ਅਤੈ ਜਿਸ ਰਾਹੀਂ ਮਨੁੱਖ ਪਰਮਾਤਮਾ ਦੇ ਦੁਆਰ ਤਕ ਪਹੁੰਚ ਸਕਦਾ ਹੈ। ਇਨ੍ਹਾਂ ਸਾਰੀਆਂ ਪਰਤਾਂ ਦੀ ਸੂਝ ਗੁਰੂ ਦੀ ਹਜ਼ੂਰੀ ਵਿਚ ਰਹਿੰਦਿਆਂ ਆਉਂਦੀ ਮੰਨੀ ਗਈ ਹੈ। ਆਮ ਤੌਰ ਤੇ ਮਨੁੱਖ ਨੂੰ ਧਰਮ ਕਰਮ ਦੇ ਬਾਹਰੀ ਕਰਮਕਾਂਡ ਬੜਾ ਸਕੂਨ ਦਿੰਦੇ ਹਨ ਕਿਉਂਕਿ ਅਧਿਆਤਮਕ ਖ਼ੇਤਰ ਵਿਚ ਇਹ ਸਭ ਤੋਂ ਸੌਖਾ ਕੰਮ ਹੈ। ਏਸੇ ਲਈ ਇਨ੍ਹਾਂ ਨਾਲ ਮਨੁੱਖੀ ਮਨ ਸਹਿਜੇ ਪਰਚ ਜਾਂਦਾ ਹੈ। ਇੰਜ ਸੋਖ ਵਿਚੋਂ ਪ੍ਰਾਪਤੀ ਲਭਣ ਵਾਲੀ ਗਲ ਹੈ। ਪਰ ਤੱਤ ਵਸਤੂ ਦੀ ਪ੍ਰਾਪਤੀ ਲਈ ਅਚੁੱਕ ਜੁਗਤਿ ਨਹੀਂ ਹੈ। ਕਈ ਵਾਰੀ ਮਨੁੱਖ ਨੂੰ ਇਹੋ ਹਉਮੈ ਅਗੇ ਵਧਣ ਤੋਂ ਰੋਕ ਦਿੰਦੀ ਹੈ ਕਿ ਕੇਵਲ ਬਹੁਤੀ ਵਿਦਵਤਾ ਨਾਲ ਹੀ ਸਭ ਕੁਝ ਸੰਪੂਰਨ ਹੋ ਜਾਂਦਾ ਹੈ। ਵਿਦਵਾਨ ਮਨੁੱਖ ਲੋਕਾਂ ਦੀਆਂ ਨਜ਼ਰਾਂ ਵਿਚ ਤਾਂ ਵਕਤੀ ਤੌਰ ਤੇ ਆਦਰ ਹਾਸਲ ਕਰ ਲੈਂਦਾ,ਪਰ ਇਹ ਚੁੰਚ ਗਿਆਨ ਪ੍ਰਭੂ ਦੇ ਦਰ ਤੇ ਕਬੂਲ ਹੋਣ ਵਿਚ ਰੁਕਾਵਟ ਹੀ ਸਾਬਤ ਹੋਇਆ ਹੈ। ਮਨੁੱਖ ਕਿਤਨਾ ਵੀ ਸਿਆਣਾ ਕਿਉਂ ਨਾ ਹੋ ਜਾਵੇ, ਪ੍ਰਭੂ ਦੀ ਯਾਦ ਵਿਚ ਜੁੜਨ ਤੋਂ ਬਗੈਰ ਕੁਝ ਵੀ ਪ੍ਰਾਪਤੀ ਹੋਣੀ ਅਸੰਭਵ ਹੈ।[113] ਸਿੱਖ ਧਰਮ ਸ਼ਾਸ਼ਤਰ ਅਨੁਸਾਰ

---

ਜੈਸੇ ਮਾਨਸਰ ਤਿਆਗਿ ਹੰਸ ਆਨਸਰ ਜਾਤ, ਖ਼ਾਤ ਨ ਮੁਕਤਾਫਲ ਭੁਗਤ ਜੁਗਾਤ ਕੀ।
ਜੈਸੇ ਰਾਜਦੁਆਰ ਤਜਿ ਆਨ ਦੁਆਰ ਜਾਤ ਜਨ, ਹੋਤ ਮਾਨੁ ਭੰਗੁ ਮਹਿਮਾ ਨ ਕਾਹੂ ਬਾਤ ਕੀ।
ਤੈਸੇ ਗੁਰਸਿਖ ਆਨਦੇਵ ਕੀ ਸਰਨ ਜਾਹਿ, ਰਹਿਓ ਨ ਪਰਤ ਰਾਖਿ ਸਕਤ ਨ ਪਾਤ ਕੀ।441।

112. Dr. Jodh Singh, *The Religious Philosophy of Guru Nanak,* Varanasi, Sikh Philosophical Society, 488A, D.L.W., 1983, p.130.

113. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀਰਾਗੁ ਮਹਲਾ ੧, ਪੰ. 20.
ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ। ਜਬਲਗੁ ਜੋਬਨਿ ਸਾਸੁ ਹੈ ਤਬਲਗੁ ਇਹੁ ਤਨੁ ਦੇਹ॥
ਬਿਨੁ ਗੁਣ ਕਾਮਿ ਨ ਆਵਹੀ ਢਹਿ ਢੇਰੀ ਤਨੁ ਖੇਹ॥੧॥
ਮੇਰੇ ਮਨ ਲੈ ਲਾਹਾ ਘਰਿ ਜਾਹਿ॥ ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ॥੧॥ਰਹਾਉ॥

ਪਰਮਾਤਮ ਮਿਲਾਪ ਲਈ ਸਿਮਰਨ ਦਾ ਸਾਧਨ ਵਿਅਕਤੀਗਤ ਯਤਨਾਂ ਤੋਂ ਬਹੁਤਾ ਪਰਮਾਤਮਾ ਦੀ ਕਿਰਪਾ ਅਤੇ ਮਿਹਰ ਨਾਲ ਜੁੜਿਆ ਹੋਇਆ ਹੈ। ਜਗਿਆਸੂ ਨੇ ਤਾਂ ਬਸ ਪਿਆਸੇ ਹੋਕੇ ਬਾਬੀਹੇ ਵਾਂਗ ਪ੍ਰਿਉ ਪ੍ਰਿਉ ਕਰੀ ਜਾਣਾ ਹੈ। ਕਦੋਂ ਤੇ ਕਿਵੇਂ "ਦਰ" ਤੇ ਪੁਕਾਰ ਸੁਣੀ ਜਾਣੀ ਹੈ? ਕਦੋਂ ਤਰੁੱਠ ਕੇ ਨਦਰਿ ਦੀ "ਜਲਨਿਧਿ ਬੂੰਦ" ਮੂੰਹ ਵਿਚ ਪਾਕੇ ਤ੍ਰਿਪਤਾਉਣਾ ਹੈ ਪ੍ਰਭੂ ਨੇ, ਇਹ ਤਾਂ ਉਸ ਕਰਤੇ ਪੁਰਖ ਦੇ ਅਧਿਕਾਰ ਖ਼ੇਤਰ ਦੀ ਹੀ ਗਲ ਹੈ।[114] ਸਿਮਰਨ ਦੀਆਂ ਦਾਤਾਂ ਨਾਲ ਮਨੁੱਖ ਸਮਾਜ ਵਿਚ ਆਦਰ ਸਤਿਕਾਰ ਦਾ ਪਾਤਰ ਬਣਦਾ ਹੈ। ਹਰ ਪਾਸੇ ਉਸਦੇ ਮਾਣ ਇਜ਼ਤ ਦੀ ਚਰਚਾ ਹੁੰਦੀ ਹੈ।[115] ਇਸ ਨਾਲ ਇਹ ਨੁਕਤਾ ਸਾਹਮਣੇ ਆ ਜਾਂਦਾ ਹੈ ਕਿ ਪਰੰਪਰਕ ਪ੍ਰਸੰਗ ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਗੁਰਬਾਣੀ ਵਿਚ ਜਿਵੇਂ ਭਗਤਾਂ ਦੇ ਹਵਾਲੇ ਨਾਲ ਸਿਮਰਨ ਦਾ ਸਮਾਜਿਕ ਪ੍ਰਕਾਸ਼ਨ ਸਾਹਮਣੇ ਲਿਆਂਦਾ ਗਿਆ ਹੈ, ਇਵੇਂ ਹੀ ਭਾਈ ਗੁਰਦਾਸ ਜੀ ਨੇ ਜੀਵਨ ਦੇ ਵੱਖ ਵੱਖ ਖ਼ੇਤਰਾਂ ਵਿਚੋਂ ਸਫ਼ਲ ਅਤੇ ਅਸਫ਼ਲ ਵਿਅਕਤੀਆਂ ਦੇ ਹਵਾਲੇ ਨਾਲ ਧਰਮ ਸ਼ਾਸ਼ਤਰੀ ਸਰੋਕਾਰ ਸਾਹਮਣੇ ਲਿਆਂਦੇ ਹਨ। ਸੋ ਸਪਸ਼ਟ ਹੋਇਆ ਕਿ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਸਿਮਰਨ ਨਾਲ ਹਿਰਦੇ ਅੰਦਰ ਨਿਰਭੈਤਾ ਪੈਦਾ ਹੁੰਦੀ ਹੈ ਕਿਉਂਕਿ ਇਹ ਪਰਮਾਤਮ ਗੁਣ ਹੈ । ਜਿਸਨੂੰ ਸਿਮਰੀਏ, ਉਸਦੇ ਗੁਣ ਸਹਿਜੇ ਅੰਦਰ ਪਰਵੇਸ਼ ਕਰ ਜਾਂਦੇ ਹਨ। ਸੋ ਨਿਰਭਉ ਜਪਦਿਆਂ ਸਗਲ ਭਉ ਮਿਟ ਜਾਂਦੇ ਹਨ।[116] ਸਿਮਰਨ ਮਨੁੱਖ ਦੇ ਜੀਵਨ ਵਿਚ ਪਲਟਾ ਲਿਆ ਸਕਦਾ ਹੈ, ਇਸਦੇ ਆਧਾਰ ਤੇ ਪਰਿਵਰਤਨ ਜੁਗਤਿ ਨੂੰ ਧਰਮ ਸ਼ਾਸ਼ਤਰੀ ਸਰੋਕਾਰ ਵਜੋਂ ਪਰਵਾਨ ਕੀਤਾ ਜਾ ਸਕਦਾ ਹੈ।

ਭਾਈ ਸਾਹਿਬ ਸਿਮਰਨ ਦਾ ਮਨੋਰਥ ਦ੍ਰਿੜ੍ਹ ਕਰਾਉਂਦਿਆਂ ਦਸਦੇ ਹਨ ਕਿ ਪਰਮਾਤਮਾ ਦੀ ਯਾਦ ਨਾਲ ਇਕਸੁਰ ਹੋਇਆਂ ਉਸਦੇ ਗੁਣ ਮਨੁੱਖੀ ਹਿਰਦੇ ਵਿਚ ਉਤਰਦੇ ਜਾਂਦੇ ਹਨ। ਪਰਮਾਤਮਾ ਅਜੂਨੀ ਹੈ। ਐਸੇ ਗੁਣ ਵਾਲੇ ਭਗਵੰਤ ਦੀ ਆਰਾਧਣਾ ਕਰਨ ਨਾਲ ਮਾਤ ਜੂਨੀ ਵਿਚ ਆਉਣ ਵਾਲੇ ਸੰਕਟਾਂ ਤੋਂ ਮਾਨਵ ਨਵਿਰਤ ਹੋ ਜਾਂਦਾ ਹੈ। ਭਾਈ ਸਾਹਿਬ ਪਰਮਾਤਮਾ ਨੂੰ ਚਿੰਤਾਮਨਿ ਦੀ ਸੰਗਿਆ ਦੇ ਕੇ ਦਸਦੇ ਹਨ ਕਿ ਐਸੇ ਗੁਣ ਵਾਲੇ ਅਕਾਲ ਪੁਰਖ਼ ਨੂੰ ਆਰਾਧਣ ਨਾਲ ਮਨੁੱਖ ਦੀਆਂ ਸਾਰੀਆਂ ਚਿੰਤਾਵਾਂ ਦੂਰ ਹੋ ਜਾਂਦੀਆਂ ਹਨ। ਪਰਮਾਤਮਾ "ਅਕਾਲ" ਹੈ। ਐਸੇ ਅਬਿਨਾਸ਼ੀ ਪੁਰਖ਼ ਨੂੰ ਧਿਆਉਂਦਿਆਂ ਮਨੁੱਖ ਦੇ ਕਾਲ ਦੇ ਕੰਟਕ ਤੇ ਕਲੇਸ਼ ਨਸ ਜਾਂਦੇ ਹਨ। ਪਰਮਾਤਮਾ ਨਿਰਭਉ ਹੈ। ਨਿਰਭਉ ਦੇ ਭਜਨ

---

ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ॥ ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ॥
ਓਹੁ ਲਖ ਸਿਉ ਪ੍ਰੀਤਿ ਮਿਲਾਪੁ॥ ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁਨਾਵੈ ਦੂਖ ਸੰਤਾਪੁ॥

114. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੩, ਪੰ. 1285.
"ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥ ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥
ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ॥ ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ॥

115. ---------ਉਹੀ----------ਪੰ. 386.
ਜਿਸੁ ਨੀਚ ਕਉ ਕੋਈ ਨ ਜਾਨੈ॥
ਨਾਮੁ ਜਪਤ ਉਹੁ ਚਹੁਕੁੰਟ ਮਾਨੈ॥

116. -----------ਉਹੀ----------ਪੰ.293.
"ਨਿਰਭਉ ਜਪੈ ਸਗਲ ਭਉ ਮਿਟੈ॥"

ਨਾਲ ਅਗਿਆਨ ਤੋਂ ਉਪਜਣ ਵਾਲੇ "ਭੈ" ਦੀਆਂ ਫੌਜਾਂ ਭਜ ਜਾਂਦੀਆਂ ਹਨ। ਪਰਮਾਤਮਾ "ਨਿਰਵੈਰ" ਹੈ ਜਿਸਦੇ ਜਪਿਆਂ ਇਨਸਾਨ ਵੈਰ ਰਹਿਤ ਹੋ ਜਾਦਾ ਹੈ। ਭਾਈ ਸਾਹਿਬ ਪਰਮਾਤਮਾ ਨੂੰ "ਨਿਰਭੇਦ" ਭਾਵ ਜੋ ਸਦਾ ਇਕਰਸ,ਅਖੰਡ ਪਰਮਾਤਮਾ ਹੈ, ਉਸਨੂੰ ਜਪਿਆਂ ਮਨੁੱਖ ਦੇ ਸਾਰੇ ਭੇਦ-ਭਾਵ ਤੇ ਵਿਤਕਰੇ ਆਦਿ ਮਿਟ ਜਾਂਦੇ ਹਨ ਤੇ ਉਸਦੀ ਬਿਰਤੀ ਸਹਿਜ ਭਾਵ ਵਿਚ ਇਕਰਸ ਹੋਕੇ ਵਿਚਰਦੀ ਹੈ। ਉਹ ਸਿਰਜਣਹਾਰ ਪ੍ਰਭੂ "ਅਕੁਲ" ਭਾਵ ਹਰ ਤਰ੍ਹਾਂ ਦੀ ਕੁਲ,ਗੋਤ ਅਤੇ ਜਾਤ ਪਾਤ ਤੋਂ ਰਹਿਤ ਹੈ। ਉਸਦਾ "ਅੰਚਲ" ਫੜਿਆਂ ਗੁਰਮੁਖਾਂ ਦੇ ਕੁਲ,ਗੋਤ ਤੇ ਜਾਤ ਪਾਤ ਦੀ ਕੋਈ ਵੀਚਾਰ ਨਹੀਂ ਹੁੰਦੀ। ਬਸ ਐਸੇ ਅਟੱਲ ਪ੍ਰਭੂ ਦੀ ਸ਼ਰਨ ਤੇ ਸਿਮਰਨ ਨਾਲ ਮਨੁੱਖ ਦਾ ਆਵਾਗਵਨ ਮਿਟ ਜਾਂਦਾ ਹੈ।[117] ਇਸ ਨਾਲ ਉਹ ਸਾਰੇ ਸਦਗੁਣ ਸਾਹਮਣੇ ਆ ਜਾਂਦੇ ਹਨ ਜੋ ਸਿਮਰਨ ਦੀਆਂ ਬਰਕਤਾਂ ਨਾਲ ਗੁਰਮੁਖ ਦੀ ਝੋਲੀ ਵਿਚ ਪੈਂਦੇ ਹਨ। ਇਨ੍ਹਾਂ ਨਾਲ ਗੁਰਮੁਖੀ ਸ਼ਖਸ਼ੀਅਤ ਦੀ ਉਸਾਰੀ ਹੁੰਦੀ ਹੈ ਜਿਸ ਨਾਲ "ਜਗਦੀਸ਼ੈ ਅੰਸ਼" ਦਾ "ਗੋਬਿੰਦ ਮਿਲਣ" ਪਰਪੱਕ ਹੁੰਦਾ ਚਲਾ ਜਾਂਦਾ ਹੈ। ਸਿਮਰਨ ਦੀਆਂ ਤਾਂ ਐਸੀਆਂ ਬਰਕਤਾਂ ਹਨ ਕਿ ਜੇ ਕੋਈ ਪਲ ਭਰ ਲਈ ਸਤਿਗੁਰੂ ਨਾਲ ਸਿਮਰਨ ਰਾਹੀਂ ਪ੍ਰੀਤ ਦੀ ਸਾਂਝ ਪਾਉਂਦਾ ਹੈ,ਤਾਂ ਸਤਿਗੁਰ ਉਸਨੂੰ ਸੰਪੂਰਨ ਸੁਖਾਂ ਦੇ ਫਲ ਪ੍ਰਦਾਨ ਕਰਦੇ ਹਨ।[118] ਭਾਈ ਸਾਹਿਬ ਨੇ ਸਿਮਰਨ ਦੀਆਂ ਬੜੀਆਂ ਵਿਸਮਾਦੀ ਪਰਤਾਂ ਸਾਡੇ ਸਾਹਮਣੇ ਲਿਆਂਦੀਆਂ ਹਨ। ਭਾਈ ਸਾਹਿਬ ਦਸਦੇ ਹਨ ਕਿ ਇਕ ਵਾਰ ਜੇ ਕੋਈ ਗੁਰੂ ਦੇ ਪ੍ਰੇਮ ਦਾ ਮਤਵਾਲਾ ਹੋਕੇ ਸਤਿਗੁਰੂ ਨੂੰ ਆਪਣੀ ਯਾਦ ਵਿਚ ਟਿਕਾ ਲੈਂਦਾ ਹੈ ਫ਼ਿਰ ਸਤਿਗੁਰੂ ਤਾਂ ਅਸਚਰਜ ਕੌਤਕ ਵਰਤਾਉਂਦੇ ਹਨ:

> ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ ਸਿਮਰਨ ਤਾਂਹਿ ਬਾਰੰਬਾਰ ਗੁਰ ਹੇਤ ਹੈ॥[119]

ਬਸ ਇਸੇ ਨੂੰ ***ਸਿਮਰਨ ਧਰਮ-ਸ਼ਾਸ਼ਤਰ*** ਆਖ਼ਿਆ ਹੈ ਜੋ ਭਾਈ ਗੁਰਦਾਸ ਜੀ ਨੇ ਸਾਡੇ ਸਾਹਮਣੇ ਲਿਆਂਦਾ ਹੈ। ਇਹ ਪ੍ਰੇਮਾ-ਭਗਤੀ ਤੇ ਕੀਰਤਨ ਭਗਤੀ ਰਾਹੀਂ ਤਰੰਗਿਤ ਹੁੰਦਾ ਹੈ। ਇਸਦੀ ਜੁਗਤਿ ਅਗੇ ਵੀਚਾਰੀ ਜਾ ਰਹੀ ਹੈ।

4.6 ***ਪ੍ਰੇਮਾ ਭਗਤੀ :*** ਗੁਰਮੁਖ ਜੀਵਨ ਲਈ ਅਤੇ ਅਕਾਲ ਪੁਰਖ਼ ਨਾਲ ਇਕਸੁਰਤਾ ਲਈ ਪ੍ਰਭੂ ਸਿਮਰਨ ਆਧਾਰ ਸ਼ਿਲਾ ਦਸੀ ਜਾ ਚੁੱਕੀ ਹੈ, ਜਿਸਦਾ ਵਿਸਥਾਰ ਉਪਰ ਦਿਤਾ ਗਿਆ ਹੈ। ਸਿਮਰਨ ਵਾਸਤੇ ਦੋ ਮਾਧਿਅਮ ਭਾਰਤੀ ਧਰਮ ਚਿੰਤਨ ਵਿਚ ਪਰਮੁੱਖ ਤੌਰ ਤੇ ਪਰਵਾਨ ਕੀਤੇ ਗਏ ਹਨ: ਯੋਗ ਮੂਲਕ ਸਾਧਨਾ ਅਤੇ ਭਗਤੀ ਮੂਲਕ ਸਾਧਨਾ। ਪਹਿਲੀ ਸਾਧਨਾ ਵਿਚ ਵਿਸ਼ੇਸ਼ਤਾ ਵਿਅਕਤੀ ਨੂੰ ਪ੍ਰਾਪਤ ਹੈ ਅਤੇ ਹੱਠ ਸਾਧਨਾਂ ਰਾਹੀਂ ਇੰਦ੍ਰਿਆਂ ਤੇ ਜਿੱਤ ਪ੍ਰਾਪਤ ਕਰਨਾ ਪ੍ਰਯੋਜਨ

---

117. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ, ਅਨੁਕ੍ਰਮਣਿਕਾ ਤੇ ਕੋਸ਼*, ਪੰ. 104.
ਚਿੰਤਾਮਨਿ ਚਿਤਵਤ ਚਿੰਤਾ ਚਿਤ ਤੇ ਚੁਰਾਈ, ਅਜੋਨੀ ਅਰਾਧੇ ਜੋਨਿ ਸੰਕਟਿ ਕਟਾਏ ਹੈ।
ਜਪਤ ਅਕਾਲ ਕਾਲ ਕੰਟਕ ਕਲੇਸ ਨਾਸੇ, ਨਿਰਭੈ ਭਜਨ ਭ੍ਰਮ ਭੈ ਦਲ ਭਜਾਏ ਹੈ।
ਸਿਮਰਤ ਨਾਥ ਨਿਰਵੈਰ ਬੈਰ ਭਾਉ ਤਿਆਗਿਓ, ਭਾਗਿਓ ਭੇਦੁ ਖੇਦੁ ਨਿਰਭੇਦ ਗੁਨ ਗਾਏ ਹੈ।
ਅਕੁਲ ਅੰਚਲ ਗਹੇ ਕੁਲ ਨ ਬਿਚਾਰੈ ਕੋਊ, ਅਟਲ ਸਰਨਿ ਆਵਾਗਵਨ ਮਿਟਾਏ ਹੈ।408।

118. ----------ਉਹੀ---------ਪੰ. 22.
"ਸ੍ਰੀ ਗੁਰ ਕ੍ਰਿਪਾ ਨਿਧਾਨ ਸਿਮਰਨ ਗਿਆਨ ਧਿਆਨ,
ਗੁਰਮੁਖਿ ਸੁਖਫਲ ਪਲ ਅਨੁਰਾਗੇ ਹੈ।79।

119. ----------ਉਹੀ---------ਪੰ. 30.

ਹੈ। ਦੂਸਰੀ ਸਾਧਨਾ ਵਿਚ ਵਿਅਕਤੀ ਨਾਲੋਂ ਆਦਰਸ਼ ਨੂੰ ਪ੍ਰਮੁੱਖਤਾ ਹਾਸਲ ਹੋਣ ਕਰਕੇ ਪ੍ਰੇਮ ਨੂੰ ਪ੍ਰਧਾਨਤਾ ਪ੍ਰਾਪਤ ਹੈ। ਪਰਮਾਤਮਾ ਉਪਰ ਵਿਸ਼ਵਾਸ਼ ਨੂੰ ਆਦਰਸ਼ ਮੰਨਿਆ ਜਾਂਦਾ ਹੈ।[120] ਭਗਤੀ ਦਾ ਸੰਬੰਧ ਮਨੁੱਖੀ ਮਨ ਦੀਆਂ ਰਾਗਾਤਮਕ ਬਿਰਤੀਆਂ ਨਾਲ ਹੁੰਦਾ ਹੈ। ਇਹ ਰਾਗਾਤਮਕ ਬਿਰਤੀ ਮਨੁੱਖ ਦੀਆਂ ਹੋਰ ਕੋਮਲ ਭਾਵਨਾਵਾਂ ਨੂੰ ਜਾਗਰਿਤ ਕਰਨ ਦੀ ਸਮਰਥਾ ਰਖਦੀਆਂ ਹਨ। ਦੂਸਰੇ ਪਾਸੇ, ਗਿਆਨ ਦੇ ਗੰਭੀਰ ਤੱਤਾਂ ਦਾ ਅਧਿਐਨ ਕਰਕੇ ਕੋਈ ਆਪਣਾ ਬੋਧਿਕ ਵਿਕਾਸ ਤਾਂ ਭਾਵੇਂ ਕਰ ਲਵੇ ਪਰ ਜੀਵਨ ਦੇ ਸਾਧਾਰਨ ਧਰਾਤਲ ਤੇ ਉਸ ਦੀਆਂ ਰਾਗਾਤਮਕ ਤੇ ਕੋਮਲ ਭਾਵਨਾਵਾਂ ਦੇ ਵਿਕਾਸ ਦੀ ਸੰਭਾਵਨਾ ਭਗਤੀ ਪ੍ਰਸੰਗ ਵਿਚ ਵਧੇਰੇ ਮੰਨੀ ਗਈ ਹੈ। ਇਹੀ ਕਾਰਨ ਹੈ ਕਿ ਗਿਆਨ ਨਾਲ ਜੁੜੇ ਹੋਏ ਦਾਰਸ਼ਨਿਕ ਤੱਤ ਕੁਝ ਸਮਾਂ ਪਾ ਕੇ ਨੀਰਸ ਤੇ ਪੁਰਾਣੇ ਹੋ ਜਾਂਦੇ ਹਨ ਜਦ ਕਿ ਭਗਤੀ ਦਾ ਝਰਨਾ ਆਪਣੀ ਮਧੁਰ ਚਾਲ ਤੇ ਤਾਲ ਨਾਲ ਸਦਾ ਪ੍ਰਵਾਹਿਤ ਰਹਿੰਦਾ ਹੈ।[121]

ਭਗਤੀ ਰੂਪੀ ਰਥ ਦੇ ਸ਼ਰਧਾਯੁਕਤ ਪ੍ਰੇਮ ਅਤੇ ਆਤਮ ਸਮਰਪਣ ਦੋ ਪਹੀਏ ਹਨ।[122] ਪ੍ਰੇਮ ਮਨੁੱਖੀ ਜੀਵਨ ਦੀ ਸਭ ਤੋਂ ਵੱਡੀ ਸਚਾਈ ਹੈ। ਪ੍ਰੇਮ ਤੋਂ ਬਿਨਾਂ ਮਨੁੱਖਤਾ ਅਧੂਰੀ ਹੈ। ਭਗਤੀ ਏਸੇ ਪ੍ਰੇਮ ਭਾਵ ਦਾ ਅਧਿਆਤਮਕ ਪੱਧਰ ਤੇ ਪ੍ਰਗਟਾਵਾ ਹੈ।[123] ਸਵਾਮੀ ਵਿਵੇਕਾਨੰਦ ਨੇ ਪ੍ਰੇਮ ਨੂੰ ਸਮੁੱਚੀ ਧਰਮ ਸਾਧਨਾ ਦਾ ਮੁੱਢ ਮੰਨਿਆ ਹੈ ਕਿਉਂਕਿ ਜਿਸ ਨਾਲ ਪ੍ਰੇਮ ਹੀ ਨਾ ਹੋਵੇ ਉਸ ਨੂੰ ਪੂਜਿਆ ਕਿਵੇਂ ਜਾ ਸਕਦਾ ਹੈ। ਇਸ ਲਈ ਪ੍ਰੇਮ ਹੀ ਹੈ ਜਿਸ ਵਿਚ ਨਿਸ਼ਕਾਮ, ਨਿਰਭਉ ਅਤੇ ਨਿਰਵੈਰ ਦੇ ਜਜ਼ਬੇ ਸਮਿਲਤ ਹਨ।[124] ਡਾ. ਗੁਲਵੰਤ ਸਿੰਘ ਅਨੁਸਾਰ: ਇਸ਼ਕ ਬ੍ਰਹਿਮੰਡ ਦਾ ਪ੍ਰਾਣ ਹੈ। ਇਸ ਜਜ਼ਬੇ ਸਦਕਾ ਹਰ ਚੀਜ਼ ਆਪਣੇ ਮੂਲ ਨਾਲ ਮੇਲ ਵਾਸਤੇ ਬਿਹਬਲ ਹੈ। ਇਸੇ ਨੂੰ 'ਰਹਸਮਈ ਸੁਧਾਰਸ' ਆਖਿਆ ਹੈ। ਇਸ਼ਕ ਦਾ ਅਗਨੀ-ਸੂਰ ਹੀ ਸਤਿਅਤਾ ਦਾ ਪ੍ਰਾਣ ਹੈ। ਜੇ ਇਸ਼ਕ ਨਹੀਂ ਤਾਂ ਧਰਮਾਚਾਰ ਰੀਸ ਅਤੇ ਅੰਧਾਨੁਕਰਣ ਹੈ, ਜਿਸ ਨਾਲ ਇਨਸਾਨ ਦੇ ਅੰਤਰਜਨ ਨੂੰ ਕੋਈ ਲਾਭ ਨਹੀਂ ਮਿਲਦਾ।[125] ਉਪਰੋਕਤ ਧਾਰਨਾਵਾਂ ਤੋਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਪ੍ਰੇਮ ਅਧਿਆਤਮ ਪ੍ਰਾਪਤੀ ਲਈ ਸਭ ਤੋਂ ਸਮਰਥ ਸਾਧਨ ਹੈ ਜਿਸ ਰਾਹੀਂ ਸਹਿਜੇ ਹੀ ਮਨੁੱਖ ਉਸ ਦੈਵੀ ਸ਼ਕਤੀ ਨਾਲ ਸਮਸੂਰ ਹੋ ਸਕਦਾ ਹੈ। ਇਸੇ ਕਰਕੇ ਪ੍ਰੇਮ ਤੋਂ ਵਿਹੂਣੇ ਧਰਮ ਸ਼ਾਸ਼ਤਰ ਦੀ ਕਲਪਨਾਂ ਹੀ ਨਹੀਂ ਕੀਤੀ ਜਾ ਸਕਦੀ। ਸਿੱਖ ਧਰਮ ਸ਼ਾਸ਼ਤਰ ਵਿਚ ਪ੍ਰੇਮ ਨੂੰ ਕੇਂਦਰੀਅਤਾ ਪ੍ਰਾਪਤ ਹੈ।

---

120. ਡਾ. ਬਲਕਾਰ ਸਿੰਘ, *ਸਿੱਖ ਰਹਸਵਾਦ ਅਨੁਭੂਤੀ ਅਤੇ ਅਭਿਵਿਅਕਤੀ ਦਾ ਵਿਸ਼ਲੇਸ਼ਣਾਤਮਕ ਅਧਿਐਨ*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1987, ਪੰ. 167.

121. ਪ੍ਰਿੰਸੀਪਲ ਭਗਤ ਸਿੰਘ ਵੇਦੀ, *ਮੱਧ ਕਾਲੀਨ ਭਗਤੀ ਕਾਵਿ ਦੀ ਭੂਮਿਕਾ*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1990, ਪੰ. 12.

122. ---------ਉਹੀ--------ਪੰ. 11.

123. ਡਾ. ਦੀਵਾਨ ਸਿੰਘ, *ਗੁਰਮਤਿ ਸਿਧਾਂਤ*, ਪੰ. 69.

124. Radhakamal Mukarjee, *The Theory and art of Mysticism*, ਉਧਰਿਤ: ਡਾ. ਬਲਕਾਰ ਸਿੰਘ, *ਅਨੁਭੂਤੀ ਅਤੇ ਅਭਿਵਿਅਕਤੀ ਦਾ ਵਿਸ਼ਲੇਸ਼ਣਾਤਮਕ ਅਧਿਐਨ*, ਪੰ. 168.

125. ਡਾ. ਗੁਲਵੰਤ ਸਿੰਘ, *ਮੌਲਾਨਾ ਜਲਾਲ-ਉਦ-ਦੀਨ ਮੁਹੰਮਦ ਰੂਮੀ*, ਪਟਿਆਲਾ, ਪੰਜਾਬੀ ਯੂਨੀਵਰਸਿਟੀ,1971, ਪੰ. 38.

ੴ

ਸਿੱਖ ਧਰਮ ਪ੍ਰੇਮਾ-ਭਗਤੀ ਦਾ ਧਰਮ ਹੈ। ਭਗਤੀ ਦਾ ਅਰਥ ਹੀ ਪ੍ਰੇਮ ਹੈ। ਪ੍ਰਭੂ ਭਗਤੀ, ਨਾਮ-ਭਗਤੀ, ਗੁਰੂ-ਭਗਤੀ ਆਦਿ ਸਾਡੀ ਪ੍ਰੇਮਾ-ਭਗਤੀ ਦੀ ਏਕਤਾ ਦੇ ਪੱਖ ਹਨ।[126] ਸਿਮਰਨ ਕੀ ਹੈ? ਉਸ ਪਿਆਰੇ ਦੀ ਯਾਦ ਹੀ ਤਾਂ ਹੈ। ਉਡੀਕ ਅਤੇ ਜਗਿਆਸਾ ਦਾ ਪ੍ਰੇਮ ਨਾਲ ਬਹੁਤ ਗਹਿਰਾ ਸੰਬੰਧ ਹੈ। ਜਿਸ ਨੂੰ ਹਰ ਪਲ ਯਾਦ ਕਰਦੇ ਰਹੀਏ ਉਸ ਨਾਲ ਸੁਭਾਵਕ ਹੀ ਪਿਆਰ ਬਣ ਜਾਂਦਾ ਹੈ। ਜਿਸ ਨਾਲ ਪਿਆਰ ਹੋ ਜਾਏ ਉਸ ਨਾਲ ਗਲਾਂ ਕਰਨ ਨੂੰ ਚਿਤ ਕਰਦਾ ਹੈ। ਪਰਮਾਤਮਾ ਨਾਲ ਗਲਾਂ ਉਸਦੀ ਆਪਣੀ ਬੋਲੀ ਵਿਚ ਹੀ ਹੋ ਸਕਦੀਆਂ ਹਨ। ਸਤਿਗੁਰੂ ਨਾਨਕ ਦੇਵ ਜੀ ਜਪੁਜੀ ਦੇ ਆਰੰਭ ਵਿਚ ਹੀ ਸੰਕੇਤ ਕਰਦੇ ਹਨ ਕਿ: ਪਰਮੇਸ਼੍ਰਰ ਦੀ ਬੋਲੀ 'ਪ੍ਰੇਮ'ਹੈ। ਉਹ ਡੂੰਘੇ ਤੇ ਉਛਾਲੇ ਖਾਂਦੇ ਪਿਆਰ ਦੀ ਬੋਲੀ ਨੂੰ ਹੀ ਸਮਝਦਾ ਹੈ ਅਤੇ ਇਸੇ ਭਾਸ਼ਾ ਦੇ ਬੋਲਾਂ ਰਾਹੀਂ ਉਹ ਆਪਣੇ ਪਿਆਰਿਆਂ ਨੂੰ "ਸਚਿਆਰ" ਬਣਾ ਦਿੰਦਾ ਹੈ। ਸਤਿਗੁਰੂ ਦਸਦੇ ਹਨ "ਨਾਨਕ ਏਵੈ ਜਾਣੀਐ..."। ਇਹੋ ਹੈ ਉਸਨੂੰ ਜਾਨਣ ਦਾ ਰਾਹ। ਕੋਈ ਹੋਰ ਕਰਮਾਂ ਦਾ, ਜਪ-ਤਪ ਦਾ ਮਾਰਗ ਨਹੀਂ ਜੋ ਪ੍ਰੇਮ-ਮਾਰਗ ਦੇ ਤੁਲ ਹੋਵੇ।[127] ਸਤਿਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਵਿਚ ਪ੍ਰਭੂ ਪ੍ਰਾਪਤੀ ਲਈ ਜਿਸ ਸਾਧਨ ਨੂੰ ਪਰਵਾਨਗੀ ਬਖਸ਼ੀ ਹੈ ਉਹ, "ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ॥"[128] ਰਾਹੀਂ ਪ੍ਰਗਟ ਹੋ ਜਾਂਦੀ ਹੈ। ਡਾ. ਕਾਲਾ ਸਿੰਘ ਬੇਦੀ ਲਿਖਦੇ ਹਨ,"ਪੰਜਾਬ ਵਿਚ ਸਤਿਗੁਰੂ ਨਾਨਕ ਪਹਿਲੇ ਮਹਾਨ ਭਗਤ ਹਨ, ਜਿਨ੍ਹਾਂ ਨੇ ਨਿਰਗੁਣ, ਪ੍ਰੇਮਾ ਭਗਤੀ ਨੂੰ ਗਿਆਨ ਨਾਲ ਸਮੋਕੇ ਪੇਸ਼ ਕੀਤਾ ਤੇ ਇਸ ਭਗਤੀ ਦੀ ਬੁਲੰਦ ਇਮਾਰਤ ਖੜੀ ਕਰਨ ਲਈ ਭਗਤੀ ਦਾ ਇਕ ਉੱਚਾ ਤੇ ਸੁੱਚਾ ਮਹਲ ਤਿਆਰ ਕੀਤਾ।"[129] ਤੀਸਰੇ ਸਤਿਗੁਰੂ ਗੁਰੂ ਅਮਰਦਾਸ ਸਾਹਿਬ ਦਾ ਬੜਾ ਸਪਸ਼ਟ ਫੁਰਮਾਨ ਹੈ, "ਹਰਿ ਭਗਤ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ॥ ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲ ਖੁਆਰ॥[130] ਪ੍ਰਭੂ ਦਾ ਪਿਆਰ ਹੀ ਭਗਤੀ ਹੈ। ਜੇ ਇਸ ਵਿਚੋਂ ਪਿਆਰ ਮਨਫ਼ੀ ਹੋ ਜਾਵੇ ਤਾਂ ਇਹ ਪਾਖੰਡ ਧਾਰਮਿਕ ਦੰਭ ਅਤੇ ਧਰਮ ਸ਼ਾਸ਼ਤਰੀ ਅਡੰਬਰ ਰਹਿ ਜਾਵੇਗਾ ਜੋ ਦੁਬਿਧਾ ਦਾ ਕਾਰਨ ਅਵੱਸ਼ ਬਣਦਾ ਹੈ। ਅਜਿਹੇ ਪਾਖੰਡ ਪੂਰਣ ਕਰਮਾਂ ਦੇ ਵਿਧੀ ਵਿਧਾਨ ਨੂੰ "ਵੈਧੀ ਭਗਤੀ" ਦੀ ਸੰਗਿਆ ਦਿਤੀ ਹੋਈ ਹੈ। ਗੁਰੂ ਸਾਹਿਬਾਨ ਨੇ ਅਜਿਹੀ ਬੰਧਨ ਯੁਕਤ ਵੈਧੀ ਭਗਤੀ ਦਾ ਖੰਡਣ ਕੀਤਾ ਹੋਇਆ ਹੈ। ਵੈਧੀ ਭਗਤੀ ਦੇ ਬਿੰਬ-ਵਿਧਾਨ: ਤਿਲਕ, ਮਾਲਾ, ਜਨੇਊ

---

126. ਡਾ. ਤਾਰਨ ਸਿੰਘ, *ਨੇਮ ਤੇ ਪ੍ਰੇਮ*, ਜਲੰਧਰ,ਨਿਊ ਬੁੱਕ ਕੰਪਨੀ, 1992, ਪੰ. 5.

127. ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁਜੀ, ਪੰ. 2.

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥੪॥

128. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀ ਰਾਗੁ ਮਹਲਾ ੧, ਪੰ. 75.

129. ਡਾ. ਕਾਲਾ ਸਿੰਘ ਬੇਦੀ, *'ਭਗਤੀ ਤੇ ਮਨ' ਨਾਨਕ ਪ੍ਰਕਾਸ਼ ਪਤ੍ਰਿਕਾ, ਭਗਤੀ ਵਿਸ਼ੇਸ਼ ਅੰਕ.* ਪੰ. 19.

130. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੧, ਪੰ. 1412.

ਆਦਿ ਨੂੰ ਫ਼ੋਕਟ ਕਰਮਾਂ ਨਾਲ ਤੁਲਨਾ ਦਿਤੀ ਹੋਈ ਹੈ।[131] ਸੋ ਪ੍ਰੇਮ ਗੁਰਮਤਿ ਭਗਤੀ ਦਾ ਪ੍ਰਾਣ ਆਧਾਰ ਹੈ। ਗੁਰਮਤਿ ਦਾ ਪਾਂਧੀ ਜਦੋਂ ਪ੍ਰੇਮ ਵਿਚ ਗੜੂੰਦ ਹੋ ਜਾਂਦਾ ਹੈ ਫ਼ਿਰ ਸੰਸਾਰ ਦੀਆਂ ਸਾਰੀਆਂ ਉੱਚ ਤੋਂ ਉੱਚ ਪਦਵੀਆਂ ਅਤੇ ਇਥੋਂ ਤਕ ਕਿ 'ਮੁਕਤਿ ਬਪੁੜੀ' ਦਾ ਵੀ ਉਹ ਤਿਆਗ ਕਰ ਦਿੰਦਾ ਹੈ।[132] ਪ੍ਰੀਤ ਦੀ ਇਹ ਰੀਤ ਗੁਰਬਾਣੀ ਵਿਚ ਐਵੇਂ ਸਿਧਾਂਤ ਮਾਤਰ ਨਹੀਂ ਦਰਸਾਈ ਗਈ। ਗੁਰਮੁਖ ਪਾਂਧੀਆਂ ਨੇ ਤਨ ਤੇ ਹੰਢਾ ਕੇ ਸੰਸਾਰ ਸਾਹਮਣੇ ਪ੍ਰਤੱਖ ਕੀਤੀ ਹੈ। ਸਿੱਖ ਇਤਿਹਾਸ ਦੇ ਸਭੇ ਸ਼ਹੀਦ ਮੁਰੀਦ ਇਸ ਪ੍ਰੀਤ ਰੀਤ ਦੀ ਸ਼ਮ੍ਹਾ ਦੇ ਪਰਵਾਨੇ ਹਨ। ਇਸ ਤੋਂ ਸਪਸ਼ਟ ਹੋਇਆ ਕਿ ਪ੍ਰੇਮਾ ਭਗਤੀ ਸਿੱਖ ਧਰਮ-ਸ਼ਾਸ਼ਤਰ ਦੇ ਸੁਤੰਤਰ ਸਰੋਕਾਰ ਵਜੋਂ ਪਰਵਾਨੀ ਗਈ ਹੈ ਜੋ ਗੁਰਮੁਖ਼ ਜੀਵਨ ਲਈ ਸਮਰੱਥ ਮਾਧਿਅਮ ਹੈ। ਗੁਰਮਤਿ ਚਿੰਤਨ ਦਾ ਇਹ ਸਰੋਕਾਰ ਭਾਰਤੀ ਪਰੰਪਰਾਗਤ ਭਗਤੀ ਮਾਰਗ ਨਾਲੋਂ ਨਿਖੜਵਾਂ ਹੈ ਕਿਉਂਕਿ ਇਥੇ ਭਗਤੀ ਦਾ ਮਾਰਗ ਨਿਰੋਲ ਪ੍ਰੇਮ ਦੀ ਨੀਂਹ ਉਪਰ ਉਸਰਿਆ ਹੋਇਆ ਹੈ। ਇਕ ਵਿਦਵਾਨ ਅਨੁਸਾਰ "ਗੁਰਮਤਿ-ਭਗਤੀ ਵਿਗਾਸ ਹੈ। ਇਹ ਵਿਗਾਸ ਇਕਾਂਤ ਤੇ ਆਧਾਰਤ ਨਹੀਂ ਸਗੋਂ ਸਕਰਮਕ ਹੈ ਅਤੇ ਇਸੇ ਲਈ ਹੱਸਦਿਆਂ ਖੇਡਦਿਆਂ ਹੋਣ ਵਾਲੀਆਂ ਪ੍ਰਾਪਤੀਆਂ ਵਲ ਤੋਰਦਾ ਹੈ। ਇਹ ਚਾਲ ***ਗੁਰਮੁਖ ਚਾਲ*** ਹੈ ਅਤੇ ਇਸ ਰਾਹੇ ਤੁਰਦਿਆਂ ਕੀਰਤਨ ਭਗਤੀ ਦਾ ਆਸਰਾ ਲੈਣ ਦਾ ਆਦੇਸ਼ ਹੈ ਕਿਉਂਕਿ ਗੁਰਮੁੱਖਤਾ ਸ਼ਬਦ ਦਾ ਜਾਗਣਾ ਹੈ ਅਤੇ ਇਹ ਜਾਗ ਗੁਰਮਤਿ ਭਗਤੀ ਦੀ ਪ੍ਰਾਪਤੀ ਦਾ ਭਾਗ ਹੈ।"[133]

ਭਾਈ ਗੁਰਦਾਸ ਜੀ ਆਪ ਗੁਰਮਤਿ ਚਿੰਤਨ ਦੀ ਇਸ ਪ੍ਰੀਤ-ਸ਼ਮ੍ਹਾਂ ਦੇ ਪਰਵਾਨੇ ਸਨ। ਇਸੇ ਲਈ ਉਨ੍ਹਾਂ ਭਲੀਭਾਂਤ ਇਸ ਸਿਧਾਂਤ ਨੂੰ ਸਮਝਿਆ, ਬੁਝਿਆ ਤੇ ਆਪਣੀ ਰਚਨਾ ਵਿਚ ਇਸਦਾ ਬਹੁਤ ਗਹਿਰਾ ਨਿਰੂਪਣ ਕੀਤਾ। ਕਿਸੇ ਵੀ ਤਰ੍ਹਾਂ ਦੀਆਂ ਪਰੰਪਰਾਗਤ ਧਾਰਮਿਕ ਕ੍ਰਿਆਵਾਂ ਦਾਨ, ਇਸ਼ਨਾਨ, ਜਪ, ਤਪ, ਤੀਰਥ, ਬਰਤ, ਹੋਮ, ਜੱਗ ਆਦਿ ਨੂੰ ਪ੍ਰਭੂ ਪ੍ਰਾਪਤੀ ਲਈ ਪ੍ਰਮਾਣਿਕ ਨਹੀਂ ਪਰਵਾਨਿਆ। ਉੱਤਮਤਾ ਕੇਵਲ ਪਰਮਾਤਮਾ ਅਤੇ ਉਸਦੇ ਸਰਗੁਣ ਸਰੂਪ ਗੁਰੂ ਦੀ ਪ੍ਰੇਮਾ ਭਗਤੀ ਨੂੰ ਹੀ ਦਿੱਤੀ ਹੈ।[134] ਜਿਵੇਂ ਅੰਬਾਂ ਦੀ ਮਿਠਾਸ ਦਾ ਅਨੰਦ ਅੰਬਾਖੜੀਆਂ ਪੂਰਾ ਨਹੀਂ ਕਰ ਸਕਦੀਆਂ, ਗੁਆਂਢੀ ਦਾ ਪ੍ਰੇਮ ਪਿਤਾ ਦੇ ਪਿਆਰ ਦੀ ਬਰਾਬਰੀ ਨਹੀਂ ਕਰ ਸਕਦਾ, ਟੋਭੇ ਤੇ ਸਮੁੰਦਰ ਵਿਚਲੀ ਸਮਾਨਤਾ

---

131. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਵਾਰ ਮ: ੧, ਪੰ. 470.
"ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥
ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥"
132. ਸ੍ਰੀ ਗੁਰੂ ਗ੍ਰੰਥ ਸਾਹਿਬ,ਦੇਵਗੰਧਾਰੀ ਮਹਲਾ ੫, ਪੰ. 534.
"ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥"
133. ਡਾ. ਬਲਕਾਰ ਸਿੰਘ, *ਨਾਨਕ ਪ੍ਰਕਾਸ਼ ਪਤ੍ਰਿਕਾ, ਭਗਤੀ ਵਿਸ਼ੇਸ਼ ਅੰਕ(ਸੰਪਾਦਕੀ)*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1981.
134. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ.123.
ਲੋਗ ਬੇਦ ਗਿਆਨ ਉਪਦੇਸ ਹੈ ਪਤਿਬ੍ਰਿਤਾ ਕਉ, ਮਨ ਬਚ ਕ੍ਰਮ ਸ੍ਵਾਮੀ ਸੇਵਾ ਅਧਿਕਾਰਿ ਹੈ।
ਨਾਮ ਇਸਨਾਨ ਦਾਨ ਸੰਜਮ ਨ ਜਾਪ ਤਾਪ, ਤੀਰਥ ਬਰਤ ਪੂਜਾ ਨੇਮ ਨਾ ਤਕਾਰ ਹੈ।
ਹੋਮ ਜਗ ਭੋਗ ਨਈਬੇਦ ਨਹੀ ਦੇਵੀ ਦੇਵ ਸੇਵ, ਰਾਗ ਨਾਦ ਬਾਦ ਨ ਸੰਬਾਦ ਆਨ ਦੁਆਰ ਹੈ।
ਤੈਸੇ ਗੁਰਸਿਖਨ ਮੈ ਏਕ ਟੇਕ ਹੀ ਪ੍ਰਧਾਨ, ਆਨ ਗਿਆਨ ਧਿਆਨ ਸਿਮਰਨ ਬਿਬਚਾਰ ਹੈ। 482।

ਠੀਕ ਨਹੀਂ ਹੈ। ਦੀਵੇ ਦੀ ਰੋਸ਼ਨੀ ਦੀ ਸੂਰਜ ਦੀ ਰੋਸ਼ਨੀ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ। ਖੂਹ ਦਾ ਪਾਣੀ ਮੀਂਹ ਦੇ ਤੁਲ ਨਹੀਂ ਹੋ ਸਕਦਾ। ਚੰਦਨ ਵਰਗੀ ਭਿੰਨੀ ਖੁਸ਼ਬੋ ਭਲਾ ਢਾਕ ਦੇ ਬ੍ਰਿਛ ਤੋਂ ਕਿਵੇਂ ਆ ਸਕਦੀ ਹੈ? ਇਵੇਂ ਹੀ ਗੁਰੂ ਦਾ ਪ੍ਰੇਮ ਹੋਰ ਕਿਸੇ ਦੇਵੀ ਦੇਵਤੇ ਰਾਹੀਂ ਪ੍ਰਾਪਤ ਨਹੀਂ ਹੋ ਸਕਦਾ।[135] ਭਾਈ ਸਾਹਿਬ ਆਪ ਹੀ ਸਵਾਲ ਕਰਦੇ ਹਨ ਕਿ ਜੇ ਇਹ ਪਰੰਪਰਾਗਤ ਸਾਧਨ ਪ੍ਰਮਾਣਿਕ ਨਹੀਂ ਹਨ ਜਾਂ ਇਨ੍ਹਾਂ ਰਾਹੀਂ ਉਸ ਅਬਿਗਤ, ਅਕਥ, ਅਲਖ, ਅਗਮ, ਅਦ੍ਰਿਸ਼ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ? ਤਾਂ ਫ਼ਿਰ ਉਹ ਕਿਹੜਾ ਉੱਤਮ ਸਾਧਨ ਹੈ ਜਿਸ ਰਾਹੀਂ ਉਸ ਨਾਲ ਸਾਂਝ ਜੋੜੀ ਜਾ ਸਕਦੀ ਹੈ? ਇਸਦਾ ਉੱਤਰ ਭਾਈ ਸਾਹਿਬ ਨੇ ਆਪ ਹੀ ਦਿੱਤਾ ਹੈ ਕਿ ਇਸਦਾ ਸੁਖੈਨ ਮਾਰਗ ਪ੍ਰੀਤ ਰਾਹੀਂ ਉਸ ਵਿਚ ਅਭੇਦਤਾ ਅਤੇ ਲੀਨਤਾ ਹੈ।[136] ਪ੍ਰੇਮ ਰੰਗ ਵਿਚ ਰੰਗਿਆਂ ਸਾਧਕ ਦੇ ਜੀਵਨ ਵਿਚ ਵਿਲਖਣ ਤਰ੍ਹਾਂ ਦੀ ਤਬਦੀਲੀ ਦੇ ਚਿਨ੍ਹ ਉਭਰਦੇ ਹਨ। ਅੰਤਰ-ਲਿਵਲੀਨਤਾ ਵਾਲੀ ਅਵਸਥਾ ਪੈਦਾ ਹੋਣੀ ਸ਼ੁਰੂ ਹੋ ਜਾਂਦੀ ਹੈ। ਪ੍ਰਭੂ ਤੋਂ ਬਿਨਾਂ ਉਸਨੂੰ ਹੋਰ ਕੁਝ ਵੀ ਬੋਲਣਾ, ਸੁਨਣਾ ਅਤੇ ਦੇਖਣਾ ਚੰਗਾ ਨਹੀਂ ਲਗਦਾ। ਆਪਣੇ ਅੰਦਰ ਹੀ ਬਿਸਮ ਬਿਸਮਾਦ ਅਵਸਥਾ ਵਿਚ ਰਤੇ ਰਹਿਣ ਦਾ ਚਾਅ ਜਾਗ ਪੈਂਦਾ ਹੈ। ਇਹ ਜੀਵਨ-ਮੁਕਤ ਦੀ ਪਦਵੀ ਹੈ ਜੋ ਪ੍ਰੇਮ-ਰੰਗ ਵਿਚੋਂ ਪ੍ਰਾਪਤ ਹੋ ਸਕਦੀ ਹੈ।[137] ਅਜਿਹੀ ਅਵਸਥਾ ਵਿਚ ਵਿਚਰਦਿਆਂ ਸਾਧਕ ਦੀ ਬਿਰਹੋਂ ਕੁੱਠੀ ਆਤਮਾ ਪ੍ਰਭੂ ਮਿਲਾਪ ਲਈ ਬਿਹਬਲ ਹੁੰਦੀ ਹੈ, ਤੜਫਦੀ ਹੈ, ਤਰਲੋ ਮੱਛੀ ਹੁੰਦੀ, ਫੜਫੜਾਉਂਦੀ ਹੈ, ਕੂਕਦੀ ਹੈ, ਪੁਕਾਰਦੀ ਹੈ:

*ਕਬ ਲਾਗੈ ਮਸਤਕਿ ਚਰਨਨ ਰਜ, ਦਰਸੁ ਦਇਆ ਦ੍ਰਿਗਨ ਕਬ ਦੇਖਉ।*
*ਅੰਮ੍ਰਿਤ ਬਚਨ ਸੁਨਉ ਕਬ ਸ੍ਰਵਨਨੁ, ਕਬ ਰਸਨਾ ਬੇਨਤੀ ਬਿਸੇਖਉ।*
*ਕਬ ਕਰ ਕਰਉ ਡੰਡਉਤ ਬੰਦਨਾ, ਪਗਨੁ ਪਰਿਕ੍ਰਮਾਦਿ ਪੁਨ ਰੇਖਉ।*
*ਪ੍ਰੇਮ ਭਗਤ ਪ੍ਰਤਛਿ ਪ੍ਰਾਨਪਤਿ, ਗਿਆਨ ਧਿਆਨ ਜੀਵਨਪਦ ਲੇਖਉ। 401।*[138]

---

135. ----------ਉਹੀ-----------ਪੰ. 120.
ਆਂਬਨ ਕੀ ਸਾਧ ਕਤ ਮਿਟਤ ਆਂਬਲੀ ਖਾਏ,ਪਿਤਾ ਕੋ ਪਿਆਰੁ ਨ ਪਰੋਸੀ ਪਹਿ ਪਾਈਐ।
ਸਾਗਰ ਕੀ ਨਿਧਿ ਕਤ ਪਾਈਅਤ ਪੋਖਰ ਸੈ, ਦਿਨਕਰਿ ਸਰਿ ਦੀਪ ਜੋਤਿ ਨ ਪੁਜਾਈਐ।
ਇੰਦ੍ਰ ਬਰਖਾ ਸਮਾਨ ਪੁਜਸ ਨ ਕੂਪ ਜਲ, ਚੰਦਨ ਸੁਬਾਸ ਨ ਪਲਾਸ ਮਹਿਕਾਈਐ।
ਸ੍ਰੀਗੁਰ ਦਇਆਲ ਕੀ ਦਇਆ ਨ ਆਨ ਦੇਵ ਮੈ ਜਉ, ਖੰਡ ਬ੍ਰਹਮੰਡ ਉਦੈ ਅਸਤ ਲਉ ਧਾਈਐ। 472।
136. --------ਉਹੀ--------ਪੰ. 66.
ਅਬਿਗਤਿ ਗਤਿ ਕਤ ਆਵਤ ਅੰਤਰਿ ਗਤਿ, ਅਕਥ ਕਥਾ ਸੁਕਹਿ ਕੈਸੇ ਕੈ ਸੁਨਾਈਐ।
ਅਲਖ ਅਪਾਰ ਕਿਧੋ ਪਾਈਅਤਿ ਪਾਰੁ ਕੈਸੇ, ਦਰਸੁ ਅਦਰਸੁ ਕੋ ਕੈਸੇ ਕੈ ਦਿਖਾਈਐ।
ਅਗਮ ਅਗੋਚਰੁ ਅਗਾਹੁ ਗਹੀਐ ਧੌ ਕੈਸੇ, ਨਿਰਲੰਬੁ ਕਉਨ ਅਵਲੰਬ ਠਹਿਰਾਈਐ।
ਗੁਰਮੁਖਿ ਸੰਧਿ ਮਿਲੈ ਸੋਈ ਜਾਨੈ ਜਾਮੈ ਬੀਤੈ, ਬਿਸਮ ਬਿਦੇਹ ਜਲ ਬੂੰਦ ਹੁਇ ਸਮਾਈਐ।253।
137. ---------ਉਹੀ----------ਪੰ. 18.
ਬਿਨੁ ਰਸ ਰਸਨਾ ਬਕਤ ਹੀ ਬਹੁਤ ਬਾਤੈ, ਪ੍ਰੇਮਰਸ ਬਸਿ ਭਏ ਮੋਨਿਬ੍ਰਤ ਲੀਨ ਹੈ।
ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ਕੈ ਮਦੋਨ, ਅੰਤਰਿ ਧਿਆਨ ਦ੍ਰਿਗ ਦੁਤੀਆ ਨ ਚੀਨ ਹੈ।
ਪ੍ਰੇਮ ਨੇਮ ਸਹਜ ਸਮਾਧਿ ਅਨਹਦ ਲਿਵ, ਦੁਤੀਆ ਸਬਦ ਬ੍ਰਵਨੰਤਰਿ ਨ ਕੀਨ ਹੈ।
ਬਿਸਮ ਬਿਦੇਹ ਜਗ ਜੀਵਨਮੁਕਤਿ ਭਏ, ਤ੍ਰਿਭਵਨ ਅਉ ਤ੍ਰਿਕਾਲ ਗੰਮਿਤਾ ਪ੍ਰਬੀਨ ਹੈ। 65।
138. -----------ਉਹੀ-------------ਪੰ. 103.

ਜਦੋਂ ਬਿਰਹਾ ਦੀ ਸਿਖਰ ਹੁੰਦੀ ਹੈ ਫਿਰ ਸੁਰਤੀ ਸ਼ਬਦ ਦੇ ਮੇਲ ਦੁਆਰਾ ਸਹਜ ਵਿਚ ਨਿਵਾਸ ਕਰਦੀ ਹੈ। ਬੁੱਧ ਨਿਰਮਲ ਹੁੰਦੀ ਹੈ, ਪਰਮਾਤਮ ਜੋਤਿ ਦੇ ਦੀਦਾਰਿਆਂ ਨਾਲ ਅੰਤਰਆਤਮਾ ਪ੍ਰਕਾਸ਼ਮਾਨ ਹੋ ਉਠਦੀ ਹੈ। ਸਰਬ ਸ੍ਰਿਸ਼ਟੀ ਵਿਚ ਬ੍ਰਹਮ ਦੇ ਰਮੇ ਹੋਣ ਦਾ ਦ੍ਰਿੜ੍ਹ ਨਿਸ਼ਚਾ ਪ੍ਰਾਪਤ ਹੁੰਦਾ ਹੈ। ਪ੍ਰੇਮ-ਰਸ ਦੇ ਰਸੀਏ ਬਣਿਆਂ ਹੀ ਇਹ ਵਿਲਖਣ ਵਿਸਮਾਦੀ ਰੰਗ ਪ੍ਰਾਪਤ ਹੁੰਦੇ ਹਨ।[139] ਭਾਈ ਸਾਹਿਬ ਹੋਰ ਪ੍ਰੇਮ ਰੰਗ ਦੀ ਅਵਸਥਾ ਨੂੰ ਉਘਾੜਦਿਆਂ ਦਸਦੇ ਹਨ ਕਿ ਜਿਵੇਂ ਲਗਾਤਾਰ ਸ੍ਰੋਤ ਨਾਲ ਮਨੁੱਖ ਆਖ਼ਰ ਵਿਦਵਾਨ ਬਣ ਜਾਂਦਾ ਹੈ, ਰਿਆਜ਼ ਕਰਨ ਨਾਲ ਸੰਗੀਤਕਾਰ ਦੀ ਪਦਵੀ ਨੂੰ ਪ੍ਰਾਪਤ ਹੋਈਦਾ ਹੈ, ਸਹਜੇ ਸਹਜੇ ਤੁਰਦਿਆਂ ਤੁਰਦਿਆਂ ਆਖ਼ਰ ਮੰਜ਼ਿਲ ਦੀ ਪ੍ਰਾਪਤੀ ਹੁੰਦੀ ਹੈ ਇਵੇਂ ਹੀ ਪ੍ਰੇਮਾ-ਭਗਤੀ ਦੇ ਮਾਰਗ ਦੀਆਂ ਗਹਿਰਾਈਆਂ ਦੇ ਤਾਰੂ ਹੋਇਆਂ ਗੁਰਸ਼ਬਦ ਵਿਚ ਅਭੇਦ ਹੋ ਕੇ ਪੂਰਨਤਾ ਨਾਲ ਇਕਸੁਰਤਾ ਪੈਦਾ ਹੋ ਜਾਂਦੀ ਹੈ।[140] ਇਸ ਪ੍ਰੇਮਾ ਭਗਤੀ ਦੇ ਮਾਰਗ ਦੀ ਵਿਆਖਿਆ ਭਾਈ ਸਾਹਿਬ ਨੇ ਆਪਣੇ ਅਨੇਕਾਂ ਕਬਿੱਤਾਂ ਵਿਚ ਦੰਪਤੀ ਦੇ ਰੂਪਕ ਰਾਹੀਂ ਵੀ ਕੀਤੀ ਹੋਈ ਹੈ।[141] ਇਸ ਵਿਵਰਣ ਤੋਂ ਗੁਰਮਤਿ ਗਾਡੀ ਰਾਹ ਦੀ ਵਿਲਖਣਤਾ ਉਘੜ ਕੇ ਸਾਡੇ ਸਾਹਮਣੇ ਆ ਜਾਂਦੀ ਹੈ। ਪ੍ਰੇਮਾ ਭਗਤੀ ਦੇ ਮਾਰਗ ਦਾ ਪਾਂਧੀ ਬਣਿਆਂ 'ਕੀਰਤਨ ਭਗਤੀ' ਦਾ ਆਸਰਾ ਲੈਣ ਨਾਲ ਗੁਰਮੁਖ਼ਤਾਈ ਦਾ ਪੰਧ ਹੋਰ ਵਧੇਰੇ ਸੁਖਾਲਾ ਤਹਿ ਹੋ ਸਕਦਾ ਹੈ। ਇਸਦਾ ਵਿਸਥਾਰ ਅਗੇ ਦਿਤਾ ਜਾ ਰਿਹਾ ਹੈ।

4.7 ***ਕੀਰਤਨ-ਭਗਤੀ :*** ਸਿੱਖ ਧਰਮ ਸ਼ਾਸ਼ਤਰ ਵਿਚ ਇਹ ਵਿਸ਼ਵਾਸ਼ ਨਿਹਿਤ ਹੈ ਕਿ ਕੀਰਤਨ ਨਾਲ ਮਾਨਵ ਮਾਨਸਿਕਤਾ ਨੂੰ ਸੁੰਦਰ ਅਤੇ ਸੰਤੁਲਿਤ ਬਣਾਇਆ ਜਾ ਸਕਦਾ ਹੈ। ਸੋ ਕਿਹਾ ਜਾ ਸਕਦਾ ਹੈ ਕਿ ਜਦੋਂ ਗੁਰਬਾਣੀ, ਸੰਗੀਤ ਅਤੇ ਮਨੁੱਖੀ ਅੰਤਸ਼ਕਰਣ ਦੀ ਧੁਨੀ ਸਮਸ੍ਰਰ ਹੋ ਜਾਂਦੇ ਹਨ ਤਾਂ ਉਹ ਕੀਰਤਨ ਬਣ ਜਾਂਦੀ ਹੈ।[142] ਭਾਵ ਇਹ

---

139. -----------ਉਹੀ------------. ਪੰ. 17.

ਸਬਦ ਸੁਰਤਿ ਅਵਗਾਹਨ ਬਿਮਲ ਮਤਿ, ਸਬਦ ਸੁਰਤਿ ਗੁਰ ਗਿਆਨ ਕੋ ਪ੍ਰਗਾਸ ਹੈ।
ਸਬਦ ਸੁਰਤਿ ਸਮ ਦ੍ਰਿਸਟਿ ਕੈ ਦਿਬਿ ਜੋਤਿ, ਸਬਦ ਸੁਰਤਿ ਲਿਵ ਅਨਭੈ ਅਭਿਆਸ ਹੈ।
ਸਬਦ ਸੁਰਤਿ ਪਰਮਾਰਥ ਪਰਮਪਦ, ਸਬਦ ਸੁਰਤਿ ਸੁਖ ਸਹਜ ਨਿਵਾਸ ਹੈ।
ਸਬਦ ਸੁਰਤਿ ਲਿਵ ਪ੍ਰੇਮਰਸ ਰਸਿਕ ਹੁਇ, ਸਬਦ ਸੁਰਤਿ ਲਿਵ ਬਿਸਮ ਬਿਸ੍ਵਾਸ ਹੈ। 62।

140. ------------ਉਹੀ---------ਪੰ. 149.

ਪੇਖਤ ਪੇਖਤ ਜੈਸੇ ਰਤਨ ਪਾਰਖੁ ਹੋਤ, ਸੁਨਤ ਸੁਨਤ ਜੈਸੇ ਪੰਡਿਤ ਪ੍ਰਬੀਨ ਹੈ।
ਸੂੰਘਤ ਸੂੰਘਤ ਸੋਧਾ ਜੈਸੇ ਤਉ ਸੁਬਾਸੀ ਹੋਤ, ਗਾਵਤ ਗਾਵਤ ਜੈਸੇ ਗਾਇਨ ਗੁਨੀਨ ਹੈ।
ਲਿਖਤ ਲਿਖਤ ਲੇਖ ਜੈਸੇ ਤਉ ਲੇਖਕ ਹੋਤ, ਚਾਖਤ ਚਾਖਤ ਜੈਸੇ ਭੋਗੀ ਰਸੁ ਭੀਨ ਹੈ।
ਚਲਤ ਚਲਤ ਜੈਸੇ ਪਹੁਚੈ ਠਿਕਾਨੈ ਜਾਇ, ਖੋਜਤ ਖੋਜਤ ਗੁਰਸਬਦੁ ਲਿਵਲੀਨ ਹੈ। 588।

141. ----------ਉਹੀ-----------ਪੰ. 165.

ਸਫਲ ਜਨਮ, ਧੰਨ ਆਜ ਕੋ ਦਿਵਸ ਰੈਨਿ, ਪਹਰ, ਮਹੂਰਤ, ਘਰੀ ਔ ਪਲ ਪਾਏ ਹੈਂ।
ਸਫਲ ਸਿੰਗਾਰ ਚਾਰ ਸਿਹਜਾ ਸੰਜੋਗ ਭੋਗ, ਆਂਗਨ ਮੰਦਰ ਅਤਿ ਸੁੰਦਰ ਸੁਹਾਏ ਹੈਂ।
ਜਗਮਗ ਜੋਤਿ ਸੋਭਾ ਕੀਰਤਿ ਪ੍ਰਤਾਪ ਛਬਿ, ਆਨਦ ਸਹਜਿ ਸੁਖ ਸਾਗਰ ਬਢਾਏ ਹੈਂ।
ਅਰਥ ਧਰਮ ਕਾਮ ਮੋਖ ਨਿਹਕਾਮ ਨਾਮੁ, ਪ੍ਰੇਮ ਰਸ ਰਸਿਕ ਹ੍ਵੈ ਲਾਲ ਮੇਰੇ ਆਏ ਹੈਂ। 652।

142. ਡਾ. ਕਾਲਾ ਸਿੰਘ ਬੇਦੀ, *ਗੁਰੂ ਨਾਨਕ ਸ਼ਬਦ ਰਤਨਾਕਰ,* ਪਟਿਆਲਾ, ਭਾਸ਼ਾ ਵਿਭਾਗ ਪੰਜਾਬ,1990, ਪੰ. 137.

ਕਿ ਗੁਰਬਾਣੀ ਨੂੰ ਰਾਗ, ਲੈਅ ਅਤੇ ਤਾਲ ਵਿਚ ਗਾਉਣ ਦਾ ਨਾਮ ਕੀਰਤਨ ਹੈ।[143] ਸਿੱਖ ਰਹਿਤ ਮਰਯਾਦਾ ਅਨੁਸਾਰ ਗੁਰਬਾਣੀ ਨੂੰ ਰਾਗਾਂ ਵਿਚ ਉਚਾਰਨ ਕਰਨ ਨੂੰ ਕੀਰਤਨ ਕਹਿੰਦੇ ਹਨ।[144] ਸਪਸ਼ਟ ਹੋਇਆ ਕਿ ਸਿੱਖ ਧਰਮ ਅਨੁਸਾਰ ਰਾਗ, ਲੈਅ ਅਤੇ ਤਾਲ ਵਿਚ ਗੁਰਬਾਣੀ ਗਾਇਨ ਕਰਦਿਆਂ ਪ੍ਰਭੂ ਉਸਤਤੀ ਕਰਨ ਨੂੰ ਕੀਰਤਨ ਦੀ ਸੰਗਿਆ ਦਿਤੀ ਗਈ ਹੈ। ਕੀਰਤਨ ਦੀਆਂ ਪ੍ਰਾਪਤ ਪਰੰਪਰਾਵਾਂ ਅਤੇ ਸਿਧਾਂਤ ਦੀਆਂ ਸੀਮਾਵਾਂ ਵਿਚ ਸਿੱਖ ਕੀਰਤਨ ਨੂੰ ਸੰਕੋਚਣਾਂ ਕਠਿਨ ਹੈ ਕਿਉਂਕਿ ਸਿੱਖ ਨੇ ਕੀਰਤਨ ਰਾਹੀਂ ਜਿਥੇ ਅਨੁਭਵੀ ਬੁਲੰਦੀਆਂ ਨੂੰ ਛੂਹਣਾ ਹੈ ਉਥੇ ਅਜਿਹੀ ਚੇਤਨਾਂ ਨੂੰ ਗ੍ਰਹਿਣ ਵੀ ਕਰਨਾ ਹੈ ਜਿਹੜੀ ਸੁਤੇਪਣ ਨੂੰ ਖ਼ਤਮ ਕਰਕੇ ਸਕ੍ਰਿਅ ਮਾਰਗ ਉਤੇ ਤੁਰਨ ਦਾ ਸਾਹਸ ਅਤੇ ਚਾਅ ਪੈਦਾ ਕਰਦੀ ਹੈ। ਅਧਿਆਤਮਤਕ ਮੁਕਤੀ (spiritual freedom) ਵਾਸਤੇ ਜਿਸ ਅਹਿਸਾਸ ਦੀ ਲੋੜ ਪੈਂਦੀ ਹੈ, ਉਹ ਕੀਰਤਨ ਰਾਹੀਂ ਪ੍ਰਾਪਤ ਕੀਤੀ ਚੇਤਨਾਂ ਦਾ ਹੀ ਹਿੱਸਾ ਪਰਵਾਨ ਕੀਤਾ ਗਿਆ ਹੈ।[145]

ਪੁਰਾਤਨ ਰਿਸ਼ੀ ਮੁਨੀ ਅਥਵਾ ਅਧਿਆਤਮਕ ਤੱਤ-ਵੇਤਾ ਇਸ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਸਨ ਕਿ ਸੰਗੀਤਕ ਸ਼ਕਤੀ ਕੀਰਤਨ ਰੂਪ ਵਿਚ ਮਾਨਵੀ ਵਿਚਲਿਤ ਮਨ ਦੇ ਟਿਕਾਉ ਅਥਵਾ ਪਰਮਾਤਮ ਪ੍ਰਾਪਤ ਲਈ ਅਤਿਅੰਤ ਮਹੱਤਵਪੂਰਨ ਮਾਧਿਅਮ ਬਣ ਸਕਦੀ ਹੈ। ਭਗਤੀ ਦੇ ਵਿਕਾਸ ਨੂੰ ਜੇ ਧਿਆਨ ਨਾਲ ਵਾਚੀਏ ਤਾਂ ਪਤਾ ਲਗਦਾ ਹੈ ਕਿ ਪੁਰਾਤਨ ਕਾਲ ਤੋਂ ਕੀਰਤਨ ਵਲ ਭਗਤਾਂ ਦੀ ਵਿਸ਼ੇਸ਼ ਰੁਚੀ ਰਹੀ ਹੈ। ਭਗਵਤ-ਗੀਤਾ, ਭਗਤੀ ਤੇ ਸ਼ਾਸ਼ਤ੍ਰੀ-ਗ੍ਰੰਥਾਂ ਅਤੇ ਵੈਸ਼ਨਵ ਧਰਮ ਗ੍ਰੰਥਾਂ ਵਿਚ ਸਭ ਥਾਂ ਕੀਰਤਨ ਦੀ ਮਹਿਮਾ ਗਾਈ ਮਿਲ ਜਾਂਦੀ ਹੈ। ਭਗਵਤ-ਪੁਰਾਣ ਵਿਚ ਇਸ ਨੂੰ ਨਵਧਾ-ਭਗਤੀ ਦਾ ਇਕ ਅੰਗ ਮੰਨਿਆ ਗਿਆ ਹੈ। ਉਥੇ ਇਹ ਵੀ ਦਸਿਆ ਗਿਆ ਹੈ ਕਿ ਸਤਯੁੱਗ ਵਿਚ ਭਗਵਾਨ ਦਾ ਧਿਆਨ ਧਰਮ ਨਾਲ, ਤ੍ਰੇਤਾ ਯੁੱਗ ਵਿਚ ਯਗ ਕਰਨ ਨਾਲ, ਦੁਆਪਰ ਯੁੱਗ ਵਿਚ ਸੇਵਾ, ਪੂਜਾ ਕਰਨ ਨਾਲ ਜੋ ਫਲ ਪ੍ਰਾਪਤ ਹੁੰਦਾ ਹੈ ਉਹ ਕਲਯੁਗ ਵਿਚ ਭਗਵਾਨ ਦੇ ਨਾਮ ਦੇ ਕੀਰਤਨ ਤੋਂ ਪ੍ਰਾਪਤ ਹੋ ਜਾਂਦਾ ਹੈ।[146]

ਗੁਰਮਤਿ ਮਾਰਗ ਨੇ ਆਰੰਭ ਵਿਚ ਹੀ ਇਹ ਪਰਵਾਨ ਕੀਤਾ ਕਿ ਕੀਰਤਨ ਮਨੁੱਖੀ ਹਿਰਦਿਆਂ ਨੂੰ ਤਰੰਗਿਤ ਕਰਕੇ ਵਿਸਮਾਦੀ ਦੇ ਨਾਲ ਨਾਲ ਅਲਪ ਸਮੇਂ ਵਿਚ ਹੀ ਇਕਸੁਰ ਕਰ ਸਕਦਾ ਹੈ। ਸਿੱਖੀ ਵਿਚ ਕੀਰਤਨ ਨੂੰ ਮਨੁੱਖ ਦੀ ਅਧਿਆਤਮਕ ਅਗਵਾਈ ਦਾ ਸਰਬੋਤਮ ਸਾਧਨ ਮੰਨਿਆ ਗਿਆ ਹੈ। ਗੁਰੂ ਨਾਨਕ ਸਾਹਿਬ ਨੇ ਇਲਾਹੀ ਸੰਗੀਤ ਨੂੰ ਫਰਸ਼ੀ ਲੋਕਾਂ ਦੀ ਜੀਵਨ-ਮੁਕਤੀ ਲਈ ਸਾਰਥਕ ਬਣਾਉਣਾ ਅਤਿ ਲੋੜੀਂਦਾ ਪਰਵਾਨ ਕੀਤਾ ਹੋਇਆ ਹੈ। ਪੂਰਵ ਨਾਨਕ

---

143. ਡਾ. ਬਲਬੀਰ ਸਿੰਘ, *ਕੀਰਤਨ ਵਿਕਾਸ ਇਤਿਹਸ ਤੇ ਮਹਾਨਤਾ*, (ਸਿੰਘ ਸਭਾ ਪਤ੍ਰਿਕਾ) ਅੰਮ੍ਰਿਤਸਰ, ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਮਾਰਚ 1978, ਪੰ. 138.

144. *ਸਿੱਖ ਰਹਿਤ ਮਰਯਾਦਾ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰ.17.

145. Thomos Henry And Thomas Dane lee, *Living Biographies of Great, Philosophers,* London, Penguin Books, 1980, p.178.
"Untill man awakens from his slumbers and become aware of the opposition between God and evil, he can never be concious of his mission to achieve a spiritual freedom."

146. ਡਾ. ਰਤਨ ਸਿੰਘ ਜੱਗੀ, *ਗੁਰ ਸੰਦੇਸ਼*, ਅੰਮ੍ਰਿਤਸਰ, ਸਿੰਘ ਬ੍ਰਦਰਜ਼, 1991, ਪੰ. 34.

ਕਾਲ ਵਿਚ ਅਧਿਆਤਮਕ ਪ੍ਰਾਪਤੀ ਦਾ ਮੁੱਖ ਮਾਧਿਅਮ ਇਕਾਂਤ ਵਿਚ ਸਮਾਧੀ ਲਾਉਣਾ ਹੀ ਮੰਨੇ ਹੋਏ ਸਨ ਜਿਸ ਦੇ ਲਈ ਉਹ ਯੋਗ-ਆਸਣ ਲਾਉਣੇ ਅਤੇ ਮਨ ਦੇ ਟਿਕਾਉ ਲਈ ਕਈ ਤਰ੍ਹਾਂ ਦੇ ਕਰਮਕਾਂਡ (ਨਿਉਲੀ ਕਰਮ ਆਦਿ) ਕਰਨੇ ਜ਼ਰੂਰੀ ਜਾਣਦੇ ਸਨ। ਅਜਿਹੇ ਸਾਧਕਾਂ ਨੂੰ ਉਨ੍ਹਾਂ ਦੀ ਆਪੂੰ ਸਹੇੜੀ ਇਕੱਲ ਵਿਚੋਂ ਉਠਾ ਕੇ ਸੰਗਤੀ ਸੰਗੀਤ ਵਿਚ ਜੋੜਨਾ ਨਵੀਂ ਸਮੱਸਿਆ ਸੀ। ਜਿਨ੍ਹਾਂ ਲੋਕਾਂ ਨੇ ਗਾਉਣ ਵਜਾਉਣ ਨੂੰ ਦੁਨਿਆਵੀ ਪੱਧਰ ਤੇ ਹੀ ਵੇਖਿਆ ਤੇ ਜਾਚਿਆ ਸੀ ਉਹ ਕਿਸ ਤਰ੍ਹਾਂ ਮੰਨ ਸਕਦੇ ਸਨ ਕਿ ਰੱਬ ਦੇ ਘਰ ਵੀ ਇਸ ਦਾ ਵਿਸ਼ੇਸ਼ ਥਾਉਂ ਹੈ ਬਲਕਿ ਰੱਬ ਦੇ ਦੁਆਰੇ ਕੀਤਾ ਸੰਗੀਤ ਤੇ ਹਰੀਜਸ ਗਾਇਨ ਉਸਨੂੰ ਆਪਣੀਆਂ ਪ੍ਰੇਮ ਤਣਾਵਾਂ ਅੰਦਰ ਬੰਨ੍ਹ ਲੈਣ ਲਈ ਸਦੀਆਂ ਤੋਂ ਨਿਰੰਤਰ ਲਾਈਆਂ ਜਾ ਰਹੀਆਂ ਸਮਾਧੀਆਂ ਨਾਲੋਂ ਵਧੇਰੇ ਸਮਰਥ ਹੈ?[147] ਸਤਿਗੁਰੂ ਜਾਣੀ ਜਾਣ ਸਨ ਕਿ ਸਿਮਰਨ ਲਈ ਕੀਰਤਨ ਸਭ ਤੋਂ ਸਮਰਥ ਸਾਧਨ ਹੈ ਜਿਸ ਨਾਲ ਮਨੁੱਖ ਘਰ ਵਿਚ ਹੀ ਵਿਰਕਤਤਾ ਦੀ ਅਵਸਥਾ ਦਾ ਧਾਰਨੀ ਹੋ ਸਕਦਾ ਹੈ:

*ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ॥ ਦੁਰਮਤਿ ਗਤੁ ਭਈ ਕੀਰਤਿ ਠਾਇ॥*[148]

ਧਰਤਿ ਲੋਕਾਈ ਨੂੰ ਸੋਧਣ ਲਈ ਗੁਰੂ ਨਾਨਕ ਪਾਤਸ਼ਾਹ ਨੇ ਕੀਰਤਨ ਨੂੰ ਮਾਧਿਅਮ ਬਣਾਇਆ। ਭਾਈ ਮਰਦਾਨਾ ਜੀ ਨੂੰ ਸੰਗੀ ਬਣਾਇਆ। ਸ. ਨਰੈਣ ਸਿੰਘ ਜੀ ਭਾਈ ਸਾਹਿਬ ਅਰਦਮਨ ਸਿੰਘ ਜੀ ਬਾਗੜੀਆਂ ਦੇ ਹਵਾਲੇ ਨਾਲ ਲਿਖਦੇ ਹਨ ਕਿ ਗੁਰੂ ਨਾਨਕ ਜੀ ਵਲੋਂ ਗੁਰਸਿੱਖੀ ਦੇ ਉਪਦੇਸ਼ ਤੇ ਪ੍ਰਚਾਰ ਦੇ ਮਹਿਲ ਨੂੰ ਲਗਾਈ ਪਹਿਲੀ ਇੱਟ ਕਾਵਯ ਕਲਾ ਅਤੇ ਸੰਗੀਤ ਦੀ ਸੀ। ਉਨ੍ਹਾਂ ਦੇ ਪਿਛੋਂ ਆਉਣ ਵਾਲੇ ਨੌ ਗੁਰੂ ਸਾਹਿਬਾਨ ਦੇ ਸਮੇਂ ਅੰਦਰ ਕਾਵਯ ਤੇ ਸੰਗੀਤ ਕਲਾ ਸਿਖ਼ਰ ਤੇ ਪੁਜ ਗਈਆਂ। ਜਿਸ ਦੀ ਸਾਨੀ ਅਤੇ ਜਿਸ ਤਕ ਪਹੁੰਚ ਦੀ ਮਿਸਾਲ ਹੁਣ ਤਕ ਨਹੀਂ ਮਿਲਦੀ। ਏਨਾ ਹੀ ਨਹੀਂ ਸਗੋਂ ਸਤਿਗੁਰੂ ਜੀ ਵਲੋਂ ਕੇਵਲ ਕੀਰਤਨ ਨੂੰ ਹੀ ਪ੍ਰਭੂ ਪੂਜਾ ਦਾ ਵਾਹਿਦ ਸਾਧਨ ਕਰਾਰ ਦਿਤਾ ਗਿਆ।[149] ਵਿਦਵਾਨ ਰਜਨੀਸ਼ ਅਨੁਸਾਰ ਨਾਨਕ ਨੇ ਯੋਗ ਨਹੀਂ ਕੀਤਾ, ਕੋਈ ਤਪ ਨਹੀਂ ਕੀਤਾ, ਕੋਈ ਧਿਆਨ ਨਹੀਂ ਲਗਾਇਆ। ਨਾਨਕ ਨੇ ਸਿਰਫ਼ ਗਾਇਆ। ਅਤੇ ਗਾ ਕੇ ਹੀ ਪਾ ਲਿਆ। ਲੇਕਿਨ ਗਾਇਆ ਉਨ੍ਹਾਂ ਨੇ ਇਤਨੇ ਪੂਰੇ ਪਰਾਣ ਨਾਲ ਕਿ ਗੀਤ ਹੀ ਧਿਆਨ ਹੋ ਗਿਆ, ਗੀਤ ਹੀ ਯੋਗ ਬਣ ਗਿਆ ਅਤੇ ਗੀਤ ਹੀ ਤਪ ਹੋ ਗਿਆ।[150] ਗੁਰੂ ਨਾਨਕ ਦੁਆਰਾ ਕੀਤੀ 'ਸਾਹਿਬ' ਦੀ ਇਹ ਨਿਰੰਤਰ ਕੀਰਤੀ ਸਿੱਖ ਜੀਵਨ ਜੁਗਤਿ ਲਈ 'ਕੀਰਤਨ-ਮਾਰਗ' ਹੋ ਨਿਬੜਿਆ। ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ ਕਿ ਸਿੱਖ ਧਰਮ ਸ਼ਾਸ਼ਤਰ ਨੂੰ 'ਸਿਮਰਨ ਧਰਮ-ਸ਼ਾਸ਼ਤਰ' ਕਿਹਾ ਜਾ ਸਕਦਾ ਹੈ। ਪਰ ਪਰੰਪਰਕ ਪ੍ਰਸੰਗ ਵਿਚ ਸਿਮਰਨ ਵਿਅਕਤੀਗਤ ਅਭਿਆਸ ਨਾਲ ਹੁੰਦਾ ਮੰਨਿਆ ਗਿਆ ਹੈ। ਮਨ ਨੂੰ ਮੋੜ ਮੋੜ ਕੇ ਲਿਆ ਕੇ ਚਿਤ ਬ੍ਰਿਤੀ ਇਕਾਗਰ ਕਰਨੀ ਪੈਂਦੀ ਹੈ, ਤਾਂ ਲਿਵ ਲਗਦੀ ਹੈ। ਇਹ ਪਹਿਲਾਂ ਅਲੂਣੀ ਸਿਲ ਚਟਣ ਵਾਂਗ

---

147. ਸ. ਨਰੈਣ ਸਿੰਘ, *ਨਾਨਕ ਨਿਰਮਲ ਪੰਥ ਚਲਾਇਆ*, ਪਟਿਆਲਾ ਗੁਰੂ ਨਾਨਕ ਦੇਵ ਮਿਸ਼ਨ,1985, ਪੰ.187.
148. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੧, ਪੰ. 351.
149. ਸ. ਨਰੈਣ ਸਿੰਘ, *ਨਾਨਕ ਨਿਰਮਲ ਪੰਥ ਚਲਾਇਆ*, ਪੰ. 194.
150. ਸ੍ਰੀ ਰਜਨੀਸ਼, *ਇਕ ਓਅੰਕਾਰ ਸਤਿਨਾਮ,(ਹਿੰਦੀ)* ਪੂਨਾ,ਰਜਨੀਸ਼ ਫਾਊਂਡੇਸ਼ਨ ਪ੍ਰਕਾਸ਼ਨ, 1976, ਪੰ. 3.

ਹੁੰਦਾ ਹੈ। ਕਾਫ਼ੀ ਅਭਿਆਸ ਪਿਛੋਂ ਕਿਤੇ ਜਾ ਕੇ ਰਸ ਆਉਣ ਲਗਦਾ ਹੈ। ਇਸਨੂੰ ਸ਼ਾਸ਼ਤਰੀ ਸੰਗੀਤ ਦੀ ਸੰਗਿਆ ਵੀ ਪ੍ਰਾਪਤ ਹੈ। ਪਰ ਸਿੱਖ ਪ੍ਰਸੰਗ ਵਿਚ ਕੀਰਤਨ ਨਾਲ ਸਿੱਧਾ ਹੀ ਗੁਰ-ਸੰਗਤਿ ਵਿਚ ਪਹੁੰਚ ਜਾਈਦਾ ਹੈ। ਅਲੂਣੀ ਸਿਲ ਚਟਣ ਦੀ ਬਜਾਇ ਇਸ ਵਿਚੋਂ ਨਾਮ ਰਸ ਦਾ ਸੁਆਦ ਸਹਿਜੇ ਹੀ ਆਉਣ ਲਗ ਜਾਂਦਾ ਹੈ। ਕੀਰਤਨ ਦਾ ਅਸਰ ਮਨ ਉਪਰ ਸਿੱਧਾ ਹੁੰਦਾ ਹੈ। ਇਹ ਬੁੱਧੀ ਦੀ ਛਾਣਬੀਣ ਵਿਚ ਨਹੀਂ ਫਸਦਾ, ਇਸ ਲਈ ਬਿਰਤੀ ਸਹਿਜੇ ਹੀ ਇਕਾਗਰ ਹੋ ਜਾਂਦੀ ਹੈ।[151] ਇਸੇ ਕਰਕੇ ਗੁਰਮਤਿ ਚਿੰਤਨ ਅਨੁਸਾਰ ਕੀਰਤਨ ਕਰਨ ਸੁਨਣ ਨੂੰ ਹੀ ਸਿਮਰਨ ਦਾ ਪ੍ਰਮੁੱਖ ਅੰਗ ਪਰਵਾਨ ਕੀਤਾ ਗਿਆ ਹੈ। ਕੀਰਤਨ ਦੀ ਪਰੰਪਰਾ ਬਾਕੀ ਗੁਰੂ ਸਾਹਿਬਾਨ ਤੇ ਉਸਤੋਂ ਬਾਅਦ ਅੱਜ ਤਕ ਗੁਰਮਤਿ ਮਾਰਗ ਦਾ ਕੇਂਦਰ ਬਿੰਦੂ ਹੈ। ਹਰਿਮੰਦਰ ਸਾਹਿਬ ਵਿਚ ਹੁੰਦਾ ਅਖੰਡ ਕੀਰਤਨ ਇਸ ਦਾ ਪ੍ਰਤੀਕ ਹੈ। ਸਿੱਖ ਗੁਰੂ ਸਾਹਿਬਾਨ ਨੇ ਨਿਰਮਲ ਅਤੇ ਸਹਿਜ ਕੀਰਤਨ ਪਰੰਪਰਾ ਦੀ ਨੀਂਹ ਹੀ ਨਹੀਂ ਰਖੀ ਸਗੋਂ ਸਾਰੀ ਬਾਣੀ ਦਾ ਉਚਾਰਨ ਵੀ ਰਾਗਾਂ ਵਿਚ ਕੀਤਾ। ਰਾਗ ਕੀਰਤਨ ਲਈ ਜ਼ਰੂਰੀ ਹੈ ਪਰੰਤੂ ਰਾਗ ਹੀ ਕੀਰਤਨ ਨਹੀਂ ਹੈ। ਰਾਗ ਅਤੇ ਸ਼ਬਦ ਦੀ ਸਮਸ੍ਰਰਤਾ ਵਿਚੋਂ ਪੈਦਾ ਹੋਏ ਕੀਰਤਨ ਨੂੰ ਗੁਰਮਤਿ ਵਿਚ ਮਾਨਤਾ ਪ੍ਰਾਪਤ ਹੋਈ ਹੈ। ਗਉਣ ਸੰਬੰਧੀ ਭਰਪੂਰ ਸੇਧ ਦੇਣ ਲਈ ਰਾਗਾਂ, ਰਾਗਣੀਆਂ ਅਤੇ ਘਰਾਂ ਆਦਿ ਦੇ ਸੰਕੇਤ ਗੁਰਬਾਣੀ ਵਿਚ ਦਿਤੇ ਗਏ ਹਨ ਜੋ ਇਸ ਗਲ ਦੇ ਪ੍ਰਤੀਕ ਹਨ ਕਿ ਬਾਣੀ ਕੀਰਤਨ ਕਰਨ ਲਈ ਹੈ ਨਾਂ ਕਿ ਕਿਸੇ ਅਕਾਦਮਿਕ ਜਾਂ ਦਾਰਸ਼ਨਿਕ ਵਾਦ ਵਿਵਾਦ ਲਈ ਹੈ। ਇਸ ਦਾ ਅਸਰ ਦਿਮਾਗ ਨਾਲੋਂ ਦਿਲ ਤੇ ਵਧੇਰੇ ਹੁੰਦਾ ਹੈ, ਬਲਕਿ ਇਹ ਇੰਦ੍ਰਿਆਵੀ ਸੂਝ ਤੋਂ ਲੰਘ ਆਤਮਕ ਅਨੁਭਵਤਾ ਜਗਾਉਂਦੀ ਜੋ ਨਾਮ ਸਿਮਰਨ ਦਾ ਅਸਲ ਨਿਸ਼ਾਨਾ ਹੈ।[152] ਇਨ੍ਹਾਂ ਕਾਰਨਾਂ ਕਰਕੇ ਹੀ ਗੁਰਮਤਿ ਨੇ 'ਕੀਰਤਨ' ਨੂੰ ਅਧਿਆਤਮਕ ਸਥਾਪਤੀਆਂ ਲਈ ਕਲਜੁਗ ਵਿਚ ਕੇਂਦਰੀਅਤਾ ਬਖਸ਼ਦਿਆਂ 'ਕਲਜੁਗ ਮਹਿ ਕੀਰਤਨ ਪ੍ਰਧਾਨਾ' ਦਾ ਸਿਧਾਂਤ ਪ੍ਰਸਤੁਤ ਕੀਤਾ ਹੈ। ਧਿਆਨ ਲਗਾਉਂਦਿਆਂ ਦਰਗਹ ਪਤਿ ਸਿਉਂ ਜਾਣ ਦਾ ਇਹ ਸਭ ਤੋਂ ਸੁਖੈਨ ਰਸਤਾ ਪਰਵਾਨ ਕੀਤਾ ਗਿਆ ਹੈ।[153] ਡਾ. ਬਲਕਾਰ ਸਿੰਘ ਲਿਖਦੇ ਹਨ,"ਗੁਰੂ ਸਾਹਿਬਾਂ ਨੇ ਕੀਰਤਨ ਸਦਾ ਵਸੋਆ" ਦਾ ਮਾਹੋਲ ਉਸਾਰ ਕੇ ਸਮੁੱਚੀ ਭਗਤੀ ਲਹਿਰ ਦਾ ਮੂੰਹ ਨਿੱਜੀ ਮੁਕਤੀ ਵਲੋਂ ਮੋੜ ਕੇ ਧਾਰਮਿਕ, ਸਮਾਜਿਕ ਅਤੇ ਸਭਿਆਚਾਰਕ ਪੁਨਰ ਜਾਗ੍ਰਿਤੀ ਵਲ ਕਰ ਦਿੱਤਾ ਜਾਪਦਾ ਹੈ।[154]

ਭਾਈ ਗੁਰਦਾਸ ਜੀ ਨੇ ਸਿਮਰਨ ਜੁਗਤੀ ਦੇ ਇਸ ਮਹੱਤਵਪੂਰਨ ਸਰੋਕਾਰ ਦੀ ਵਸ਼ਿਸਟਤਾ ਨੂੰ ਆਪਣੀ ਰਚਨਾ ਵਿਚ ਵਿਸ਼ੇਸ਼ ਤੌਰ ਤੇ ਉਘਾੜਿਆ ਹੋਇਆ ਹੈ। ਗੁਰੂ ਦੇ ਸ਼ਬਦ ਦਾ ਕੀਰਤਨ ਗਾਇਨ ਕਰਨ ਨਾਲ 'ਸਹਜ ਸਮਾਧੀ'

---

151. ਡਾ. ਰਤਨ ਸਿੰਘ ਜੱਗੀ, *ਗੁਰ-ਸੰਦੇਸ਼*, ਪੰ. 37.
152. ਸ. ਨਰੈਣ ਸਿੰਘ, *ਨਾਨਕ ਨਿਰਮਲ ਪੰਥ ਚਲਾਇਆ*,ਪੰ. 196.
153. ਸ੍ਰੀ ਗੁਰੂ ਗ੍ਰੰਥ ਸਾਹਿਬ, ਮਾਰੂ ਸੋਲਹੇ ਮਹਲਾ ੫, ਪੰ. 1075.
ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥
ਆਪਿ ਤਰੈ ਸਗਲੇਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥
154. ਡਾ. ਬਲਕਾਰ ਸਿੰਘ, *ਗੁਰਮਤਿ ਵਿਵੇਚਨ*, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1982,ਪੰ. 102.

ਵਾਲਾ ਟਿਕਾਉ ਤੇ ਇਕਾਗਰਤਾ ਦੀ ਅਵਸਥਾ ਪੈਦਾ ਹੋ ਸਕਦੀ ਹੈ। ਇਸ ਨਾਲ ਤਕਨੀਕੀ ਪ੍ਰਸੰਗ ਵਿਚ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਬਦਲਾਂ ਦੀ ਗੜਗੜਾਹਟ ਦੀ ਤਰ੍ਹਾਂ ਅਨਹਦ ਸ਼ਬਦ ਦੇ ਨਾਦ ਦੀਆਂ ਗੂੰਜਾ ਹਿਰਦੇ ਵਿਚ ਪੈ ਰਹੀਆਂ ਹੋਣ।[155] ਭਾਈ ਸਾਹਿਬ ਦ੍ਰਿੜ੍ਹਤਾ ਨਾਲ ਐਲਾਨ ਕਰਦੇ ਹਨ ਕਿ ਜਿਸ ਅਗੰਮ, ਅਗੋਚਰ, ਅਲੱਖ ਪਾਰਬ੍ਰਹਮ ਪਰਮੇਸ਼੍ਵਰ ਨੂੰ ਕਿਸੇ ਵੀ ਸਾਧਨ ਜਾਂ ਮਾਧਿਅਮ ਰਾਹੀਂ ਜਾਣਿਆਂ ਜਾਂ ਸਮਝਿਆ ਨਹੀਂ ਜਾ ਸਕਦਾ ਭਾਵ ਉਸਦੀ ਪ੍ਰਾਪਤੀ ਨਹੀਂ ਹੋ ਸਕਦੀ। ਜਿਸਨੂੰ ਯਮ, ਨਿਯਮ, ਧਾਰਨਾ, ਧਿਆਨ ਅਤੇ ਸਮਾਧੀ ਆਦਿ ਯੌਗਿਕ ਕ੍ਰਿਆਵਾਂ ਰਾਹੀਂ ਵੀ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਜਿਸਨੂੰ ਅਨਿਕ ਪ੍ਰਕਾਰ ਦੇ ਵੱਡੇ ਵੱਡੇ ਯਗਾਂ, ਵੱਡੇ ਵੱਡੇ ਭੋਜ, ਨਾਨਾ ਪ੍ਰਕਾਰ ਦੀਆਂ ਯੋਗ ਸਾਧਨਾਵਾਂ ਅਤੇ ਸ੍ਰੇਸ਼ਟ ਰਾਜਯੋਗ ਰਾਹੀਂ ਵੀ ਉਸਦੀ ਪ੍ਰਾਪਤੀ ਨਹੀਂ ਹੋ ਸਕਦੀ। ਵਿਭਿੰਨ ਪ੍ਰਕਾਰ ਦੇ ਸਾਜ਼ਾਂ ਦੇ ਸੰਗੀਤ ਦੀਆਂ ਧੁਨੀਆਂ, ਵੇਦਾਂ ਸ਼ਾਸ਼ਤਰਾਂ ਦੇ ਗਿਆਨ ਵਿਚਾਰ ਰਾਹੀਂ ਵੀ ਪਕੜਿਆ ਨਹੀਂ ਜਾ ਸਕਦਾ। ਅਨੇਕਾਂ ਤਰ੍ਹਾਂ ਦੀਆਂ ਤੀਰਥ ਯਾਤਰਾਵਾਂ ਅਤੇ ਉਨ੍ਹਾਂ ਤੇ ਮਨਾਏ ਜਾਂਦੇ ਧਾਰਮਿਕ ਤਿਉਹਾਰਾਂ ਵਿਚ ਸ਼ਾਮਲ ਹੋਇਆਂ ਵੀ ਜੋ ਪ੍ਰਾਪਤ ਨਹੀਂ ਹੁੰਦਾ। ਅਨੇਕਾਂ ਤਰ੍ਹਾਂ ਦੇ ਦੇਵੀ ਦੇਵਤਿਆਂ ਦੀ ਪੂਜਾ ਅਰਚਨਾ,ਵਰਤ, ਨੇਮ ਅਥਵਾ ਹੋਰ ਕਰਮਕਾਂਡੀ ਧਰਮ ਕਰਮ ਤੇ ਰੀਤੀ ਰਿਵਾਜਾਂ ਵਿਚ ਜੁੜਿਆਂ ਵੀ ਜਿਸਦਾ ਮਿਲਣਾ ਅਸੰਭਵ ਹੈ। ਐਸੇ ਪਰਮੇਸ਼੍ਵਰ ਦੀ ਨਿਕਟਤਾ ਸਤਿਸੰਗਤ ਵਿਚ ਸ਼ਬਦ ਕੀਰਤਨ ਨਾਲ ਪ੍ਰਾਪਤ ਹੋ ਸਕਦੀ ਹੈ। ਮਨੁੱਖ ਵਲੋਂ ਬਾਕੀ ਦੇ ਸਭ ਕੀਤੇ ਹੋਏ ਯਤਨ ਇਸਦੇ ਮੁਕਾਬਲੇ ਵਿਚ ਨਿਸਫਲ ਹੋ ਜਾਂਦੇ ਹਨ।[156] ਐਸੇ ਨਿਸਫਲ ਕਰਮਾਂ ਵਿਚ ਜੁੜਿਆਂ ਮਨੁੱਖ ਦਾ ਇਹ ਉੱਤਮ ਜਨਮ ਬਿਰਥਾ ਚਲੇ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਭਾਈ ਸਾਹਿਬ ਚੇਤੰਨ ਕਰਦੇ ਹਨ ਕਿ ਪਤਾ ਨਹੀਂ ਫਿਰ ਕਦੋਂ ਇਹ ਸੁਭਾਗਾ ਮਨੁੱਖਾ ਅਵਸਰ ਪ੍ਰਾਪਤ ਹੋਣਾ ਹੈ। "ਗੋਬਿੰਦ ਮਿਲਣ ਕੀ ਬਰੀਆ" ਦਾ ਮਿਲਿਆ ਲਾਹਾ ਮਨੁੱਖ ਨੂੰ ਇਸ ਸ੍ਰੇਸ਼ਟ ਜੁਗਤਿ ਰਾਹੀਂ ਅਵੱਸ਼ ਪ੍ਰਾਪਤ ਕਰਨਾ ਚਾਹੀਦਾ ਹੈ:

*ਕਤ ਪੁਨ ਮਾਨਸ ਜਨਮ ਕਤ ਸਾਧਸੰਗੁ, ਨਿਸ ਦਿਨ ਕੀਰਤਨ ਸਮੈ ਚਲਿ ਜਾਈਐ।*
*ਕਤ ਪੁਨ ਦ੍ਰਿਸਟਿ ਦਰਸ ਹੁਇ ਪਰਸਪਰ, ਭਾਵਨੀ ਭਗਤਿ ਭਾਇ ਸੇਵਾ ਲਿਵਲਾਈਐ।*
*ਕਤ ਪੁਨ ਰਾਗ ਨਾਦ ਬਾਦ ਸੰਗੀਤ ਰੀਤ, ਸ੍ਰੀ ਗੁਰ ਸਬਦੁ ਧੁਨਿ ਸੁਨਿ ਪੁਨਿ ਗਾਈਐ।*
*ਕਤ ਪੁਨਿ ਕਰਿ ਕਿਰਤਾਸ ਲੇਖ ਮਸੁਵਾਨੀ, ਸ੍ਰੀ ਗੁਰ ਸਬਦ ਲਿਖਿ ਨਿਜਪਦੁ ਪਾਈਐ। 500।*[157]

---

155. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ.35.
ਸਹਜ ਸਮਾਧਿ ਸਾਧਸੰਗਤਿ ਸਖਾ ਮਿਲਾਪ, ਗਗਨ ਘਟਾ ਘਮੰਡ ਜੁਗਤਿ ਕੈ ਜਾਨੀਐ।
ਸਹਜ ਸਮਾਧਿ ਕੀਰਤਨ ਗੁਰ ਸਬਦ ਕੈ, ਅਨਹਦ ਨਾਦ ਗਰਜਤ ਉਨਮਾਨੀਐ।......128।

156. ----------ਉਹੀ----------ਪੰ. 78.
ਅਗਮ ਅਪਾਰ ਦੇਵ ਅਲਖ ਅਭੇਵ ਅਤਿ, ਅਨਿਕ ਜਤਨ ਕਰਿ ਨਿਗ੍ਰਹ ਨ ਪਾਈਐ।
ਪਾਈਐ ਨ ਜਗ ਭੋਗ ਪਾਈਐ ਨ ਰਾਜਜੋਗ, ਨਾਦ ਬਾਦ ਬੇਦ ਕੈ ਅਗਹੁ ਨਾ ਗਹਾਈਐ।
ਤੀਰਥ ਪੁਰਬ ਦੇਵ ਦੇਵ ਸੇਵਕੈ ਨ ਪਾਈਐ, ਕਰਮ ਧਰਮ ਬ੍ਰਤ ਨੇਮ ਲਿਵ ਲਾਈਐ।
ਨਿਹਫਲ ਅਨਿਕ ਪ੍ਰਕਾਰ ਕੈ ਅਚਾਰ ਸਬੈ, ਸਾਵਧਾਨ ਸਾਧਸੰਗ ਹੁਇ ਸਬਦ ਗਾਈਐ। 304।

157. -------------ਉਹੀ-----------ਪੰ. 127.

ਭਾਈ ਸਾਹਿਬ ਦਾ ਇਹ ਵੀ ਵਿਸ਼ਵਾਸ਼ ਹੈ ਕਿ ਸਤਿਸੰਗਤ ਵਿਖੇ ਕੀਰਤਨ ਰਾਹੀਂ ਗੁਰਬਾਣੀ ਦੇ ਸੁਨਣ ਸੁਨਾਉਣ ਨਾਲ ਮਨੁੱਖ ਦੇ ਜੀਵਨ ਵਿਚੋਂ ਹਰ ਤਰ੍ਹਾਂ ਦੇ ਵਿਨਾਸ਼ਕਾਰੀ ਤੱਤ ਮੁੱਢੋਂ ਹੀ ਸਮਾਪਤ ਹੋ ਜਾਂਦੇ ਹਨ ਭਾਵ ਹਰ ਤਰ੍ਹਾਂ ਦੇ ਪਾਪਾਂ ਦਾ ਨਾਸ ਹੋ ਜਾਂਦਾ ਹੈ।[158] ਇਸ ਤਰ੍ਹਾਂ ਕੀਰਤਨ ਸਿਮਰਨ ਭਗਤੀ ਲਈ ਸਭ ਸਾਰਥਕ, ਸਮਰਥ ਅਤੇ ਸਹਿਜ ਭਾਵ ਵਾਲਾ ਸਾਧਨ ਹੈ। ਕੀਰਤਨ ਦੀਆਂ ਸੁਰਾਂ ਨਾਲ ਤਰੰਗਿਤ ਹੋਇਆ ਮਨੁੱਖੀ ਹਿਰਦਾ ਬਹੁਤ ਜਲਦੀ ਲਿਵਲੀਨਤਾ ਵਾਲੇ ਮਾਰਗ ਦਾ ਪਾਂਧੀ ਬਣ ਸਕਦਾ ਹੈ।[159] ਸਪਸ਼ਟ ਹੋਇਆ ਕਿ ਭਾਈ ਸਾਹਿਬ ਇਕ ਪਾਸੇ ਸਿੱਖ ਧਰਮ ਸ਼ਾਸ਼ਤਰ ਦੀ ਸਿਮਰਨ ਜੁਗਤਿ ਦਾ ਉਲੇਖ ਕਰਦਿਆਂ ਇਹ ਸਥਾਪਤੀ ਕਰ ਰਹੇ ਹਨ ਕਿ "ਕੀਰਤਨ", 'ਗੋਬਿੰਦ ਮਿਲਣ' ਦਾ ਸਭ ਤੋਂ ਉੱਤਮ ਅਤੇ ਸਹਿਜ ਮਾਰਗ ਪਰਵਾਨ ਕੀਤਾ ਜਾ ਸਕਦਾ ਹੈ। ਦੂਜੇ ਪਾਸੇ ਇਹ ਵੀ ਦਸ ਰਹੇ ਹਨ ਕਿ ਸਿੱਖ ਸ਼ਖਸ਼ੀਅਤ ਦੀ ਘਾੜਤ ਵਿਚ ਕੀਰਤਨ ਦੀ ਅਹਿਮ ਭੂਮਿਕਾ ਹੈ। ਏਸੇ ਲਈ ਕੀਰਤਨ ਨੂੰ ਧਰਮ ਸ਼ਾਸ਼ਤਰੀ ਸਰੋਕਾਰ ਵਜੋਂ ਪ੍ਰਸਤੁਤ ਕੀਤਾ ਜਾ ਰਿਹਾ ਹੈ। ਇਸਨੂੰ ਇਕਾਂਤਕਤਾ ਦੀ ਪਰੰਪਰਕ ਅਧਿਆਤਮਕਤਾ ਵਿਚ ਗੁਆਚਣ ਤੋਂ ਬਚਾਉਣ ਲਈ ਕੀਰਤਨ ਨੂੰ ਸੰਗਤ ਦੇ ਸੰਕਲਪ ਨਾਲੋਂ ਤੋੜਕੇ ਵੇਖੇ ਜਾਣ ਦੀ ਆਗਿਆ ਹੀ ਨਹੀਂ ਦਿਤੀ।

4.8 ***ਸਤਿਸੰਗਤ :*** ਸਿਮਰਨ ਭਗਤੀ ਦੇ ਕਰਮ ਖ਼ੇਤਰ ਵਾਸਤੇ ਗੁਰਮਤਿ ਮਾਰਗ ਨੇ ਸੰਗਤੀ ਜੁਗਤਿ ਨੂੰ ਪਰਵਾਨਗੀ ਦਿਤੀ ਹੋਈ ਹੈ। ਭਗਤੀ ਨੂੰ ਸਾਧ ਸੰਗਤਿ ਰਾਹੀਂ ਪ੍ਰਾਪਤ ਕੀਤਾ ਪ੍ਰੇਮ ਦਾ ਜਜ਼ਬਾ ਪਰਵਾਨ ਕੀਤਾ ਹੋਇਆ ਹੈ।[160] ਗੁਰਮਤਿ ਚਿੰਤਨ ਵਿਚ ਇਕ ਪਾਸੇ ਗੁਰਬਾਣੀ ਜਿਸਦਾ ਪ੍ਰਤੀਕ ਗੁਰੂ ਗ੍ਰੰਥ ਸਾਹਿਬ ਹੈ ਅਤੇ ਦੂਜੇ ਪਾਸੇ ਸੰਗਤ ਜਿਸਦਾ ਪ੍ਰਤੀਕ ਗੁਰੂ ਪੰਥ ਹੈ, ਦੋ ਬੁਨਿਆਦੀ ਥੰਮਾਂ ਵਜੋਂ ਪਰਵਾਨਤ ਹਨ।[161] ਗੁਰਮੁਖੀ ਸ਼ਖਸ਼ੀਅਤਾਂ ਦਾ ਸਮਨਵੈ ਜਾਂ ਸਹਜ ਵਿਲੈ ਹੀ ਪੰਥ ਹੈ। ਗੁਰੂ ਪੰਥ ਦਾ ਵਿਸਥਾਰ ਸਤਿਸੰਗਤ ਵਿਚੋਂ ਹੀ ਹੁੰਦਾ ਹੈ। ਅਧਿਆਤਮਕ ਗੁਣਾਂ ਦੇ ਨਾਲ ਨਾਲ ਉਸਦੇ ਆਚਾਰਤਮਕ ਗੁਣਾਂ ਦਾ ਵਿਕਾਸ ਵੀ ਇਥੇ ਹੀ ਹੋਣਾ ਹੈ।[162] ਇਕ ਵਿਦਵਾਨ ਅਨੁਸਾਰ,"ਹਰੇਕ ਰੱਬੀ ਗਿਆਨ ਦਾ

---

158.---------------ਉਹੀ------------ਪੰ. 142.
ਜੈਸੇ ਬਨਿਤਾ ਬਚਿਤ੍ਰ ਅਭਰਨ ਸਿੰਗਾਰ ਸਜਿ, ਭੇਟਤ ਭਤਾਰ ਚਿਤ ਬਿਮਲ ਅਨੰਦ ਹੈ॥
ਜੈਸੇ ਸਰੁਵਰ ਪਰਿਫੁਲਤ ਕਮਲ ਦਲ, ਮਧੁਕਰ ਮੁਦਤ ਮਗਨ ਮਕਰੰਦ ਹੈ॥
ਜੈਸੇ ਚਿਤ ਚਾਹਤ ਚਕੋਰ ਦੇਖ ਧਯਾਨ ਧਰੈ, ਅੰਮ੍ਰਿਤ ਕਿਰਨ ਅਚਵਤ ਹਿਤ ਚੰਦ ਹੈ॥
ਤੈਸੇ ਗਾਯਬੋ ਸੁਨਾਯਬੋ ਸੁ ਸਬਦ ਸੰਗਤ ਬਿਖੈ, ਮਾਨੋ ਦਾਨ ਕੁਰਖੇਤ੍ਰ ਮੂਲ ਕੰਦ ਹੈ॥

159. ----------ਉਹੀ------------ਪੰ. 144.
ਜੈਸੇ ਪੇਖੈ ਸਯਾਮ ਘਟਾਗਗਨ ਘਮੰਡ ਘੋਰ, ਮੋਰ ਅਉ ਪਪੀਹਾ ਸੁਭ ਸਬਦ ਸੁਨਾਵਹੀ॥
ਜੈਸੇ ਤਉ ਬਸੰਤ ਸਮੈ ਮਉਲਤ ਅਨੇਕ ਆਂਬ, ਕੋਕਿਲਾ ਮਧੁਰ ਧੁਨਿ ਬਚਨ ਸੁਨਾਵਹੀ॥
ਤੇਸੇ ਪਰਫੁਲਤ ਕਮਲ ਸਰੁਵਰੁ ਵਿਖੈ, ਮਧੁਪ ਗੁੰਜਾਰਤ ਅਨੰਦੁ ਉਪਜਾਵਹੀ॥
ਤੈਸੇ ਪੇਖਿ ਸ਼੍ਰੋਤਾ ਸਾਵਧਾਨਹ ਗਾਇਨੁ ਗਾਵੈ, ਪ੍ਰਗਾਸੈ ਪੂਰਨ ਪ੍ਰੇਮ ਸਹਜਿ ਸਮਾਵਹੀ॥567॥

160 ਡਾ. ਰਤਨ ਸਿੰਘ ਜੱਗੀ, *ਭਾਈ ਗੁਰਦਾਸ ਦੇ ਕਬਿੱਤਾਂ ਦਾ ਵਿਸ਼ਾ-ਵਸਤੂ, ਰੇਡੀਓ ਪ੍ਰਸਾਰਿਤ ਵਾਰਤਾ* , ਮਿਤੀ 29.5.1991.

161. ਭਾਈ ਗੁਰਦਾਸ, ਵਾਰ 1, ਪਉੜੀ 42.
"ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀਂ ਹੈ ਰਾਈ॥"

162. Dr. Surinder Singh Kohli, *A Critical Study of Adi Granth,* New Delhi, The Punjab Writer's Co-operative Industrial Society Ltd., 1961, p.297.

ਪ੍ਰਕਾਸ਼ ਵਿਅਕਤੀ ਅਤੇ ਜਾਤੀ ਅਮਲ ਦੇ ਨਾਲ ਨਾਲ ਸਮਾਜਿਕ ਜਾਂ ਸਮੂਹਿਕ ਅਮਲ ਦਾ ਵੀ ਕੋਈ ਨਾ ਕੋਈ ਰੂਪ ਜ਼ਰੂਰ ਧਾਰਨ ਕਰਦਾ ਹੈ। ਸਿੱਖ ਮੱਤ ਵਿਚ ਸਤਿਗੁਰੂ ਦੇ ਰੱਬੀ ਗਿਆਨ ਦੇ ਵਿਅਕਤੀਗਤ ਅਮਲ ਦਾ ਹਿੱਸਾ ਜਿਥੇ ਸਿੱਖ ਜਾਂ ਗੁਰਸਿੱਖ ਹੈ ਉਥੇ ਇਸ ਦੇ ਸਮਾਜਿਕ ਅਤੇ ਸਮੂਹਿਕ ਅਮਲ ਨੂੰ ਸੰਗਤ ਜਾਂ ਸਾਧਸੰਗਤ ਦੀ ਉਪਾਧੀ ਦਿੱਤੀ ਗਈ ਹੈ।"[163] ਇਸ ਤੋਂ ਇਹ ਤੱਥ ਸਾਹਮਣੇ ਆਇਆ ਕਿ ਸਿੱਖ ਧਰਮ ਵਿਚ ਸਿਮਰਨ ਭਗਤੀ ਲਈ ਨਿੱਜ ਨਾਲੋਂ ਜਮਾਤ ਨੂੰ ਜ਼ਿਆਦਾ ਮਹੱਤਤਾ ਦਿੱਤੀ ਗਈ ਹੈ। ਪ੍ਰੋ. ਸਾਹਿਬ ਸਿੰਘ ਇਸਦੀ ਪੁਸ਼ਟੀ ਕਰਦੇ ਹੋਏ ਲਿਖਦੇ ਹਨ,"ਸੰਗਤ ਨਾਲ ਮਿਲ ਕੇ ਕੀਤੀ ਅਰਜ਼ੋਈ ਸਦਕਾ, ਅਰਜੋਈ ਕਰਨ ਵਾਲਿਆਂ ਦੇ ਹਿਰਦੇ ਆਪੋ ਵਿਚ ਗੰਢੇ ਜਾਂਦੇ ਹਨ। ਇਕ ਦੂਜੇ ਨੂੰ ਸਤਸੰਗੀ 'ਆਪਣਾ' ਸਮਝਣ ਲਗ ਪੈਂਦੇ ਹਨ। ਆਪਣੇ ਭਰਾਵਾਂ ਨਾਲ ਇਸ ਤਰ੍ਹਾਂ ਡੂੰਘਾ ਪਿਆਰ ਪੈਣਾ ਇਕ ਉਚੀ ਬਰਕਤ ਹੈ ਅਤੇ ਮਨੁੱਖਾਂ ਨੂੰ ਵੀ ਇਸ ਦੀ ਇਤਨੀ ਹੀ ਲੋੜ ਹੈ ਜਿਤਨੀ ਪ੍ਰਭੂ ਨਾਲ ਮਿਲਾਪ ਦੀ।"[164] ਇਉਂ ਕਿਹਾ ਜਾ ਸਕਦਾ ਹੈ ਕਿ ਸਤਿਸੰਗਤ ਹੀ ਉਹ ਮਹੱਤਵਪੂਰਣ ਖ਼ੇਤਰ ਹੈ ਜਿਥੇ ਗੁਰਮੁਖੀ ਸ਼ਖਸ਼ੀਅਤ ਨੇ ਸਹਿਜੇ ਸਹਿਜੇ ਘੜਿਆ ਜਾਕੇ ਨਿਖ਼ਰਨਾ ਹੈ। ਇਸ ਸਤਿਸੰਗਤ ਦਾ ਸਿੱਧਾ ਸੰਬੰਧ ਸ਼ਬਦ ਗੁਰੂ ਦੀ ਟਕਸਾਲ ਨਾਲ ਜੁੜਿਆ ਹੋਣਾ ਚਾਹੀਦਾ ਹੈ। ਇਸ ਸ਼ਬਦ ਟਕਸਾਲ ਰਾਹੀਂ ਹੀ ਸਤਿਸੰਗਤ ਵਿਚ ਅਧਿਆਤਮਕ ਜੁਗਤਿ ਵਰਤਣੀ ਹੈ। ਡਾ. ਦੀਵਾਨ ਸਿੰਘ ਇਸ ਆਧਾਰ ਨੂੰ ਸਪਸ਼ਟ ਕਰਦੇ ਹੋਏ ਲਿਖ਼ਦੇ ਹਨ,"ਗੁਰੂ ਆਪਣੇ ਆਪ ਵਿਚ ਸੰਗਤ ਦਾ ਮੂਲ ਸੋਮਾਂ, ਆਤਮਕ ਧੁਰਾ ਤੇ ਸੰਚਾਲਕੀ ਸੰਸਥਾਪਕ ਹੁੰਦਾ ਹੈ। ਪਰ ਸੰਗਤ ਇਕ ਸਦੀਵੀ ਧਾਰਾ ਜਾਂ ਲਹਿਰ (perpetual current) ਹੈ ਜੋ ਗੁਰੂ ਆਸ਼ੇ ਨੂੰ ਅਤੇ ਗੁਰੂ ਸੰਦੇਸ਼ ਨੂੰ ਅਮਲੀ ਰੂਪ ਵਿਚ ਸਦੀਵ ਕਾਲ ਤਕ ਫ਼ਲੀਭੂਤ ਕਰਨ ਦੇ ਸਮਰਥ ਹੈ। ਇਸ ਲਈ ਕਿਹਾ ਜਾ ਸਕਦਾ ਹੈ ਕਿ ਗੁਰੂ ਵੀਹ ਵਿਸਵੇ ਤੇ ਸੰਗਤ ਇੱਕੀ ਵਿਸਵੇ। ਪਰ ਸਚਾਈ ਇਹ ਹੈ ਕਿ ਗੁਰੂ ਤੇ ਸੰਗਤ ਸਦਾ ਅਨਿਖੜ ਹਨ,ਇਹ ਦੋ ਇਕਾਈਆਂ (units) ਨਹੀਂ, ਸਗੋਂ ਇਕੋ ਇਕਾਈ ਦੇ ਦੋ ਪਹਿਲੂ ਹਨ। ਇਉਂ ਵੀ ਕਿਹਾ ਜਾ ਸਕਦਾ ਹੈ ਕਿ ਇਕ ਦੂਜੇ ਦੇ ਆਧਾਰ ਵੀ ਹਨ ਅਤੇ ਪੂਰਕ ਵੀ ਹਨ। ਗੁਰੂ ਇਕ ਆਤਮਕ ਤੱਤ ਹੈ ਜੋ ਸ਼ਬਦ ਰੂਪ (ਜੋ ਉਸ ਦਾ ਅਸਲੀ ਰੂਪ ਹੈ, ਦੇਹ/ਸਰੀਰ ਉਸ ਦਾ ਅਸਲੀ ਰੂਪ ਨਹੀਂ) ਹੈ, ਅਰਥਾਤ ਗੁਰੂ ਗ੍ਰੰਥ ਸਾਹਿਬ, ਗੁਰਬਾਣੀ ਤੱਥਾ ਨਾਮ ਸਿਮਰਨ ਰੂਪ ਵਿਚ ਸਦਾ ਹੀ ਸੰਗਤ ਵਿਚ ਇਕ ਜਾਗਦੀ ਜੋਤਿ ਬਣ ਕੇ ਵਿਦਮਾਨ ਰਹਿੰਦਾ ਹੈ। ਸ਼ਬਦ ਤੋਂ ਬਿਨਾਂ ਸੰਗਤ ਨੂੰ ਕੋਈ ਟੇਕ ਜਾਂ ਆਸਰਾ ਪ੍ਰਾਪਤ ਨਹੀਂ। ਸੋ ਗੁਰੂ ਆਪਣੀ ਅਪਾਰ ਆਤਮਕ ਸ਼ਕਤੀ ਦੁਆਰਾ ਸੰਗਤ ਰਾਹੀਂ ਆਪਣੇ ਸੰਸਾਰ ਕਲਿਆਣ ਦੇ ਉਦੇਸ਼ ਨੂੰ ਪੂਰਾ ਕਰਦਾ ਹੈ। ਗੁਰੂ ਇਕ ਹੇਤੂ ਹੈ ਤੇ ਸੰਗਤ ਇਕ ਸਾਧਨ।"[165] ਇਸ ਟਿਪਣੀ ਨਾਲ ਇਹ ਗਲ ਸਾਹਮਣੇ ਆਉਂਦੀ ਹੈ ਕਿ ਸਤਿਗੁਰੂ ਭਾਵੇਂ ਗੁਰਸਿੱਖ ਦਾ ਪਥ-ਪ੍ਰਦਰਸ਼ਕ ਹੈ ਪਰ ਇਸਦੇ ਨਾਲ ਇਕ ਅਨੁਕੂਲ ਅਤੇ ਪਵਿੱਤਰ ਵਾਤਾਵਰਣ ਦਾ ਆਧਾਰ ਸਤਿਸੰਗਤ ਨੇ ਹੀ ਸਿਰਜਣਾ ਹੈ, ਜਿਸ ਵਿਚੋਂ ਸੱਚ ਆਚਾਰ ਨੇ ਪ੍ਰਗਟ ਹੋਣਾ ਹੈ। ਗੁਰੂ

163. ਡਾ. ਦਰਸ਼ਨ ਸਿੰਘ, *ਭਾਈ ਗੁਰਦਾਸ ਸਿੱਖੀ ਦੇ ਪਹਿਲੇ ਵਿਆਖਿਆਕਾਰ*, ਪੰ. 191.
164. ਪ੍ਰੋ. ਸਾਹਿਬ ਸਿੰਘ, *ਸਰਬੱਤ ਦਾ ਭਲਾ*, ਅੰਮ੍ਰਿਤਸਰ, ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, 1987,ਪੰ. 121.
165. ਡਾ. ਦੀਵਾਨ ਸਿੰਘ, *ਗੁਰਮਤਿ ਸਿਧਾਂਤ,* ਪੰ. 28.

ਸਾਹਿਬਾਨ ਨੇ ਧਰਮ ਨੂੰ ਸਦਾਚਾਰ ਨਾਲ ਭਰਪੂਰ ਕਰਕੇ ਜਦੋਂ ਸਦਾਚਾਰ ਨੂੰ ਨਿੱਜ ਨਾਲੋਂ ਸੰਗਤ ਨਾਲ ਵਧੇਰੇ ਜੋੜਿਆ ਤਾਂ ਧਰਮ ਦੇ ਅਰਥ ਅਤੇ ਇਸਦਾ ਪ੍ਰਸੰਗ ਹੀ ਬਦਲ ਗਿਆ। ਭਾਰਤੀ ਭੂ ਖੰਡ ਤੇ ਇਕ ਨਵੀਂ ਅਧਿਆਤਮਕ ਜੁਗਤਿ ਸਾਹਮਣੇ ਆਈ, ਜਿਸ ਦੇ ਬੜੇ ਦੂਰਦਰਸ਼ੀ ਸਿੱਟੇ ਨਿਕਲੇ। ਸਿਧਾਂਤ ਤੇ ਅਮਲ ਦੀ ਸਮਸੁਰਤਾ ਲਈ ਗੁਰੂ ਨਾਨਕ ਸਾਹਿਬ ਨੇ ਪ੍ਰਥਮ ਉਪਰਾਲਾ ਕੀਤਾ ਸੀ। ਦਸਮ ਪਾਤਸ਼ਾਹ ਨੇ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛੱਕ ਕੇ ਸੰਗਤੀ ਸਿਧਾਂਤ ਨੂੰ ਸ੍ਰੇਸ਼ਟਤਾ ਪ੍ਰਦਾਨ ਕਰਦਿਆਂ "ਆਪੇ ਗੁਰ ਚੇਲਾ" ਰਾਹੀਂ ਗੁਰੂ ਚੇਲੇ ਨੂੰ ਸੰਗਤ ਅਤੇ ਸ਼ਬਦ ਵਾਂਗ ਸਮਸੂਰ ਜੁਗਤਿ ਵਜੋਂ ਪ੍ਰਸਤੁਤ ਕਰ ਦਿਤਾ ਸੀ। ਸਤਿਸੰਗਤ ਨੂੰ ਵਿਸ਼ੇਸ਼ ਮਹੱਤਤਾ ਅਤੇ ਉੱਤਮਤਾ ਤਾਂ ਬਹੁਤ ਸਾਰੇ ਧਰਮਾਂ ਵਿਚ ਦਿੱਤੀ ਗਈ ਹੈ ਪਰ ਪਾਰਬ੍ਰਹਮ ਪਰਮੇਸ਼ੁਰ ਦਾ ਨਿਵਾਸ ਸੰਗਤ ਵਿਚ ਹੈ ਇਹ ਸਿੱਧਾਂਤ ਸਿੱਖੀ ਨੇ ਹੀ ਪੇਸ਼ ਕੀਤਾ ਹੈ:

*"ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥"*[166]

ਭਾਈ ਗੁਰਦਾਸ ਜੀ ਨੇ ਇਸ ਅਦੁੱਤੀ ਸਿੱਧਾਂਤ ਨੂੰ ਵਿਚਾਰਿਆ, ਪ੍ਰਚਾਰਿਆ ਅਤੇ ਆਪਣੀ ਰਚਨਾ ਰਾਹੀਂ ਸੰਗਤਾਂ ਨੂੰ ਦ੍ਰਿੜ ਕਰਵਾਇਆ। ਭਾਈ ਸਾਹਿਬ ਦਸਦੇ ਹਨ ਕਿ ਸਤਿਸੰਗਤ ਕਿਸੇ ਵਿਅਕਤੀਗਤ ਸੰਤ, ਸਾਧ ਤੋਂ ਵਖਰਿਆਂ ਗੁਰੂ ਦੇ ਪਿਆਰ ਵਿਚ ਰੰਗ-ਰਤੜੇ, ਸਮਾਜ ਵਿਚ ਵਿਚਰਦੇ ਗੁਰਸਿੱਖਾਂ ਦੇ ਆਪਸੀ ਮਿਲਾਪ ਨਾਲ ਬਣਦੀ ਹੈ। ਜਿਵੇਂ ਹਲਦੀ ਤੇ ਚੂਨਾ, ਪਾਨ ਤੇ ਕੱਥਾ ਮਿਲਕੇ ਸੁਰਖ਼ ਰੂਪ ਧਾਰਦੇ ਹਨ, ਜਾਮਨ ਨਾਲ ਦੁੱਧ ਦਹੀਂ ਦਾ ਰੂਪ ਧਾਰਨ ਕਰ ਲੈਂਦਾ ਹੈ, ਘਿਉ ਖੰਡ ਮੈਦਾ ਮਿਲਕੇ ਸਵਾਦਿਸ਼ਟ ਪਦਾਰਥ ਬਣਦੇ ਹਨ, ਸਾਰੀਆਂ ਸੁਗੰਧੀਆਂ ਮਿਲਕੇ 'ਅਰਗਜਾ ਧੂਪ' ਬਣਦੀ ਹੈ, ਇਵੇਂ ਹੀ ਸਿੱਖਾਂ ਦੇ ਮਿਲ ਬੈਠਣ ਕਰਕੇ ਉਸ ਸੰਗਤ ਵਿਚ 'ਪਰਮੇਸ਼ਵਰ' ਦਾ ਵਾਸਾ ਹੁੰਦਾ ਹੈ ਤੇ ਉਸਦੀ ਮਹਿਮਾ ਅਕਥਨੀਯ ਹੈ।[167] ਗੁਰਸਿੱਖਾਂ ਦੇ ਅਜਿਹੇ ਮਿਲਾਪ ਵਿਚੋਂ ਮਨੁੱਖ ਦੇ ਨੈਤਿਕ ਗੁਣਾ ਦਾ ਪ੍ਰਗਾਸ ਹੁੰਦਾ ਹੈ, ਗੁਰਮੁਖ ਦੀ ਪਦਵੀ ਮਿਲਦੀ ਹੈ। ਜਿਵੇਂ ਗਊ ਘਾਹ ਤ੍ਰਿਣ ਖਾਕੇ ਅੰਮ੍ਰਿਤ ਰੂਪੀ ਦੁੱਧ ਪ੍ਰਦਾਨ ਕਰਦੀ ਹੈ ਅਤੇ ਫ਼ਿਰ ਉਸਤੋਂ ਦਹੀਂ ਤੇ ਮਖੱਣ ਆਦਿ ਸਵਾਦਿਸ਼ਟ ਪਦਾਰਥ ਹੋਂਦ ਵਿਚ ਆਉਂਦੇ ਹਨ। ਕਮਾਦ ਦੇ ਗੰਨੇ ਵਿਚ ਅੰਮ੍ਰਿਤ ਰਸ ਹੁੰਦਾ ਹੈ ਪਰ ਜਦੋਂ ਉਸਨੂੰ ਕੋਹਲੂ ਵਿਚ ਪੀੜਕੇ ਰਸ ਕਢੀਏ ਤੇ ਉਸ ਰਸ ਨੂੰ ਕਾੜ੍ਹੀਏ ਤਾਂ ਹੀ ਖੰਡ ਤੇ ਮਿਸਰੀ ਵਰਗੇ ਮਿਠੇ ਪਦਾਰਥ ਪ੍ਰਾਪਤ ਹੁੰਦੇ ਹਨ। ਢਾਕ ਪਲਾਸ ਵਰਗੇ ਘਟੀਆ ਕਿਸਮ ਦੇ ਰੁੱਖ ਵੀ ਜਦੋਂ ਚੰਦਨ ਦੀ ਸੰਗਤ ਪ੍ਰਾਪਤ ਕਰਦੇ ਹਨ ਤਾਂ ਚੰਦਨ ਵਰਗੀ ਸੁਗੰਧੀ ਵਾਂਗ ਹੀ ਮਹਿਕ ਉਠਦੇ ਹਨ। ਬਸ ਜਿਵੇਂ ਗਊ ਜਾਤੀ ਦੀ ਸੰਗਤ ਵਿਖੇ ਘਾਸ ਤ੍ਰਿਣ ਆਦਿ ਦੁੱਧ ਰੂਪ ਅੰਮ੍ਰਿਤ ਹੋਕੇ ਪਰਗਟਦਾ ਹੈ, ਵੇਲਣੇ ਦੀ ਸੰਗਤ ਕਰਕੇ ਗੰਨਾ ਮਧੁਰਤਾ ਦਾ ਸਰੂਪ ਧਾਰਣ ਕਰ ਲੈਂਦਾ ਹੈ ਅਤੇ ਚੰਦਨ

---

166. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ. ੪, ਪੰ. 1314.

167. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ.33.
ਹਰਦੀ ਅਉ ਚੂਨਾ ਮਿਲਿ ਅਰੁਨ ਬਰਨ ਜੈਸੇ, ਚਤੁਰ ਬਰਨ ਕੈ ਤੰਬੋਲ ਰਸ ਰੂਪ ਹੈ।
ਦੂਧ ਮੈ ਜਾਵਨੁ ਮਿਲੈ ਦਧਿ ਕੈ ਬਖਾਨੀਅਤ, ਖਾਂਡ ਘ੍ਰਿਤ ਚੂਨ ਮਿਲਿ ਬਿੰਜਨ ਅਨੂਪ ਹੈ।
ਕੁਸਮ ਸੁਗੰਧ ਮਿਲਿ ਤਿਲ ਸੈ ਫੁਲੇਲ ਹੋਤ, ਸਕਲ ਸੁਗੰਧ ਮਿਲਿ ਅਰਗਜਾ ਧੂਪ ਹੈ।
ਦੋਇ ਸਿਖ ਸਾਧਸੰਗੁ ਪੰਚ ਪਰਮੇਸਰ ਹੈ, ਦਸ ਬੀਸ ਤੀਸ ਮਿਲੇ ਅਬਿਗਤਿ ਊਪ ਹੈ।112।

ਦੀ ਸੰਗਤ ਕਰਕੇ ਢੱਕ ਪਲਾਸ ਆਦਿ ਘਟੀਆ ਝਾੜੀਆਂ ਵੀ ਚੰਦਨ ਬਣ ਜਾਂਦੀਆਂ ਹਨ; ਇਸੇ ਤਰ੍ਹਾਂ ਸਾਧਾਰਨ ਮਨੁੱਖ ਸਤਿਸੰਗਤ ਜੋ ਪਰਉਪਕਾਰ ਦਾ ਘਰ ਹੈ ਵਿਚ ਰਹਿਕੇ ਸੰਸਾਰੀ ਤੋਂ ਨਿਰੰਕਾਰੀ ਬਣ ਜਾਂਦਾ ਹੈ।[168] ਪਪੀਹੇ ਵਾਂਗ ਸ਼ਬਦ ਦੀ ਸਵਾਂਤੀ ਬੂੰਦ ਉਸਦੇ ਮੂੰਹ ਵਿਚ ਪੈ ਜਾਂਦੀ ਹੈ। ਸਵਾਂਤੀ ਬੂੰਦ ਜੇ ਸਿੱਪੀ ਵਿਚ ਪੈ ਜਾਏ ਤਾਂ ਉਹ ਸਾਗਰ ਦੇ ਥਲੇ ਚਲੀ ਜਾਂਦੀ ਹੈ ਤੇ ਮੁਕਤਾਹਲ ਦਾ ਰੂਪ ਧਾਰ ਲੈਂਦੀ ਹੈ। ਇਉਂ ਗੁਰੂ ਦੇ ਪਿਆਰੇ ਸਿੱਖ ਸਤਿਸੰਗਤ ਵਿਚ ਟੁੱਭੀਆਂ ਮਾਰ ਮਾਰ ਕੇ ਪ੍ਰੇਮਰਸ ਦੇ ਰਸੀਲੇ ਹੋ ਕੇ ਅੰਮ੍ਰਿਤ ਪੀ ਪੀ ਨਿਹਾਲੋ ਨਿਹਾਲ ਹੁੰਦੇ ਹਨ ਕਿਉਂਕਿ ਸਾਧਸੰਗਤ ਸਚਖੰਡ ਦੇ ਸਮਾਨ ਹੁੰਦੀ ਹੈ ਜਿਥੇ ਪਰਮੇਸ਼੍ਵਰ ਦਾ ਵਾਸਾ ਹੁੰਦਾ ਹੈ।[169] ਭਾਈ ਸਾਹਿਬ "ਗੁਰਮੁਖ" ਦੀ ਪ੍ਰਤੀਨਿਧਤਾ ਕਰਦੇ ਹੋਏ ਗੁਰਮਤਿ ਦੇ ਇਸ ਅਨੂਪਮ ਸਿਧਾਂਤ ਤੋਂ ਬਲਿਹਾਰ ਜਾਂਦੇ ਹੋਏ ਨਾਰਦਮੁਨੀ ਨੂੰ ਸੰਬੋਧਨ ਕਰਦੇ ਅੰਤਹਕਰਣ ਦੇ ਹੁਲਾਸ ਨਾਲ ਪ੍ਰਗਟਾਉਂਦੇ ਹਨ ਕਿ ਸਾਧਸੰਗਤ ਮੇਰੇ ਪ੍ਰਾਣਾਂ ਦਾ ਆਧਾਰ ਹੈ, ਮੇਰਾ ਮਾਤਾ ਪਿਤਾ, ਕੁਟੰਬ, ਮਿੱਤਰ, ਪੁੱਤਰ, ਇਸ਼ਟ, ਸੁੱਖ ਆਨੰਦ ਸਭੋ ਕੁਝ ਸਾਧਸੰਗਤ ਹੈ:

*ਨਿਜ ਘਰ ਮੇਰੋ ਸਾਧਸੰਗਤਿ ਨਾਰਦਮੁਨਿ, ਦਰਸਨ ਸਾਧਸੰਗ ਮੇਰੋ ਨਿਜ ਰੂਪ ਹੈ।*
*ਸਾਧੁਸੰਗਿ ਮੇਰੋ ਮਾਤਾ ਪਿਤਾ ਅਉ ਕੁਟੰਬ ਸਖਾ, ਸਾਧਸੰਗੁ ਮੇਰੋ ਸੁਤੁ ਸ੍ਰੇਸ਼ਟ ਅਨੂਪ ਹੈ।*
*ਸਾਧੁਸੰਗਿ ਸਰਬ ਨਿਧਾਨੁ ਪ੍ਰਾਨ ਜੀਵਨਮੈ, ਸਾਧਸੰਗ ਨਿਜੁ ਪਦ ਸੇਵਾ ਦੀਪ ਧੂਪ ਹੈ।*
*ਸਾਧਸੰਗਿ ਰੰਗ ਰਸ ਭੋਗ ਸੁਖ ਸਹਜਮੈ, ਸਾਧਸੰਗ ਸੋਭਾ ਅਤਿ ਉਪਮਾ ਅਉ ਊਪ ਹੈ।303।*

ਨਿਸ਼ਕਰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਦੁਆਰਾ ਸਿਰਜਿਆ ਗਿਆ 'ਸੰਗਤਿ' ਦਾ ਸਿਧਾਂਤ ਮਨੁੱਖੀ ਜ਼ਿੰਦਗੀ ਵਿਚ ਦੈਵੀ ਗੁਣਾਂ ਦੀ ਪ੍ਰਾਪਤੀ ਰਾਹੀਂ ਆਤਮਿਕ ਉੱਨਤੀ ਦੇ ਨਾਲ ਨਾਲ ਸਮਾਜਿਕ ਉੱਨਤੀ ਲਈ ਵੀ ਤਰੱਕੀ ਦਾ ਰਾਹ ਬਣਿਆ ਅਤੇ ਭਾਈ ਗੁਰਦਾਸ ਆਪਣੀ ਰਚਨਾ ਰਾਹੀਂ ਇਸ ਅਮਲ ਨੂੰ ਗੁਰਮੁਖੀ ਘਾੜਤ ਨਾਲ ਇਕਸੁਰ ਕਰਨ ਲਈ ਸਦ-ਯਤਨਸ਼ੀਲ ਰਹੇ। ਇਸੇ ਨੂੰ ਇਥੇ ਧਰਮ ਸ਼ਾਸ਼ਤਰੀ ਸਰੋਕਾਰ ਵਜੋਂ ਪ੍ਰਸਤੁਤ ਕੀਤਾ ਜਾ ਰਿਹਾ ਹੈ। ਗੁਰਮੁਖ ਰੂਹਾਂ ਦੇ ਸਤਿਸੰਗਤ ਲਈ ਗੁਰਦੁਆਰੇ ਦਾ ਵਿਧਾਨ ਗੁਰਮਤਿ ਵਿਚ ਕੀਤਾ ਹੋਇਆ ਹੈ।

5.1 ***ਗੁਰੂਦੁਆਰਾ :*** ਗੁਰਦੁਆਰੇ ਨਾਲ ਸੰਬੰਧਿਤ ਧਰਮ ਸ਼ਾਸ਼ਤਰੀ ਆਧਾਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਵੀ ਪ੍ਰਾਪਤ ਹੋ ਜਾਂਦੇ ਹਨ:

---

168. ------------ਉਹੀ----------ਪੰ. 35
ਜੈਸੇ ਤਉ ਗੋਬੰਸ ਤਿਨ ਖਾਇ ਦੁਹੇ ਗੋਰਸ ਦੇ, ਗੋਰਸ ਅਉਟਾਏ ਦਧਿ ਮਾਖਨ ਪ੍ਰਗਾਸ ਹੈ।
ਊਖ ਮੈ ਪਿਊਖ ਤਨ ਖੰਡ ਖੰਡ ਕੇ ਪਰਾਏ, ਰਸ ਕੇ ਅਉਟਾਏ ਖਾਂਡ ਮਿਸਰੀ ਮਿਠਾਸ ਹੈ।
ਚੰਦਨ ਸੁਗੰਧ ਸਨਬੰਧ ਕੈ ਬਨਾਸਪਤੀ, ਢਾਕ ਅਉ ਪਲਾਸ ਜੈਸੇ ਚੰਦਨ ਸੁਬਾਸ ਹੈ।
ਸਾਧੁਸੰਗਿ ਮਿਲਤ ਸੰਸਾਰੀ ਨਿਰੰਕਾਰੀ ਹੋਤ, ਗੁਰਮਤਿ ਪਰਉਪਕਾਰ ਕੇ ਨਿਵਾਸ ਹੈ।129।

169. ----------ਉਹੀ--------ਪੰ.34.
"ਸਹਜ ਸਮਾਧਿ ਸਾਧਸੰਗਤਿ ਮੈ ਸਾਚੁ ਖੰਡ॥
ਸਤਿਗੁਰ ਪੂਰਨ ਬ੍ਰਹਮ ਕੋ ਨਿਵਾਸ ਹੈ॥125.1"

*"ਗੁਰੂਦੁਆਰੈ ਹੋਇ ਸੋਝੀ ਪਾਇਸੀ॥ ਏਤੁ ਦੁਆਰੈ ਧੋਇ ਹਛਾ ਹੋਇਸੀ॥"*[170]

ਸ਼ਬਦ ਦੀ ਟਕਸਾਲ ਰਾਹੀਂ ਜਿਹੜੀ ਗੁਰਮੁਖੀ ਮਾਨਸਿਕਤਾ ਘੜੀ ਜਾਂਦੀ ਹੈ ਗੁਰਦੁਆਰਾ ਉਸ ਵਾਸਤੇ ਮਹੱਤਵਪੂਰਨ ਮਾਧਿਅਮ ਹੈ। ਸਤਿਗੁਰਾਂ ਇਸ ਵਲ ਸੰਕੇਤ ਕੀਤਾ ਹੋਇਆ ਹੈ। ਇਹ ਭਾਂਡਾ ਗੁਰਮੁਖੀ ਬਣਨ ਲਈ ਗੁਰੂ ਦੇ ਦੁਆਰੇ ਤੇ ਹੀ "ਹਛਾ" ਹੋਏਗਾ। ਗੁਰਦੁਆਰਾ ਇਸ ਤਰ੍ਹਾਂ ਸਿੱਖੀ ਦੀ ਟਕਸਾਲ ਹੈ ਜਿਥੇ ਗੁਰਮੁਖੀ ਸ਼ਖਸ਼ੀਅਤ ਨੇ ਘੋਲਣਾ ਹੈ। ਇਸੇ ਲਈ ਗੁਰਮੁਖਾਂ ਨੂੰ "ਧਰਮਸਾਲ ਦੀ ਸੁਰਤ" ਕਰਨ ਦਾ ਆਦੇਸ਼ ਹੈ। ਇਥੇ ਗੁਰਸਿੱਖਾਂ ਨੇ ਸੰਗਤ ਰੂਪ ਵਿਚ ਜੁੜਕੇ ਮਾਨਸਰੋਵਰ ਤੇ ਬੈਠੇ ਹੰਸ ਵਾਂਗ ਸ਼ਬਦ ਰੂਪੀ ਮੋਤੀ ਚੁੱਗ ਚੁੱਗ ਕੇ ਵਿਗਸਣਾ ਹੈ। ਜਿਵੇਂ ਸ੍ਰੇਸ਼ਟ ਵਿਅਕਤੀ ਮਿਲਕੇ ਸਵਾਦਿਸ਼ਟ ਭੋਜਨ ਛੱਕ ਕੇ ਆਨੰਦਿਤ ਹੁੰਦੇ ਹਨ ਤੇ ਪੰਛੀ ਫ਼ਲਦਾਰ ਰੁੱਖ ਤੇ ਬੈਠਕੇ ਮਿੱਠੇ ਫਲ ਛੱਕਕੇ ਖੇੜੇ ਵਿਚ ਮਧੁਰ ਗੀਤ ਉਚਾਰਦੇ ਹਨ, ਤਿਵੇਂ ਹੀ ਗੁਰੂ ਦਿਆਂ ਸਿੱਖਾਂ ਨੇ ਸੰਗਤ ਵਿਚੋਂ ਸ਼ਬਦ ਰਸ ਦੇ ਅੰਮ੍ਰਿਤ ਨਾਲ ਸਰਸ਼ਾਰ ਹੋਕੇ ਨਿਹਾਲ ਨਿਹਾਲ ਹੋਣਾ ਹੈ।[171]

ਭਾਈ ਸਾਹਿਬ ਨੇ ਧਰਮ ਸ਼ਾਸ਼ਤਰੀ ਵਜੋਂ ਸਿੱਖ ਧਰਮ ਦੀਆਂ ਇਨ੍ਹਾਂ ਟਕਸਾਲਾਂ ਦੀ ਅੰਦਰੂਨੀ ਬਣਤਰ ਬਾਰੇ ਵੀ ਸੁਚੇਤ ਕੀਤਾ ਹੈ। ਇਹ ਨਾਂ ਹੋਵੇ ਕਿ ਹੋਰਨਾਂ ਧਰਮ ਮਾਰਗਾਂ ਦੇ ਧਰਮ ਅਸਥਾਨਾਂ ਵਾਂਗ ਕਿਤੇ ਇਹ ਵੀ "ਧਰਮ ਅਸਥਾਨ" ਦੀ ਬਜਾਏ ਕੇਵਲ "ਅਸਥਾਨ" ਹੀ ਰਹਿ ਜਾਣ। ਇਥੇ ਸਹੀ ਅਰਥਾਂ ਵਿਚ ਸਿੱਖੀ ਦਾ ਬੋਲਬਾਲਾ ਪਨਪਣਾ ਚਾਹੀਦਾ ਹੈ। ਸਿੱਖੀ ਦਾ ਅਮਲ ਪ੍ਰਕਾਸ਼ਨ ਹੋਣਾ ਚਾਹੀਦਾ ਹੈ, ਜਿਸ ਨਾਲ ਅਧਿਆਤਮਕਤਾਂ ਦੀਆਂ ਸਿਖ਼ਰਾਂ ਨੂੰ ਛੋਹਿਆ ਜਾ ਸਕੇ। ਜੇ ਗੁਰਦੁਆਰਿਆਂ ਵਿਚ ਅਜਿਹਾ ਨਹੀਂ ਹੋਵੇਗਾ ਤਾਂ ਫ਼ਿਰ ਕੌਮ ਕੋਲ ਸਿੱਖੀ ਘਾੜਤ ਨੂੰ ਘੜਨ ਲਈ ਹੋਰ ਕੋਈ ਚਾਰਾ ਨਹੀਂ ਰਹਿ ਜਾਏਗਾ। ਸਪਸ਼ਟ ਹੋਇਆ ਕਿ ਧਰਮ ਅਸਥਾਨਾਂ ਦੇ ਭਰਿਸ਼ਟਣ ਨਾਲ ਹੀ ਕੌਮਾਂ ਦੇ ਪੱਤਣ ਦੀ ਕਹਾਣੀ ਸ਼ੁਰੂ ਹੋਇਆ ਕਰਦੀ ਹੈ। ਭਾਈ ਗੁਰਦਾਸ ਬਹੁਤ ਨਰੋਏ ਢੰਗ ਨਾਲ ਇਸ ਵਲ ਸੰਕੇਤ ਕਰ ਰਹੇ ਹਨ:

*ਬਾਹਰ ਕੀ ਅਗਨਿ ਬੂਝਤ ਜਲ ਸਰਤਾ ਕੈ, ਨਾਉ ਮੈ ਜਉ ਅਗਨਿ ਲਾਗੈ ਕੈਸੈ ਕੈ ਬੁਝਾਈਐ॥*
*ਬਾਹਰ ਸੈ ਭਾਗਿ ਓਟ ਲੀਜੀਅਤ ਕੋਟ ਗੜ੍ਹ, ਗੜ੍ਹ ਮੈ ਜਉ ਲੂਟਿ ਲੀਜੈ ਕਹੋ ਕਤ ਜਾਈਐ॥*
*ਚੋਰਨ ਕੈ ਤ੍ਰਾਸ ਜਾਇ ਸਰਨਿ ਗਹੈ ਨਰਿੰਦ, ਮਾਰੈ ਮਹੀਪਤਿ ਜੀਉ ਕੈਸੇ ਕੈ ਬਚਾਈਐ॥*
*ਮਾਇਆ ਡਰ ਡਰਪਤ ਹਾਰ ਗੁਰਦੁਆਰੈ ਜਾਵੈ, ਤਹਾ ਜਉ ਮਾਇਆ ਬਿਆਪੈ ਕਹਾ ਠਹਰਾਈਐ॥544॥*[172]

---

170. ਸ੍ਰੀ ਗੁਰੂ ਗ੍ਰੰਥ ਸਾਹਿਬ, ਸੂਹੀ ਮਹਲਾ ੧, ਪੰ. 730.
171. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ. 142.
ਜੈਸੇ ਤੌ ਮਰਾਲ ਮਾਲ ਬੈਠਤ ਹੈ ਮਾਨਸਰ, ਮੁਕਤਾ ਅਮੋਲ ਖਾਇ ਖਾਇ ਬਿਗਸਾਤ ਹੈਂ।
ਜੈਸੇ ਤੌ ਸੁਜਨ ਮਿਲ ਬੈਠਤ ਹੈਂ ਪਾਕਸਾਲ, ਅਨਿਕ ਪ੍ਰਕਾਰ ਬਿੰਜਨਾਦਿ ਰਸ ਖ਼ਾਤ ਹੈ।
ਜੈਸੇ ਦ੍ਰੁਮ ਛਾਯਾ ਮਿਲ ਬੈਠਤ ਅਨੇਕ ਪੰਛੀ, ਖਾਇ ਫਲ ਮਧੁਰ ਬਚਨ ਕੈ ਸੁਹਾਤ ਹੈਂ।
ਤੈਸੇ ਗੁਰਸਿਖ ਮਿਲ ਬੈਠਤ ਧਰਮਸਾਲ, ਸਹਜ ਸਬਦਰਸ ਅੰਮ੍ਰਿਤ ਅਘਾਤ ਹੈਂ।559।
172.----------ਉਹੀ----------ਪੰ. 138.

ਧਰਮਾਂ ਦੇ ਪੂਜਾ ਅਸਥਾਨ ਬਹੁਤੀ ਵਾਰੀ ਅਧਿਆਤਮਕਤਾ ਦੇ ਸੋਮੇ ਨਾ ਰਹਿਕੇ ਮਾਇਆ ਇਕੱਤਰ ਕਰਨ ਦਾ ਸਾਧਨ ਬਣ ਜਾਂਦੇ ਹਨ। ਭਾਈ ਸਾਹਿਬ ਇਸ ਪ੍ਰਤੀ ਵੀ ਬਹੁਤ ਸਪਸ਼ਟ ਸੰਕੇਤ ਦਿੰਦੇ ਹਨ ਕਿ ਸੁੱਚੀ ਕਿਰਤ ਕਰਨ ਤੋਂ ਬਗੈਰ ਧਰਮ ਦੇ ਨਾਂ ਤੇ ਇਕੱਠਾ ਕੀਤਾ ਧਨ ਮਨੁੱਖੀ ਸਰੀਰ ਨੂੰ ਕੱਚਾ ਪਾਰਾ ਖਾਂਣ ਵਾਂਗ ਗਾਲ ਦਿੰਦਾ ਹੈ:

*ਜੈਸੇ ਕਾਚੋ ਪਾਰੋ ਖ਼ਾਤ ਉਪਜੈ ਬਿਕਾਰ ਗਾਤਿ, ਰੋਮ ਰੋਮ ਕੈ ਪਿਰਾਤਿ ਮਹਾਂ ਦੁਖ ਪਾਈਐ॥*
*ਜੈਸੇ ਤਉ ਲਸਨ ਖਾਏ ਮੋਨਿ ਕੈ ਸਭਾ ਮੈ ਬੈਠੇ, ਪ੍ਰਗਟੈ ਦੁਰਗੰਧ ਨਾਹਿ ਦੁਰਤਿ ਦੁਰਾਈਐ॥*
*ਜੈਸੇ ਮਿਸਟਾਨ ਪਾਨਿ ਸੰਗਮ ਕੈ ਮਾਖੀ ਲੀਲੇ, ਹੋਤ ਉਕਲੇਦ ਖੇਦੁ ਸੰਕਟੁ ਸਹਾਈਐ॥*
*ਤੈਸੇ ਹੀ ਅਪਰਚੇ ਪਿੰਡ ਸਿਖਨ ਕੀ ਭਿਖਿਆ ਖਾਏ, ਅੰਤਕਾਲ ਭਾਰੀ ਸੋਇ ਜਮਲੋਕ ਜਾਈਐ॥ 517॥*[173]

ਇਹ ਚਿੰਤਾ ਅਤੇ ਚੇਤਨਾ ਦਾ ਪ੍ਰਗਟਾਵਾ ਹੈ ਜਿਸਤੋਂ ਸਿੱਖ ਜੀਵਨ ਜੁਗਤਿ ਨੇ ਸੇਧ ਲੈਣੀ ਹੈ। ਧਰਮ ਸ਼ਾਸ਼ਤਰ ਦਾ ਮੂਲ ਮੰਤਵ ਇਹੋ ਹੈ, ਜਿਸਨੂੰ ਭਾਈ ਸਾਹਿਬ ਦ੍ਰਿੜ ਕਰਵਾ ਰਹੇ ਹਨ। ਸਪਸ਼ਟ ਹੋਇਆ ਕਿ ਧਾਰਮਿਕ ਸਥਾਨ ਮਾਇਆ ਬਟੋਰਨ ਦੇ ਕੇਂਦਰ ਨਹੀਂ ਹੋਣੇ ਚਾਹੀਦੇ। ਨਤੀਜਾ ਕਢਿਆ ਜਾ ਸਕਦਾ ਹੈ ਕਿ ਸਿੱਖ ਧਰਮ ਸ਼ਾਸ਼ਤਰ ਅਨੁਸਾਰ ਧਾਰਮਿਕ ਕੇਂਦਰ ਨੂੰ ਧਾਰਮਿਕਤਾ ਤੋਂ ਦੂਰ ਹੋਣ ਦੀ ਆਗਿਆ ਨਹੀਂ ਹੈ।

ਸੋ ਸਿੱਖ ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਧਾਰਮਿਕ ਸੰਸਥਾਵਾਂ ਅਤੇ ਸਰੋਕਾਰ ਜਿਨ੍ਹਾਂ ਧਾਰਮਿਕ ਕੀਮਤਾਂ ਲਈ ਵਚਨਬੱਧ ਹਨ, ਉਨ੍ਹਾਂ ਵਿਚ ਨਿਮਰਤਾ ਜਾਂ ਹਲੀਮੀ ਨੂੰ ਮਹੱਤਵਪੂਰਣ ਸਥਾਨ ਪ੍ਰਾਪਤ ਹੈ।

5.2 ***ਨਿਮਰਤਾ*** : ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਖੇ ਪਹਿਲੀ ਵਾਰ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਨਾਨਕ ਸਾਹਿਬ ਲਈ ਜਦੋਂ ਅਕਾਲ ਪੁਰਖ ਦੀਆਂ ਬਖ਼ਸ਼ਿਸ਼ਾਂ ਦਾ ਦਰ ਖੁਲ੍ਹਿਆ ਤਾਂ ਉਸ ਤੋਂ ਪਹਿਲਾਂ ਉਨ੍ਹਾਂ ਨੇ ਕਰੜੀ ਘਾਲ ਕਮਾਈ ਤੇ ਤਪੱਸਿਆ ਕੀਤੀ ਸੀ। ਤਪੱਸਵੀ ਜੁਗਤਿ ਨੂੰ ਸਿੱਖ ਧਰਮ ਸ਼ਾਸ਼ਤਰ ਵਿਚ ਅਹਿਮੀਅਤ ਪ੍ਰਾਪਤ ਨਹੀਂ ਹੈ। ਪਰ ਵਾਰਾਂ ਵਿਚ ਇਹ ਗਵਾਹੀ ਭਰੀ ਗਈ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਘਾਲ ਥਾਇੰ ਪਈ ਅਤੇ ਹਰਿ ਸਿਉਂ ਬਨਿ ਆਈ ਸੀ। ਇਥੇ ਸੰਕੇਤ ਕੀਤੀ ਗਈ ਤਪੱਸਿਆ ਤੋਂ ਭਾਵ ਹੱਠਯੋਗ ਵਾਲੀ ਤਪੱਸਿਆ ਨਹੀਂ ਹੈ। ਖ਼ੈਰ ਕਰਤਾ ਪੁਰਖ ਨੇ ਪ੍ਰਸੰਨ ਹੋਕੇ ਜੋ ਦਾਤਾਂ ਸਤਿਗੁਰੂ ਦੀ ਝੋਲੀ ਵਿਚ ਪਾਈਆਂ ਸਨ ਉਨ੍ਹਾਂ ਵਿਚ ਇਕ ਗਰੀਬੀ ਭਾਵ ਨਿਮਰਤਾ ਵੀ ਸੀ।[174] ਇਹ ਜੋ ਨਿਮਰਤਾ ਦੀ ਦਾਤ ਕਰਤਾ ਪੁਰਖ਼ ਵਲੋਂ ਉਨ੍ਹਾਂ ਨੂੰ ਪ੍ਰਾਪਤ ਹੋਈ ਸੀ, ਇਸੇ ਨੂੰ ਉਨ੍ਹਾਂ 'ਗਰੀਬੀ ਗਦਾ' ਬਣਾਕੇ ਧਰਤਿ ਲੁਕਾਈ ਨੂੰ ਸੋਧਿਆ ਸੀ। ਈਹਾ ਮੁਕਤ ਤੇ ਆਗੈ ਸੁਖ ਦਾ ਆਧਾਰ ਉਨ੍ਹਾਂ ਨਿਮਰਤਾ ਨੂੰ ਹੀ ਪਰਵਾਨ ਕੀਤਾ।[175]

---

173. ---------ਉਹੀ-----------ਪੰ. 132.
174. ਭਾਈ ਗੁਰਦਾਸ, ਵਾਰ ੧, ਪਉੜੀ 24.
ਪਹਿਲਾ ਬਾਬੇ ਪਾਯਾ ਬਖਸੁ ਦਰਿ,ਪਿਛੋ ਦੇ ਫਿਰਿ ਘਾਲ ਕਮਾਈ।
ਰੇਤੁ ਅਕੁ ਆਹਾਰੁ ਕਰਿ, ਰੋੜਾ ਕੀ ਗੁਰ ਕਰੀ ਵਿਛਾਈ।
ਭਾਰੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਣਿ ਆਈ।
ਬਾਬਾ ਪੈਧਾ ਸਚ-ਖੰਡਿ, ਨਉ ਨਿਧਿ ਨਾਮੁ ਗਰੀਬੀ ਪਾਈ।
175. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਸੁਖਮਨੀ ਮਹਲਾ ੫, ਪੰ. 278.
ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥

ਸਤਿਗੁਰਾਂ ਨੇ ਨਿਮਰਤਾ ਨੂੰ ਸਭ ਮਾਨਵੀ ਗੁਣਾਂ ਦਾ ਤੱਤ ਗਰਦਾਨਿਆ ਹੈ।[176] ਮਾਨਵੀ ਗੁਣਾਂ ਦੀ ਸੰਭਾਲ ਕਰਨ ਵਿਚ ਤੇ ਸਭ ਤਰ੍ਹਾਂ ਦੇ ਉੱਚ ਮਾਨਸਿਕ, ਦਿਮਾਗੀ ਤੇ ਰੂਹਾਨੀ ਗੁਣਾਂ ਦੀ ਰਖਿਆ ਕਰਨ ਵਿਚ ਨਿਮਰਤਾ ਇਕ ਬਹੁਤ ਹੀ ਨਿੱਗਰ ਢਾਲ ਦੇ ਰੂਪ ਵਿਚ ਕੰਮ ਕਰਦੀ ਦਰਸਾਈ ਗਈ ਹੈ।[177] ਸਮਾਜਿਕ ਪੱਖੋਂ ਨਿਮਰਤਾ ਇਕ ਤਰ੍ਹਾਂ ਨਾਲ ਸਦਾਚਾਰ ਦਾ ਅੰਗ ਹੋਣ ਕਰਕੇ ਧਰਮ ਸ਼ਾਸ਼ਤਰ ਦਾ ਅੰਗ ਹੋ ਗਈ ਹੈ। ਨਿਮਰ ਮਨੁੱਖ ਸਮਾਜ ਵਿਚ ਸਤਿਕਾਰ ਦਾ ਪਾਤਰ ਤੇ ਦੂਜਿਆਂ ਲਈ ਪ੍ਰੇਰਨਾ ਦਾ ਸੋਮਾ ਬਣਦਾ ਹੈ। ਇਕ ਵਿਦਵਾਨ ਅਨੁਸਾਰ, "ਸਮਾਜਕ ਪੱਖ ਤੋਂ ਇਸਦਾ ਭਾਵ ਹੈ ਕਿ ਆਪਣੀ ਪ੍ਰਸੰਸਾ ਤੇ ਗੁਣ ਬਦਲੇ ਸੁਖ ਆਰਾਮ ਦੀ ਮੰਗ ਨਾ ਕਰਨਾ। ਨਿਮਰਤਾ ਦਾ ਭਾਵ ਮਨੁੱਖ ਨੂੰ ਇਹ ਮਹਿਸੂਸ ਕਰਾਉਣਾ ਹੈ ਕਿ ਉਹ ਆਪਣੇ ਆਦਰਸ਼ਾਂ ਦੀ ਪੂਰਤੀ ਤੋਂ ਅਜੇ ਕਿਤੇ ਦੂਰ ਹੈ। ਇਸ ਲਈ ਇਹ ਗੁਣ ਪ੍ਰਾਪਤੀ ਵਾਲੇ ਮਨੁੱਖ ਦਾ ਹੀ ਨਹੀਂ ਬਲਕਿ ਉਨ੍ਹਾਂ ਦਾ ਵੀ ਹੈ ਜਿਹੜੇ ਆਪਣੇ ਆਪ ਨੂੰ ਆਦਰਸ਼ ਪ੍ਰਾਪਤੀ ਦੇ ਮਿਆਰ ਤੋਂ ਪਰਖਦੇ ਹਨ।"[178] ਧਰਮ ਦੇ ਦਾਅਵੇਦਾਰਾਂ ਲਈ ਇਸਦੀ ਮਹੱਤਤਾ ਹੋਰ ਵੀ ਵੱਧ ਜਾਂਦੀ ਹੈ ਕਿਉਂਕਿ ਧਰਮੀ ਮਨੁੱਖ ਨੇ ਸਮਾਜ ਲਈ ਆਦਰਸ਼ ਮਨੁੱਖ ਬਣਨਾ ਅਤੇ ਸਦਾਚਾਰ ਪੱਖੋਂ ਇਕ ਤਰ੍ਹਾਂ ਨਾਲ ਸਮਾਜ ਦੀ ਅਗਵਾਈ ਕਰਨੀ ਹੁੰਦੀ ਹੈ। ਅਜਿਹੇ ਆਦਰਸ਼ਕ ਮਨੁੱਖ ਲਈ ਨਿਮਰਤਾ ਸੰਤੋਸ਼ ਅਤੇ ਸੁੱਖ ਦਾ ਪ੍ਰਤੀਕ ਬਣਦੀ ਹੈ ਕਿਉਂਕਿ ਉਸ ਦੇ ਨਿਮਰਤਾ ਦੇ ਗੁਣ ਨਾਲ ਉਸਦਾ ਆਲਾ ਦੁਆਲਾ ਸੁਗੰਧੀ ਭਰਪੂਰ ਹੁੰਦਾ ਹੈ। ਗੁਰੂ ਘਰ ਵਿਚ ਇਹ ਸਰੋਕਾਰ ਅਮਲ ਨਾਲ ਬਹੁਤ ਗਹਿਰਾਈ ਤਕ ਇਕਸੁਰ ਹੋਇਆ। ਗੁਰੂ ਨਾਨਕ ਸਾਹਿਬ ਤੋਂ ਲੈਕੇ ਗੁਰੂ ਅਰਜਨ ਦੇਵ ਜੀ ਤਕ ਗੁਰਗੱਦੀ ਦੇ ਵਾਰਸ ਨਿਮਰਤਾ ਦੀ ਘਾਲ ਘਾਲਕੇ ਹੀ ਸਫ਼ਲ ਹੋਏ ਹਨ।

ਭਾਈ ਸਾਹਿਬ ਦ੍ਰਿਸ਼ਟਾਂਤਾਂ ਰਾਹੀਂ ਸਮਝਾਉਂਦੇ ਹਨ ਕਿ ਉਲਝਣਾਂ ਭਰੇ ਸੰਸਾਰ ਵਿਚ ਜੇ ਝਗੜੇ ਵੇਲੇ ਇਕ ਧਿਰ ਨਿਮਰਤਾ ਧਾਰ ਕੇ ਹਾਰ ਮੰਨ ਲਵੇ ਤਾਂ ਮਸਲਾ ਸੁਲਝ ਜਾਂਦਾ ਹੈ। ਜਿਵੇਂ ਪਾਣੀ ਆਪਣੇ ਸੁਭਾਅ ਕਾਰਨ ਉਚਾਈ ਤੇ ਨਹੀਂ ਠਹਿਰ ਸਕਦਾ ਇਵੇਂ ਨਾਮ ਸਿਮਰਨ ਰੂਪੀ ਜਲ ਨਿਮਰਤਾ ਤੋਂ ਰਹਿਤ ਹੰਕਾਰ ਭਰੇ ਹਿਰਦੇ ਵਿਚ ਨਹੀਂ ਟਿੱਕ ਸਕਦਾ। ਮਨੁੱਖੀ ਸਰੀਰ ਵਿਚੋਂ ਪੈਰ ਨੀਵੇਂ ਹੋਣ ਕਰਕੇ ਨਿਮਰਤਾ ਦੇ ਪ੍ਰਤੀਕ ਹਨ। ਇਸੇ ਕਰਕੇ ਚਰਨਾਂ ਨਾਲ ਛੋਹੇ ਜਲ ਤੇ ਮਿੱਟੀ ਨੂੰ ਕ੍ਰਮਵਾਰ ਚਰਨਾਮ੍ਰਿਤ ਤੇ ਚਰਨ-ਧੂੜ ਦੀ ਸੰਗਿਆ ਦਿੱਤੀ ਜਾਂਦੀ ਹੈ। ਇਵੇਂ ਹੀ ਨਿਮਰਤਾ ਕਰਕੇ ਸਾਰਾ ਸੰਸਾਰ ਭਗਤ ਜਨਾਂ ਦੇ ਚਰਨਾਂ ਤੇ ਮਸਤਕ ਝੁਕਾਉਂਦਾ ਹੈ।[179] ਨਿਮਰਤਾ ਦੇ ਪ੍ਰਤੀਕ ਹੋਣ ਕਰਕੇ ਹੀ ਚਰਨਾਂ ਦੀ ਪੂਜਾ ਹੁੰਦੀ ਹੈ।[180]

---

ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥੧॥

176------ਉਹੀ-------ਪੰ. 470.

"ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥"

177. ਸੁਰਿੰਦਰ ਸਿੰਘ 'ਨਿਮਾਣਾ', *ਨਿਮਰਤਾ ਸਾਡੀ ਢਾਲ*, ਪਟਿਆਲਾ, ਗੁਰੂ ਨਾਨਕ ਦੇਵ ਮਿਸ਼ਨ, 1992, ਪੰ. 1.

178. ਹੈਨਰੀ ਸਿਜਵਿਕ, ਉਧਰਿਤ ਮੇਵਾ ਸਿੰਘ ਸਿਧੂ, *ਭਾਈ ਗੁਰਦਾਸ ਦੀਆਂ ਵਾਰਾਂ ਵਿਚ ਨੈਤਿਕਤਾ ਦਾ ਸੰਕਲਪ,* (ਅਪ੍ਰਕਾਸ਼ਿਤ ਐਮ.ਫਿਲ. ਖੋਜ-ਪ੍ਰਬੰਧ, ਪਟਿਆਲਾ, ਪੰਜਾਬੀ ਯੂਨੀਵਰਸਿਟੀ, 1968-69), ਪੰ. 68.

179. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ. 74.

ਹਾਰਿ ਮਾਨੀ ਝਗਰੋ ਮਿਟਤ, ਰੋਸ ਮਾਰੇ ਸੈ ਰਸਾਇਨ ਹੁਇ, ਪੋਟ ਡਾਰੇ ਲਾਗਤ ਨ ਡੰਡੁ ਜਗ ਜਾਨੀਐ।

ਹਉਮੈ ਅਭਿਮਾਨ ਅਸਥਾਨ ਊਚੇ ਨਾਹਿ ਜਲ, ਨਿਮਤ ਨਵਨ ਥਲ ਜਲੁ ਪਹਿਚਾਨੀਐ।

ਨਿਮਰਤਾ ਦੀ ਮਹਾਨਤਾ ਬਹੁਤ ਅਦਭੁਤ ਹੈ। ਝੁਕਕੇ ਸਦਾ ਨਿਵਾਣ ਵਲ ਨੂੰ ਚਲਣ ਕਰਕੇ ਹੀ ਜਲ ਸਵੱਛ, ਨਿਰਮਲ ਤੇ ਠੰਡਾ ਹੁੰਦਾ ਹੈ। ਜ਼ਮੀਨ ਸਭ ਤੋਂ ਨੀਵੀਂ ਹੋਣ ਕਰਕੇ ਹੀ ਸਭ ਪ੍ਰਕਾਰ ਦੇ ਰਸਾਂ ਕਸਾਂ ਨਾਲ ਭਰਪੂਰ ਹੈ। ਚੰਦਨ ਦਾ ਬੂਟਾ ਨਿਮਰਤਾ ਦਾ ਪ੍ਰਤੀਕ ਹੋਣ ਕਰਕੇ ਹੀ ਸੁਗੰਧੀ ਭਰਪੂਰ ਹੁੰਦਾ ਹੈ ਤੇ ਉਸਦੀ ਸੁਗੰਧੀ ਸਾਰੇ ਜੰਗਲ ਨੂੰ ਮਹਿਕਾਈ ਰਖਦੀ ਹੈ। ਸਮੁੰਦਰ ਵੀ ਨੀਵਾਂ ਹੋਣ ਕਰਕੇ ਮੋਤੀਆਂ ਤੇ ਰਤਨਾਂ ਆਦਿ ਕੀਮਤੀ ਪਦਾਰਥਾਂ ਨਾਲ ਭਰਿਆ ਹੋਇਆ ਹੁੰਦਾ ਹੈ। ਸੰਸਾਰ ਵਿਚ ਚਰਨਾਂ ਦੀ ਪੂਜਾ ਇਸੇ ਕਰਕੇ ਹੁੰਦੀ ਹੈ ਕਿਉਂਕਿ ਉਹ ਸਾਰੇ ਸਰੀਰ ਤੋਂ ਨੀਵੇਂ ਹੁੰਦੇ ਹਨ। ਉਨ੍ਹਾਂ ਦੇ ਇਸੇ ਗੁਣ ਕਰਕੇ ਉਨ੍ਹਾਂ ਨੂੰ ਧੋਣ ਵਾਲਾ ਜਲ ਚਰਨਾਮ੍ਰਿਤ ਦੇ ਰੂਪ ਵਿਚ ਸ਼ਰਧਾਲੂ ਲੈਂਦੇ ਹਨ ਅਤੇ ਚਰਨਾਂ ਨਾਲ ਲਗੀ ਹੋਈ ਧੂੜ ਨੂੰ ਸ਼ਰਧਾਨੂ ਚਰਨ-ਧੂੜ ਦੇ ਰੂਪ ਵਿਚ ਮਸਤਕ ਨੂੰ ਲਗਾਉਂਦੇ ਹਨ। ਇਸੇ ਤਰ੍ਹਾਂ ਪਰਮਾਤਮਾ ਦੇ ਭਗਤ ਨਿਮਰਤਾ ਅਤੇ ਨਿਰਮਾਣਤਾ ਦੇ ਪ੍ਰਤੀਕ ਬਣਕੇ ਜਗਤ ਵਿਚ ਵਿਚਰਦੇ ਹਨ ਜਿਸ ਕਰਕੇ ਉਨ੍ਹਾਂ ਦੀਆਂ ਸੰਸਾਰਿਕ ਕਾਮਨਾਵਾਂ ਸਮਾਪਤ ਹੋ ਜਾਂਦੀਆਂ ਹਨ। ਨਿਮਰਤਾ ਦੇ ਕਾਰਨ ਹੀ ਸਾਰੀ ਤਰ੍ਹਾਂ ਦੀਆਂ ਦੁਨਿਆਵੀ ਇੱਛਾਵਾਂ ਅਤੇ ਵਾਸ਼ਨਾਵਾਂ ਤੋਂ ਰਹਿਤ ਹੋਕੇ ਅਸਚਰਜ ਵਿਸ਼ਵਾਸ਼ ਨਾਲ ਸੰਸਾਰ ਵਿਚ ਵਿਚਰਦੇ ਹਨ।[181] 'ਨਿਵੇ ਸੁ ਗਉਰਾ ਹੋਇ' ਦੀ ਵਿਆਖਿਆ ਕਰਦੇ ਹੋਏ ਭਾਈ ਸਾਹਿਬ ਧਰਤੀ, ਚੀਚੀ ਉਂਗਲੀ, ਸ਼ਹਿਦ ਦੀ ਮੱਖੀ, ਕੀੜੀ, ਭਗਤ ਰਵਿਦਾਸ, ਨਾਮਾ, ਬਿਦਰ ਤੇ ਕਬੀਰ ਜੀ ਦਾ ਦ੍ਰਿਸ਼ਟਾਂਤ ਦਿੰਦਿਆਂ ਸਮਝਾਉਂਦੇ ਹਨ ਕਿ ਇਨ੍ਹਾਂ ਸਭ ਨੂੰ ਨੀਵਿਆਂ ਹੋਣ ਕਾਰਨ ਹੀ ਉੱਚੀਆਂ ਪਦਵੀਆਂ ਪ੍ਰਾਪਤ ਹੋਈਆਂ।[182] ਤਾਣ ਹੁੰਦਿਆਂ, ਮਾਣ ਹੁੰਦਿਆਂ, ਵਿਦਵਤਾ ਹੁੰਦਿਆਂ ਵੀ ਅਤਿ ਨਿਮਰਤਾ ਤੇ ਦਾਸ ਭਾਵਨਾ ਨਾਲ ਕਿਵੇਂ ਗੁਰੂ ਅਗੇ ਸਮਰਪਿਤ ਰਹਿਣਾ ਚਾਹੀਦਾ ਹੈ? ਇਸ ਦਾ ਸੁੰਦਰ ਚਿੱਤਰ ਭਾਈ ਸਾਹਿਬ ਇਉਂ ਖਿਚਦੇ ਹਨ:

*ਤੋਸੋ ਨ ਨਾਥੁ ਅਨਾਥ ਨ ਮੋਸਰਿ, ਤੋਸੋ ਨ ਦਾਨੀ ਨ ਮੋਸੋ ਭਿਖਾਰੀ।*
*ਮੋਸੋ ਨ ਦੀਨੁ ਦਇਆਲੁ ਨ ਤੋਸਰਿ, ਮੋਸੋ ਅਗਿਆਨੁ ਨ ਤੋਸੋ ਬਿਚਾਰੀ।*
*ਮੋਸੋ ਨ ਪਤਤਿ ਨ ਪਾਵਨਿ ਤੋਸਰਿ, ਮੋਸੋ ਬਿਕਾਰੀ ਨ ਤੋਸੋ ਉਪਕਾਰੀ।*

---

ਅੰਗ ਸਰਬੰਗ ਤਰ ਹਰ ਹੋਤ ਹੈ ਚਰਨ, ਤਾਤੇ ਚਰਨਾਮ੍ਰਤ ਚਰਨ ਰੇਨ ਮਾਨੀਐ।
ਤੈਸੇ ਹਰਿ ਭਗਤ ਜਗਤ ਮੈ ਨਿੰਮਰੀਭੂਤ, ਜਗ ਪਗ ਲਗਿ ਮਸਤਕਿ ਪਰਵਾਨੀਐ। 288।

180. --------ਉਹੀ----------ਪੰ. 75.
"ਪੂਜੀਐ ਪਦਾਰਬਿੰਦ ਨਵਨ ਮਹਾਂਤ ਕੈ॥"

181. -----------ਉਹੀ---------ਪੰ.75.
ਨਵਨ ਗਵਨ ਜਲ ਨਿਰਮਲ ਸੀਤਲ ਹੈ, ਨਵਨ ਬਸੁੰਧਰਾ ਸਰਬ ਰਸ ਰਾਸਿ ਹੈ।
ਉਰਧ ਤਪਸਿਆ ਕੈ ਸ੍ਰੀ ਖੰਡ ਬਾਸੁ ਬੋਹੈ ਬਨ, ਨਵਨ ਸਮੁੰਦ੍ਰ ਹੋਤ ਰਤਨ ਪ੍ਰਗਾਸ ਹੈ।
ਨਵਨ ਗਵਨ ਪਗ ਪੂਜੀਅਤ ਜਗਤ ਮੈ, ਚਾਹੈ ਚਰਨਾਮ੍ਰਤ ਚਰਨ ਰਜ ਤਾਸ ਹੈ।
ਤੈਸੇ ਹਰਿ ਭਗਤ ਜਗਤ ਮੈ ਨਿੰਮਰੀਭੂਤ, ਕਾਮ ਨਿਹਕਾਮ ਧਾਮ ਬਿਸਮ ਬਿਸ੍ਵਾਸ ਹੈ। 290।

182. ---------ਉਹੀ----------ਪੰ.
ਜੈਸੇ ਪਾਂਚੋ ਤਤ ਬਿਖੈ ਬਸੁਧਾ ਨਵਨ ਮਨ, ਤਾ ਮੈ ਉਤਪਤ ਹੁਇ ਸਮਾਤ ਸਭ ਤਾਹੀ ਮੈ।
ਜੈਸੇ ਪਾਂਚੋ ਆਂਗੁਰੀ ਮੈ ਸੂਖਮ ਕਨੂੰਗੁਆ ਹੈ, ਕੰਚਨ ਖਚਤ ਨਗ ਸੋਭਤ ਹੈ ਵਾਹੀ ਮੈ।
ਜੈਸੇ ਨੀਚ ਜੋਨ ਗਨੀਅਤ ਅਤਿ ਮਾਖੀ ਕ੍ਰਿਮ, ਹੀਰ ਚੀਰ ਮਧੁ ਉਪਜਤ ਸੁਖ ਜਾਹੀ ਮੈ।
ਤੈਸੇ ਰਵਿਦਾਸ ਨਾਮਾ ਬਿਦਰ ਕਬੀਰ ਭਏ, ਹੀਨ ਜਾਤਿ ਊਚ ਪਦ ਪਾਏ ਸਭ ਕਾਹੀ ਮੈ। 632।

*ਮੋਰੇ ਹੈ ਅਵਗੁਨ ਤੂ ਗੁਨ ਸਾਗਰ, ਜਾਤ ਰਸਾਤਲ ਓਟ ਤਿਹਾਰੀ। 528।*[183]

ਨਿਮਰਤਾ ਦਾ ਆਮ ਜੀਵਨ ਦੇ ਪ੍ਰਸੰਗ ਵਿਚ ਜਿਸ ਤਰ੍ਹਾਂ ਭਾਈ ਗੁਰਦਾਸ ਨੇ ਵਰਨਣ ਕੀਤਾ ਹੈ, ਉਸ ਤੋਂ ਪਤਾ ਚਲ ਜਾਂਦਾ ਹੈ ਕਿ ਨਿਮਰਤਾ ਅਜਿਹੀ ਕੀਮਤ ਹੈ, ਜਿਸਨੂੰ ਸਿੱਖ ਵਿਵਹਾਰ ਵਿਚ ਮਹੱਤਵਪੂਰਨ ਦਖ਼ਲ ਹਾਸਲ ਹੈ। ਸੋ ਸਪਸ਼ਟ ਹੋਇਆ ਕਿ ਜੀਵਨ ਦੀ ਬਾਜ਼ੀ ਨੂੰ ਜਿੱਤਣ ਲਈ ਗੁਰਮਤਿ ਨੇ ਇਸਨੂੰ ਬਹੁਤ ਅਹਿਮ ਸ਼ਸ਼ਤਰ ਪਰਵਾਨ ਕੀਤਾ ਹੈ। ਨਿਮਰਤਾ ਦੇ ਇਸ ਖੰਡੇ ਅਗੇ ਕੋਈ ਵੀ ਪਾਪੀ ਤੇ ਕੁਕਰਮੀ ਟਿੱਕ ਨਹੀਂ ਸਕਦਾ।[184]

ਨਿਮਰਤਾ ਦਾ ਪੂਰਕ ਗੁਣ ***ਮਿਠਾ ਬੋਲਣਾ*** ਹੈ। ਗੁਰਬਾਣੀ ਵਿਚ ਵੀ ਇਸਨੂੰ ਗੁਣਾਂ ਅਤੇ ਚੰਗਿਆਈਆਂ ਦਾ ਤੱਤ ਕਿਹਾ ਹੈ।[185] ਫਿੱਕਾ ਬੋਲਣ ਨਾਲ ਤਨ ਤੇ ਮਨ ਦੋਵੇਂ ਫਿੱਕੇ ਹੁੰਦੇ ਹਨ।[186] ਭਾਈ ਗੁਰਦਾਸ ਆਪਣੀ ਰਚਨਾ ਵਿਚ ਇਸਨੂੰ ਬਹੁਤ ਖ਼ੂਬਸੂਰਤੀ ਨਾਲ ਦ੍ਰਿੜਾਉਂਦੇ ਹਨ ਕਿ ਮਧੁਰ ਤੇ ਮਿੱਠੇ ਬਚਨਾਂ ਦੀ ਬਰਾਬਰੀ ਤਾਂ ਸ਼ਹਿਦ ਵੀ ਨਹੀਂ ਕਰ ਸਕਦਾ। ਪਰ ਰੁੱਖੇ ਤੇ ਚੁਭਵੇਂ ਬੋਲ ਤਾਂ ਸੱਪ ਦੇ ਜ਼ਹਿਰ ਤੋਂ ਵੀ ਬਿਖ਼ਮ ਹੁੰਦੇ ਹਨ। ਮਿੱਠੇ ਬਚਨਾਂ ਕਰਕੇ ਆਪਣਾ ਵੀ ਤੇ ਅਗਲੇ ਦਾ ਵੀ ਹਿਰਦਾ ਸ਼ਾਂਤ ਹੁੰਦਾ ਹੈ। ਤ੍ਰਿਪਤੀ, ਸੰਤੋਖ਼ ਤੇ ਸ਼ਾਂਤੀ ਆਉਂਦੀ ਹੈ, ਪ੍ਰੰਤੂ ਕੌੜੀ ਬੋਲੀ ਨਾਲ ਕੁੜੱਤਣ,ਅਸੰਤੋਖ਼ ਤੇ ਅਸ਼ਾਂਤੀ ਪੈਦਾ ਹੁੰਦੇ ਹਨ। ਭਾਈ ਸਾਹਿਬ ਨਿਚੋੜ ਵਜੋਂ ਦਸਦੇ ਹਨ ਕਿ ਮਿੱਠੇ ਬਚਨਾਂ ਨਾਲ ਔਖੇ ਤੋਂ ਔਖਾ ਕਾਰਜ ਵੀ 'ਸੁਗਮ' ਹੋ ਜਾਂਦਾ ਹੈ ਅਤੇ ਕੌੜੇ ਬਚਨਾਂ ਨਾਲ ਸੌਖ਼ੇ ਤੋਂ ਸੌਖ਼ਾ ਕਾਰਜ ਵੀ ਦੁਰਗਮ ਹੋ ਜਾਂਦਾ ਹੈ। ਇਸ ਲਈ ਸਿੱਖ ਜਨਾਂ ਨੂੰ ਕਦੀ ਭੁੱਲ ਕੇ ਵੀ ਕੌੜੇ ਬਚਨ ਬੋਲਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਨਿਮਰਤਾ ਅਤੇ ਮਿੱਠਾ ਬੋਲਣ ਨਾਲ ਹਉਮੈ ਰੋਗ ਦੀ ਨਵਿਰਤੀ ਹੁੰਦੀ ਹੈ। ਇਸ ਤਰ੍ਹਾਂ ਹਉਮੈ ਦੀ ਨਵਿਰਤੀ ਸਮੱਸਿਆ ਵੀ ਹੈ ਅਤੇ ਧਾਰਮਿਕ ਵਿਵਹਾਰ ਦਾ ਹਿੱਸਾ ਵੀ ਹੈ।

5.3 ***ਹਉਮੈ ਦੀ ਨਵਿਰਤੀ*** : ਗੁਰਬਾਣੀ ਵਿਚ ਹਉਮੈ ਨੂੰ ਦੀਰਘ ਰੋਗ ਦੀ ਸੰਗਿਆ ਦਿਤੀ ਗਈ ਹੈ।[187] ਮਾਨਵ ਮਾਨਸਿਕਤਾ ਵਾਸਤੇ ਹਉਮੈ ਕੰਡੇ ਦੀ ਨਿਆਈਂ ਹੈ। ਕੰਡਾ ਸਾਕਤ ਬਿਰਤੀ ਦਾ ਸੂਚਕ ਹੈ। ਜਿਸਦੇ ਮਨ ਵਿਚ ਚੁਭ ਜਾਵੇ ਉਸਦੀ ਹਾਲਤ ਤਰਸਯੋਗ ਹੋ ਜਾਂਦੀ ਹੈ। ਉਸਦੇ ਮਨ ਦਾ ਸਹਿਜ ਗੁਆਚ ਜਾਂਦਾ ਹੈ। ਐਸੀ ਸਾਕਤ ਬਿਰਤੀ ਵਾਲਾ

---

183.----------ਉਹੀ----------ਪੰ. 134.

184. ਸ੍ਰੀ ਗੁਰੂ ਗ੍ਰੰਥ ਸਾਹਿਬ, ਸੋਰਠ ਮਹਲਾ ੫, ਪੰ. 628.
ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥
ਇਸੁ ਆਗੈ ਕੋ ਨ ਟਿਕੈ ਵੇਕਾਰੀ॥ ਗੁਰ ਪੂਰੇ ਏਹ ਗਲ ਸਾਰੀ॥

185. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕੁ ਮ: ੧, ਪੰ. 470.
"ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥"

186. ---------ਉਹੀ---------ਪੰ. 473.
"ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥ ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥੧॥

187. ਸ੍ਰੀ ਗੁਰੂ ਗ੍ਰੰਥ ਸਾਹਿਬ, ਮਹਲਾ ੨, ਪੰ. 466.
"ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥"

ਮਨੁੱਖ "ਹਰਿ-ਸੁਆਦ" ਤੋਂ ਸਦਾ ਵਿਰਵਾ ਰਹਿੰਦਾ ਹੈ।[188] ਧਾਰਮਿਕ ਹਉਮੈ ਤਾਂ ਹੋਰ ਵੀ ਜ਼ਿਆਦਾ ਮਨੁੱਖ ਨੂੰ ਤੰਗ ਕਰਦੀ ਹੈ। ਮਨੁੱਖੀ ਮਨ ਅਧਿਆਤਮਕਤਾ ਦੀਆਂ ਪਉੜੀਆਂ ਚੜ੍ਹਦਿਆਂ ਚੜ੍ਹਦਿਆਂ ਮੰਜ਼ਿਲ ਦੇ ਨਜ਼ਦੀਕ ਜਾ ਕੇ ਵੀ ਸਹਿਜੇ ਹੀ ਇਸ ਭਿਆਨਕ ਰੋਗ ਦੀ ਲਪੇਟ ਵਿਚ ਆ ਸਕਦਾ ਹੈ। ਇਤਿਹਾਸ ਇਸ ਗਲ ਦਾ ਗਵਾਹ ਹੈ ਕਿ ਜਿੰਨਾਂ ਖ਼ੂਨ ਅਤੇ ਅਤਿੱਆਚਾਰ ਸੰਸਾਰ ਵਿਚ ਧਰਮ ਦੇ ਨਾਮ ਤੇ ਹੋਇਆ ਹੈ ਇਤਨਾ ਕਿਸੇ ਵੀ ਹੋਰ ਕਾਰਨ ਕਰਕੇ ਨਹੀਂ ਹੋਇਆ। ਇਸ ਦਾ ਆਧਾਰ ਕੇਵਲ ਤੇ ਕੇਵਲ ਧਾਰਮਿਕ ਹਉਮੈ ਹੀ ਕਹੀ ਜਾ ਸਕਦੀ ਹੈ ਕਿ ਕੇਵਲ ਮੇਰਾ ਧਰਮ ਹੀ ਸਭ ਤੋਂ ਉੱਤਮ ਅਤੇ ਸ੍ਰੇਸ਼ਟ ਹੈ। ਇਸ ਨਾਲ ਪੈਦਾ ਹੋਣ ਵਾਲਾ ਦੀਰਘ ਰੋਗ ਮਨੁੱਖ ਦੀ ਚੇਤਨਾ ਵਿਚ ਬਹੁਤ ਡੂੰਘਾ ਧਸਿਆ ਰਹਿੰਦਾ ਹੈ। ਹਉਮੈਂ ਇਕ ਪਖੋਂ ਗਿਆਨ ਵਿਹੂਣਾ ਪਸਾਰਾ ਹੈ। ਕਰਤਾ ਪੁਰਖੁ ਦੇ ਦਰ ਦੀ ਸੋਝੀ ਇਸ ਕੰਡੇ ਨੂੰ ਦੂਰ ਕੀਤਿਆਂ ਹੀ ਹੋਣੀ ਹੈ।[189] ਨਹੀਂ ਤਾਂ "ਹਉਮੈ ਕੰਡੇ" ਦੇ ਦਰਦ ਨਾਲ ਮਨੁੱਖ ਵਿਲਕਦਾ ਹੀ ਰਹੇਗਾ। ਇਹ ਹਉਮੈ ਦੀ ਭੀਤਿ ਕਰਾਰੀ ਹੈ। ਪਰਮਾਤਮਾ ਨਾਲ ਵਿਥ ਪਾਉਂਦੀ ਹੈ, ਖਲ਼ਕਤ ਨਾਲ ਉਲਝਾਉਂਦੀ ਹੈ। ਧਰਮ ਨੇ ਇਸੇ ਨੂੰ ਢਾਹੁਣ ਦਾ ਰਾਹ ਦਸਣਾ ਹੈ। ਸਤਿਗੁਰੂ ਵੰਗਾਰ ਪਾਉਂਦੇ ਹਨ:

*ਹੈ ਕੋਈ ਐਸਾ ਹਉਮੈ ਤੋਰੈ॥ ਇਸੁ ਮੀਠੀ ਤੇ ਇਹੁ ਮਨੁ ਹੋਰੈ॥*[190]

ਭਾਈ ਗੁਰਦਾਸ ਜੀ ਸਿਧਾਂਤਕ ਰੂਪ ਵਿਚ ਵੀ ਇਸਨੂੰ ਭਲੀਭਾਂਤ ਸਮਝਦੇ ਸਨ ਅਤੇ ਗੁਰੂ ਘਰ ਵਿਚ ਇਸਦਾ ਵਰਤਾਰਾ ਪ੍ਰਿਥੀ ਚੰਦ ਆਦਿ ਦੁਆਰਾ ਵਰਤਦਾ ਉਨ੍ਹਾਂ ਅੱਖੀ ਡਿਠਾ ਸੀ। ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਇਸਦਾ ਨਿਰੂਪਣ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਵੀ ਕੀਤਾ ਹੋਇਆ ਹੈ। ਪਾਣੀ ਦੇ ਦ੍ਰਿਸ਼ਟਾਂਤ ਰਾਹੀਂ ਭਾਈ ਸਾਹਿਬ ਸਮਝਾਉਂਦੇ ਹਨ ਕਿ ਹਉਮੈ ਤੇ ਅਭਿਮਾਨ ਭਰੇ ਹਿਰਦੇ ਵਿਚ ਪ੍ਰਭੂ ਦਾ ਵਾਸਾ ਨਹੀਂ ਹੋ ਸਕਦਾ:

*ਹਉਮੈ ਅਭਿਮਾਨ ਅਸਥਾਨ ਊਚੇ ਨਾਹਿ ਜਲੁ,*
*ਨਿਮਤ ਨਵਨ ਥਲ ਜਲੁ ਪਹਿਚਾਨੀਐ।*[191]

ਵੱਡੇ ਵੱਡੇ ਬੀਰ, ਯੋਧੇ, ਮਹਾਂਬਲੀ, ਵਿਚਰਵਾਨ, ਰਿਸ਼ੀ ਮੁਨੀ ਵੀ ਹਉਮੈ ਦਾ ਤਿਆਗ ਨਹੀਂ ਕਰ ਸਕੇ। ਜੋ ਕੋਈ ਹਉਮੈਂ ਤੇ ਵਿਜੈ ਹਾਸਲ ਨਹੀਂ ਕਰ ਸਕਿਆ, ਉਹ ਸਹਿਜ ਅਵਸਥਾ ਨੂੰ ਪ੍ਰਾਪਤ ਨਹੀਂ ਹੋ ਸਕਦਾ। ਮਾਇਆ ਵਿਚ ਰਹਿੰਦਿਆਂ ਵੀ ਹਉਮੈ ਤੋਂ ਉਪਰ ਉਠਕੇ ਬਿਹੰਗਮ ਬਿਰਤੀ ਵਿਚ ਵਿਚਰਨਾ, ਇਹ ਕਲਜੁਗ ਵਿਚ ਸਤਿਗੁਰੂ ਦੇ ਸਿੱਖਾਂ ਦੇ

---

188.----------ਉਹੀ----------ਰਾਗ ਗਉੜੀ ਪੂਰਬੀ ਮਹਲਾ ੪, ਪੰ. 7.
ਸਾਕਤ ਹਰਿਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥2॥

189. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੧, ਪੰ. 466.
ਹਉਮੈ ਬੂਝੈ ਤਾ ਦਰੁ ਸੂਝੈ॥ ਗਿਆਨ ਵਿਹੂਣਾ ਕਥਿ ਕਥਿ ਲੂਝੈ॥
ਨਾਨਕ ਹੁਕਮੀ ਲਿਖੀਐ ਲੇਖੁ॥ ਜੇਹਾ ਵੇਖਹਿ ਤੇਹਾ ਵੇਖੁ॥

190. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਮਹਲਾ ੫, ਪੰ. 212.

191. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ.74.

ਹਿੱਸੇ ਹੀ ਆਇਆ ਹੈ।[192] ਜਿਵੇਂ ਭੌਰਾ ਸਭ ਮਲੀਨ ਥਾਵਾਂ ਦਾ ਤਿਆਗ ਕਰਕੇ ਕਮਲ ਫੁੱਲ ਸੰਗ ਲਿਪਟਿਆ ਹੀ ਰਹਿੰਦਾ ਹੈ, ਇਵੇਂ ਹੀ ਗੁਰਸਿੱਖ ਭੌਰੇ ਹਉਮੈ ਅਭਿਮਾਨ ਰੂਪੀ ਗੰਦਗੀ ਨੂੰ ਛਡਕੇ ਗੁਰੂ ਚਰਨਾਂ ਦੀ ਪ੍ਰੀਤ ਸੰਗ ਲਿਵਲੀਨ ਹੋਏ ਰਹਿੰਦੇ ਹਨ।[193] ਗੁਰੂ ਦੇ ਸ਼ਬਦ ਦਾ ਪ੍ਰਕਾਸ਼ ਮਾਨਵ ਦੇ ਹਿਰਦੇ ਵਿਚੋਂ ਹਉਮੈ ਦੀ ਤ੍ਰਿਸ਼ਨਾ ਦਾ ਹਨ੍ਹੇਰਾ ਦੂਰ ਕਰ ਸਕਦਾ ਹੈ। ਜੀਵਨ ਮੁਕਤੀ ਦੀ ਪਦਵੀ ਅਜਿਹੇ ਮਾਨਵਾਂ ਨੂੰ ਪ੍ਰਾਪਤ ਹੁੰਦੀ ਹੈ।[194] ਉਨ੍ਹਾਂ ਦੀ ਜੀਵਨ ਅਵਸਥਾ ਵਿਚ ਵਿਲਖਣ ਵਿਸਮਾਦੀ ਰੰਗ ਨਿਖਰਦਾ ਜਾਂਦਾ ਹੈ। ਗੁਰਸ਼ਬਦ ਦੇ ਵਿਚਾਰ ਦੀ ਜੋਤਿ ਨਾਲ ਉਨ੍ਹਾਂ ਦੀ ਬਿਰਤੀ ਵਿਚੋਂ ਵਿਕਾਰ ਹਰ ਪਲ ਘਟਦੇ ਚਲੇ ਜਾਂਦੇ ਹਨ,ਸ਼ਬਦ ਨਾਲ ਮਨ ਦੇ ਭਾਂਡੇ ਨੂੰ ਮਾਂਜਿਆਂ ਹਉਮੈ ਦੂਰ ਹੁੰਦੀ ਚਲੀ ਜਾਂਦੀ ਹੈ ਅਤੇ ਪਰਉਪਕਾਰ ਉਮਾਹਾ ਵਾਲੀ ਅਵਸਥਾ ਵਾਲਾ ਜੀਵਨ ਬਣ ਜਾਂਦਾ ਹੈ।[195] ਭਾਈ ਸਾਹਿਬ ਦਸਦੇ ਹਨ ਕਿ ਜੇ ਪੂਰਨ ਸਤਿਗੁਰੂ ਕਿਰਪਾ ਤੇ ਬਖਸ਼ਿਸ਼ ਕਰ ਦੇਣ ਤਾਂ ਹੀ ਹਉਮੈ ਰੋਗ ਤੋਂ ਨਵਿਰਤੀ ਹੁੰਦੀ ਹੈ ਤੇ ਨਿਮਰਤਾ ਦਾ ਨਿਵਾਸ ਮਨੁੱਖੀ ਹਿਰਦੇ ਵਿਚ ਹੁੰਦਾ ਹੈ।[196] ਤੱਤਸਾਰ ਇਹੋ ਹੈ ਕਿ ਹਉਮੈ ਨਿਵਾਰਣ ਲਈ ਇਕੋ ਇਕ ਰਾਹ ਗੁਰੂ ਦੀ ਸ਼ਰਨ ਹੀ ਹੈ। ਗੁਰਮਤਿ ਨੂੰ ਸਤਿ ਸਤਿ ਕਰਕੇ ਹਿਰਦੇ ਵਿਚ ਵਸਾਉਂਦਿਆਂ ਸਭਨਾਂ ਦੀ ਚਰਨਧੂੜ ਹੋਣ ਨਾਲ ਸਵੈ-ਸਰੂਪ ਦੀ ਪਹਿਚਾਣ ਹੋ ਜਾਂਦੀ ਹੈ।[197] ਇਉਂ ਹਉਮੈ ਦਾ ਤਿਆਗ, ਆਦਰਸ਼ ਪ੍ਰਾਪਤੀ ਦੀ ਮੰਜ਼ਿਲ ਵਲ ਵੱਧਣ ਵਿਚ ਸਹਾਈ ਹੁੰਦਾ ਹੈ। ਗੁਰਮਤਿ ਚਿੰਤਨ ਅਨੁਸਾਰ ਹਉਮੈ ਦੇ ਤਿਆਗ ਲਈ ਇਕ ਸਾਧਨ ਸੇਵਾ ਨੂੰ ਪਰਵਾਨ ਕੀਤਾ ਗਿਆ ਹੈ। ਇਸਦਾ ਸਿੱਖੀ

---

192.--------------ਉਹੀ-------------
ਬੀਰ ਬਿਦਿਆ ਮਹਾਬਲੀ ਭਏ ਹੈ ਧਨਖਧਾਰੀ
ਹਉਮੈ ਮਾਰਿ ਸਕੀ ਨ ਸਹਜਿ ਲਿਵ ਲਾਈ ਹੈ।
ਪੂਰਨ ਬ੍ਰਹਮ ਗੁਰਦੇਵ ਸੇਵ ਕਲੀ ਕਾਲ,
ਮਾਇਆ ਮੈ ਉਦਾਸੀ ਗੁਰਸਿਖਨ ਜਤਾਈ ਹੈ। 455।

193. ---------ਉਹੀ---------ਪੰ. 86.
ਹਉਮੈ ਅਭਿਮਾਨ ਅਸਥਾਨ ਤਜਿ ਬੰਝ ਬਨ,
ਚਰਨਕਮਲ ਗੁਰ ਸੰਪਟ ਸਮਾਏ ਹੈ।

194. ---------ਉਹੀ---------ਪੰ. 72.
ਗੁਰਮੁਖਿ ਸਬਦ ਸੁਰਤਿ ਹਉਮੈ ਮਾਰਿ ਮਰੈ,
ਜੀਵਨਮੁਕਤਿ ਜਗਜੀਵਨ ਕੈ ਜਾਨੀਐ।

195. ---------ਉਹੀ---------ਪੰ. 67.
ਤੈਸੇ ਮਨ ਸਬਦ ਬੀਚਾਰਿ ਮਾਰਿ ਹਉਮੈ ਮੇਟਿ,
ਪਰਉਪਕਾਰੀ ਹੁਇ ਬਿਕਾਰਨ ਘਟਾਵਈ।......258।

196. ----------ਉਹੀ---------ਪੰ. 50.
ਪੂਰਨ ਬ੍ਰਹਮ ਗੁਰ ਪੂਰਨ ਕ੍ਰਿਪਾ ਜਉ ਕਰੈ,
ਹਰੈ ਹਉਮੈ ਰੋਗੁ ਰਿਦੈ ਨਿੰਮ੍ਰਤਾ ਨਿਵਾਸ ਹੈ।

197. -----------ਉਹੀ-----------ਪੰ. 8
ਗੁਰਮਤਿ ਸਤਿ ਕਰਿ ਹਉਮੈ ਖੋਇ ਹੋਇ ਰੇਨ,
ਤ੍ਰਿਕੁਟੀ ਤ੍ਰਿਬੇਨੀ ਪਾਰਿ ਆਪਾ ਆਪ ਚੀਨੇ ਹੈ।......24।

ਵਿਚ ਬਹੁਤ ਡੂੰਘਾ ਮਹੱਤਵ ਹੈ। ਇਹ ਗੁਰਮੁਖੀ ਜੀਵਨ ਦਾ ਆਵਸ਼ਕ ਅੰਗ ਮੰਨਿਆ ਗਿਆ ਹੈ। ਇਸ ਨੂੰ ਧਰਮ ਸ਼ਾਸ਼ਤਰੀ ਗੁਣ ਪਰਵਾਨ ਕੀਤਾ ਜਾ ਸਕਦਾ ਹੈ।

5.4 ***ਸੇਵਾ*** : ਸੇਵਾ ਨੂੰ ਜਿਸ ਤਰ੍ਹਾਂ ਧਰਮ ਸ਼ਾਸ਼ਤਰ ਦਾ ਹਿੱਸਾ ਸਿੱਖ ਚਿੰਤਨ ਵਿਚ ਪਰਵਾਨ ਕੀਤਾ ਗਿਆ ਹੈ, ਉਸ ਦੀ ਉਦਾਹਰਣ ਪਹਿਲਾਂ ਪ੍ਰਾਪਤ ਧਰਮ ਚਿੰਤਨਾਂ ਵਿਚ ਨਹੀਂ ਮਿਲਦੀ। ਸੇਵਾ ਨੂੰ ਸਿੱਖ ਅਧਿਆਤਮਕਤਾ ਦਾ ਅਮਲ ਕਿਹਾ ਜਾ ਸਕਦਾ ਹੈ। ਡਾ. ਰਤਨ ਸਿੰਘ ਜੱਗੀ ਲਿਖਦੇ ਹਨ, "ਹੰਕਾਰ ਅੰਧਕਾਰ ਵਾਂਗ ਹੈ ਅਤੇ ਸੇਵਾ ਪ੍ਰਕਾਸ਼ ਦੇ ਸਮਾਨ ਹੈ। ਹੰਕਾਰ ਆਪਣੇ ਆਪ ਜਾਂ ਆਪਣੇਪਨ ਵਿਚ ਜੀਣਾ ਹੈ। ਸੇਵਾ ਨਾਲ ਦੂਜਿਆਂ ਲਈ ਜੀਵਿਆ ਜਾਂਦਾ ਹੈ।[198] ਸੋ ਨਿਮਰਤਾ ਦੀ ਧਰਾਤਲ ਸੇਵਾ ਹੈ। ਪਰਉਪਕਾਰੀ ਬਿਰਤੀ ਅਧੀਨ ਨਿਰਸਵਾਰਥ ਹੋ ਕੇ ਕੀਤੀ ਮਾਨਵਤਾ ਦੀ ਸੇਵਾ ਵਿਚੋਂ ਹੀ ਨਿਮਰਤਾ ਅਤੇ ਮਨੁੱਖੀ ਕਲਿਆਣ ਨੇ ਹੋਂਦ ਵਿਚ ਆਉਣਾ ਹੈ। ਲਗਭਗ ਸਾਰੇ ਧਰਮਾਂ ਅਤੇ ਸਮਾਜਾਂ ਵਿਚ ਸੇਵਾ ਨੂੰ ਉੱਚੀ ਥਾਂ ਪ੍ਰਾਪਤ ਹੈ। ਬਾਕੀ ਧਰਮਾਂ ਵਾਂਗ ਹੀ ਮਨੁੱਖਤਾ ਦੇ ਕਲਿਆਣ ਲਈ ਹੋਂਦ ਵਿਚ ਆਏ ਸਿੱਖ ਧਰਮ ਅੰਦਰ ਇਸ ਦਾ ਅਤਿ ਅਧਿਕ ਮਹੱਤਵ ਹੈ।[199] ਗੁਰੂ ਨਾਨਕ ਸਾਹਿਬ ਨੇ ਪ੍ਰਭੂ ਪ੍ਰਾਪਤੀ ਲਈ ਵੀ ਸੇਵਾ ਨੂੰ ਆਧਾਰ ਵਜੋਂ ਪਰਵਾਨਿਆ ਹੈ। "ਦਰਗਹ ਬੈਸਣ" ਲਈ ਦੁਨੀਆਂ ਵਿਚ ਸੇਵ ਕਮਾਉਣੀ ਲਾਜ਼ਮ ਸ਼ਰਤ ਹੈ।[200] ਸੇਵਾ ਦਾ ਪਾਠ ਗੁਰੂ ਨਾਨਕ ਸਾਹਿਬ ਨੇ ਸਿੱਖੀ ਦੇ ਆਰੰਭ ਵੇਲੇ ਹੀ ਪੜ੍ਹਾਉਣਾ ਆਰੰਭ ਦਿਤਾ ਸੀ। ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਆਪ ਆਪਣੇ ਜੀਵਨ ਵਿਚ ਸੇਵਾ ਰਾਹੀਂ ਹੀ ਸਭ ਪ੍ਰਾਪਤੀਆਂ ਕੀਤੀਆਂ। ਬਾਬਾ ਬੁਢਾ ਜੀ, ਭਾਈ ਗੁਰਦਾਸ ਜੀ, ਭਾਈ ਮੰਝ ਜੀ ਆਦਿ ਸਭ ਸੇਵਾ ਨਾਲ ਓਤਪੋਤ ਹੋਈਆਂ ਸ਼ਖਸ਼ੀਅਤਾਂ ਸਨ। ਭਾਈ ਸਾਹਿਬ ਗੁਰ ਸਿਧਾਂਤ ਨਾਲ ਸਮਸੁਰ ਹੁੰਦਿਆਂ ਲਿਖਦੇ ਹਨ ਕਿ ਜੋ ਗੁਰਸਿੱਖ ਸਭਨਾਂ ਵਿਚ ਪਰਮਾਤਮਾ ਦਾ ਸਰੂਪ ਜਾਣਕੇ ਸੰਸਾਰ ਦੀ ਸੇਵਾ ਕਰਦੇ ਹਨ। ਉਹ ਇਸ ਮਾਇਆਰੂਪੀ ਸੰਸਾਰ ਵਿਚ ਰਹਿੰਦਿਆਂ ਵੀ ਬਿਰਤੀ ਨੂੰ ਇਸ ਦੀ 'ਕਲਮਲ' ਤੋਂ ਉਪਰਾਮ ਰਖਦਿਆਂ ਕਰਤਾ ਪੁਰਖ ਦਾ ਹੀ ਰੂਪ ਬਣ ਜਾਂਦੇ ਹਨ:

*ਸੇਵਾ ਕਰੰਜਨ ਸਰਬਾਤਮ ਨਿਰੰਜਨ ਭਏ,*
*ਮਾਇਆ ਮੈ ਉਦਾਸ ਕਲਿਮਲ ਨਿਰਮਲ ਹੈ। 295 ।*[201]

ਗੁਰਬਾਣੀ ਵਿਚ ਸੰਕੇਤ ਕੀਤਾ ਹੋਇਆ ਹੈ ਕਿ ਇਹ ਗਾਖ਼ੜੀ ਕਾਰ ਹੈ। ਬੜੀ ਔਖ਼ੀ ਖੇਡ ਹੈ। ਇਸ ਵਾਸਤੇ ਮਨ ਨੂੰ ਮਾਰਨਾ ਪੈਂਦਾ ਹੈ। ਲੋਕ ਲਾਜ ਛਡਣੀ ਪੈਂਦੀ ਹੈ। ਆਪਾ ਗਵਾਕੇ ਸਿਰ ਧੜ ਦੀ ਬਾਜੀ ਲਾਉਣ ਤੁਲ ਹੈ ਸਤਿਗੁਰ

---

198. ਡਾ. ਰਤਨ ਸਿੰਘ ਜੱਗੀ, *ਭਾਈ ਗੁਰਦਾਸ ਜੀਵਨੀ ਤੇ ਰਚਨਾ*, ਪੰ. 70.
199. ------------ਉਹੀ-----------ਪੰ. 70.
200. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀ ਰਾਗੁ ਮ: ੧, ਪੰ. 26.
ਵਿਚ ਦੁਨੀਆ ਸੇਵ ਕਮਾਈਐ ਤਾਂ ਦਰਗਹ ਬੈਸਣ ਪਾਈਐ॥
201. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ.76.

ਦੀ ਸੇਵਾ।[202] "ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥"[203] ਵੀ ਸੇਵਾ ਬਾਰੇ ਹੀ ਸਪਸ਼ਟਤਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਜ਼ਿੰਦਗੀ ਵਿਚ ਜੋ ਕੁਝ ਡਿਠਾ ਤੇ ਹੰਢਾਇਆ, ਉਸੇ ਦੀ ਵਿਆਖਿਆ ਕਰਦੇ ਹੋਏ ਦਸਦੇ ਹਨ ਕਿ ਸਰਵਣ ਪੁੱਤਰ ਵਰਗਾ ਕੋਈ ਵਿਰਲਾ ਹੀ ਇਸ ਪਿੜ ਵਿਚ ਉਤਰਦਾ ਹੈ:

*ਜੈਸੇ ਮਾਤ ਪਿਤਾ ਕੇਰੀ ਸੇਵਾ ਸਰਵਨ ਕੀਨੀ,*
*ਸਿਖ ਬਿਰਲੋਈ ਗੁਰ ਸੇਵਾ ਠਹਿਰਾਵਈ। 103।*[204]

ਗੁਰੂ ਦਿਆਂ ਸਿੱਖਾਂ ਦੀ ਪ੍ਰੀਤ ਨਾਲ ਕੀਤੀ ਸੇਵਾ ਦੇ ਸਿੱਟੇ ਵਜੋਂ ਕਿਹੜੀਆਂ ਕਿਹੜੀਆਂ ਦਾਤਾਂ ਨਾਲ ਸਿੱਖ ਨਿਹਾਲ ਹੁੰਦਾ ਹੈ ਭਾਈ ਸਾਹਿਬ ਬਹੁਤ ਸੁੰਦਰ ਵਿਆਖਿਆ ਕਰਦੇ ਹਨ:

*ਪੰਚ ਬਾਰ ਗੰਗ ਜਾਇ ਬਾਰ ਪੰਚ ਪ੍ਰਾਗ ਨਾਇ, ਤੈਸਾ ਪੁੰਨ ਏਕ ਗੁਰਸਿਖ ਕਉ ਨਵਾਏ ਕਾ।*
*ਸਿਖ ਕਉ ਪਿਲਾਇ ਪਾਨੀ ਭਾਉਕਰ ਕੁਰਖੇਤ, ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ।*
*ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ, ਤੈਸਾ ਪੁੰਨ ਸਿਖ ਕਉ ਇਕ ਸ਼ਬਦ ਸਿਖਾਏ ਕਾ।*
*ਜੈਸੇ ਬੀਸ ਬਾਰ ਦਰਸਨ ਸਾਧ ਕੀਆ ਕਾਹੂ, ਤੈਸਾ ਫਲ ਸਿਖ ਕਉ ਚਾਪ ਪਗ ਸੁਆਏ ਕਾ। 673।*[205]

ਧਰਮ ਸ਼ਾਸ਼ਤਰ ਨੇ ਸੰਬੰਧਿਤ ਜਗਿਆਸੂ ਦੀ ਮਾਨਸਿਕਤਾ ਵਿਚ ਵਿਵਹਾਰਕ ਸਰੋਕਾਰਾਂ ਦੀ ਉੱਤਮਤਾ ਸਥਾਪਤ ਕਰਨੀ ਹੁੰਦੀ ਹੈ। ਇਸ ਕਬਿੱਤ ਵਿਚ ਭਾਈ ਸਾਹਿਬ ਨੇ ਸਿੱਖਾਂ ਦੀ ਸੇਵਾ ਵਿਚ ਬਾਣੀ ਤਕ ਪਹੁੰਚਣ ਲਈ ਵਿਦਿਤ ਕਰਨਾ ਵੀ ਸ਼ਾਮਲ ਕੀਤਾ ਹੋਇਆ ਹੈ। ਇਉ ਭਾਈ ਸਾਹਿਬ ਦ੍ਰਿੜ੍ਹ ਕਰਾਉਂਦੇ ਹਨ ਕਿ ਸੇਵਾ ਉਹ ਮੁੱਖ ਸਾਧਨ ਹੈ ਜਿਸ ਰਾਹੀਂ ਗੁਰਸਿੱਖ ਭਾਈਚਾਰਕ ਪੂਰਕਤਾ ਵਾਲੀਆਂ ਪਉੜੀਆਂ ਸਹਿਜੇ ਹੀ ਚੜ੍ਹ ਜਾਂਦਾ ਹੈ। ਸੇਵਾ ਨਾਲ ਹੀ ਪਰਉਪਕਾਰ ਦੀ ਬਿਰਤੀ ਵੀ ਪੈਦਾ ਹੁੰਦੀ ਹੈ। ਸੇਵਾ ਦੀ ਸਾਣ ਤੇ ਚੜ੍ਹਿਆਂ ਹੀ ਪਰਉਪਕਾਰ ਕਰਨ ਦੀਆਂ ਭਾਵਨਾਵਾਂ ਪਰਪੱਕ ਹੁੰਦੀਆਂ ਹੈ। ਇਹ ਪਰਉਪਕਾਰੀ ਬਿਰਤੀ ਗੁਰਮੁਖ਼ਤਾਈ ਦਾ ਆਧਾਰ ਹੈ।

5.5 ***ਪਰਉਪਕਾਰ*** *:* ਗੁਰੂ ਅਰਜਨ ਦੇਵ ਜੀ ਦਾ ਸੁਖ਼ਮਨੀ ਸਾਹਿਬ ਵਿਚ ਬਚਨ ਹੈ: "ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥"[206] ਸੰਪੂਰਨ ਮਨੁੱਖ ਦੀ ਪਹਿਚਾਣ ਵਿਚ ਪਰਉਪਕਾਰ ਅਹਿਮ ਭੂਮਿਕਾ ਨਿਭਾਉਂਦਾ ਹੈ ਕਿਉਂਕਿ "ਬੁਰੇ ਦਾ ਭਲਾ ਕਰਨ" ਦਾ ਚਾਅ ਪਰਉਪਕਾਰ ਰਾਹੀਂ ਬਣਿਆਂ ਰਹਿੰਦਾ ਹੈ। "ਅਪਨਾ ਬਿਗਾਰਿ ਬਿਰਾਂਨਾ ਸਾਂਢੈ" ਦੀ ਸੇਵਕ ਬਿਰਤੀ ਵੀ ਪਰਉਪਕਾਰ ਦਾ ਹਿੱਸਾ ਹੈ। ਸੋ ਪਰਉਪਕਾਰ ਗੁਰਮਤਿ ਦੀ ਪਰਧਾਨ ਸੁਰ ਹੈ। ਵੈਸੇ ਤਾਂ ਇਕਤਰ੍ਹਾਂ ਨਾਲ ਸਾਰੀ ਗੁਰਮਤਿ ਗਾਥਾ ਸਿਧਾਂਤਕ ਤੌਰ ਤੇ ਵੀ ਅਤੇ ਇਤਿਹਾਸਕ ਤੌਰ ਤੇ ਪਰਉਪਕਾਰ ਦੀ ਗਾਥਾ ਪਰਵਾਨੀ ਜਾ ਸਕਦੀ

---

202. ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਰੀਰਾਗੁ ਮਹਲਾ ੩, ਪੰ. 27.
"ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥"
203. -----------ਉਹੀ---------ਗੂਜਰੀ ਮਹਲਾ ੫, ਪੰ. 495.
204. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ.28.
205. ------------ਉਹੀ---------ਪੰ. 171.
206. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਸੁਖਮਨੀ ਮ: ੫, ਪੰ. 273.

ਹੈ, ਕਿਉਂਕਿ ਸਤਿਗੁਰੂ ਸਾਹਿਬਾਨ ਤਾਂ ਜਗਤ ਜਲੰਦੇ ਨੂੰ ਜੀਅ ਦਾਨੁ ਦੇਣ, ਭਗਤੀ ਨਾਲ ਜੋੜਨ, ਹਰਿ ਸਿਉ ਮਿਲਾਉਣ ਲਈ "ਪਰਉਪਕਾਰੀ ਜਨ" ਬਣਕੇ ਆਏ ਸਨ।[207] ਪਰਉਪਕਾਰ ਦੀ ਸੁਗੰਧੀ ਹੀ ਉਨ੍ਹਾਂ ਹਰ ਪਾਸੇ ਫੈਲਾਉਣ ਦੇ ਭਰਪੂਰ ਯਤਨ ਕੀਤ ਸਨੇ। ਜਿਨ੍ਹਾਂ ਸਰੋਕਾਰਾਂ ਨਾਲ ਪ੍ਰਤੀਬੱਧਤਾ ਵੀ ਨਹੀਂ ਸੀ, ਉਨ੍ਹਾਂ ਦੀ ਰਾਖੀ ਖ਼ਾਤਰ ਵੀ ਸਭੋ ਕੁਛ ਨਿਛਾਵਰ ਕਰ ਦਿਤਾ। ਇਹ ਪਰਊਪਕਾਰ ਉਮਾਹਾ ਦਾ ਪ੍ਰਗਟਾ ਸੀ। ਭਾਈ ਗੁਰਦਾਸ ਦਾ ਆਪਣਾ ਜੀਵਨ ਪਰਉਪਕਾਰੀ ਗੁਰਸਿੱਖਾਂ ਵਾਲਾ ਜੀਵਨ ਸੀ। ਉਨ੍ਹਾਂ ਦੀ ਰਚਨਾ ਵਿਚੋਂ ਵੀ ਇਸਦਾ ਸਪਸ਼ਟ ਵਿਵੇਚਨ ਸਾਹਮਣੇ ਆਉਂਦਾ ਹੈ। ਭਾਈ ਸਾਹਿਬ ਨੇ ਪਰਉਪਕਾਰ ਨੂੰ ਪਰਮਾਤਮ ਗੁਣ ਪਰਵਾਨਿਆ ਹੈ। ਕਰਤਾ ਪੁਰਖ ਨੂੰ ਸੰਬੋਧਨ ਕਰਦਿਆਂ ਕਿਹਾ ਹੈ ਕਿ ਹੇ ਪਰਮਾਤਮਾ! ਤੇਰੇ ਜਿਹਾ ਪਰਉਪਕਾਰੀ ਇਸ ਬ੍ਰਹਿਮੰਡ ਵਿਚ ਕੋਈ ਹੋਰ ਨਹੀਂ ਹੈ।[208] ਇਸ ਪ੍ਰਸੰਗ ਨੂੰ ਭਾਈ ਸਾਹਿਬ ਨੇ ਬਿਆਨ ਕਰਦਿਆਂ ਦਸਿਆ ਹੈ ਕਿ ਪੀੜਿਤ ਰੋਗੀਆਂ ਦਾ ਜਿਵੇਂ ਸਿਆਣਾ ਵੈਦ ਅਥਵਾ ਡਾਕਟਰ ਉਨ੍ਹਾਂ ਦੀ ਬਿਰਥਾ ਸੁਣਕੇ ਦੀਰਘ ਤੋਂ ਦੀਰਘ ਰੋਗ ਦਾ ਵੀ ਇਲਾਜ ਕਰਕੇ ਉਨ੍ਹਾਂ ਦੇ ਕਸ਼ਟਾਂ ਨੂੰ ਦੂਰ ਕਰ ਦਿੰਦਾ ਹੈ, ਜਿਵੇਂ ਮਾਤਾ ਪਿਤਾ ਸਨੇਹ ਤੇ ਪ੍ਰੀਤ ਕਰਕੇ ਬੱਚੇ ਨੂੰ ਸੀਨੇ ਨਾਲ ਲਾਈ ਰਖਦੇ ਹਨ, ਉਸਨੂੰ ਚੰਗੇ ਚੰਗੇ ਭੋਜਨ ਖੁਆ ਖੁਆ ਕੇ ਉਸਦਾ ਪਾਲਣ ਪੋਸ਼ਣ ਕਰਦੇ ਹਨ, ਹਰ ਦੁੱਖ ਸੁੱਖ ਤੋਂ ਉਸਨੂੰ ਬਚਾਉਣ ਦੀ ਕੋਸ਼ਿਸ਼ ਕਰਦੇ ਹਨ। ਵਿਯੋਗਣੀ ਇਸਤਰੀ ਦਾ ਪਰਦੇਸ ਗਿਆ ਭਰਾਤਾ ਜਦੋਂ ਉਸਨੂੰ ਮਿਲਦਾ ਹੈ ਤਾਂ ਆਪਣੇ ਪਿਆਰ ਲਾਡ ਨਾਲ ਉਸਦੇ ਸਭ ਵਿਛੋੜੇ ਆਦਿ ਦੇ ਦੁੱਖ ਦੂਰ ਕਰ ਦਿੰਦਾ ਹੈ। ਨਦੀਆਂ ਨਾਲਿਆਂ ਦਾ ਜਲ, ਉਸਦੇ ਕੋਲ ਨਾ ਆ ਸਕਣ ਵਾਲਿਆਂ ਕੋਲ ਆਪ ਚਲਕੇ ਜਾਂਦਾ ਹੈ, ਉਨ੍ਹਾਂ ਦੀ ਪਿਆਸ ਬੁਝਾਉਂਦਾ ਹੈ, ਉਨ੍ਹਾਂ ਨੂੰ ਹਰਿਆ ਭਰਿਆ ਕਰਦਾ ਹੈ। ਇਵੇਂ ਹੀ ਗੁਰਮੁਖ ਪਰਉਪਕਾਰੀ ਜਿਊੜੇ ਆਪ ਚਲ ਚਲ ਕੇ ਪਰਉਪਕਾਰ ਹਿਤ ਪਿਆਸੀਆਂ ਰੂਹਾਂ ਕੋਲ ਜਾਂਦੇ ਹਨ।[209] ਜਗਦੇ ਦੀਵੇ ਵਾਂਗ ਉਨ੍ਹਾਂ ਦੇ ਹਿਰਦਿਆਂ ਵਿਚ ਪ੍ਰਕਾਸ਼ ਦੀ ਜ੍ਵਾਲਾ ਜਗਾਉਂਦੇ ਹਨ। ਸੰਸਾਰ ਦੀਆਂ ਹਜ਼ਾਰਾਂ ਬੁਝੀਆਂ ਹੋਈਆਂ ਆਤਮਾਵਾਂ ਕੋਲ ਪਰਉਪਕਾਰੀ ਸਤਿਗੁਰੂ ਆਪ ਆਪ ਚਲ ਚਲ ਕੇ ਗਏ ਤੇ ਉਨ੍ਹਾਂ ਦੇ ਹਿਰਦਿਆਂ ਨੂੰ ਪ੍ਰਕਾਸ਼ਮਾਨ ਕਰਦੇ ਰਹੇ। ਇਹ ਪ੍ਰਕਾਸ਼ਮਾਨ ਆਤਮਾਵਾਂ ਅਗੋਂ ਫ਼ਿਰ ਪਰਉਪਕਾਰ ਦੀ ਜੋਤਿ ਨਾਲ ਸੰਸਾਰ ਨੂੰ ਪ੍ਰਜਵਲਿਤ ਕਰਦੀਆਂ ਰਹੀਆਂ ਤੇ ਇਹ ਜੋਤਿ ਗੁਰੂ ਕਿਆਂ ਨੇ ਹੁਣ ਵੀ ਬੁਝਣ ਨਹੀਂ ਦਿਤੀ। ਇਸਦਾ ਵਿਸਥਾਰ ਸਹਿਤ ਵਿਵੇਚਨ ਪਿਛਲੇ ਅਧਿਆਇ ਵਿਚ ਆ ਚੁੱਕਿਆ ਹੈ।

---

207.-----------ਉਹੀ----------ਪੰ. 749.
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ।
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥

208. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ. 134.
"ਮੋਸੋ ਨ ਪਤਤਿ ਨ ਪਾਵਨਿ ਤੋਸਰਿ, ਮੋਸੋ ਬਿਕਾਰੀ ਨ ਤੋਸੋ ਉਪਕਾਰੀ।"

209. -----------ਉਹੀ------------ ਪੰ. 31.
ਬਿਥਾਵੰਤੈ ਜੰਤੈ ਜੈਸੇ ਬੈਦ ਉਪਚਾਰੁ ਕਰੈ, ਬ੍ਰਿਥਾ ਬ੍ਰਿਤਾਂਤੁ ਸੁਨਿ ਹਰੈ ਦੁਖ ਰੋਗ ਕਉ।
ਜੈਸੇ ਮਾਤਾ ਪਿਤਾ ਹਿਤ ਚਿਤ ਕੈ ਮਿਲਤ ਸੁਤੈ, ਖਾਨ ਪਾਨ ਪੋਖਿ ਤੋਖਿ ਹਰਤ ਹੈ ਸੋਗ ਕਉ।
ਬਿਰਹਨੀ ਬਨਿਤਾ ਕਉ ਜੈਸੇ ਭਰਤਾਰੁ ਮਿਲੈ, ਪ੍ਰੇਮਰਸ ਕੈ ਹਰਤ ਬਿਰਹ ਬਿਓਗ ਕਉ।
ਤੈਸੇ ਹੀ ਬਿਬੇਕੀ ਜਨ ਪਰਉਪਕਾਰ ਹੇਤ, ਮਿਲਤ ਸਲਿਲ ਗਤਿ ਸਹਜ ਸੰਜੋਗ ਕਉ। 113।

ਪਰਉਪਕਾਰ ਅਜਿਹਾ ਮਾਨਵੀ ਜਜ਼ਬਾ ਹੈ ਜੋ ਮਨੁੱਖ ਅਤੇ ਮਨੁੱਖ ਵਿਚਕਾਰ ਰਿਸ਼ਤੇ ਨੂੰ ਸੁੰਦਰ ਬਨਾਉਣ ਦੀ ਭੂਮਿਕਾ ਨਿਭਾਉਂਦਾ ਹੈ। ਜਿਵੇਂ ਕਰੋੜਾਂ ਤਰ੍ਹਾਂ ਦੇ ਸਵਾਦਿਸ਼ਟ ਮਿਠੇ ਭੋਜਨ ਅਤੇ ਪੀਣ ਵਾਲੇ ਪਦਾਰਥ, ਆਤਮਗਿਆਨੀਆਂ ਦੇ ਬਚਨਾਂ ਦੀ ਬਰਾਬਰੀ ਨਹੀਂ ਕਰ ਸਕਦੇ, ਕਰੋੜਾਂ ਚੰਦਰਮਾਂ ਅਤੇ ਚੰਦਨ ਦੀਆਂ ਸੁਗੰਧੀਆਂ ਦੀ ਸੀਤਲਤਾ, ਬ੍ਰਹਮਗਿਆਨੀਆਂ ਦੀ ਨਿਮਰਤਾ ਦੀ ਠੰਡਕ ਦੇ ਬਰਾਬਰ ਨਹੀਂ ਪੁੱਜ ਸਕਦੀਆਂ, ਕਰੋੜਾਂ ਕਾਮਧੇਨ ਗਊਆਂ ਅਤੇ ਕਲਪ ਬ੍ਰਿਛ ਵੀ ਕਰਤਾ ਪੁਰਖ਼ ਨਾਲ ਜੁੜੀਆਂ ਹੋਈਆਂ ਆਤਮਾਵਾਂ ਦੀ ਕਿਰਪਾ ਦ੍ਰਿਸ਼ਟੀ ਦੀ ਬਰਾਬਰੀ ਨਹੀਂ ਕਰ ਸਕਦੇ, ਇਵੇਂ ਹੀ ਕਰੋੜਾਂ ਰਿਧੀਆਂ ਸਿਧੀਆਂ, ਖਜ਼ਾਨੇ ਤੇ ਹੋਰ ਕਰਮਾਂ ਆਦਿ ਦੇ ਫਲ ਉਸਦੀ ਰੀਸ ਨਹੀਂ ਕਰ ਸਕਦੇ ਜੋ ਸਹਿਜ, ਸੰਤੋਖ ਤੇ ਸੰਤੁਸ਼ਟੀ ਮਨੁੱਖ ਨੂੰ ਪਰਉਪਕਾਰ ਵਿਚ ਪਰਵਿਰਤ ਹੋਇਆਂ ਪ੍ਰਾਪਤ ਹੁੰਦੀ ਹੈ।[210] ਇਹ ਪਰਉਪਕਾਰੀ ਅਵਸਥਾ ਮਨੁੱਖ ਨੂੰ ਸੁਭਾਵਿਕ ਹੀ ਪ੍ਰਾਪਤ ਨਹੀਂ ਹੋ ਜਾਂਦੀ। ਸੰਸਾਰੀ ਤੋਂ ਨਿਰੰਕਾਰੀ ਬਣਨ ਲਈ ਲਗਾਤਾਰ ਸਤਿਸੰਗਤ ਵਿਚ ਵਿਚਰਨਾ ਪੈਂਦਾ ਹੈ ਜਿਥੋਂ ਗੁਰਮਤਿ ਦੀ ਸਿੱਖਿਆ ਤੋਂ ਸਦਵਿਚਾਰਾਂ ਦੇ ਗੁਣ ਗ੍ਰਹਿਣ ਕਰਕੇ ਮਨੁੱਖ ਪਰਉਪਕਾਰੀ ਕਰਮਾਂ ਵਿਚ ਪਰਵਿਰਤ ਰਹਿੰਦਾ ਹੈ[211] ਕਿਉਂਕਿ ਸ਼ਬਦ ਦੀ ਵੀਚਾਰ ਨਾਲ ਮਨੁੱਖ ਦੇ ਅੰਦਰੋਂ ਵਿਕਾਰ ਖੁਰਦੇ ਜਾਂਦੇ ਹਨ, ਹਉਮੈ ਦੇ ਕੰਡੇ ਦੀ ਚੋਭ ਘਟਦੀ ਜਾਂਦੀ ਹੈ ਤੇ ਨਤੀਜੇ ਵਜੋਂ ਪਰਉਪਕਾਰੀ ਬਿਰਤੀ ਉਭਰਦੀ ਜਾਂਦੀ ਹੈ।[212] ਇਹ ਗੁਰਮਤਿ ਜੁਗਤਿ ਵਾਲੀ ਜੀਵਨ ਜਾਚ ਦਾ ਹਿੱਸਾ ਹੈ ਜਿਸਨੂੰ ਭਾਈ ਸਾਹਿਬ ਧਰਮ-ਸ਼ਾਸ਼ਤਰੀ ਮਾਧਿਅਮ ਰਾਹੀਂ ਸਥਾਪਤ ਕਰ ਰਹੇ ਹਨ। ਇਹ ਗੁਣ ਬੇਸ਼ਕ ਹਰ ਧਰਮ ਚਿੰਤਨ ਦਾ ਹਿੱਸਾ ਹੈ ਪਰੰਤੂ ਇਸਦੀ ਜੋ ਸਕ੍ਰਿਅ ਪਰਤ ਗੁਰਮਤਿ ਚਿੰਤਨ ਨਾਲ ਸਾਹਮਣੇ ਆਈ ਹੈ, ਉਹ ਪਹਿਲਾਂ ਪ੍ਰਾਪਤ ਨਹੀਂ ਸੀ। ਭਾਰਤੀ ਦਰਸ਼ਨਾਚਾਰੀਆਂ ਨੇ ਇਹ ਪਰਵਾਨ ਕੀਤਾ ਹੋਇਆ ਹੈ ਕਿ ਭਾਰਤੀ ਧਰਮ ਚਿੰਤਨ ਵਿਚ ਕੋਈ ਅਜਿਹਾ ਨੈਤਿਕ ਵਿਧਾਨ ਸਥਾਪਤ ਨਹੀਂ ਹੋ ਸਕਿਆ ਸੀ ਜਿਸਨੂੰ ਸਾਰਿਆਂ ਵਾਸਤੇ ਜ਼ਰੂਰੀ ਜਾਂ ਵਿਸ਼ਵਾਰਥੀ ਆਖਿਆ ਜਾ ਸਕਦਾ ਹੋਵੇ।[213] ਏਸੇ ਲਈ ਜਿਹੜੇ ਧਰਮ ਸ਼ਾਸ਼ਤਰੀ ਸਰੋਕਾਰ ਇਥੇ ਲਏ ਜਾ ਰਹੇ ਹਨ, ਉਹ ਆਮ ਲਗਣ ਉਪਰੰਤ ਵੀ ਮਹੱਤਵਪੂਰਨ ਹੋ ਗਏ ਹਨ ਕਿਉਂਕਿ ਇਨ੍ਹਾਂ ਨੇ ਕੌਮੀਅਤ ਦੀ ਸਿਰਜਣਾ

---

210.----------ਉਹੀ---------ਪੰ. 35.

ਕੋਟਨਿ ਕੋਟਾਨਿ ਮਿਸਟਾਨਿ ਪਾਨ ਸੁਧਾਰਸ, ਪੁਜਸਿ ਨ ਸਾਧ ਮੁਖ ਮਧੁਰ ਬਚਨ ਕਉ।
ਸੀਤਲ ਸੁਗੰਧ ਚੰਦ ਚੰਦਨ ਕੋਟਾਨਿ ਕੋਟਿ, ਪੁਜਸਿ ਨ ਸਾਧ ਮਤਿ ਨਿਮ੍ਰਤਾ ਸਚਨ ਕਉ।
ਕੋਟਨਿ ਕੋਟਾਨਿ ਕਾਮਧੇਨ ਅਉ ਕਲਪਤਰ, ਪੁਜਿਸ ਨ ਕਿੰਚਤ ਕਟਾਛ ਕੇ ਰਚਨ ਕਉ।
ਸਰਬ ਨਿਧਾਨ ਫਲ ਸਕਲ ਕੋਟਾਨਿ ਕੋਟਿ, ਪੁਜਸਿ ਨ ਪਰਉਪਕਾਰ ਕੇ ਖਚਨ ਕਉ।

211. ---------ਉਹੀ----------ਪੰ. 35.

ਸਾਧੁਸੰਗਿ ਮਿਲਤ ਸੰਸਾਰੀ ਨਿਰੰਕਾਰੀ ਹੋਤ, ਗੁਰਮਤਿ ਪਰਉਪਕਾਰ ਕੇ ਨਿਵਾਸ ਹੈ। 129।

212. ---------ਉਹੀ--------67.

ਤੈਸੇ ਮਨ ਸਬਦ ਬੀਚਾਰਿ ਮਾਰਿ ਹਉਮੈ ਮੇਟਿ, ਪਰਉਪਕਾਰੀ ਹੁਇ ਬਿਕਾਰਨ ਘਟਾਵਈ। .....258।

213. Das Gupta S.N., *Philosophical Essays,* New Delhi, Bahai Publications Ltd.1975, p.257.
"Thus non of the the pre Budhist religion of India may be said to have been able to formulate a code of ethics and religion that was universally and compulsarily valid for all."

ਵਿਚ ਮਹੱਤਵਪੂਰਨ ਭੂਮਿਕਾ ਨਿਭਾਈ ਹੈ। ਇਸ ਦ੍ਰਿਸ਼ਟੀ ਤੋਂ ਸਿੱਖ ਰਹਿਤ ਦਾ ਜ਼ਿਕਰ ਕੀਤਾ ਜਾਣਾ ਵੀ ਜ਼ਰੂਰੀ ਹੋ ਗਿਆ ਹੈ।

6.1 ***ਸਿੱਖ ਰਹਿਤ :*** ਸਿੱਖ ਧਰਮ ਚਿੰਤਨ ਵਿਚ ਪਰਮੇਸ਼੍ਵਰ ਦੀ ਜੋਤਿ ਸੰਗ ਅਭੇਦ ਹੋ ਜਾਣਾ ਹੀ ਮਨੁੱਖ ਦਾ ਅੰਤਮ ਨਿਸ਼ਾਨਾ ਪਰਵਾਨਿਆ ਗਿਆ ਹੈ। ਇਸ ਵਾਸਤੇ ਗੁਰਮਤਿ ਵਿਚ ਤਪੱਸਵੀ ਜੁਗਤਿ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਹੈ ਕਿਉਂਕਿ ਇਸ ਨਾਲ ਮਨੁੱਖ ਅੰਦਰੋਂ ਅਧਿਆਤਮਕ ਸੂਖਸ਼ਮਤਾ ਅਤੇ ਕੋਮਲਤਾ ਦੇ ਕਿਰ ਜਾਣ ਦਾ ਖ਼ਤਰਾ ਬਣਿਆ ਰਹਿੰਦਾ ਹੈ। ਇਸ ਚੇਤਨਾ ਦੀ ਪਰਪੱਕਤਾ ਲਈ ਮਨੁੱਖ ਦੀ ਬਾਹਰੀ ਜ਼ਿੰਦਗੀ ਵੀ ਸਹਿਜ ਤੇ ਸੰਤੁਲਨ ਵਾਲੀ ਹੋਣੀ ਚਾਹੀਦੀ ਹੈ। ਤਾਂ ਹੀ ਅੰਦਰਲੀ ਅਧਿਆਤਮਕ ਅਵਸਥਾ ਵਿਚ ਅਡੋਲਤਾ ਤੇ ਨਿਰੰਤਰਤਾ ਰਹਿ ਸਕੇਗੀ। ਸਿੱਖ ਵਿਦਿਆਰਥੀਆਂ ਦੇ ਬਾਹਰੀ ਜੀਵਨ ਨੂੰ ਵੀ ਨੇਮਬੱਧ ਕਰਨ ਲਈ ਸਤਿਗੁਰ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਕੁਝ ਮਾਣ ਮਰਯਾਦਾਵਾਂ ਆਰੰਭ ਕਰ ਦਿਤੀਆਂ ਗਈਆਂ ਸਨ ਜਿਨ੍ਹਾਂ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀਆਂ ਰਚਨਾਵਾਂ ਵਿਚ ਕੀਤਾ ਹੋਇਆ ਹੈ। ਇਹ ਮਰਯਾਦਾਵਾਂ ਸਿੱਖ ਅਨੁਯਾਈਆਂ ਲਈ ਕੁਝ ਨਿੱਜੀ ਜੀਵਨ ਨੂੰ ਨੇਮਬੱਧ ਕਰਨ ਲਈ ਸਨ ਅਤੇ ਕੁਝ ਸੰਸਥਾਤਮਕ ਜੀਵਨ ਨੂੰ ਪਰਪੱਕ ਕਰਨ ਲਈ ਸਨ। ਨਿਜੀ ਜੀਵਨ ਵਿਚ ਅਧਿਆਤਮਕਤਾ ਦੀ ਪਰਪੱਕਤਾ ਲਈ ਅੰਮ੍ਰਿਤ ਵੇਲੇ ਦੇ ਉਪਰਾਲੇ ਨੂੰ ਬਹੁਤ ਮਹੱਤਤਾ ਦਿਤੀ ਗਈ ਹੈ। ਜਪੁਜੀ ਦੇ ਆਰੰਭ ਵਿਚ ਹੀ ਸੰਕੇਤ ਕੀਤਾ ਗਿਆ ਹੈ: "ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥ ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥"[214] ਪਰਮੇਸ਼੍ਵਰ ਦੀ ਬੰਦਗੀ ਤੇ ਸਿਫ਼ਤ ਸਲਾਹ ਲਈ ਅੰਮ੍ਰਿਤ ਵੇਲਾ ਸਭ ਤੋਂ ਢੁਕਵਾਂ ਸਮਾਂ ਮੰਨਿਆ ਗਿਆ ਹੈ। ਇਸ ਸਮੇਂ ਸਰੀਰ ਤੇ ਮਨ ਦੀਆਂ ਸਾਰੀਆਂ ਮਨੋਬਿਰਤੀਆਂ ਸ਼ਾਂਤ ਤੇ ਇਕਾਗਰ ਹੁੰਦੀਆਂ ਹਨ। ਪਰਮਾਤਮਾ ਦੇ ਪਿਆਰ ਯਾਦ ਦੀਆਂ ਤਾਰਾਂ ਇਸੇ ਵੇਲੇ ਵਧੇਰੇ ਸੁਰ ਹੋ ਸਕਦੀਆਂ ਹਨ। ਜਿਉਂ ਜਿਉਂ ਦਿਨ ਚੜ੍ਹਦਾ ਹੈ ਸੰਸਾਰ ਦੇ ਧੰਧਿਆਂ ਵਿਚ ਮਨੁੱਖ ਖਚਿਤ ਹੁੰਦਾ ਜਾਂਦਾ ਹੈ। ਦਿਨ ਦੇ ਕਾਰ ਵਿਹਾਰ ਤੋਂ ਥੱਕ ਟੁੱਟ ਕੇ ਫਿਰ ਨੀਂਦ ਦੀ ਗੋਦ ਵਿਚ ਰਾਤ ਗੁਜ਼ਰ ਜਾਂਦੀ ਹੈ।[215] ਸੋ ਅੰਮ੍ਰਿਤ ਵੇਲੇ ਪ੍ਰਭੂ ਨਾਲ ਸੁਰਤਿ ਸਹਿਜੇ ਜੁੜਨ ਦੇ ਵਧੇਰੇ ਆਸਾਰ ਹੁੰਦੇ ਹਨ। ਗੁਰੂ ਰਾਮਦਾਸ ਸਾਹਿਬ ਦਾ ਹੁਕਮ ਹੈ ਕਿ ਸਤਿਗੁਰੂ ਦਾ ਸਿੱਖ ਕਹਾਉਣ ਵਾਲੇ ਦੀ ਪਹਿਲੀ ਯੋਗਤਾ ਇਹ ਹੈ ਕਿ ਉਹ ਭਲਕੇ ਅੰਮ੍ਰਿਤ ਵੇਲੇ ਉਠ ਕੇ ਪ੍ਰਭੂ ਦੀ ਬੰਦਗੀ ਵਿਚ ਜੁੜੇ। ਪ੍ਰਭਾਤੇ ਉਠਕੇ ਇਸ਼ਨਾਨ ਕਰਕੇ ਤਿਆਰ ਬਰ ਤਿਆਰ ਹੋਕੇ ਸਤਿਸੰਗ ਵਿਚ ਲਿਵਲੀਨ ਹੋਵੇ।[216] ਗੁਰੂ ਨਾਨਕ ਸਾਹਿਬ ਨੇ ਜੋ ਮਰਯਾਦਾ ਸਿੱਖ ਧਰਮ ਚਿੰਤਨ ਦੀ ਕਰਤਾਰਪੁਰ ਬੰਨ੍ਹੀ ਸੀ, ਉਸਦਾ ਵਿਵਰਣ ਦਿੰਦੇ ਹੋਏ ਭਾਈ ਗੁਰਦਾਸ ਜੀ

---

214. ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁਜੀ, ਪੰ. 2.

215. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੧, ਪੰ. 145.
ਸਭਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ॥ ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ॥
ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ॥ ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ॥

216. ਸ੍ਰੀ ਗੁਰੂ ਗ੍ਰੰਥ ਸਾਹਿਬ, ਮ:੪, ਪੰ 305.
ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥

ਲਿਖਦੇ ਹਨ ਕਿ ਸੰਧਿਆ ਵੇਲੇ ਉਥੇ ਸੋਦਰ ਤੇ ਆਰਤੀ ਗਾਈ ਜਾਂਦੀ ਸੀ ਅਤੇ ਅੰਮ੍ਰਿਤ ਵੇਲੇ ਜਪੁਜੀ ਦੇ ਪਾਠ ਦਾ ਉਚਾਰਨ ਸਿੱਖਾਂ ਨੇ ਕਰਨਾ ਆਰੰਭ ਕਰ ਦਿਤਾ ਸੀ।[217] ਭਾਈ ਸਾਹਿਬ ਕਬਿੱਤਾਂ ਵਿਚ ਅੰਮ੍ਰਿਤ ਵੇਲੇ ਦੇ ਕੀਤੇ ਅਭਿਆਸ ਤੋਂ ਪ੍ਰਾਪਤ ਹੋਏ ਆਨੰਦ ਦਾ ਵਿਸਥਾਰ ਦਿੰਦੇ ਹੋਏ ਦਸਦੇ ਹਨ ਕਿ ਜਿਵੇਂ ਸੱਪ ਅੰਧੇਰੀ ਰਾਤ ਵਿਚ ਆਪਣੀ ਮਣੀ ਨਾਲ ਕਲੋਲ ਕਰਕੇ ਉਸਨੂੰ ਛੁਪਾ ਲੈਂਦਾ ਹੈ ਤੇ ਉਹ ਫਿਰ ਕਿਸੇ ਨੂੰ ਨਜ਼ਰ ਨਹੀਂ ਆਉਂਦੀ। ਸ੍ਰੇਸ਼ਟ ਔਰਤ ਪਤੀ ਨਾਲ ਸੇਜ ਸੰਜੋਗ ਕਰਕੇ ਸਵੇਰ ਹੁੰਦਿਆਂ ਹੀ ਆਪਣੇ ਬਦਨ ਨੂੰ ਕਪੜਿਆਂ ਨਾਲ ਢਕ ਲੈਂਦੀ ਹੈ। ਭੌਰਾ ਸਾਰੀ ਰਾਤ ਕੰਵਲ ਵਿਚੋਂ ਰਸ ਚੂਸਦਾ ਰਹਿੰਦਾ ਹੈ, ਪਰ ਸਵੇਰ ਹੁੰਦਿਆਂ ਹੀ ਉਡ ਜਾਂਦਾ ਹੈ। ਗੁਰੂ ਦੇ ਪ੍ਰੇਮ ਰੰਗ ਵਿਚ ਰਤੜੇ ਗੁਰਸਿੱਖ ਅੰਮ੍ਰਿਤ ਵੇਲੇ ਉਠ ਬੈਠਦੇ ਹਨ। ਨਾਮ ਰੂਪ ਅੰਮ੍ਰਿਤ ਦਾ ਰਸ ਚਖ਼ਦੇ ਚਖ਼ਦੇ ਅਨੰਦ ਵਿਚ ਤ੍ਰਿਪਤਦੇ ਹਨ। ਫ਼ਿਰ ਸਾਰਾ ਦਿਨ ਦੁਨਿਆਵੀ ਕਾਰ ਵਿਹਾਰ ਕਰਦਿਆਂ ਹੋਇਆਂ ਵੀ ਇਸੇ ਖੇੜੇ ਵਿਚ ਮਸਤ ਰਹਿੰਦੇ ਹਨ।[218] ਗੁਰਮੰਤ੍ਰ ਦੇ ਜਾਪ ਅਤੇ ਅੰਮ੍ਰਿਤ ਵੇਲੇ ਉਠਣ ਦੀ ਰਹਿਤ ਨੂੰ 613 ਨੰਬਰ ਕਬਿੱਤ ਵਿਚ ਵੀ ਦ੍ਰਿੜ੍ਹ ਕਰਵਾਇਆ ਹੈ। ਕਿ ਗੁਰਮੁਖ ਜਨਾਂ ਨੇ ਗੁਰੂ ਉਪਦੇਸ਼ ਕੋਲੋਂ ਇਹੋ ਪਰਪੱਕ ਕੀਤਾ ਹੈ ਕਿ ਪ੍ਰਾਣੀ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਰਸਨਾ ਨਾਲ ਗੁਰਮੰਤ੍ਰ ਦਾ ਜਾਪ ਕਰਨਾ ਚਾਹੀਦਾ ਹੈ। ਫ਼ਿਰ ਸ਼ਬਦ ਦੇ ਕੀਰਤਨ ਵਿਚ ਲਿਵਲੀਨ ਹੋਣਾ ਚਾਹੀਦਾ। ਇਸ ਨਾਲ ਗੁਰਮਤਿ ਦ੍ਰਿੜ੍ਹ ਹੁੰਦੀ ਹੈ ਅਤੇ ਦੁਰਮਤਿ ਦਾ ਨਾਸ ਹੁੰਦਾ ਹੈ। ਐਸੀ ਰਹਿਤ ਦੇ ਪਰਪੱਕ ਕੀਤਿਆਂ ਸਤਿਗੁਰੂ ਉਸ ਗੁਰਮੁਖ ਨੂੰ ਮਾਣ ਇਜ਼ਤ ਬਖਸ਼ਦੇ ਹਨ।[219] ਗੁਰਬਾਣੀ ਦੇ ਪਾਠ ਨੂੰ ਰਹਿਤ ਦਾ ਹਿੱਸਾ ਬਨਾਉਣ ਲਈ ਭਾਈ ਸਾਹਿਬ ਨੇ ਭਰਪੂਰ ਪ੍ਰੇਰਨਾ ਦਿਤੀ ਹੋਈ ਹੈ। ਇਸਦਾ ਧਰਮ-ਸ਼ਾਸ਼ਤਰੀ ਪ੍ਰਸੰਗ ਭੰਬਟ, ਪੰਛੀ ਅਤੇ ਭੌਰੇ ਦੇ ਹਵਾਲੇ ਨਾਲ ਬਿਆਨਿਆਂ ਹੈ ਕਿ ਗੁਰਬਾਣੀ ਦਾ ਨਿਰੰਤਰ ਪਾਠ ਗੁਰਮੁਖ ਨੂੰ ਸ਼ਬਦ ਨਾਲ ਲਿਵਲੀਨ ਹੋਣ ਵਿਚ ਸਹਾਈ ਹੁੰਦਾ ਹੈ। ਲਗਾਤਾਰ ਪਾਠ ਕਰਦਿਆਂ ਕਰਦਿਆਂ ਕਦੀ ਨਾ ਕਦੀ ਤਾਂ ਮਨੁੱਖ ਸ਼ਬਦ ਦੇ ਅਸਗਾਹ ਮੰਡਲ ਦਾ ਵਾਸੀ ਹੋ ਜਾਏਗਾ।[220] ਇਸੇ ਤਰ੍ਹਾਂ ਭਾਈ ਸਾਹਿਬ ਦ੍ਰਿੜ੍ਹ ਕਰਾਉਂਦੇ ਹਨ ਕਿ

---

217. ਭਾਈ ਗੁਰਦਾਸ ਜੀ, ਵਾਰ ੧, ਪਉੜੀ 38.
"ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।"

218. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ. 144.
ਜੈਸੇ ਅਹਿ ਨਿਸ ਅੰਧਿਆਰੀ ਮਣਿ ਕਾਢ ਰਾਖੈ, ਕ੍ਰੀੜਾ ਕੈ ਦੁਰਾਵੈ ਪੁਨ ਕਾਹੂ ਨ ਦਿਖਾਵਹੀ।
ਜੈਸੇ ਬਰ ਨਾਰ ਕਰ ਸਿਹਜਾ ਸੰਜੋਗ ਭੋਗ, ਹੋਤ ਪਰਭਾਤ ਤਨ ਛਾਦਨ ਛੁਪਾਵਹੀ।
ਜੈਸੇ ਅਲ ਕਮਲ ਸੰਪਟ ਅਚਵਤ ਮਧ, ਭੋਰ ਭਏ ਜਾਤ ਉਡ ਨਾਤੋ ਨ ਜਨਾਵਹੀ।
ਤੈਸੇ ਗੁਰਸਿਖ ਉਠ ਬੈਠਤ ਅੰਮ੍ਰਿਤ ਜੋਗ, ਸਭ ਸੁਧਾ ਰਸ ਚਾਖ ਸੁਖ ਤ੍ਰਿਪਤਾਵਹੀ।

219. --------ਉਹੀ---------ਪੰ.156.
ਗੁਰ ਉਪਦੇਸਿ ਪ੍ਰਾਤ ਸਮੈ ਇਸਨਾਨ ਕਰਿ, ਜਿਹਵਾ ਜਪਤ ਗੁਰਮੰਤ੍ਰ ਜੈਸੇ ਜਾਨਹੀ।
ਤਿਲਕ ਲਿਲਾਰ, ਪਾਇ ਪਰਤ ਪਰਸਪਰ, ਸਬਦ ਸੁਨਾਇ ਗਾਇ ਸੁਨ ਉਨਮਾਨ ਹੀ।
ਗੁਰਮਤਿ ਭਜਨ ਤਜਨ ਦੁਰਮਤ ਕਹੇ, ਗਯਾਨ ਧਯਾਨ ਗੁਰਸਿਖ ਪੰਥ ਪਰਵਾਨ ਹੀ।
ਦੇਖਤ ਸੁਨਤ ਔ ਕਹਤ ਸਬ ਕੋਊ ਭਲੋ, ਰਹਤ ਅੰਤਰਿਗਤ ਸਤਿਗੁਰ ਮਾਨਹੀ।613।

220. ---------ਉਹੀ--------ਪੰ.
ਜੈਸੇ ਦੀਪ ਦੀਪਤ ਪਤੰਗ ਲੋਟਪੋਟ ਹੋਤ, ਕਬਹੂੰ ਕੈ ਜਾਰਾ ਮੈ ਪਰਤ ਜਰ ਜਾਇ ਹੈ।
ਜੈਸੇ ਖਗ ਦਿਨ ਪ੍ਰਤਿ ਚੋਗ ਚੁਗਿ ਆਵੈ ਉਡਿ, ਕਾਹੂ ਦਿਨ ਫਾਸੀ ਫਾਸੈ ਬਹੁਰਯੋ ਨ ਆਇ ਹੈ।

ਹੋ!ਭਾਈ ਸਹੀ ਅਰਥਾਂ ਵਿਚ ਸਿੱਖ ਉਹੀ ਹੈ ਜੋ ਅੰਦਰੋਂ ਪ੍ਰੀਤ ਕਰਦਿਆਂ ਗੁਰੂ ਦੇ ਸ਼ਬਦ ਦੀ ਰਹਿਤ ਨਾਲ ਜੁੜਦਾ ਹੈ। ਕਪਟ ਨਾਲ ਨਿਭਾਈ ਹੋਈ ਰਹਿਤ ਨਾਲ ਕੇਵਲ ਪਛਤਾਵਾ ਹੀ ਪਲੇ ਰਹਿ ਜਾਂਦਾ ਹੈ।[221] ਅੰਦਰਲੀ ਪ੍ਰੀਤ ਤੋਂ ਸਖਣੀ ਕਪਟੀ ਤੇ ਵਖਾਵੇ ਦੀ ਰਹਿਤ ਤਾਂ ਦੁਹਾਗਣਾ ਵਾਲੇ ਕਰਮ ਹਨ। ਇਨ੍ਹਾਂ ਕਰਮਾਂ ਨਾਲ ਕਿਵੇਂ ਪ੍ਰੀਤਮ ਦੇ ਦੇਸ਼ ਦੀਆਂ ਪ੍ਰਾਪਤੀਆਂ ਹੋ ਸਕਦੀਆਂ ਹਨ? ਗੁਰ ਉਪਦੇਸ਼ ਦੀ ਘਾਲ ਕਮਾਈ ਨੂੰ ਰਹਿਤ ਦਾ ਹਿੱਸਾ ਬਨਾਉਣਾ ਪੈਂਦਾ ਹੈ। ਭਾਵ ਕੇਵਲ ਦੁਹਾਗਣਾਂ ਵਾਂਗ ਸਿਧਾਂਤਾਂ ਦੀਆਂ ਗਲਾਂ ਕਰ ਕਰਕੇ ਸੁਹਾਗਣਾਂ ਵਾਲੀ ਪ੍ਰੀਤ ਦਾ ਆਨੰਦ ਨਹੀਂ ਮਾਣਿਆ ਜਾ ਸਕਦਾ:

*ਪੂਛਤ ਪਥਕਿ ਤਿਹ ਮਾਰਗ ਨ ਧਾਰੈ ਪਗਿ, ਪ੍ਰੀਤਮ ਕੈ ਦੇਸ ਕੈਸੇ ਬਾਤਨੁ ਕੇ ਜਾਈਐ।*
*ਪੂਛਤ ਹੈ ਬੈਦ ਖਾਤ ਅਉਖਦ ਨ ਸੰਜਮ ਸੈ, ਕੈਸੇ ਮਿਟੈ ਰੋਗ ਸੁਖ ਸਹਜ ਸਮਾਈਐ।*
*ਪੂਛਤ ਸੁਹਾਗਨ ਕਰਮ ਹੈ ਦੁਹਾਗਨਿ ਕੈ, ਰਿਦੈ ਬਿਬਿਚਾਰ ਕਤ ਸਿਹਜਾ ਬੁਲਾਈਐ।*
*ਗਾਏ ਸੁਨੇ ਆਂਖੇ ਮੀਚੈ ਪਾਈਐ ਨ ਪਰਮਪਦੁ, ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ॥439* ।[222]

ਇਸ ਨਾਲ ਇਹ ਧਰਮ ਸ਼ਾਸ਼ਤਰੀ ਨੁਕਤਾ ਸਾਹਮਣੇ ਆ ਜਾਂਦਾ ਹੈ ਕਿ ਧਰਮ ਸ਼ਾਸ਼ਤ੍ਰੀਅਤਾ ਦੇ ਅੰਤਰਗਤ ਪਹਿਲਾਂ ਹੀ ਕਢੇ ਹੋਏ ਨਤੀਜਿਆਂ ਦਾ ਅੰਧਾਧੁੰਧ ਅਨੁਸਰਣ ਵਾਜ਼ਬ ਨਹੀਂ ਹੈ। ਰਹਿਤ ਇਸ ਪੱਖੋਂ ਮਾਨਸਿਕਤਾ ਦੀ ਘਾੜਤ ਵਿਚ ਕੰਮ ਆਉਂਦੀ ਹੈ ਅਤੇ ਇਸਦੀ ਸਿਧਾਂਤ ਨਾਲ ਇਕਸੁਰਤਾ ਜ਼ਰੂਰੀ ਹੈ। ਪੱਛਮੀ ਵਿਦਵਾਨ ਵਲੋਂ ਪ੍ਰਗਟਾਇਆ ਗਿਆ ਧਰਮ ਸ਼ਾਸ਼ਤਰੀ ਪ੍ਰਸੰਗ ਇਸਦੀ ਪੁਸ਼ਟੀ ਕਰਦਾ ਹੈ।[223] ਨਤੀਜਾ ਕਢਿਆ ਜਾ ਸਕਦਾ ਹੈ ਕਿ ਸਿੱਖ ਰਹਿਤ ਵਿਚ ਸ਼ਬਦ ਅਤੇ ਗ੍ਰਹਿਸਤ ਦੀ ਸ਼ਮੂਲੀਅਤ ਇਸ ਗਲ ਦਾ ਸਬੂਤ ਹੈ ਕਿ ਸਿੱਖ ਧਰਮ ਨੇ ਜ਼ਿੰਦਗੀ, ਮਾਨਵ ਮਾਨਸਿਕਤਾ ਅਤੇ ਨੈਤਿਕਤਾ ਨੂੰ ਇਕਸੁਰ ਕਰਨ ਦੀ ਧਰਮ ਸ਼ਾਸ਼ਤਰੀ ਜੁਗਤਿ ਸਾਹਮਣੇ ਲਿਆਂਦੀ ਹੈ।

6.2 ***ਗ੍ਰਿਹਸਤ*** : ਨਵਿਰਤੀ ਮਾਰਗ ਨੂੰ ਭਾਰਤੀ ਸੰਸਕ੍ਰਿਤੀ ਦਾ ਮੂਲ ਸੋਮਾ ਸਮਝਿਆ ਜਾਦਾ ਹੈ। ਸਮਾਜ ਤੋਂ ਨਵਿਰਿਤ ਹੋਕੇ, ਇਕਾਂਤਵਾਸੀ ਹੋਕੇ ਕਠਿਨ ਤਪੱਸਿਆ ਨੂੰ ਪਰਮਾਤਮਾ ਦੀ ਪ੍ਰਾਪਤੀ ਦਾ ਮਾਰਗ ਦੱਸਿਆ ਗਿਆ।[224] ਗੁਰਮਤਿ ਨੇ ਨਵਿਰਤੀ ਮਾਰਗ ਦੀ ਇਸ ਪਰੰਪਰਾ ਨੂੰ ਛਡਕੇ ਪਰਵਿਰਤੀ ਮਾਰਗ ਨੂੰ ਦ੍ਰਿੜ੍ਹ ਕਰਵਾਇਆ।[225] ਦਸਮ

---

ਜੈਸੇ ਅਲ ਕਮਲ ਕਮਲ ਪ੍ਰਤਿ ਖੋਜੈ ਨਿਤ, ਕਬਹੂੰ ਕਮਲ ਦਲ ਸੰਪਟ ਸਮਾਇ ਹੈ।
ਤੈਸੇ ਗੁਰਬਾਨੀ ਅਵਗਾਹਨ ਕਰਤ ਚਿਤ, ਕਬਹੂੰ ਮਗਨ ਹ੍ਵੈ ਸਬਦ ਉਰਝਾਇ ਹੈ।

221. ---------ਉਹੀ---------ਪੰ.112.
"ਸਿਖ ਸੋਈ ਸੁਨ ਗੁਰਸਬਦ ਰਹਤ ਰਹੈ
ਕਪਟ ਸਨੇਹ ਕੀਏ ਪਾਛੇ ਪਛੁਤਾਤ ਹੈ ।440।

222. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼,* ਪੰ.112.

223. Bernard, Lonergan, *Method in Theology,* London, Darton & Todd, 1972, p. 203.
"Theology like the sciences is not merely a set of statement or a list of statement or a list of conclusions, but primarily an activity of the mind, the logos about the Theos."

224. ਡਾ. ਦਰਸ਼ਨ ਸਿੰਘ, *ਗੁਰੂ ਗ੍ਰੰਥ ਸਾਹਿਬ ਅਨੁਸਾਰ ਜੀਵਨ ਪ੍ਰਤਿ ਪ੍ਰਤਿਬੱਧਤਾ,* (ਗੁਰੂ ਗ੍ਰੰਥ ਸਾਹਿਬ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ, ਗੁਰੂ ਨਾਨਕ ਸਿਮਰਤੀ ਵਖਿਆਨ ਮਾਲਾ ਸਾਲ 1987-88 ਵਿਖੇ ਕੀਤਾ ਦੂਸਰਾ ਲੈਕਚਰ)।

225. ਸ੍ਰੀ ਗੁਰੂ ਗ੍ਰੰਥ ਸਾਹਿਬ, ਸੂਹੀ ਮਹਲਾ ੪, ਪੰ. 773.
"ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ॥"

ਪਾਤਸ਼ਾਹ ਵੀ ਜਦੋਂ ਖਾਲਸਾ ਰੂਪੀ ਸੰਭਾਵਤ ਸਿੱਖ ਨੂੰ ਅੰਤਿਮ ਛੋਹਾਂ ਦੇ ਰਹੇ ਸਨ ਤਾਂ ਸੁਚੇਤ ਕਰਦੇ ਹਨ ਕਿ ਪੂਰਨਤਾ 'ਮਨ ਹੀ ਮਾਹਿ ਉਦਾਸਾ' ਨਾਲ ਜੁੜੀ ਹੈ ਅਤੇ ਇਹ ਗ੍ਰਿਹਸਤ ਵਿਚ ਹੀ ਸੰਜਮਮਈ ਜੀਵਨ ਬਤੀਤ ਕਰਦਿਆਂ ਪ੍ਰਾਪਤ ਹੋ ਸਕਦੀ ਹੈ।[226]

ਭਾਈ ਗੁਰਦਾਸ ਜੀ ਨੇ ਗੁਰੂ ਸਾਹਿਬਾਨ ਦੀ ਛੱਤਰ ਛਾਇਆ ਹੇਠ ਸਿੱਖੀ ਵਰਤੋਂ ਵਿਹਾਰ ਨੂੰ ਬਹੁਤ ਨੇੜਿਓਂ ਹੋ ਕੇ ਵੇਖਿਆ ਤੇ ਗਹਿਰਾਈ ਨਾਲ ਉਸਦਾ ਅਧਿਐਨ ਕੀਤਾ। ਭਾਈ ਸਾਹਿਬ ਦਸਦੇ ਹਨ ਕਿ ਛਿਲਕੇ ਸਮੇਤ ਚੋਲਾਂ ਨੂੰ ਬੀਜਿਆ ਜਾਏ ਤਾਂ ਉਸ ਤੋਂ ਹੋਈ ਪੈਦਾਵਾਰ ਨੂੰ ਖਾਕੇ ਅਨੇਕਾਂ ਜੀਆਂ ਦਾ ਭਲਾ ਹੁੰਦਾ ਹੈ। ਜੇ ਛਿਲਕੇ ਸਮੇਤ ਚੋਲਾਂ ਦੀ ਸੰਭਾਲ ਕੀਤੀ ਜਾਏ ਤਾਂ ਕਾਫ਼ੀ ਸਮੇਂ ਤਕ ਘੁਣ ਲਗਣ ਦਾ ਡਰ ਨਹੀਂ ਰਹਿੰਦਾ। ਛਿਲਕਾ ਉਤਰਦਿਆਂ ਸਾਰ ਹੀ ਉਸਦੇ ਰੂਪ ਵਿਚ ਪ੍ਰੀਵਰਤਨ ਆਉਂਦਾ ਹੈ ਤੇ ਲੋਕੀਂ ਉਸਦਾ ਭੋਜਨ ਕਰਕੇ ਉਸ ਦਾ ਅਸਤਿਤਵ ਸਮਾਪਤ ਕਰ ਦਿੰਦੇ ਹਨ। ਇਵੇਂ ਹੀ ਗ੍ਰਿਹਸਤ ਗੁਰਸਿੱਖ ਲਈ ਚਾਵਲ ਦੇ ਛਿਲਕੇ ਦੀ ਨਿਆਈ ਹੈ। ਉਸ ਦਾ ਰਖਵਾਲਾ ਹੈ। ਬੁਰਾਈਆਂ ਉਤੇ ਜਿੱਤ ਪ੍ਰਾਪਤ ਕਰਕੇ ਸੰਜਮ ਵਿਚ ਰਖਦਾ ਹੈ। ਕੰਵਲ ਵਾਂਗ ਘਰ ਵਿਚ ਹੀ ਅਸਲੀ ਬੈਰਾਗੀ ਤੇ ਸੰਨਿਆਸੀ ਬਣਨ ਦਾ ਅਵਸਰ ਪ੍ਰਦਾਨ ਕਰਦਾ ਹੈ। ਗ੍ਰਿਹਸਤ ਤਾਂ ਆਧਾਰ ਧਰਾਤਲ ਹੈ ਪ੍ਰਭੂ ਪ੍ਰਾਪਤੀ ਲਈ।[227] ਪ੍ਰੋਯਗਸ਼ਾਲਾ ਤੇ ਕਸਵੱਟੀ ਹੈ ਧਰਮ ਦੀਆਂ ਨੈਤਿਕ ਤੇ ਸਦਾਚਾਰਿਕ ਕੀਮਤਾਂ ਨੂੰ ਪਰਖਣ ਦੀ। ਕਿਸੇ ਮਨੁੱਖ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਕਿਸ ਸੀਮਾਂ ਤਕ ਸੰਜਮ ਵਿਚ ਹਨ, ਮਨੱਖ ਇਨ੍ਹਾਂ ਦਾ ਸਾਮਾਂ ਪੈਣ ਤੇ ਕਿੰਨਾ ਕੁ ਸਾਹਮਣਾ ਕਰ ਸਕਦਾ ਹੈ, ਉਸਦੀ ਕਿਤਨੀ ਕੁ ਜਿੱਤ ਤੇ ਹਾਰ ਹੁੰਦੀ ਹੈ, ਇਹ ਗੁਸਾਈਂ ਦਾ ਪਹਿਲਵਾਨੜਾ ਬਣ, ਪਿੜ ਵਿਚ ਉਤਰਿਆਂ ਹੀ ਪਤਾ ਲਗੇਗਾ ਨਾ ਕਿ ਕਿਨਾਰੇ ਤੇ ਬਹਿਕੇ ਕੇਵਲ ਨਿਹਾਰਦੇ ਰਹਿਣ ਨਾਲ। ਸਤਿ, ਸੰਤੋਖ਼, ਦਇਆ, ਖਿਮਾਂ, ਨਿਮਰਤਾ,ਮਿਠਾ ਬੋਲਣਾ, ਪਰਉਪਕਾਰ, ਅਤੇ ਸੇਵਾ ਆਦਿ ਸਦ-ਗੁਣਾਂ ਦੀ ਪਰਪੱਕਤਾ ਸਮਾਜ ਵਿਚ ਰਹਿੰਦਿਆਂ ਹੀ ਹੋ ਸਕਦੀ ਹੈ। ਸੋ ਭਾਵੇਂ ਭਾਰਤੀ ਧਰਮ ਪਰੰਪਰਾ ਨੇ ਗ੍ਰਿਹਸਤ ਨੂੰ ਤ੍ਰਿਸਕਾਰਿਆ ਸੀ, ਪਰ ਭਾਈ ਸਾਹਿਬ ਨੇ ***ਗ੍ਰਿਹਸਤ ਨੂੰ ਧਰਮਾਂ ਦਾ ਸਿਰਮੌਰ ਗਰਦਾਨਿਆ ਹੈ।*** ਜਿਵੇਂ ਤਲਾਵਾਂ ਅਤੇ ਨਦੀਆਂ ਵਿਚੋਂ ਸਮੁੰਦਰ ਮਹਾਨ ਹੈ, ਪਹਾੜਾਂ ਵਿਚ ਸੁਮੇਰ ਦੀ ਉੱਚਤਾ ਪ੍ਰਵਾਨ ਹੈ, ਬ੍ਰਿਛਾਂ ਵਿਚੋਂ ਚੰਦਨ ਤੇ ਧਾਤਾਂ ਵਿਚੋਂ ਸੋਨਾ ਉੱਤਮ ਹੈ,ਪੰਛੀਆਂ ਵਿਚੋਂ ਹੰਸ, ਸ਼ੇਰਾਂ ਵਿਚੋਂ ਬੱਬਰ ਸ਼ੇਰ, ਰਾਗਾਂ ਵਿਚੋਂ ਸ੍ਰੀ ਰਾਗ ਅਤੇ ਪੱਥਰਾਂ ਵਿਚੋਂ ਪਾਰਸ ਸ੍ਰੇਸ਼ਠ ਹੈ ਉਵੇਂ ਹੀ ਗਿਆਨ ਵਿਚੋਂ ਗੁਰੂ ਗਿਆਨ, ਧਿਆਨ ਵਿਚੋਂ ਗੁਰੂ ਧਿਆਨ ਅਤੇ ਸਾਰੇ

---

226. ਦਸਮ ਗ੍ਰੰਥ, ਰਾਮਕਲੀ ਪਾਤਸ਼ਾਹੀ ੧੦, ਅਕਾਲ ਉਸਤਤਿ
"ਰੇ ਮਨ ਐਸੋ ਕਰਿ ਸੰਨਿਆਸਾ॥
ਬਨਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥ ਰਹਾਉ॥"
227. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼,* ਪੰ.33
ਤੁਸ ਮੈ ਤੰਦੁਲ ਬੋਏ ਨਿਪਜੈ ਸਹੰਸ੍ਰ ਗੁਨੋ, ਦੇਹ ਧਾਰਿ ਕਰਤ ਹੈ ਪਰਉਪਕਾਰ ਜੀ।
ਤੁਸ ਮੈ ਤੰਦੁਲ ਨਿਰਬਿਘਨ ਲਾਗੇ ਨ ਘੁਨੁ, ਰਾਖੇ ਰਹੈ ਚਿਰੰਕਾਲ ਹੋਤ ਨ ਬਿਕਾਰ ਜੀ।
ਤੁਖ ਸੈ ਨਿਕਸਿ ਹੋਇ ਭਗਨ ਮਲੀਨ ਰੂਪ, ਸ੍ਵਾਦ ਕਰਵਾਇ ਰਾਧੇ ਰਹੈ ਨ ਸੰਸਾਰ ਜੀ।
ਗੁਰ ਉਪਦੇਸ ਗੁਰਸਿਖ ਗ੍ਰਿਹ ਮੈ ਬੈਰਾਗੀ,ਗ੍ਰਿਹ ਤਜਿ ਬਨ ਖੰਡ ਹੋਤ ਨ ਉਧਾਰ ਜੀ। 121।

ਧਰਮਾਂ ਵਿਚੋਂ ਗ੍ਰਿਹਸਤ ਪ੍ਰਧਾਨ ਧਰਮ ਹੈ।[228] ਭਾਈ ਗੁਰਦਾਸ ਜੀ ਲਿਖਦੇ ਹਨ ਕਿ ਭਾਵੇਂ ਭਾਰਤੀ ਧਰਮ ਪਰੰਪਰਾ ਨੇ ਹੋਰ ਅਨੇਕਾਂ ਸਿੱਧਾਂਤਾਂ ਅਤੇ ਵਰਣਾਂ ਆਦਿ ਨੂੰ ਮਾਨਤਾ ਪ੍ਰਦਾਨ ਕੀਤੀ ਪਰ ਫ਼ਿਰ ਵੀ ਇਹ ਸਾਰੇ ਗ੍ਰਹਿਸਤੀਆਂ ਤੇ ਨਿਰਭਰ ਹੋਣ ਕਰਕੇ ਇਨ੍ਹਾਂ ਦਾ ਮੂਲ ਇਕ ਤਰ੍ਹਾਂ ਨਾਲ ਗ੍ਰਹਿਸਤ ਹੀ ਹੈ ਅਤੇ ਇਹ ਸਭ ਵਡੇ ਦਰਖ਼ਤ ਦੀ ਤਰ੍ਹਾਂ ਉਸ ਦੀਆਂ ਛੋਟੀਆਂ ਛੋਟੀਆਂ ਸ਼ਾਖਾਵਾਂ ਹਨ:

*ਜੈਸੇ ਮਛ ਕਛ ਬਗ ਹੰਸ ਮੁਕਤਾ ਪਾਖਾਨ, ਅੰਮ੍ਰਿਤ ਬਿਖੈ ਪ੍ਰਗਾਸ ਉਦਧਿ ਸੈ ਜਾਨੀਐ।*
*ਜੈਸੇ ਤਾਰੋ ਤਾਰੀ ਤਉ ਆਰਸੀ ਸਨਾਹ ਸਸਤ੍ਰ, ਲੋਹ ਏਕਸੇ ਅਨੇਕ ਰਚਨਾ ਬਖਾਨੀਐ।*
*ਭਾਂਜਨ ਬਿਬਿਧ ਜੈਸੇ ਹੋਤ ਏਕ ਮਿਰਤਕਾ ਸੈ, ਖ਼ੀਰ ਨੀਰ ਬਿੰਜਨਾਦਿ ਅਉਖਦ ਸਮਾਨੀਐ।*
*ਤੈਸੇ ਦਰਸਨ ਬਹੁ ਬਰਨ ਆਸ੍ਰਮ ਧ੍ਰਮ ਸਕਲ ਗ੍ਰਿਹਸਤੁ ਕੀ ਸਾਖਾ ਉਨਮਾਨੀਐ।375।*[229]

ਜਿਵੇਂ ਪੰਛੀ ਸਵੇਰੇ ਦਰਖ਼ਤ ਤੋਂ ਉਡਕੇ ਭਾਵੇਂ ਜਿਤਨਾ ਮਰਜ਼ੀ ਦੂਰ ਚਲਾ ਜਾਏ, ਕੀੜੀ ਖੁੱਡ ਵਿਚੋਂ ਨਿਕਲ ਕੇ ਜਿਥੇ ਮਰਜੀ ਫਿਰੇ, ਬਾਲਕ ਰੁੱਠਕੇ ਜਿਥੇ ਮਰਜ਼ੀ ਜਾਏ ਪਰ ਆਖ਼ਰ ਨੂੰ ਆਪਣੇ ਟਿਕਾਣਿਆਂ ਤੇ ਆ ਕੇ ਹੀ ਸੁਖ਼ ਦਾ ਅਨੁਭਵ ਕਰਦੇ ਹਨ, ਇਉਂ ਹੀ ਤਿਆਗੀ ਸੰਨਿਆਸੀ ਵੀ ਭੱਟਕ ਭੱਟਕ ਕੇ ਮੁੜ ਗ੍ਰਹਿਸਤੀਆ ਦਾ ਹੀ ਆਸਰਾ ਤਕਦੇ ਹਨ।[230] ਇਸ ਨਾਲ ਗੁਰਮਤਿ ਦੇ ਆਦਰਸ਼ਕ ਮਨੁੱਖ "ਗੁਰਮੁਖ" ਦੀ ਘਾੜਤ ਦੇ ਧਰਮ ਸ਼ਾਸ਼ਤਰ ਦਾ ਸਮਾਜਿਕ ਪੱਖ ਉਭਰ ਕੇ ਸਾਹਮਣੇ ਆ ਗਿਆ ਹੈ। ਭਾਈ ਸਾਹਿਬ ਨੇ ਬਹੁਤ ਖ਼ੂਬਸੂਰਤੀ ਨਾਲ ਸਮਕਾਲੀਨ ਅਤੇ ਸਭ ਸਮਿਆਂ ਲਈ ਧਰਮ ਨੂੰ ਸਮਾਜਿਕ ਪ੍ਰਫੁਲਤਾ ਵਿਚ ਬਾਧਕ ਹੋ ਸਕਣ ਤੋਂ ਇਨਕਾਰ ਕਰਦਿਆਂ ਧਰਮ ਦੇ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਸਾਹਮਣੇ ਲਿਆਉਣ ਦੇ ਪ੍ਰਯਤਨ ਕੀਤੇ ਹਨ। ਗ੍ਰਿਹਸਤ ਨੂੰ ਧਾਰਨ ਕਰਦਿਆਂ "ਗੁਰਮੁਖ" ਨੇ ਇਸ ਵਿਚ ਖ਼ਚਿਤ ਨਹੀਂ ਹੋਣਾ ਸਗੋਂ ਕੰਵਲ ਫੁੱਲ ਵਾਂਗ ਨਿਰਲੇਪ ਰਹਿਣਾ ਹੈ। ਏਸੇ ਲਈ ਗ੍ਰਹਿਸਥ ਨੂੰ ਮਾਇਆ ਵਿਚ ਉਦਾਸੀ ਵੀ ਪਰਵਾਨ ਕੀਤਾ ਹੋਇਆ ਹੈ।

6.3 ***ਗੁਰਮੁਖ ਮਾਇਆ ਵਿਚ ਉਦਾਸੀ*** : ਮਨੁੱਖੀ ਜੀਵਨ, ਤ੍ਰਿਸ਼ਨਾਵਾਂ ਤੇ ਆਸ਼ਾਵਾਂ ਨਾਲ ਭਰਿਆ ਪਿਆ ਹੈ। ਬਾਲ ਬੁਧਿ ਵਾਂਗ ਮਨੁੱਖ ਨੂੰ ਜੋ ਵੀ ਉਸਦੇ ਅਨੰਦ ਅਤੇ ਸੁੱਖ ਵਿਚ ਸਹਾਈ ਜਾਪਦਾ ਹੈ, ਓਸਦੀ ਪ੍ਰਾਪਤੀ ਦੇ ਯਤਨ ਕਰਦਾ ਹੈ।

---

228. -----------ਉਹੀ----------ਪੰ. 96.
ਜੈਸੇ ਸਰਿ ਸਰਿਤਾ ਸਕਲ ਮੈ ਸਮੁੰਦ੍ਰ ਬਡੋ, ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ।
ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ, ਧਾਤ ਮੈ ਕਨਕ ਅਤਿ ਉਤਮ ਕੈ ਮਾਨਿ ਹੈ।
ਪੰਛੀਅਨ ਮੈ ਹੰਸੁ ਮ੍ਰਿਗ ਰਾਜਨ ਮੈ ਸਾਰਦੂਲ, ਰਾਗਨ ਮੈ ਸਿਰੀਰਾਗੁ ਪਾਰਸ ਪਖਾਨ ਹੈ।
ਗਿਆਨਨ ਮੈ ਗਿਆਨੁ ਅਰੁ ਧਿਆਨਨ ਮੈ ਧਿਆਨ ਗੁਰ, ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨੁ ਹੈ।376।

229. ਓਅੰਕਾਰ ਸਿਘ, *ਕਬਿੱਤ ਸਵੈਯੇ ਭਾਈ ਗੁਰਦਾਸ, ਅਨੁਕ੍ਰਮਣਿਕਾ ਤੇ ਕੋਸ਼*, ਪੰ.96.

230. ----------ਉਹੀ----------ਪੰ. 139.
ਜੈਸੇ ਪ੍ਰਾਤ ਸਮੈ ਖਗ ਜਾਤ ਉਡਿ ਬਿਰਖ ਸੈ, ਬਹੁਰਿ ਆਇ ਬੈਠਤ ਬਿਰਖ ਹੀ ਮੈ ਆਇਕੈ।
ਚੀਟੀ ਚੀਟਾ ਬਿਲ ਸੈ ਨਿਕਸਿ ਧਰ ਗਵਨ ਕੈ, ਬਹੁਰਿਓ ਪੈਸਤ ਜੈਸੇ ਬਿਲ ਹੀ ਮੈ ਜਾਇਕੈ।
ਲਰਕੈ ਲਰਿਕਾ ਰੂਠਿ ਜਾਤ ਤਾਤ ਮਾਤ ਸਨ, ਭੂਖ ਲਾਗੈ ਤਿਆਗੈ ਹਠ ਆਵੈ ਪਛੁਤਾਇ ਕੈ।
ਤੈਸੇ ਗ੍ਰਿਹ ਤਿਆਗਿ ਭਾਗਿ ਜਾਤ ਉਦਾਸ ਬਾਸ, ਆਸਰੋ ਤਕਤ ਪੁਨਿ ਗ੍ਰਿਹਸਤ ਕੋ ਧਾਇਕੈ।548।

ਇਹ ਯਤਨ ਜਦੋਂ ਉਸ ਦੀਆਂ ਇੱਛਾਵਾਂ ਅਨੁਸਾਰ ਫਲੀਭੂਤ ਨਹੀਂ ਹੁੰਦੇ ਤਾਂ ਉਸਦੀਆਂ ਆਸਾਂ ਤਿੜਕਦੀਆਂ ਮਹਿਸੂਸ ਹੁੰਦੀਆਂ ਹਨ। ਇਸ ਹਾਲਤ ਵਿਚ ਬਹੁਤੀ ਵਾਰ ਸਾੜਾ, ਈਰਖ਼ਾ ਅਤੇ ਵੈਰ ਵਿਰੋਧ ਪੈਦਾ ਹੁੰਦੇ ਹਨ, ਕਦੇ ਕਦੇ ਕੋਈ ਚੁੱਪ ਕਰਕੇ ਬੈਠ ਜਾਂਦਾ ਹੈ। ਧਰਮ ਦੇ ਵਿਸ਼ਵਾਸ਼ੀ ਇਸ ਕਸ਼ਮਕਸ਼ ਵਿਚੋਂ ਸਹਿਜੇ ਸਹਿਜੇ ਉਪਰਾਮਤਾ ਤੇ ਉਦਾਸੀਨਤਾ ਮਹਿਸੂਸ ਕਰਨ ਲਗਦੇ ਹਨ। ਜੀਵਨ ਦੇ ਇਕ ਪੜਾ ਤੇ ਆਕੇ ਕਈ ਵਾਰੀ ਮਨੁੱਖ ਆਪਣੀ ਮਾਨਸਿਕ ਸਥਿਤੀ ਤੋਂ ਘਬਰਾ ਕੇ ਸੰਸਾਰ ਨੂੰ ਤਿਆਗ ਦਿੰਦਾ ਹੈ। ਗੁਰਮਤਿ ਇਸ ਭਾਂਜਵਾਦੀ ਬਿਰਤੀ ਤੋਂ ਵਰਜਦੀ ਹੈ। ਹੁਣ ਸਮੱਸਿਆ ਮਨ ਵਿਚੋਂ ਉਠ ਰਹੇ ਤੀਬਰ ਵੇਗਾਂ ਨੂੰ ਰੋਕਣ ਦੀ ਹੈ,ਜਿਸ ਵਿਚ ਉਲਝ ਕੇ ਮਨੁੱਖ ਨਿਰਾਸ਼ ਤੇ ਦੁੱਖੀ ਹੁੰਦਾ ਹੈ ਅਤੇ ਵਿਵਹਾਰ ਵਿਚ ਉਲਾਰ ਹੋ ਜਾਂਦਾ ਹੈ। ਇਸਦੇ ਸਮਾਧਾਨ ਲਈ ਗੁਰਮਤਿ ਦ੍ਰਿੜ੍ਹ ਕਰਾਉਂਦੀ ਹੈ ਕਿ "ਗੁਰਮੁਖ" ਨੇ ਉਦਾਸੀਨਤਾ ਨੂੰ ਸੁਭਾ ਦਾ ਹਿੱਸਾ ਬਨਾਉਣਾ ਹੈ ਨਾ ਕਿ ਮੰਜ਼ਲ ਸਮਝਕੇ ਇਕਾਂਤਕ ਹੋ ਜਾਣਾ ਹੈ:

*ਇੰਦ੍ਰੀ ਪੰਚ ਪੰਚੇ ਵਸਿ ਆਣੇ ਖਿਮਾਂ ਸੰਤੋਖੁ ਗੁਰਮਤਿ ਪਾਵੈ॥*
*ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ॥੩॥*[231]

ਭਾਈ ਗੁਰਦਾਸ ਜੀ ਨੇ ਇਸੇ ਅਵਸਥਾ ਨੂੰ "ਗੁਰਸਿਖ ਮਾਇਆ ਵਿਚ ਉਦਾਸੀ॥" ਦੀ ਸੰਗਿਆ ਦਿੱਤੀ ਹੈ।[232] ਡਾ. ਰਤਨ ਸਿੰਘ ਜੱਗੀ ਲਿਖ਼ਦੇ ਹਨ ਕਿ,"ਮਾਇਆ ਵਿਚ ਰਹਿ ਕੇ ਵੀ ਮਾਇਆ ਤੋਂ ਅਤੀਤ ਰਹਿਣਾ ਗੁਰਮੁਖ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ।"[233] ਭਾਈ ਸਾਹਿਬ ਇਸ ਸੰਕਲਪ ਦੀ ਗਲ ਕਰਦਿਆਂ ਦ੍ਰਿੜ੍ਹ ਕਰਾਉਂਦੇ ਹਨ ਕਿ ਗੁਰਮੁਖ ਇਸ ਸੰਸਾਰ ਨੂੰ ਪਰਮਾਤਮਾ ਦਾ ਰੂਪ ਜਾਣਕੇ ਇਸੇ ਵਿਚ ਵਿਚਰਦੇ ਹਨ। ਪਰ ਉਹ ਇਸ ਸੰਸਾਰ ਦੀਆਂ ਮਾਇਆਮਈ ਪਰਵਿਰਤੀਆਂ ਦੀ "ਕਲਮਲ". ਤੋਂ ਆਪਣੀ ਬਿਰਤੀ ਨੂੰ ਉਪਰ ਰਖ਼ਦੇ ਹਨ। ਇਸੇ ਮਾਰਗ ਨੂੰ ਦ੍ਰਿੜ੍ਹ ਕਰਦਿਆਂ ਉਹ ਪਰਮਾਤਮਾ ਦਾ ਹੀ ਰੂਪ ਬਣ ਜਾਂਦੇ ਹਨ:

*ਸੇਵਾ ਕਰੰਜਨ ਸਰਬਾਤਮ ਨਿਰੰਜਨ ਭਏ,*
*ਮਾਇਆ ਮੈ ਉਦਾਸ ਕਲਿਮਲ ਨਿਰਮਲ ਹੈ।*[234]

ਇਕ ਹੋਰ ਕਬਿੱਤ ਵਿਚ ਭਾਈ ਸਾਹਿਬ ਦਸਦੇ ਹਨ ਕਿ ਗੁਰਮੁਖ ਜਨ ਤਾਂ ਪਰਵਿਰਤੀ ਮਾਰਗ ਨੂੰ ਜੰਗਲ ਦੀ ਇਕਾਂਤ ਵਾਂਗ ਸਮਝਦਿਆਂ ਸਤਿਗੁਰੂ ਵਲੋਂ ਦਸੀ ਗੁਰਮਤਿ ਪ੍ਰੇਮ ਨੇਮ ਵਾਲੀ ਜੁਗਤਿ ਵਿਚ ਪੂਰਨ ਪ੍ਰਤੀਤੀ ਦ੍ਰਿੜ੍ਹਾਉਂਦੇ ਹਨ ਅਤੇ ਮਾਇਆ ਵਿਚ ਉਦਾਸੀ ਧਾਰਨ ਕਰੀ ਰਖਦੇ ਹਨ:

*ਗਿਆਨ ਧਿਆਨ ਪ੍ਰੇਮ ਨੇਮ ਪੂਰਨ ਪ੍ਰਤੀਤ ਚੀਤਿ,*
*ਬਨ ਗ੍ਰਿਹ ਸਮਸਰਿ ਮਾਇਆ ਮੈ ਉਦਾਸ ਜੀ।*[235]

---

231. ਸ੍ਰੀ ਗੁਰੂ ਗ੍ਰੰਥ ਸਾਹਿਬ ਮਹਲਾ ੩, ਪੰ. 1334.
232. ਭਾਈ ਗੁਰਦਾਸ, ਵਾਰ 17, ਪਉੜੀ 39.
233. ਡਾ. ਰਤਨ ਸਿੰਘ ਜੱਗੀ, *ਗੁਰੂ ਨਾਨਕ ਦੀ ਵਿਚਾਰਧਾਰਾ*, ਪੰ. 210.
234. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ.76.

ਮਾਇਆ ਆਮ ਤੌਰ ਤੇ ਪ੍ਰਭੂ ਤੋਂ ਦੂਰ ਜਾਣ ਅਤੇ ਝੂਠੇ ਮੋਹ ਵਿਚ ਉਲਝਾਉਂਦੀ ਹੈ। ਮਾਇਆ ਦੀ ਗੁਲਾਮੀ ਦੀ ਥਾਂ ਮਾਇਆ ਦੀ ਸਰਦਾਰੀ ਵੀ ਪ੍ਰਾਪਤ ਹੋ ਸਕਦੀ ਹੈ। ਅਜਿਹਾ ਪਰਵਿਰਤੀ ਮਾਨਸਿਕਤਾ ਕੋਲੋਂ ਹੀ ਸੰਭਵ ਹੋ ਸਕਦਾ ਹੈ। ਡਾ. ਗੋਬਿੰਦ ਸਿੰਘ ਮਨਸੁਖ਼ਾਨੀ ਲਿਖ਼ਦੇ ਹਨ,"ਆਚਾਰ-ਨੀਤੀ ਤੇ ਸਦਾਚਾਰ ਸਿੱਖ ਧਰਮ ਦੇ ਮੂਲ ਆਧਾਰ ਹਨ। ਸੱਚੇ ਆਚਾਰ ਤੇ ਸਮਾਜਿਕ ਸਦਾਚਾਰ ਤੋਂ ਬਗੈਰ ਆਤਮਕ ਉਨਤੀ ਪ੍ਰਾਪਤ ਕਰਨੀ ਮੁਸ਼ਕਲ ਹੈ।....ਸਦਾਚਾਰ ਆਪਣੇ ਆਪ ਵਿਚ ਮਨੋਰਥ ਨਹੀਂ ਹੈ, ਸਗੋਂ ਇਹ ਤਾਂ ਆਤਮਕ ਜੀਵਨ ਦੇ ਵਿਕਾਸ ਵਿਚ ਸਹਾਈ ਹੈ। ਕੋਈ ਵੀ ਮਾੜਾ ਕੰਮ ਰੱਬੀ ਰਾਹ ਵਿਚ ਸੱਚਮੁਚ ਹੀ ਰੁਕਾਵਟ ਹੈ।[236] ਪ੍ਰੋ. ਪ੍ਰੀਤਮ ਸਿੰਘ ਵੀ ਇਸੇ ਵਿਚਾਰ ਦੀ ਪੁਸ਼ਟੀ ਕਰਦਿਆਂ ਦਸਦੇ ਹਨ ਕਿ,"ਜੇ ਇਨਸਾਨ ਵਿਚ ਮਨੁੱਖਤਾ ਲਈ ਪਿਆਰ, ਪਰਉਪਕਾਰ,ਸ਼ੁਭ ਇਛਾ ਤੇ ਕੁਰਬਾਨੀ ਦੇ ਜਜ਼ਬੇ ਪੈਦਾ ਕਰਨੇ ਹਨ ਤਾਂ ਸਦਾਚਾਰ ਦਾ ਆਧਾਰ ਚੰਗਾ ਧਾਰਮਿਕ ਜੀਵਨ ਹੀ ਰੱਖਣਾ ਪਏਗਾ। ਨਿਰੀ ਸਮਾਜਕ ਲੋੜ ਨੂੰ ਆਧਾਰ ਨਹੀਂ ਬਣਾਇਆ ਜਾ ਸਕਦਾ। ਮਨੁੱਖ ਜਾਤੀ ਨਾਲ ਪਿਆਰ ਅਤੇ ਸਮਾਨਤਾ ਦੇ ਜਜ਼ਬੇ ਧਰਮ ਵਿਚੋਂ ਹੀ ਪੈਦਾ ਹੁੰਦੇ ਹਨ ਅਤੇ ਹਉਮੈ ਇਸੇ ਨਾਲ ਉਡਦੀ ਹੈ। ਇਸ ਦੁਨੀਆਂ ਨੂੰ ਮਾਇਆ ਸਮਝਣ ਵਾਲੇ ਹੀ ਆਪਣੀਆਂ ਵਾਸ਼ਨਾਵਾਂ ਨੂੰ ਕਾਬੂ ਕਰ ਸਕਦੇ ਹਨ।"[237]

ਪਰਾਇਆ ਧਨ ਤੇ ਪਰਾਇਆ ਤਨ ਮਨੁੱਖ ਦੇ ਆਚਰਣ ਨੂੰ ਗਿਰਾਉਣ ਵਿਚ ਦੋ ਪ੍ਰਮੁੱਖ ਪਰਵਿਰਤੀਆਂ ਹਨ। ਇਸ ਤੋਂ ਸੁਚੇਤ ਕਰਦਿਆਂ ਗੁਰਬਾਣੀ ਵਿਚ ਪਰਾਏ ਧਨ ਨੂੰ ਗੁਰਮਤਿ ਵਿਚ ਹਿੰਦੂ ਤੇ ਮੁਸਲਮਾਨ ਲਈ "ਗਊ ਤੇ ਸੂਰ" ਖਾਣ ਤੁੱਲ ਦੱਸਿਆ ਹੈ। ਇਸਨੂੰ ਮੁਰਦਾਰ ਦੀ ਸੰਗਿਆ ਵੀ ਦਿਤੀ ਗਈ ਹੈ।[238] "ਪਰ ਤਨ" ਤੋਂ ਵੀ ਅਤੀ ਸੁਚੇਤ ਕੀਤਾ ਗਿਆ ਹੈ। ਭਾਈ ਸਾਹਿਬ ਗੁਰੂਆਂ ਦੁਆਰਾ ਦਰਸਾਈ ਸਿੱਖੀ ਰਹਿਤ ਨੂੰ ਦ੍ਰਿੜ੍ਹ ਕਰਾਉਂਦਿਆਂ ਦੱਸਦੇ ਹਨ ਕਿ ਜਿਵੇਂ ਰਤਾ ਕੁ ਜਿੰਨੀ ਜ਼ਹਿਰ ਨਾਲ ਵਰ੍ਹਿਆਂ ਦਾ ਪਾਲਿਆ ਸਰੀਰ ਮੁਰਝਾ ਕੇ ਮੌਤ ਦੇ ਮੂੰਹ ਵਿਚ ਚਲਾ ਜਾਂਦਾ ਹੈ, ਨਿੱਕੀ ਜਿਹੀ ਚੰਗਿਆੜੀ ਨਾਲ ਕਰੋੜਾਂ ਰੁਈ ਦੀਆਂ ਪੰਡਾਂ ਖਿਨ ਵਿਚ ਸੁਆਹ ਹੋ ਜਾਂਦੀਆਂ ਹਨ,ਕਾਂਜੀ ਦੀ ਨਿੱਕੀ ਜਿਹੀ ਬੂੰਦ ਨਾਲ ਹੀ ਦੁੱਧ ਫੱਟ ਜਾਂਦਾ ਹੈ, ਇਵੇਂ ਹੀ ਪਰਾਏ ਧਨ ਤੇ ਪਰਾਏ ਤਨ ਨਾਲ ਵਰ੍ਹਿਆਂ ਦੀ ਅਧਿਆਤਮਕ ਘਾਲ ਕਮਾਈ ਦਾ ਨਾਸ ਹੋ ਜਾਂਦਾ ਹੈ:

*ਜੈਸੇ ਬਿਖੁ ਤਨਕ ਹੀ ਖ਼ਾਤ ਮਰਿ ਜਾਤਿ ਤਾਤ, ਗਾਤਿ ਮੁਰਝਾਤ ਪ੍ਰਤਿਪਾਲੀ ਬਰਖਨ ਕੀ।*
*ਮਹਿਖੀ ਦੁਹਾਇ ਦੂਧ ਰਾਖੀਐ ਭਾਂਜਨ ਭਰਿ, ਪਰਤਿ ਕਾਂਜੀ ਕੀ ਬੂੰਦ ਬਾਦਿ ਨ ਰਖਨ ਕੀ।*
*ਜੈਸੇ ਕੋਟਿ ਭਾਰਿ ਤੂਲਿ ਰੰਚਕ ਚਿਨਗ ਪਰੇ, ਹੋਤ ਭਸਮਾਤ ਛਿਨ ਮੈ ਅਕਰਖਨ ਕੀ।*

---

235. ----------ਉਹੀ----------ਪੰ. 83.
236. ਡਾ. ਗੋਬਿੰਦ ਸਿੰਘ ਮਨਸੁਖ਼ਾਨੀ, *ਗੁਰਸਿੱਖੀ ਕੀ ਹੈ*, ਪੰ. 39-40.
237. ਪ੍ਰੋ. ਪ੍ਰੀਤਮ ਸਿੰਘ, *ਗੁਰੂ ਨਾਨਕ ਵਿਚਾਰ ਅਧਿਐਨ*, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1969, ਪੰ. 188.
238. ---------ਉਹੀ----------ਪੰ. 141.
"ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥"

*ਤੈਸੇ ਪਰ ਤਨ ਧਨ ਦੂਖਨਾ ਬਿਕਾਰ ਕੀਏ, ਹਰੈ ਨਿਧਿ ਸੁਕ੍ਰਿਤ ਸਹਜ ਹਰਖਨ ਕੀ।506।*[239]

ਉਕਤ ਵਿਵੇਚਨ ਰਾਹੀਂ ਇਹ ਸਪਸ਼ਟ ਹੋ ਗਿਆ ਹੈ ਕਿ ਭਾਈ ਗੁਰਦਾਸ ਦੇ ਕਬਿੱਤ ਸਵੈਯਾਂ ਦਾ ਮੁੱਖ ਮਨੋਰਥ ਸਿੱਖ ਜੀਵਨ ਦੀ ਘਾੜਤ ਨੂੰ ਸਾਹਮਣੇ ਲਿਆਉਣਾ ਹੈ। ਇਸ ਘਾੜਤ ਨਾਲ ਜੁੜੇ ਹੋਏ ਅਧਿਆਤਮਕ ਅਤੇ ਵਿਗਿਆਨਕ ਸਰੋਕਾਰ ਹੀ ਭਾਈ ਗੁਰਦਾਸ ਜੀ ਦਾ ਧਰਮ ਸ਼ਾਸ਼ਤਰੀ ਪਰਿਪੇਖ਼ ਹਨ। ਇਨ੍ਹਾਂ ਸਭਨਾਂ ਦਾ ਨਿਸ਼ਾਨਾ ਮੁਕਤੀ ਦੀ ਥਾਂ ਜੀਵਨ ਮੁਕਤੀ ਨੂੰ ਪਰਵਾਨ ਕੀਤਾ ਗਿਆ ਹੈ।

7.1 ***ਜੀਵਨ ਮੁਕਤੀ :*** ਭਾਰਤੀ ਧਰਮ ਚਿੰਤਨ ਵਿਚ ਮੁਕਤੀ ਜਾਂ ਮੋਕਸ਼ ਨੂੰ ਜੀਵਨ ਦਾ ਪਰਮ ਉਦੇਸ਼ ਪਰਵਾਨ ਕੀਤਾ ਹੋਇਆ ਹੈ। ਆਮ ਲੋਕਾਂ ਦੇ ਵਿਚਾਰ ਅਨੁਸਾਰ ਮੁਕਤੀ ਦੇ ਅਰਥ ਹਨ ਮਰਨ ਮਗਰੋਂ ਆਤਮਾ ਦਾ ਪਰਮਾਤਮਾ ਵਿਚ ਲੀਨ ਹੋ ਜਾਣਾ ਅਤੇ ਜਨਮ ਮਰਨ ਦਾ ਚੱਕਰ ਸਮਾਪਤ ਹੋ ਜਾਣਾ।[240] ਡਾ. ਜਗਬੀਰ ਸਿੰਘ ਅਨੁਸਾਰ "ਮੁਕਤੀ ਧਾਰਮਕ ਜੀਵਨ ਦੀ ਪਰਮ-ਪ੍ਰਾਪਤੀ ਦਾ ਆਦਰਸ਼ ਹੈ ਜੋ ਮਨੁੱਖ ਨੂੰ ਪਰਮਾਤਪਰ ਪਰਮ ਅਤੇ ਨਿਰਪੇਖ਼ ਨਾਲ ਜੋੜਕੇ ਉਸ ਦੇ ਸੰਪੂਰਣ ਵਿਵਹਾਰ ਵਿਚ ਗੁਣਾਤਮਕ ਤਬਦੀਲੀ ਪੈਦਾ ਕਰ ਦਿੰਦਾ ਹੈ।"[241]

ਗੁਰਮਤਿ ਵਿਚ ਮੁਕਤੀ ਇਸ ਜੀਵਨ ਵਿਚ ਸਾਧਨਾ ਰਾਹੀਂ ਪ੍ਰਾਪਤ ਕੀਤੀ ਵਿਸ਼ੇਸ਼ ਗਿਆਨਮਈ ਸਹਜ ਅਵਸਥਾ ਹੈ। ਇਸ ਦਾ ਦੇਸ਼ ਕਾਲ ਨਾਲ ਕੋਈ ਸੰਬੰਧ ਨਹੀਂ। ਗੁਰਮਤਿ ਜੀਵਨ ਜਾਚ ਦੀ ਵਿਲੱਖਣਤਾ ਹੀ ਇਹ ਹੈ ਕਿ ਇਹ ਮਨੁੱਖ ਨੂੰ ਪ੍ਰਾਪਤ ਜਨਮ ਵਿਖੇ, ਜਿਉਂਦੇ ਜੀਅ ਪੂਰੇ ਸਤਿਗੁਰੂ ਦੁਆਰਾ ਦੱਸੀ ਜੁਗਤਿ ਨੂੰ ਪੂਰਨ ਕਰ ਹਸੰਦਿਆਂ,ਖੇਡੰਦਿਆਂ, ਪੈਨੰਦਿਆਂ 'ਗ੍ਰਿਹਸਤ ਪ੍ਰਧਾਨ' ਵਿਚ ਹੀ 'ਜੀਵਨ ਮੁਕਤੀ' ਪ੍ਰਾਪਤ ਕਰਨ ਦੇ ਸਮਰੱਥ ਬਣਾਉਂਦੀ ਹੈ।[242] ਡਾ. ਓਮ ਪ੍ਰਕਾਸ਼ ਵਸਿਸ਼ਟ ਲਿਖ਼ਦੇ ਹਨ ਕਿ,"ਜੋ ਵਿਅਕਤੀ ਸਰੀਰ ਧਾਰਣ ਕਰਦੇ ਹੋਏ ਪਰਮਾਤਮਾ ਦੀ ਭਗਤੀ ਜਾਂ ਆਤਮ-ਗਿਆਨ ਦੁਆਰਾ ਸੰਸਾਰਕ ਬੰਧਨਾਂ ਅਤੇ ਦਵੈਸ਼ਾਂ ਤੋਂ ਮੁਕਤ ਹੋ ਜਾਂਦੇ ਹਨ, ਉਹ 'ਜੀਵਨਮੁਕਤ' ਅਖ਼ਵਾਉਂਦੇ ਹਨ। ਗੁਰੂ ਨਾਨਕ ਮੁਕਤੀ ਨੂੰ ਮਿਰਤੂ ਉਪਰੰਤ ਪ੍ਰਾਪਤ ਹੋਣ ਵਾਲੀ ਕੋਈ ਅਵਸਥਾ ਜਾਂ ਸਥਿਤੀ ਨਹੀਂ ਮੰਨਦੇ। ਉਨ੍ਹਾਂ ਦਾ ਸਿਰਜਿਆ ਗੁਰਮੁਖ ਵਿਅਕਤੀ ਜੀਵਿਤ ਅਵਸਥਾ ਵਿਚ ਵੀ ਮੁਕਤ ਹੈ। ਉਹ ਜਗਤ ਤੋਂ ਪਲਾਇਨ ਨਹੀਂ ਕਰਦਾ, ਸੰਸਾਰ ਵਿਚ ਰਹਿੰਦਾ ਹੋਇਆ ਲੋਕ ਕਲਿਆਣ ਵਿਚ ਰੁਝਿਆ ਰਹਿੰਦਾ ਹੈ। ਉਹ ਭੌਤਿਕ ਸਰੀਰ ਧਾਰਦਾ ਹੋਇਆ ਵੀ ਆਪਣੇ ਆਪ ਨੂੰ ਦੇਹ ਜਾਂ ਹੱਡ-ਮਾਸ ਅਤੇ ਇੰਦ੍ਰੀਆਂ ਦਾ ਢਾਂਚਾ ਨਹੀਂ ਸਮਝਦਾ। ਸਾਰਾ-ਜਾਗਰਿਤ ਪ੍ਰਪੰਚ ਉਸ ਦੇ ਸਾਹਮਣੇ ਵਿਦਿਮਾਨ ਰਹਿੰਦਾ ਹੈ, ਪਰ ਉਹ ਆਪਣੇ ਸੰਜਮ ਨਾਲ ਨਾਮਰੂਪਾਤਮਕ ਵਿਸ਼ਿਆਂ ਵਿਚ ਨਹੀਂ ਫਸਦਾ, ਉਨ੍ਹਾਂ ਨੂੰ ਪ੍ਰਾਪਤ ਕਰਨ ਦੀ ਉਸ ਦੀ ਕੋਈ ਇੱਛਾ ਨਹੀਂ ਰਹਿ ਜਾਂਦੀ। ਉਸ ਨੂੰ ਜੀਵਨ ਅਵਸਥਾ ਵਿਚ ਹੀ ਮੁਕਤੀ ਪ੍ਰਾਪਤ ਹੋ ਚੁੱਕੀ ਹੁੰਦੀ

---

239. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ. 129.
240. ਸਰਦੂਲ ਸਿੰਘ ਕਵੀਸ਼ਰ, *ਸਿੱਖ ਧਰਮ ਦਰਸ਼ਨ*, ਪੰ. 327.
241. ਡਾ. ਜਗਬੀਰ ਸਿੰਘ, *ਬਾਣੀ ਸੰਸਾਰ*, ਪੰ. 54.
242. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ ਮ: ੫, ਪੰ. 522
ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥
ਹਸੰਦਿਆ ਖੇਲੰਦਿਆਂ ਖਾਵੰਦਿਆ ਵਿਚੇ ਹੋਵੈ ਮੁਕਤਿ॥

ਹੈ। ਅਜਿਹੇ ਵਿਅਕਤੀ ਨੂੰ ਗੁਰੂ ਜੀ ਨੇ ਜੀਵਨ-ਮੁਕਤ ਕਿਹਾ ਹੈ।"[243] ਗੁਰੂ ਅਰਜਨ ਸਾਹਿਬ ਨੇ ਜੀਵਨ ਮੁਕਤ ਵਿਅਕਤੀ ਦੀ ਬੜੀ ਸੁੰਦਰ ਤਸਵੀਰ ਖਿਚੀ ਹੈ:

*ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥ ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥*[244]

ਜੀਵਨ-ਮੁਕਤੀ ਦੀਆਂ ਇਨ੍ਹਾਂ ਹੀ ਪਰਤਾਂ ਨੂੰ ਭਾਈ ਸਾਹਿਬ ਕਮਲ ਫੁੱਲ ਦੇ ਦ੍ਰਿਸ਼ਟਾਂਤ ਰਾਹੀਂ ਸਮਝਾਂਉਦਿਆਂ ਦਸਦੇ ਹਨ ਕਿ ਜਿਹੜਾ ਮਨੁੱਖ ਮਾਇਆ ਰੂਪੀ ਸੰਸਾਰ ਵਿਚ ਰਹਿੰਦਾ ਹੋਇਆ ਵੀ ਪ੍ਰਭੂ ਨਾਲ ਜੁੜਨ ਦੇ ਸਮਰੱਥ ਹੋ ਸਕਦਾ ਹੈ ਉਹੋ ਹੀ ਜੀਵਨ-ਮੁਕਤ ਹੈ।[245] ਸਿੰਬਲ, ਬਾਂਸ, ਕੰਚਨ ਤੇ ਜ਼ਹਿਰ ਦੇ ਬਿੰਬਾਂ ਰਾਹੀਂ ਜੀਵਨ ਮੁਕਤੀ ਦੀ ਦਾਰਸ਼ਨਿਕਤਾ ਨੂੰ ਨਿਮਨ ਅਨੁਸਾਰ ਉਘਾੜਿਆ ਗਿਆ ਹੈ:

*ਗੁਰਮਤਿ ਸਤਿ ਕਰਿ ਸਿੰਬਲ ਸਫ਼ਲ ਭਏ, ਗੁਰਮਤਿ ਸਤਿ ਕਰਿਬਾਂਸ ਮੈ ਸੁਗੰਧ ਹੈ।*
*ਗੁਰਮਤਿ ਸਤਿ ਕਰਿ ਕੰਚਨ ਭਏ ਮਨੂਰ, ਗੁਰਮਤਿ ਸਤਿ ਕਰਿ ਪਰਖਤ ਅੰਧ ਹੈ।*
*ਗੁਰਮਤਿ ਸਤਿ ਕਰਿ ਕਾਲਕੂਟ ਅੰਮ੍ਰਿਤ ਹੁਇ, ਕਾਲ ਮੈ ਅਕਾਲ ਭਏ ਅਸਥਿਰ ਕੰਧ ਹੈ।*
*ਗੁਰਮਤਿ ਸਤਿ ਕਰਿ ਜੀਵਨਮੁਕਤ ਭਏ, ਮਾਇਆ ਮੈ ਉਦਾਸ ਬਾਬ ਬੰਧ ਨਿਰਬੰਧ ਹੈ।27।*[246]

ਅਜਿਹੇ ਜੀਵਨ ਮੁਕਤ ਵਿਅਕਤੀ ਦਾ ਅੰਤਹਕਰਣ ਜਦੋਂ ਗੁਰੂ ਦੀ ਮੱਤ ਨਾਲ ਪ੍ਰਕਾਸ਼ਮਾਨ ਹੁੰਦਾ ਹੈ ਤਾਂ ਫ਼ਿਰ ਉਹ ਜੀਵਨ ਦੇ ਲਾਲਚ ਤੇ ਮੌਤ ਦੇ ਭੈ ਤੋਂ ਮੁਕਤ ਹੋ ਜਾਂਦਾ ਹੈ।[247]

ਸਾਰੇ ਸਿੱਖ ਚਿੰਤਨ ਦੁਆਰਾ ਦਰਸਾਈ ਜੀਵਨ ਜਾਚ ਦਾ ਕੇਂਦਰ ਬਿੰਦੂ ਮਨੁੱਖੀ ਜੀਵਨ ਹੋਣ ਕਰਕੇ ਪ੍ਰਭੂ ਮਿਲਾਪ ਦਾ ਪਹੁੰਚ ਮਾਰਗ 'ਜੀਵਨ ਮੁਕਤੀ' ਹੀ ਪਰਵਾਨਿਆ ਗਿਆ ਹੈ ਅਤੇ ਭਾਈ ਗੁਰਦਾਸ 'ਜੀਵਨ ਮੁਕਤੀ' ਦੇ ਸੰਕਲਪ ਨੂੰ ਪਰੰਪਰਾਵਾਦੀ ਫ਼ੋਕਟ ਕਰਮਕਾਂਡੀ ਕੀਮਤਾਂ, ਹੱਠ ਯੋਗ, ਤਿਆਗ, ਸੰਨਿਆਸ ਆਦਿ ਨਾਲੋਂ ਨਿਖੇੜ ਕੇ ਗੁਰਮਤਿ ਜੁਗਤਿ ਅਨੁਸਾਰ ਜਨ ਸਾਧਾਰਨ ਦੇ ਜੀਵਨ ਰਾਹੀਂ ਪ੍ਰਗਟ ਕਰਦੇ ਹਨ।

---

243. ਡਾ. ਓਮ ਪ੍ਰਕਾਸ਼ ਵਸਿਸ਼ਟ, *ਚਿਨ੍ਹ-ਵਿਗਿਆਨ ਅਤੇ ਗੁਰੂ ਨਾਨਕ ਬਾਣੀ*, ਚੰਡੀਗੜ੍ਹ, ਪੰਜਾਬ ਪ੍ਰਕਾਸ਼ਨ,1986,ਪੰ. 208-209.
244. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਮਹਲਾ ੫, ਪੰ. 275.
245. ਓਅੰਕਾਰ ਸਿੰਘ, *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼*, ਪੰ.74.
"ਜੀਵਨ ਮੁਕਤਿ ਜਗਜੀਵਨ ਜੁਗਤਿ ਜਾਨੀ,
ਸਲਿਲ ਕਮਲ ਗਤਿ ਮਾਇਆ ਮੈ ਉਦਾਸੀ ਹੈ॥"
246. --------ਉਹੀ--------ਪੰ. 9
247. --------ਉਹੀ---------ਪੰ. 73.
"ਜੀਵਨ ਕੀ ਆਸਾ ਅਰੁ ਮਰਨ ਕੀ ਚਿੰਤਾ ਮਿਟੀ,
ਜੀਵਨ ਮੁਕਤ ਗੁਰਮਤਿ ਕੋ ਪ੍ਰਗਾਸ ਹੈ॥"

ਉਪ੍ਰੋਕਤ ਸਾਰੇ ਵਿਸ਼ਲੇਸ਼ਣ ਦੁਆਰਾ ਸਿੱਖ ਗੁਰਮਤਿ ਗਾਡੀ ਰਾਹ ਦੇ ***"ਨਾਇਕ ਗੁਰਮੁੱਖ"*** ਨੂੰ ਘੜਨ ਵਾਲੀ ਘਾੜਤ ਦੇ ਸਾਰੇ ਸੰਕਲਪ ਉਭਰ ਕੇ ਸਾਹਮਣੇ ਆ ਗਏ ਹਨ। ਭਾਈ ਸਾਹਿਬ ਨੇ ਕਬਿੱਤਾਂ ਵਿਚ ਧਰਮ ਸ਼ਾਸ਼ਤਰੀ ਜੁਗਤਿ ਦੀਆਂ ਬਹੁਤ ਸਾਰੀਆਂ ਪੀਡੀਆਂ ਗੰਢਾਂ ਨੂੰ ਖੋਲ੍ਹਿਆ ਹੈ। ਧਰਮ ਸ਼ਾਸ਼ਤਰੀ(Theology) ਪ੍ਰਬੰਧ ਦਾ ਮੁੱਖ ਉਦੇਸ਼ ਉਸ ਧਰਮ ਦੇ ਸੱਤਿ ਦੀ ਅਮਲ ਵਿਚ ਸਥਾਪਤੀ ਹੁੰਦੀ ਹੈ ਤੇ ਭਾਈ ਗੁਰਦਾਸ ਜੀ ਨੇ ਇਸ ਸੱਤਿ ਦੀ ਸਥਾਪਤੀ ਵਿਚ ਆਪਣੀਆਂ ਰਚਨਾਵਾਂ ਰਾਹੀਂ ਭਰਪੂਰ ਹਿੱਸਾ ਪਾਇਆ ਤੇ ਗੁਰੂ ਦੇ ਸਿੱਖਾਂ ਲਈ ਸਹੀ ਰੂਪ ਵਿਚ ਗੁਰਮਤਿ ਬਿਬੇਕ ਨੂੰ ਸਾਹਮਣੇ ਲਿਆਂਦਾ ਹੈ।

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਜਿਹੜੇ ਧਰਮ ਸ਼ਾਸ਼ਤਰੀ ਸਰੋਕਾਰ ਭਾਈ ਗੁਰਦਾਸ ਜੀ ਨੇ ਕਬਿੱਤ ਸਵੈਯਾਂ ਵਿਚ ਪ੍ਰਗਟ ਕਰ ਦਿਤੇ ਹਨ, ਉਹ ਕਿਸੇ ਪ੍ਰਾਪਤ ਧਰਮ ਚਿੰਤਨ ਦੀ ਨਿਰੰਤਰਤਾ ਵਿਚ ਨਹੀਂ ਹਨ ਅਤੇ ਨ ਹੀ ਪ੍ਰਾਪਤ ਧਰਮ ਚਿੰਤਨਾਂ ਵਿਚ ਗੁਣਾਂ ਦਾ, ਸਮਨਵੈ ਹਨ। ਭਾਈ ਗੁਰਦਾਸ ਜੀ ਨੇ ਧਰਮ ਸ਼ਾਸ਼ਤਰ ਦੇ ਪ੍ਰਾਪਤ ਨਿਯਮਾਂ ਨੂੰ ਸਿੱਖ ਧਰਮ ਉਤੇ ਕੇਵਲ ਮਾਤਰ ਲਾਗੂ ਹੀ ਨਹੀਂ ਕੀਤਾ ਸਗੋਂ ਪ੍ਰਾਪਤ ਧਰਮ ਚਿੰਤਨਾਂ ਵਿਚ ਰਹਿ ਗਏ ਔਗੁਣਾਂ ਨੂੰ ਦੂਰ ਕਰਨ ਦਾ ਯਤਨ ਕੀਤਾ ਹੈ। ਇਹ ਯਤਨ, ਸਮਨਵੈ ਪਹੁੰਚ ਇਸ ਕਰਕੇ ਨਹੀਂ ਹੈ ਕਿਉਂਕਿ ਧਰਮ ਸ਼ਾਸ਼ਤਰੀ ਆਦਾਨ ਪਰਦਾਨ ਸੰਬਾਦਿਕ ਘੇਰੇ ਵਿਚ ਹੀ ਗ੍ਰਹਿਣ ਕੀਤੇ ਜਾਣ ਦੀ ਲੋੜ ਹੈ। ਏਸੇ ਕਰਕੇ ਕਬਿੱਤ ਸਵੈਯਾਂ ਵਿਚਲੀ ਧਰਮ ਸ਼ਾਸ਼ਤਰੀ ਜੁਗਤਿ ਸਮਕਾਲੀਨਤਾ ਦੀਆਂ ਹੱਦਾਂ ਵਿਚ ਕੈਦ ਨ ਰਹਿਕੇ ਸਭਨਾਂ ਸਮਿਆਂ ਵਾਸਤੇ ਹੋ ਗਈ ਹੈ। ਗੁਰਮਤਿ ਦੀ ਵਿਸ਼ਵਾਰਥੀ ਅਤੇ ਸੰਬਾਦੀ ਪਹੁੰਚ ਦਾ ਭਰਪੂਰ ਪ੍ਰਗਟਾਵਾ ਇਨ੍ਹਾਂ ਕਬਿੱਤਾਂ ਵਿਚ ਹੋ ਗਿਆ ਹੈ।

ਕਿਸੇ ਵੀ ਧਰਮ ਨੂੰ ਵਿਗਿਆਨ ਪੱਖ ਤੋਂ ਵਿਧੀ-ਵੱਤ ਢੰਗ ਨਾਲ ਸਮਝਣ ਸਮਝਾਉਣ ਲਈ ਉਸਦਾ ਸੁਤੰਤਰ ਧਰਮ ਸ਼ਾਸ਼ਤਰ ਸਥਾਪਤ ਹੋਇਆ ਹੋਣਾ ਆਵਸ਼ਕ ਹੈ। ਇਹ ਵਿਚਾਰ ਬਹੁਤ ਸਾਰੇ ਪੱਛਮੀ ਵਿਦਵਾਨਾਂ ਨੇ ਗਹਿਰੇ ਅਧਿਐਨ ਰਾਹੀਂ ਸਾਹਮਣੇ ਲਿਆਂਦੇ ਹਨ। ਧਰਮ ਸ਼ਾਸ਼ਤਰ ਦੀ ਸੁਤੰਤਰ ਸਥਾਪਨਾਂ ਵਾਸਤੇ ਸੁਤੰਤਰ ਧਰਮ ਪੁਸਤਕ ਅਤੇ ਉਸ ਧਰਮ ਪੁਸਤਕ ਨਾਲ ਜੁੜੀ ਹੋਈ ਕੌਮੀਅਤ ਦੇ ਇਤਿਹਾਸਕ ਪ੍ਰਕਾਸ਼ਨ ਨੂੰ ਮੂਲ ਸਰੋਕਾਰ ਪਰਵਾਨ ਕੀਤਾ ਜਾ ਸਕਦਾ ਹੈ। ਸਿੱਖ ਧਰਮ ਕੋਲ ਇਹ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਇਤਿਹਾਸ ਦੇ ਰੂਪ ਵਿਚ ਕਾਇਮ ਹਨ। ਇਸਦੇ ਬਾਵਜੂਦ ਸਿੱਖ ਧਰਮ ਸ਼ਾਸ਼ਤਰ ਦੀ ਸੁਤੰਤਰ ਸਥਾਪਨਾ ਅਜੇ ਤਕ ਨਹੀਂ ਹੋ ਸਕੀ। ਇਸਦੇ ਕਾਰਨਾਂ ਵਿਚ ਜਾਣ ਦੀ ਥਾਂ ਤੇ ਹਥਲੇ ਸ਼ੋਧ ਪ੍ਰਬੰਧ ਰਾਹੀਂ ਸਿੱਖ ਧਰਮ ਸ਼ਾਸ਼ਤਰ ਦੀ ਸਥਾਪਨਾ ਭਾਈ ਗੁਰਦਾਸ ਜੀ ਦੇ "ਕਬਿੱਤ ਸਵੈਯਾਂ" ਦੇ ਆਧਾਰ ਤੇ ਕੀਤੀ ਗਈ ਹੈ। ਧਰਮ ਸ਼ਾਸ਼ਤਰ ਬਾਰੇ ਪੱਛਮੀ ਵਿਦਵਾਨਾਂ ਨੇ ਹੀ ਵਧੇਰੇ ਕੰਮ ਕੀਤਾ ਹੈ। ਇਹ ਤੱਥ ਵੀ ਸੁਭਾਵਿਕ ਤੌਰ ਤੇ ਸਾਡੇ ਸਾਹਮਣੇ ਹੈ ਕਿ ਆਰੰਭ ਵਿਚ ਈਸਾਈ ਵਿਦਵਾਨਾਂ ਨੇ ਈਸਾਈ ਧਰਮ ਸ਼ਾਸ਼ਤਰ ਦੀ ਸਥਾਪਤੀ ਲਈ ਮੁਢਲੇ ਯਤਨ ਕੀਤੇ ਸਨ ਅਤੇ ਇਹ ਨਿਰੰਤਰਤਾ ਵਿਚ ਚਲਦੇ ਵੀ ਰਹੇ ਹਨ। ਪਰੰਤੂ ਇਸਦਾ ਇਹ ਸਿੱਟਾ ਵੀ ਨਹੀਂ ਕੱਢਿਆ ਜਾ ਸਕਦਾ ਕਿ ਧਰਮ ਸ਼ਾਸ਼ਤਰੀ ਸਥਾਪਤੀ ਕੇਵਲ ਈਸਾਈ ਧਰਮ ਵਲੋਂ ਹੀ ਹੋਈ ਹੈ। ਇਹ ਗਲ ਤਾਂ ਪਰਵਾਨ ਕੀਤੀ ਜਾ ਸਕਦੀ ਹੈ ਕਿ ਧਰਮ ਸ਼ਾਸ਼ਤਰ ਲਈ ਸਿਧਾਂਤ, ਪ੍ਰੀਭਾਸ਼ਾਵਾਂ, ਸ਼ਬਦਾਵਲੀ, ਟੀਚੇ, ਮਿਆਰ ਤਾਂ ਭਾਵੇਂ ਪੱਛਮੀ ਵਿਦਵਾਨਾਂ ਨੇ ਸਥਾਪਤ ਕੀਤੇ ਹਨ ਅਤੇ ਈਸਾਈ ਧਰਮ ਨੂੰ ਇਸ ਵਿਚ ਜੜਨ ਦੀ ਕੋਸ਼ਿਸ਼ ਵੀ ਕੀਤੀ ਹੈ। ਪਰ ਨਾਲ ਹੀ ਇਹ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਧਰਮ ਸ਼ਾਸ਼ਤਰ ਦੀਆਂ ਇਨ੍ਹਾਂ ਪ੍ਰੀਭਾਸ਼ਾਵਾਂ ਸਿਧਾਂਤਾਂ ਅਤੇ ਮਿਆਰਾਂ ਉਤੇ ਅਮਲ ਦੇ ਪੱਖੋਂ ਜੇ ਕੋਈ ਧਰਮ ਪੂਰਾ ਉਤਰਦਾ ਹੈ ਤਾਂ ਉਹ ਕੇਵਲ ਸਿੱਖ ਧਰਮ ਹੀ ਪਰਵਾਨ ਕੀਤਾ ਜਾ ਸਕਦਾ ਹੈ। ਇਸਦੇ ਕਾਰਨਾਂ ਦਾ ਵਿਸਤ੍ਰਿਤ ਅਧਿਐਨ ਇਸ ਖ਼ੋਜ ਨਿਬੰਧ ਦਾ ਇਕ ਸਰੋਕਾਰ ਹੈ। ਇਸ ਸ਼ੋਧ ਪ੍ਰਬੰਧ ਵਿਚ ਇਸ ਅਤੇ ਹੋਰ ਪੱਖਾਂ ਨੂੰ ਨਿਖ਼ਾਰਨ ਦਾ ਯਤਨ ਕੀਤਾ ਗਿਆ ਹੈ। ਇਸ ਸਥਾਪਨਾ ਲਈ ਭਾਈ ਗੁਰਦਾਸ ਜੀ ਦੇ ਕਬਿੱਤ ਸਵੈਯਾਂ ਨੂੰ ਸ਼ੋਧ-ਪ੍ਰਬੰਧ ਦਾ ਆਧਾਰ ਬਣਾਇਆ ਗਿਆ ਹੈ ਕਿਉਂਕਿ ਭਾਈ ਗੁਰਦਾਸ ਜੀ ਦੇ ਕਬਿੱਤ ਸਵੈਯੇ ਗੁਰਮਤਿ ਸਿਧਾਂਤਾਂ ਨੂੰ ਸਮਝਣ ਅਤੇ ਸਿੱਖ ਧਰਮ ਸ਼ਾਸ਼ਤਰ ਦੀ ਵਿਆਖਿਆ ਲਈ ਅਤਿ ਮਹੱਤਵਪੂਰਣ ਅਤੇ ਪਰਮਾਣਿਕ ਸ੍ਰੋਤ-ਮਾਧਿਅਮ ਪਰਵਾਨ ਕੀਤੇ ਜਾ ਸਕਦੇ ਹਨ। ਭਾਈ ਸਾਹਿਬ ਦੀ ਇਸ ਰਚਨਾ ਦੇ ਆਧਾਰ ਤੇ ਸਿੱਖ ਧਰਮ ਸ਼ਾਸ਼ਤਰ ਦੇ ਮੂਲ ਸਰੋਕਾਰਾਂ ਦੀ ਜੋ ਨਿਸ਼ਾਨਦੇਹੀ ਸੰਭਵ ਹੈ, ਇਸਦੀ ਵਿਆਖ਼ਿਆ ਹੀ ਇਸ ਸ਼ੋਧ ਪ੍ਰਬੰਧ ਵਿਚ ਕੀਤੀ ਗਈ ਹੈ।

ਅੱਜ ਸਮੁੱਚਾ ਸੰਸਾਰ ਹਰ ਪੱਖੋਂ ਬਹੁਤ ਤੇਜ਼ੀ ਨਾਲ ਅਗੇ ਵਧ ਰਿਹਾ ਹੈ। ਧਰਮ ਅਧਿਐਨ ਵਿਚ ਵੀ ਨਵੀਆਂ ਨਵੀਆਂ ਅੰਤਰ-ਦ੍ਰਿਸ਼ਟੀਆਂ ਸਾਹਮਣੇ ਆ ਰਹੀਆਂ ਹਨ। ਵਿਦਵਾਨਾਂ ਵਲੋਂ ਬੜੀਆਂ ਸੂਖ਼ਮ ਪਰਤਾਂ ਸਾਹਮਣੇ ਲਿਆਉਣ ਦੇ ਯਤਨ ਕੀਤੇ ਜਾ ਰਹੇ ਹਨ। ਕਿਸੇ ਵੀ ਧਰਮ ਨੂੰ ਸਮੇਂ ਦਾ ਹਾਣੀ ਬਣਿਆਂ ਰਹਿਣ ਲਈ ਉਭਰ ਰਹੀਆਂ ਇਨ੍ਹਾਂ ਵਿਗਿਆਨਕ ਪਰਤਾਂ ਅਤੇ ਮਨੁੱਖੀ ਸਮਾਜ ਦੀ ਚੇਤਨਾ ਨੂੰ ਧਿਆਨ ਵਿਚ ਰਖਦਿਆਂ ਧਰਮ ਸੰਬੰਧੀ ਅਕਾਦਮਿਕ ਸਥਾਪਤੀਆਂ ਕਰਨ ਲਈ ਸਦ-ਯਤਨਸ਼ੀਲ ਰਹਿਣਾ ਚਾਹੀਦਾ ਹੈ। ਇਸ ਪੱਖੋਂ ਸਿੱਖ ਧਰਮ ਦੇ ਅਨੁਯਾਈ ਵਿਦਵਾਨਾਂ ਨੂੰ

ਇਹ ਪਰਵਾਨ ਕਰਨ ਵਿਚ ਕੋਈ ਝਿਜਕ ਨਹੀਂ ਹੋਣੀ ਚਾਹੀਦੀ ਕਿ ਅਕਾਦਮਿਕ ਸਥਾਪਤੀਆਂ ਅਤੇ ਸਿੱਖ ਧਰਮ ਸ਼ਾਸ਼ਤਰ ਦੇ ਸਥਾਪਨ ਪੱਖੋਂ ਅਜੇ ਅਸੀਂ ਬਹੁਤ ਪੱਛੜੇ ਹੋਏ ਹਾਂ। ਸ਼ਾਇਦ ਇਸੇ ਕਰਕੇ ਸਿੱਖ-ਚਿੰਤਨ ਨੂੰ ਖ਼ੋਰਾ ਲਾਉਣ ਦੇ ਯਤਨ ਬਹੁਤ ਸਾਰੇ ਪਾਸਿਆਂ ਤੋਂ ਲਗਾਤਾਰ ਹੋ ਰਹੇ ਹਨ।

ਇਸ ਚਿੰਤਾ ਨੂੰ ਸਾਹਮਣੇ ਰਖ਼ਦਿਆਂ ਹੀ ਇਸ ਸ਼ੋਧ-ਪ੍ਰਬੰਧ ਵਿਚ ਸਿੱਖ ਧਰਮ ਸ਼ਾਸ਼ਤਰ ਦੀ ਨਿਸ਼ਾਨਦੇਹੀ ਕਰਨ ਦੇ ਆਰੰਭਕ ਯਤਨ ਕੀਤੇ ਗਏ ਹਨ ਅਤੇ ਇਸਦੇ ਲਈ ਸਿੱਖ ਧਰਮ ਦੇ ਪਹਿਲੇ ਧਰਮ-ਸ਼ਾਸ਼ਤਰੀ ਭਾਈ ਗੁਰਦਾਸ ਜੀ ਦੀ ਰਚਨਾ ਕਬਿੱਤ ਸਵੈਯਾ ਨੂੰ ਸਾਹਮਣੇ ਰਖਿਆ ਗਿਆ ਹੈ।

ਪਹਿਲੇ ਕਾਂਡ ਦੇ ਆਰੰਭ ਵਿਚ **'ਧਰਮ'** ਦੀ ਸੰਖੇਪ ਵਿਆਖਿਆ ਕਰਦਿਆਂ ਧਰਮ ਸ਼ਾਸ਼ਤਰ ਦੀਆਂ ਪ੍ਰੀਭਾਸ਼ਾਵਾਂ ਦਿਤੀਆਂ ਗਈਆਂ ਹਨ। ਧਰਮ ਸ਼ਾਸ਼ਤਰ ਦੇ ਵਿਵੇਚਨ ਲਈ ਅਪਣਾਈਆਂ ਜਾਂਦੀਆਂ ਵੱਖੋ ਵੱਖਰੀਆਂ ਖ਼ੋਜ-ਵਿਧੀਆਂ ਦਾ ਜ਼ਿਕਰ ਵੀ ਕੀਤਾ ਗਿਆ ਹੈ। ਇਨ੍ਹਾਂ ਵਿਚੋਂ ਹਥਲੇ ਖ਼ੋਜ-ਪ੍ਰਬੰਧ ਲਈ ਤੁਲਨਾਤਮਕ ਖੋਜ ਵਿਧੀ ਨੂੰ ਆਧਾਰ ਬਣਾਇਆ ਗਿਆ ਹੈ ਅਤੇ ਇਸੇ ਖ਼ੋਜ ਵਿਧੀ ਦੇ ਅੰਤਰਗਤ ਵਿਸਥਾਰ ਸਹਿਤ ਚਰਚਾ ਕੀਤੀ ਗਈ ਹੈ। ਸਿੱਟਾ ਇਹ ਕੱਢਿਆ ਗਿਆ ਹੈ ਕਿ ਧਰਮ ਸ਼ਾਸ਼ਤਰ ਵਿਚ ਅਕਾਲ-ਪੁਰਖੀ ਸੰਕਲਪ, ਉਸ ਧਰਮ ਨਾਲ ਸੰਬੰਧਿਤ ਪਵਿੱਤਰ ਧਰਮ ਪੁਸਤਕੀ ਆਧਾਰ, ਇਨ੍ਹਾਂ ਦਾ ਇਤਿਹਾਸਕ ਪ੍ਰਕਾਸ਼ਨ, ਪਰਮਾਤਮਾ ਦਾ ਮਨੁੱਖ ਅਤੇ ਸੰਸਾਰ ਨਾਲ ਸੰਬੰਧ ਅਥਵਾ ਪਰਮਾਤਮ ਪ੍ਰਕਾਸ਼ ਵਿਚ ਧਰਮ ਨੂੰ ਮਾਨਵ ਜੀਵਨ ਵਿਚ ਅਮਲਾਉਣ ਦਾ ਹਰ ਪੱਖ ਸ਼ਾਮਲ ਮੰਨਿਆ ਗਿਆ ਹੈ। ਕਿਸੇ ਧਰਮ ਦੇ ਧਰਮ-ਸ਼ਾਸ਼ਤਰ ਦੀ ਸਥਾਪਤੀ ਨਾਲ ਉਸ ਦੇ ਅਨੁਯਾਈ ਆਪਣੇ ਮੂਲ ਕੇਂਦਰ ਨਾਲ ਚੇਤੰਨ ਪੱਧਰ ਤੇ ਜੁੜਦੇ ਹਨ ਅਤੇ ਇਸ ਨਾਲ ਥਿੜਕਣ ਦੀਆਂ ਸੰਭਾਵਨਾਵਾਂ ਘਟ ਜਾਂਦੀਆਂ ਹਨ। ਧਰਮ-ਸ਼ਾਸ਼ਤਰ ਦੀ ਸਥਾਪਤੀ ਬਗ਼ੈਰ ਮਨੁੱਖ ਦੇ ਇਕਾਂਤਕ ਹੋਣ ਦੀਆਂ ਅਤੇ ਬੰਦੇ ਦਾ ਬੰਦਾ ਹੋ ਜਾਣ ਦੀਆਂ ਸੰਭਾਵਨਾਵਾਂ ਮੌਜੂਦ ਰਹਿੰਦੀਆਂ ਹਨ। ਮੁੱਖ ਰੂਪ ਵਿਚ ਧਰਮ ਸ਼ਾਸ਼ਤਰ ਸਾਡੇ ਸਾਹਮਣੇ ਇਹ ਪਰਤਾਂ ਖੋਲ੍ਹਦਾ ਹੈ ਕਿ ਕਿਸੇ ਧਰਮ ਨੇ ਕਿਹੋ ਜਿਹੀ ਮਨੁੱਖੀ ਘਾੜਤ ਸਾਡੇ ਸਾਹਮਣੇ ਲਿਆਂਦੀ ਹੈ ਅਤੇ ਉਸ ਵਿਚੋਂ ਕਿਹੋ ਜਿਹੀ ਮਨੁੱਖੀ ਸ਼ਖਸ਼ੀਅਤ ਸੰਪੰਨ ਹੋਕੇ ਸਮਾਜ ਵਿਚ ਉਭਰੀ ਹੈ। ਇਸੇ ਕਾਂਡ ਵਿਚ ਅਗੇ ਚਲਕੇ ਸੰਸਾਰ ਦੇ ਪੰਜ ਪਰਮੁੱਖ ਧਰਮਾਂ ਈਸਾਈ, ਇਸਲਾਮ, ਹਿੰਦੂ, ਜੈਨ ਅਤੇ ਬੁੱਧ ਧਰਮ ਦਾ ਬਹੁਤ ਸੰਖੇਪ ਰੂਪ ਵਿਚ ਧਰਮ ਸ਼ਾਸ਼ਤਰੀ ਪੱਖ ਤੋਂ ਵਿਵਰਣ ਸਾਹਮਣੇ ਲਿਆਂਦਾ ਗਿਆ ਹੈ। ਈਸਾਈ ਧਰਮ ਬਾਰੇ ਦਸਿਆ ਗਿਆ ਹੈ ਕਿ ਇਸਦੇ ਧਰਮ ਸ਼ਾਸ਼ਤਰ ਦਾ ਮੁੱਖ ਆਧਾਰ ਵਿਸ਼ਵਾਸ਼ ਹੈ। ਈਸਾਈਅਤ ਵਿਸ਼ਵਾਸ਼ ਦੇ ਮੂਲ ਸਰੋਕਾਰਾਂ ਵਿਚ ਰੱਬ ਇਕ ਹੈ ਅਤੇ ਉਹ ਸਾਡਾ ਸਭ ਦਾ ਪਿਤਾ ਹੈ ਜੋ ਅਪਹੁੰਚ ਰੋਸ਼ਨੀਆਂ ਵਿਚ ਵਸਦਾ ਹੈ। ਰੱਬ ਦਾ ਪੁੱਤਰ ਜੀਸਸ ਹੈ। ਜੀਸਸ ਇਲਹਾਮੀ ਹੁਕਮ ਅਨੁਸਾਰ ਕੁਆਰੀ ਮਰੀਅਮ ਦੀ ਪਵਿੱਤਰ ਕੁੱਖ ਵਿਚੋਂ ਅਵੱਤਰਿਆ ਸੀ। ਮਨੁੱਖ ਭੁਲਣਹਾਰ ਹੈ ਅਤੇ ਮਸੀਹ ਬਖਸ਼ਿੰਦ ਹੈ। ਸਭ ਤੋਂ ਵੱਡਾ ਭੇਦ ਇਹ ਹੈ ਕਿ ਜੀਸਸ ਮਰਨ ਤੋਂ ਬਾਅਦ ਮੁੜ ਜ਼ਿੰਦਾ ਹੋਇਆ ਸੀ। ਈਸਾਈ ਧਰਮ ਸ਼ਾਸ਼ਤਰ ਦੀ ਸਭ ਤੋਂ ਮੁੱਖ ਚੂਲ ਤ੍ਰੀਏਕਤਾ ਸਿਧਾਂਤ ਨੂੰ ਪਰਵਾਨ ਕੀਤਾ ਗਿਆ ਹੈ। ਇਸ ਸਭ ਦੀ ਵਿਆਖਿਆ ਕਰਦਿਆਂ ਸਿੱਟਾ ਇਹ ਕਢਿਆ ਗਿਆ ਹੈ ਕਿ ਈਸਾਈ ਧਰਮ ਸ਼ਾਸ਼ਤਰ ਕੇਵਲ ਉਨ੍ਹਾਂ ਲੋਕਾਂ ਦੇ ਪ੍ਰਸੰਗ ਵਿਚ ਢੁਕਵਾਂ ਹੈ

ਜਿਹੜੇ ਉਸ ਧਰਮ ਦੇ ਰੂਹਾਨੀ ਅਨੁਭਵ ਨੂੰ ਮੰਨਦੇ ਜਾਂ ਸਾਂਝਾ ਕਰਦੇ ਹਨ ਅਤੇ ਇਹ ਲੋਕ ਹੋਰ ਅਨੁਭਵਾਂ ਨੂੰ ਭਰਮ ਮੂਲਕ ਸਮਝ ਕੇ ਰੱਦ ਕਰ ਦੇਣਾ ਚਾਹੁੰਦੇ ਹਨ ਅਤੇ ਦੂਜੇ ਧਰਮ ਗ੍ਰੰਥਾਂ ਨੂੰ ਅਪੂਰਨ ਸਮਝਕੇ ਅਪਰਵਾਨ ਕਰਦੇ ਹਨ। ਇਸ ਨਾਲ ਇਹ ਗਲ ਸਾਹਮਣੇ ਆਉਂਦੀ ਹੈ ਕਿ ਈਸਾਈ ਧਰਮ ਸ਼ਾਸ਼ਤਰ ਸੁਭਾ ਅਤੇ ਪਹੁੰਚ ਵਿਚ ਕਿਸੇ ਅੰਨ ਧਰਮੀ ਨੂੰ ਸਹਿਜ ਪਰਵੇਸ਼ ਦੀ ਆਗਿਆ ਨਾ ਦੇਣ ਕਰਕੇ ਕੱਟੜ (exclusive) ਹੀ ਆਖਿਆ ਜਾਣਾ ਚਾਹੀਦਾ ਹੈ। ਵੈਸੇ ਵੀ ਧਰਮ ਸ਼ਾਸ਼ਤਰੀ ਦ੍ਰਿਸ਼ਟੀ ਤੋਂ ਕਰਾਮਾਤ ਨੂੰ ਕੇਂਦਰੀਅਤਾ ਪ੍ਰਦਾਨ ਹੋ ਜਾਣ ਨਾਲ ਈਸਾਈਅਤ ਵਿਚ ਉੱਤਮ ਧਾਰਮਿਕ ਸ਼੍ਰੇਣੀ (ਪਾਦਰੀ ਅਤੇ ਨਨ ਆਦਿ) ਪੈਦਾ ਹੋ ਗਏ ਸਨ।

ਇਸਲਾਮ ਧਰਮ ਦੀ ਵਿਆਖਿਆ ਕਰਦਿਆਂ ਦਸਣ ਦਾ ਯਤਨ ਕੀਤਾ ਗਿਆ ਹੈ ਕਿ ਇਹ ਇਲਹਾਮੀ ਧਰਮ ਹੈ ਕਿਉਂਕਿ ਮੁਹੰਮਦ ਸਾਹਿਬ ਨੇ ਇਸਦਾ ਆਰੰਭ ਪਰਮਾਤਮਾ ਵਲੋਂ ਆਏ ਆਦੇਸ਼ਾਂ ਅਨੁਸਾਰ ਕੀਤਾ ਸੀ। ਇਹੀ ਤੱਥ ਇਸਲਾਮੀ ਧਰਮ ਸ਼ਾਸ਼ਤਰ ਦਾ ਮੁੱਖ ਸਰੋਕਾਰ ਹੈ। ਸਾਰਾ ਇਸਲਾਮੀ ਧਰਮ ਸ਼ਾਸ਼ਤਰ ਪੰਜ ਸਤੰਭਾ ਤੇ ਉਸਰਿਆ ਹੋਇਆ ਹੈ ਕਿ ਇਸ ਅਧਿਆਤਮਕ ਸਚਾਈ ਵਿਚ ਵਿਸ਼ਵਾਸ਼ ਕੀਤਾ ਜਾਵੇ ਕਿ ਅਲ੍ਹਾ ਹੈ ਅਤੇ ਉਹ ਕੇਵਲ ਇਕ ਹੀ ਹੈ। ਪੰਜ ਨਿਮਾਜ਼ਾਂ ਦੀ ਮਰਯਾਦਾ ਦਾ ਪਾਲਣ ਵੀ ਜ਼ਰੂਰੀ ਹੈ। ਜ਼ਕਾਤ ਦੀ ਮਰਯਾਦਾ ਦਾ ਪਾਲਣ ਕਰਨ ਅਤੇ ਰੋਜ਼ੇ ਰਖਣ ਦਾ ਵੀ ਆਦੇਸ਼ ਹੈ। ਜੀਵਨ ਵਿਚ ਘੱਟੋ ਘੱਟ ਇਕ ਵਾਰੀ ਮੱਕੇ ਦਾ ਹੱਜ ਕਰਨਾ ਵੀ ਜ਼ਰੂਰੀ ਹੈ। ਸਮੁੱਚੇ ਇਸਲਾਮੀ ਧਰਮ ਸ਼ਾਸ਼ਤਰ ਦੀ ਨਿਸ਼ਾਨਦੇਹੀ ਲਈ ਇਸਨੂੰ ਪੰਜ ਭਾਗਾਂ ਵਿਚ ਵੰਡ ਲਿਆ ਗਿਆ ਹੈ। 1. ਈਮਾਨ 2. ਇਬਾਦਤ 3. ਵਿਅਕਤੀਗਤ ਵਿਵਹਾਰ 4. ਘਰੇਗੀ ਵਿਵਹਾਰ 5. ਸਮਾਜਿਕ ਤੇ ਰਾਜਨੀਤਕ ਵਿਵਹਾਰ। ਇਨ੍ਹਾਂ ਸਭਨਾਂ ਦੀ ਵਿਆਖਿਆ ਕਰਦਿਆਂ ਦਸਣ ਦਾ ਯਤਨ ਕੀਤਾ ਗਿਆ ਹੈ ਕਿ ਭਾਵੇਂ ਇਹ ਠੀਕ ਹੈ ਇਸਲਾਮ ਵਿਚ ਪ੍ਰਮੁੱਖਤਾ ਵਿਅਕਤੀ ਦੇ ਨਿੱਜ ਅਥਵਾ ਵਿਅਕਤੀਗਤ ਧਰਮ ਨੂੰ ਹੀ ਨਹੀਂ ਦਿਤੀ ਗਈ ਹੈ ਸਗੋਂ ਵਿਅਕਤੀ ਸਮੂਹ ਸਮਾਜ ਨੂੰ ਦਿਤੀ ਗਈ ਹੈ। ਵਿਅਕਤੀਆਂ ਦੇ ਸਮੁੱਚੇ ਵਿਹਾਰ ਅਤੇ ਸਮੁੱਚੀ ਇਸਲਾਮੀ ਸ਼ਰ੍ਹਾ ਤੇ ਸਿਧਾਂਤਾਂ ਦੇ ਡੂੰਘੇ ਅਧਿਐਨ ਤੋਂ ਇਹ ਸਪਸ਼ਟ ਸੰਕੇਤ ਸਾਹਮਣੇ ਆਉਂਦੇ ਹਨ ਕਿ ਇਸ ਸਭ ਕੁਝ ਦੇ ਬਾਵਜੂਦ ਇਸਤਰੀਆਂ ਦੇ ਅਧਿਕਾਰ ਮਰਦ ਦੇ ਬਰਾਬਰ ਪਰਵਾਨ ਨਹੀਂ ਕੀਤੇ ਗਏ ਹਨ। ਧਰਮ ਨੂੰ ਅਪਨਾਉਣ ਲਈ ਬਹੁਤ ਸਾਰੇ ਬਿਹਤਰ ਦੁਨਿਆਵੀ ਪਦਾਰਥਾਂ ਦੇ ਸਵਰਗ ਵਿਚ ਪ੍ਰਾਪਤ ਹੋਣ ਦਾ ਲਾਲਚ ਵੀ ਦਿਤਾ ਗਿਆ ਹੈ। ਅਜਿਹਾ ਸਭ ਕੁਝ ਧਾਰਮਿਕ ਨਿਰਮਲਤਾ ਅਤੇ ਨਰੋਏ ਸਮਾਜ ਦੀ ਪ੍ਰਗਤੀ ਲਈ ਉਸਾਰੂ ਸਿੱਧ ਨਹੀਂ ਹੋ ਸਕਦਾ ਸੀ। ਸਾਮੀ ਧਰਮਾਂ ਵਿਚ ਇਤਿਹਾਸਕਤਾ ਨੂੰ ਵਧੇਰੇ ਮਹੱਤਤਾ ਹਾਸਲ ਹੈ। ਇਨ੍ਹਾਂ ਧਰਮਾਂ ਵਿਚ ਕਰਾਮਾਤ ਨੂੰ ਵੀ ਪਰਮੁੱਖਤਾ ਪਰਦਾਨ ਕੀਤੀ ਗਈ ਹੈ। ਸਿੱਟੇ ਵਜੋਂ ਇਹ ਵੀ ਕਿਹਾ ਗਿਆ ਹੈ ਕਿ ਸਾਮੀ ਧਰਮਾਂ ਤੇ ਆਧਾਰਤ ਧਰਮ ਸ਼ਾਸ਼ਤਰ ਦਾ ਸਿੱਧਾ ਪ੍ਰਭਾਵ ਸਿੱਖ ਧਰਮ ਤੇ ਨਹੀਂ ਪਿਆ। ਸਾਮੀ ਧਰਮ ਸ਼ਾਸ਼ਤਰ ਦੇ ਜਿਹੜੇ ਵਿਸ਼ਵਾਰਥੀ ਤੱਤਾਂ ਦੀ ਸਾਂਝ ਦੇ ਅੰਸ਼ ਸਿੱਖ ਧਰਮ ਚਿੰਤਨ ਵਿਚ ਪ੍ਰਾਪਤ ਜਾਪਦੇ ਹਨ, ਉਨ੍ਹਾਂ ਦਾ ਵੀ ਸਿੱਖ ਧਰਮ ਸ਼ਾਸ਼ਤਰ ਉਤੇ ਕੋਈ ਪ੍ਰਭਾਵ ਨਜ਼ਰ ਨਹੀਂ ਆਉਂਦਾ। ਸਿੱਖ ਧਰਮ ਵਿਚ ਅਧਿਆਤਮਕਤਾ ਦੇ ਸਮਾਜੀਕਰਣ ਦਾ ਜਿਸਤਰ੍ਹਾਂ ਧਰਮ ਸ਼ਾਸ਼ਤਰੀ ਆਧਾਰ ਕਾਇਮ ਹੈ ਉਸਦੀ ਉਦਾਹਰਣ ਸਾਮੀ ਧਰਮਾਂ ਵਿਚ ਨਹੀਂ ਮਿਲਦੀ।

ਸਾਮੀ ਧਰਮਾਂ ਤੋਂ ਬਾਅਦ ਪੂਰਬੀ ਧਰਮਾਂ ਦਾ ਸੰਖੇਪ ਧਰਮ ਸ਼ਾਸ਼ਤਰੀ ਪ੍ਰਸੰਗ ਦਿਤਾ ਗਿਆ ਹੈ। ਇਨ੍ਹਾਂ ਵਿਚ ਹਿੰਦੂ ਧਰਮ, ਜੈਨ ਧਰਮ ਅਤੇ ਬੁੱਧ ਧਰਮ ਨੂੰ ਲਿਆ ਗਿਆ ਹੈ ਕਿਉਂਕਿ ਇਹ ਤਿੰਨੇ ਧਰਮ ਸ਼ਾਸ਼ਤਰੀ ਸਰੋਕਾਰਾਂ ਕਰਕੇ ਵੱਖਰੇ ਵੱਖਰੇ ਆਖੇ ਜਾ ਸਕਦੇ ਹਨ ਕਿਉਂਕਿ ਤਿੰਨਾਂ ਨੇ ਹੀ ਵੱਖੋ ਵੱਖਰੀ ਤਰ੍ਹਾਂ ਦੇ ਧਾਰਮਿਕ ਮਨੁੱਖ ਸਮਾਜ ਦੇ ਸਾਹਮਣੇ ਲਿਆਂਦੇ ਹਨ।

ਹਿੰਦੂ ਧਰਮ ਬਾਰੇ ਆਰੰਭ ਵਿਚ ਇਹ ਦਰਸਾਇਆ ਗਿਆ ਹੈ ਕਿ ਸੰਸਾਰ ਦੇ ਪਰਮੁੱਖ ਧਰਮਾਂ ਵਿਚੋਂ ਕੇਵਲ ਹਿੰਦੂ ਧਰਮ ਹੀ ਐਸਾ ਹੈ, ਜਿਸਦਾ ਕੋਈ ਇਤਿਹਾਸਕ ਆਰੰਭ ਬਿੰਦੂ ਸਾਹਮਣੇ ਨਹੀਂ ਹੈ। ਇਥੋਂ ਤਕ ਕਿ ਇਸਦਾ ਕੋਈ ਦੇਹਧਾਰੀ ਆਰੰਭਕਾਰ ਵੀ ਪਰਵਾਨ ਨਹੀਂ ਕੀਤਾ ਜਾ ਸਕਦਾ ਹੈ। ਦਰਅਸਲ ਹਿੰਦੂ ਧਰਮ ਨੂੰ ਭਾਰਤ ਵਿਚ ਪੈਦਾ ਹੋਏ ਧਰਮਾਂ ਦਾ ਇਕੱਠ ਜਾਂ ਧਰਮ-ਸਮਨਵੈ ਹੀ ਕਿਹਾ ਜਾ ਸਕਦਾ ਹੈ। ਇਸਦੇ ਬਾਵਜੂਦ ਇਸ ਧਰਮ ਦੁਆਰਾ ਇਕ ਵਿਸ਼ੇਸ਼ ਕਿਸਮ ਦੀ ਜੀਵਨ-ਜਾਚ ਸਾਹਮਣੇ ਆਉਂਦੀ ਹੈ, ਜਿਸਦਾ ਆਧਾਰ ਵੇਦ, ਉਪਨਿਸ਼ਦ, ਸ਼ਾਸ਼ਤਰ, ਸਿਮਰਤੀਆਂ, ਪੁਰਾਣ ਆਦਿ ਕਹੇ ਜਾ ਸਕਦੇ ਹਨ। ਇਸ ਜੀਵਨ ਜਾਚ ਦੇ ਆਧਾਰ ਤੇ ਹੀ ਹਿੰਦੂ ਧਰਮ ਸ਼ਾਸ਼ਤਰ ਦੀ ਸਥਾਪਨਾ ਦੇ ਯਤਨ ਹੋਏ ਹਨ। ਹਿੰਦੂ ਧਰਮ ਵਿਚ ਵੇਦਾਂ ਅਤੇ ਉਪਨਿਸ਼ਦਾਂ ਦੇ ਯੁਗ ਵਿਚ ਅਧਿਆਤਮਕਤਾ ਅਤੇ ਸਦਾਚਾਰ ਨੂੰ ਪ੍ਰਧਾਨਤਾ ਹਾਸਲ ਸੀ। ਪ੍ਰੰਤੂ ਸਹਿਜੇ ਸਹਿਜੇ ਇਸ ਵਿਚੋਂ ਅਧਿਆਤਮਕਤਾ ਗੁਆਚਦੀ ਚਲੀ ਗਈ ਅਤੇ ਕਰਮਕਾਂਡ ਦਾ ਬੋਲਬਾਲਾ ਹੁੰਦਾ ਚਲਾ ਗਿਆ। ਹਿੰਦੂ ਧਰਮ ਦੇ ਅਨੁਯਾਈ ਬ੍ਰਹਿਮੰਡੀ ਤੇਜ ਨੂੰ ਧਾਰਨ ਦੀ ਥਾਂ ਇਸਦੇ ਪੂਜਕ ਹੁੰਦੇ ਚਲੇ ਗਏ। ਇਸ ਨਾਲ ਮੂਰਤੀ ਪੂਜਾ ਪਰਮੁੱਖ ਹੁੰਦੀ ਗਈ। ਹੌਲੀ ਹੌਲੀ ਪਰਮਾਤਮਾ ਮਨਫ਼ੀ ਹੁੰਦਾ ਚਲਾ ਗਿਆ ਅਤੇ ਪੁਜਾਰੀ ਦੀ ਈਜਾਰੇਦਾਰੀ ਸਥਾਪਤ ਹੁੰਦੀ ਚਲੀ ਗਈ। ਨਵਿਰਤੀ ਮਾਰਗ ਨੂੰ ਮਾਨਤਾ ਮਿਲਣ ਕਰਕੇ ਇਕਾਂਤਕਤਾ ਪ੍ਰਧਾਨ ਹੁੰਦੀ ਗਈ। ਸਮਾਜ ਤੋਂ ਮੂੰਹ ਮੋੜਨ ਕਰਕੇ ਸਮਾਜ ਤਿੜਕਦਾ ਗਿਆ। ਵਰਗ ਵੰਡ ਕਾਰਨ ਗਿਆਨੀ ਪੁਰਸ਼ ਬ੍ਰਾਹਮਣ ਕਹਾਉਣ ਲਗ ਪਏ। ਬ੍ਰਾਹਮਣ ਦਾ ਦਰਜਾ ਜਨਮ ਤੋਂ ਹੋ ਜਾਣ ਨਾਲ ਧਰਮ ਸ਼ਾਸ਼ਤਰੀ ਪਰਿਪੇਖ਼ ਵਿਚ ਪਾਖੰਡ ਅਤੇ ਕਲਪਨਾਂ ਨਾਲ ਜੁੜੇ ਹੋਏ ਅੰਧ ਵਿਸ਼ਵਾਸ਼ ਦਾਖ਼ਲ ਹੁੰਦੇ ਚਲੇ ਗਏ। ਹਿੰਦੂ ਰਹਿਤ ਆਮ ਮਨੁੱਖ ਨਾਲ ਸਮਸੂਰ ਨਹੀਂ ਸੀ ਹੋ ਸਕੀ। ਰਹਿਤ ਦੀ ਵਿਆਖਿਆ ਕਰਦੀਆਂ ਸਿਮਰਤੀਆਂ ਨੇ ਧਰਮ ਨੂੰ ਜ਼ਿੰਦਗੀ ਦੇ ਅਮਲ ਨਾਲੋਂ ਇਨਾਂ ਦੂਰ ਕਰ ਦਿਤਾ ਕਿ ਗ੍ਰਿਹਸਤੀ ਨੂੰ ਨਰਕ ਦਾ ਪਾਤਰ ਸਿਧ ਕਰਨ ਲਈ ਇਕ ਲੰਬਾ ਸਿਲਸਲਾ ਬਣਾਇਆ ਗਿਆ। ਵਰਣ ਆਸ਼ਰਮ ਨੇ ਵੀ ਇਸ ਵਿਚ ਪਰਮੁੱਖ ਭੂਮਿਕਾ ਨਿਭਾਈ। ਹਿੰਦੂ ਜੀਵਨ ਜਾਚ ਨੇ ਸਮਾਜ ਦਾ ਮਹੱਤਵਪੂਰਣ ਅੰਗ ਇਸਤਰੀ ਨੂੰ ਵਿਸ਼ੇਸ਼ ਤੌਰ ਤੇ ਤ੍ਰਿਸਕਾਰ ਦਾ ਪਾਤਰ ਬਣਾ ਦਿਤਾ। ਸਮਾਜ ਦੇ ਬਹੁਤ ਵੱਡੇ ਵਰਗ ਨੂੰ ਸ਼ੂਦਰ ਕਰਾਰ ਦੇ ਕੇ ਉਸ ਵਿਰੁਧ ਘਿਰਣਾ ਦੀ ਪ੍ਰਚੰਡ ਲਹਿਰ ਉਭਾਰੀ ਗਈ। ਅਜਿਹੀ ਜੀਵਨ ਜਾਚ ਨਾਲ ਸਮਾਜ ਇਕ ਖ਼ਾਸ ਤਰ੍ਹਾਂ ਦੀ ਖ਼ੜੋਤ ਅਤੇ ਅਧੋਗਤੀ ਦਾ ਸ਼ਿਕਾਰ ਹੋ ਗਿਆ। ਇਨ੍ਹਾਂ ਸਭਨਾਂ ਦੀ ਸੰਖੇਪ ਵਿਚ ਚਰਚਾ ਕੀਤੀ ਗਈ ਹੈ।

ਜੈਨ ਧਰਮ ਅਤੇ ਬੁੱਧ ਧਰਮ ਦੀ ਉਤਪਤੀ ਬਾਰੇ ਜ਼ਿਕਰ ਕਰਦਿਆਂ ਦਸਿਆ ਗਿਆ ਹੈ ਕਿ ਇਹ ਇਕ ਤਰ੍ਹਾਂ ਨਾਲ ਧਰਮਾਂ ਦੇ ਰੂਪ ਵਿਚ ਹਿੰਦੂ ਧਰਮ ਦੀ ਸੰਕੀਰਣਤਾ ਵਿਰੁਧ ਵਿਦਰੋਹ ਵਿਚੋਂ ਉਤਪੰਨ ਹੋਏ। ਇਸ ਵਿਰੋਧ ਕਾਰਨ ਹੀ

ਹਿੰਦੂ ਧਰਮ ਦੇ ਦਾਅਵੇਦਾਰਾਂ ਨੇ ਜੈਨ ਅਤੇ ਬੁੱਧ ਮੱਤ ਨੂੰ ਧਾਰਮਿਕ ਹੋਣ ਤੋਂ ਇਨਕਾਰ ਕਰਦਿਆਂ ਅਧਾਰਮਿਕ ਘੋਸ਼ਿਤ ਕਰ ਦਿਤਾ। ਕਾਰਨ ਇਹ ਦਸਿਆ ਗਿਆ ਕਿ ਇਹ ਦੋਵੇਂ ਮੱਤ ਵੇਦਾਂ ਨੂੰ ਮਾਨਤਾ ਨਹੀਂ ਦਿੰਦੇ ਸਨ।

ਧਰਮ ਸ਼ਾਸ਼ਤਰ ਦਾ ਕੇਂਦਰੀ ਨੁਕਤਾ ਪਰਮਾਤਮਾ ਬਾਰੇ ਅਧਿਐਨ ਹੈ। ਜੈਨ ਮੱਤ ਨੇ ਜ਼ਾਹਰਾ ਤੋਰ ਤੇ ਈਸ਼ਵਰਵਾਦ ਦੀ ਨਿਖੇਧੀ ਕੀਤੀ ਹੈ। ਇਸਦੇ ਬਾਰੇ ਜੈਨ ਧਰਮ ਦੇ ਧਰਮਆਚਾਰੀਆਂ ਨੇ ਵੱਖੋ ਵੱਖਰੀਆਂ ਦਲੀਲਾਂ ਦਿੱਤੀਆਂ ਹੋਈਆਂ ਹਨ ਜਿਨ੍ਹਾਂ ਦੇ ਸੰਖੇਪ ਵਿਚ ਵਿਵਰਣ ਦਿਤਾ ਗਿਆ ਹੈ। ਜੈਨ ਧਰਮ ਦੇ ਤਿੰਨ ਰਤਨਾਂ, ਸੰਮੂਹ ਦਰਸ਼ਨ ਅਥਵਾ ਸੱਚਾ ਧਰਮ, ਸੰਮੂਹ ਗਿਆਨ ਅਥਵਾ ਸੱਚਾ ਗਿਆਨ ਅਤੇ ਸੰਮੂਹ ਚਰਿੱਤਰ ਅਥਵਾ ਸੱਚਾ ਆਚਾਰ ਦਾ ਵਿਵੇਚਨ ਵੀ ਸਾਹਮਣੇ ਲਿਆਂਦਾ ਗਿਆ ਹੈ। ਨੈਤਿਕ ਨਿਯਮਾਵਲੀ ਦੀ ਪਰਧਾਨ ਸੁਰ **'ਅਹਿੰਸਾ'** ਦਾ ਵਿਸ਼ੇਸ਼ ਤੌਰ ਤੇ ਵਿਸਥਾਰ ਕੀਤਾ ਗਿਆ ਹੈ ਅਤੇ ਇਸਦੇ ਮਨੁੱਖੀ ਜੀਵਨ ਤੇ ਪੈਂਦੇ ਪਰਭਾਵਾਂ ਨੂੰ ਵੀ ਵਿਚਾਰਿਆ ਗਿਆ ਹੈ। ਗੁਰਬਾਣੀ ਵਿਚ ਜੈਨੀ ਜੀਵਨ ਜਾਚ ਬਾਰੇ ਜੋ ਵਿਸਥਾਰ ਦਿਤਾ ਗਿਆ ਹੈ ਉਸਨੂੰ ਵੀ ਤੁਲਨਾਤਮਕ ਅਧਿਐਨ ਲਈ ਸਾਹਮਣੇ ਰਖਿਆ ਗਿਆ ਹੈ। ਸਿੱਟਾ ਇਹ ਕੱਢਿਆ ਗਿਆ ਹੈ ਕਿ ਜੈਨ ਧਰਮ ਸ਼ਾਸ਼ਤਰ ਵੀ ਹਿੰਦੂ ਧਰਮ ਸ਼ਾਸ਼ਤਰ ਵਾਂਗ ਜ਼ਿੰਦਗੀ ਨਾਲੋਂ ਟੁੱਟਿਆ ਰਹਿਣ ਕਾਰਨ ਅਪ੍ਰਸੰਗਕਤਾ ਦਾ ਸ਼ਿਕਾਰ ਹੋ ਗਿਆ ਸੀ। ਹਿੰਦੂ ਧਰਮ ਵਾਂਗ ਜੈਨੀਆਂ ਅਤੇ ਬੋਧੀਆਂ ਵਿਚ ਵੀ ਇਕਾਂਤਕ ਪਹੁੰਚ, ਤਪੱਸਵੀ ਮਾਧਿਅਮ ਅਤੇ ਕਰਾਮਾਤੀ ਬਿਰਤੀ ਪ੍ਰਧਾਨ ਹੋ ਗਈ ਸੀ।

ਬੁੱਧ ਧਰਮ ਦੀ ਉਤਪਤੀ ਬਾਰੇ ਵੀ ਇਹ ਤੱਥ ਸਾਹਮਣੇ ਲਿਆਂਦਾ ਗਿਆ ਹੈ ਕਿ ਇਸਦਾ ਉਦਗਮ ਵੀ ਕੋਈ ਅਚਾਨਕ ਵਾਪਰੀ ਘਟਨਾ ਨਹੀਂ ਸੀ ਸਗੋਂ ਇਹ ਸਮਕਾਲੀ ਸਮਾਜ ਦੇ ਬੋਧਿਕ ਸੰਕਟ, ਧਾਰਮਿਕ ਸੰਕੀਰਣਵਾਦ, ਕੱਟੜਵਾਦ ਅਤੇ ਖੜੋਤਵਾਦ ਦੇ ਪ੍ਰਤੀਕਰਮ ਵਜੋਂ ਪੈਦਾ ਹੋਇਆ ਪਰਵਾਨ ਕੀਤਾ ਜਾ ਸਕਦਾ ਹੈ। ਜੈਨਮਤ ਵਾਂਗ ਬੁੱਧ ਮਤ ਨੂੰ ਵੀ ਇਕ ਅਵੈਦਿਕ ਵਿਚਾਰਧਾਰਾ ਮੰਨਿਆ ਜਾਂਦਾ ਰਿਹਾ ਹੈ। ਬੋਧੀ ਦਾਰਸ਼ਨਿਕਾਂ ਅਤੇ ਅਨੁਭਵੀਆਂ ਨੇ ਈਸ਼ਵਰ ਦੀ ਹੋਂਦ ਨੂੰ ਬਾਂਝ ਇਸਤ੍ਰੀ ਦੁਆਰਾ ਜੰਮੀ ਹੋਈ ਕੁੜੀ ਦੇ ਸੁਹੱਪਣ ਵਾਂਗ ਕਾਲਪਨਿਕ ਅਤੇ ਕਲੰਕਿਤ ਮੰਨਿਆ ਹੋਇਆ ਹੈ। ਬੁੱਧ ਧਰਮ ਦਾ ਕੇਂਦਰ ਬਿੰਦੂ ਮਨੁੱਖ ਨੂੰ ਜੀਵਨ ਨਾਲ ਜੋੜਨਾ ਹੈ ਇਸ ਲਈ ਉਸਨੇ ਮਨੁੱਖ ਦਾ ਧਿਆਨ ਕਦੇ ਵੀ ਉਨ੍ਹਾਂ ਵਿਸ਼ਿਆਂ ਵਲ ਨਹੀਂ ਜਾਣ ਦਿੱਤਾ ਜਿਹੜੇ ਮਨੁੱਖੀ ਅਮਲ ਦੇ ਘੇਰੇ ਵਿਚ ਲਿਆਕੇ ਸਮਝੇ ਨਹੀਂ ਜਾ ਸਕਦੇ ਸਨ। ਬੁੱਧ ਧਰਮ ਸ਼ਾਸ਼ਤਰ ਨੂੰ ਜੀਵਨ ਦੇ ਯਥਾਰਥਕ ਸਰੋਕਾਰਾਂ ਨਾਲ ਸੰਬੰਧਿਤ ਵੀ ਪਰਵਾਨ ਕੀਤਾ ਗਿਆ ਹੈ। ਸਦਾਚਾਰਕ ਜੀਵਨ ਜਾਚ ਲਈ ਬੁੱਧ ਨੇ ਅਸ਼ਟਾਂਗ ਮਾਰਗ ਦਾ ਵਿਧਾਨ ਦਰਸਾਇਆ ਸੀ, ਜਿਸਤੇ ਅਮਲ ਕੀਤਿਆਂ ਨਿਰਵਾਣ ਦੀ ਪਰਾਪਤੀ ਹੁੰਦੀ ਦਸੀ ਗਈ ਹੈ। ਬੁੱਧ ਅਨੁਸਾਰ ਇਹ ਨਿਰਵਾਣ ਪਰਾਪਤੀ ਹੀ ਮਨੁੱਖੀ ਜੀਵਨ ਦਾ ਮਨੋਰਥ ਹੈ। ਇਸਦਾ ਸੰਖੇਪ ਵਿਵਰਣ ਦਿਤਾ ਗਿਆ ਹੈ। ਬੁੱਧ ਧਰਮ ਮਨੁੱਖੀ ਜੀਵਨ ਅਤੇ ਲੋਕ ਮਾਨਸਿਕਤਾ ਦੇ ਵਧੇਰੇ ਨੇੜੇ ਸੀ। ਇਸਦੇ ਬਾਵਜੂਦ ਬੁੱਧ ਮਤ ਨਾਲ ਵਕਤੀ ਤੌਰ ਤੇ ਤਾਂ ਸਮਾਜ ਵਿਚ ਇਕ ਉਭਾਰ ਆਇਆ ਪਰੰਤੂ ਸਮੇਂ ਦੇ ਬੀਤਣ ਨਾਲ ਬੁੱਧ ਮੱਤ ਰਾਹੀਂ ਸਮਾਜਿਕ ਜੀਵਨ ਦਾ ਸਹਿਜ ਅਤੇ ਸੰਤੁਲਨ ਗੁਆਚ ਗਿਆ ਸੀ। ਜਨ ਸਾਧਾਰਨ ਘਰ-ਬਾਰ ਛੱਡਕੇ ਸੰਨਿਆਸੀ ਹੋਣ ਵਲ ਰੁਚਿਤ ਹੋ ਗਿਆ ਸੀ ਅਤੇ ਸਾਰਾ ਦੇਸ਼ ਮੰਦਿਰਾਂ ਅਤੇ ਬੋਧੀ ਮੱਠਾਂ ਨਾਲ ਭਰ ਗਿਆ। ਗ੍ਰਿਹਸਥ ਜੀਵਨ ਅਤੇ ਕਿਰਤ

ਦੀ ਉਤਮਤਾ ਨੂੰ ਤਿਲਾਂਜਲੀ ਦੇ ਦਿਤੀ ਗਈ ਸੀ। ਨਤੀਜੇ ਵਜੋਂ ਬੁੱਧ ਧਰਮ ਨੂੰ ਭਾਰਤੀ ਸਮਾਜ ਵਿਚ ਯੋਗ ਸਥਾਨ ਪ੍ਰਾਪਤ ਨਹੀਂ ਹੋ ਸਕਿਆ ਅਤੇ ਹਿੰਦੂ ਧਰਮ ਦੇ ਸ਼ਰੀਕੇ ਨੇ ਬੁੱਧ ਧਰਮ ਨੂੰ ਸਹਿਜੇ ਸਹਿਜੇ ਜਾਂ ਆਪਣੇ ਵਿਚ ਜਜ਼ਬ ਕਰ ਲਿਆ ਅਤੇ ਜਾਂ ਭਾਰਤ ਤੋਂ ਬਾਹਰ ਧੱਕੇਲ ਦਿਤਾ।

ਇਵੇਂ ਭਾਰਤ ਦੀ ਧਰਤੀ ਉਤੇ ਵਸਦੇ ਮਨੁੱਖ ਫ਼ਿਰ ਖੜੋਤ ਦਾ ਸ਼ਿਕਾਰ ਹੋ ਗਏ ਸਨ। ਇਸ ਨੀਰਸਤਾ ਵਿਚ ਕਿਸੇ ਸੁਤੰਤਰ ਧਰਮ ਸ਼ਾਸ਼ਤਰ ਦੀ ਹੋਂਦ ਦੀ ਜ਼ਰੂਰਤ ਸੀ ਜੋ ਮਨੁੱਖੀ ਸਮਾਜ ਨੂੰ ਵਿਲੱਖਣ ਤਰ੍ਹਾਂ ਦੀ ਜੀਵਨ ਜਾਚ ਬਖ਼ਸ਼ਕੇ, ਉਸਦੀ ਖੜੋਤ ਨੂੰ ਤੋੜਦਾ ਅਤੇ ਮਨੁੱਖੀ ਜੀਵਨ ਅਧਿਆਤਮਕ ਅਤੇ ਸਮਾਜਿਕ ਤੌਰ ਤੇ ਨਵੇਂ ਰਾਹਾਂ ਦੇ ਸਨਮੁੱਖ ਹੁੰਦਾ। ਇਸ ਸਥਿਤੀ ਵਿਚੋਂ ਹੀ ਸਿੱਖ ਧਰਮ ਅਤੇ ਸਿੱਖ ਧਰਮ ਸ਼ਾਸ਼ਤਰ ਦਾ ਉਦਗਮ ਹੋਇਆ ਪਰਵਾਨ ਕੀਤਾ ਗਿਆ ਹੈ। ਇਸਦਾ ਵਿਸਥਾਰ ਤੀਜੇ ਅਤੇ ਚੋਥੇ ਕਾਂਡਾ ਵਿਚ ਦੇ ਦਿਤਾ ਗਿਆ ਹੈ।

ਦੂਸਰੇ ਕਾਂਡ ਵਿਚ ਸਿੱਖ ਧਰਮ ਸ਼ਾਸ਼ਤਰ ਦੀ ਸੰਖੇਪ ਨਿਸ਼ਾਨਦੇਹੀ ਕੀਤੀ ਗਈ ਹੈ। ਅਧਿਐਨ ਦੀ ਸੁਖੈਨਤਾ ਲਈ ਇਸਨੂੰ ਦੋ ਭਾਗਾਂ ਵਿਚ ਵੰਡ ਲਿਆ ਗਿਆ ਹੈ। ਪਹਿਲੇ ਭਾਗ ਵਿਚ ਮੂਲ ਸਰੋਤਾਂ (Primary Sources) ਅਤੇ ਦੂਸਰੇ ਹਿੱਸੇ ਵਿਚ ਗੌਣ ਸਰੋਤਾਂ (Secondary Sources) ਨੂੰ ਰਖਿਆ ਗਿਆ ਹੈ। ਮੂਲ ਸਰੋਤਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ ਨੂੰ ਰਖਿਆ ਗਿਆ ਹੈ। ਇਨ੍ਹਾਂ ਬਾਰੇ ਸੰਖੇਪ ਚਰਚਾ ਕੀਤੀ ਗਈ ਹੈ। ਗੌਣ ਸੋਮਿਆਂ ਵਿਚ ਜਨਮ ਸਾਖ਼ੀ ਸਾਹਿਤ, ਹੁਕਮਨਾਮੇ, ਰਹਿਤਨਾਮਾ ਸਾਹਿਤ ਆਦਿ ਨੂੰ ਲਿਆ ਗਿਆ ਹੈ। ਇਸਦੇ ਨਾਲ ਹੀ ਸਿੱਖ ਪੰਥ ਵਿਚ ਉਭਰੀਆਂ ਵੱਖੋ ਵੱਖਰੀਆਂ ਸਿੱਖ ਸੰਪਰਦਾਵਾਂ ਅਤੇ ਪ੍ਰਣਾਲੀਆਂ ਨੇ ਸਿੱਖ ਧਰਮ ਸ਼ਾਸ਼ਤਰ ਨੂੰ ਸਥਾਪਨ ਕਰਨ ਵਿਚ ਕੀ ਯੋਗਦਾਨ ਪਾਇਆ ਅਤੇ ਕੀ ਨੁਕਸਾਨ ਪਹੁੰਚਾਇਆ, ਇਸਦਾ ਸੰਖੇਪ ਵਿਵਰਣ ਦਿਤਾ ਗਿਆ ਹੈ। ਇਨ੍ਹਾਂ ਸੰਪਰਦਾਵਾਂ ਵਿਚ ਉਦਾਸੀ ਸੰਪਰਦਾ, ਸੇਵਾ ਪੰਥੀ ਸੰਪਰਦਾ, ਗਿਆਨੀ ਸੰਪਰਦਾ, ਨਿਰਮਲ ਸੰਪਰਦਾ, ਨਾਮਧਾਰੀ ਸੰਪਰਦਾ, ਸਿੰਘ ਸਭਾ ਪ੍ਰਣਾਲੀ ਅਤੇ ਆਧੁਨਿਕ ਹੋ ਰਹੇ ਯਤਨਾਂ ਨੂੰ ਵਿਸ਼ੇਸ਼ ਤੌਰ ਤੇ ਵਿਚਾਰਿਆ ਗਿਆ ਹੈ। ਅਖ਼ੀਰ ਤੇ ਭਾਈ ਗੁਰਦਾਸ ਦਾ ਸਥਾਨ ਨਿਸ਼ਚਤ ਕਰਦਿਆਂ ਦਸਿਆ ਗਿਆ ਹੈ ਕਿ ਭਾਈ ਗੁਰਦਾਸ ਜੀ ਨੇ ਗੁਰੂ ਦੀ ਸਦ-ਹਜ਼ੂਰੀ ਵਿਚ ਰਹਿੰਦਿਆਂ ਗੁਰਮਤਿ ਚਿੰਤਨ ਦੀਆਂ ਬੁਲੰਦੀਆਂ ਦੇ ਪਰਤੱਖ ਦੀਦਾਰੇ ਕੀਤੇ ਸਨ,ਜਿਸਦਾ ਪ੍ਰਗਟਾਵਾ ਉਨ੍ਹਾਂ ਦੀ ਸਮੁੱਚੀ ਰਚਨਾ ਵਿਚੋਂ ਹੁੰਦਾ ਹੈ। ਭਾਈ ਸਾਹਿਬ ਦੀ ਰਚਨਾ ਵਿਚੋਂ ਗੁਰ ਇਤਿਹਾਸ ਅਤੇ ਗੁਰਬਾਣੀ ਸੰਬੰਧੀ ਪਹਿਲੀ ਅਤੇ ਸਿੱਧੀ ਗਵਾਹੀ ਪ੍ਰਾਪਤ ਹੁੰਦੀ ਹੈ, ਜਿਸਨੂੰ ਕਿੰਤੂਮੁਕਤ ਹੋਕੇ ਪ੍ਰਮਾਣ ਵਜੋਂ ਅੰਕਿਤ ਕੀਤਾ ਜਾ ਸਕਦਾ ਹੈ। ਉਹ ਸਿੱਖ ਧਰਮ ਦੇ ਆਰੰਭ, ਸਥਾਪਤੀਆਂ ਅਤੇ ਮੁੱਖ ਸਰੋਤ ਸ੍ਰੀ ਗੁਰੂ ਗ੍ਰੰਥ ਦੇ ਸੰਕਲਨ ਦੇ ਅਤਿ ਨਜ਼ਦੀਕੀ ਚਸ਼ਮਦੀਦ ਗਵਾਹ ਹਨ। ਕੇਵਲ ਇਹੋ ਹੀ ਨਹੀਂ ਉਹ ਆਦਰਸ਼ਕ ਸਿੱਖ ਅਤੇ ਸਥਾਪਤ ਵਿਦਵਾਨ ਵੀ ਹਨ। ਇਨ੍ਹਾਂ ਸਭ ਪਰਤਾਂ ਨੂੰ ਉਨ੍ਹਾਂ ਬਹੁਤ ਬਾਰੀਕੀਆਂ ਨਾਲ ਆਪਣੀ ਰਚਨਾ ਵਿਚ ਉਭਾਰਿਆ ਹੈ। ਪਰੰਪਰਾ ਅਨੁਸਾਰ ਸਤਿਗੁਰਾਂ ਆਪ ਭਾਈ ਸਾਹਿਬ ਦੀ ਰਚਨਾ ਨੂੰ ਗੁਰਬਾਣੀ ਦੀ **'ਕੁੰਜੀ'** ਹੋਣ ਦਾ ਮਾਣ ਬਖ਼ਸ਼ਿਆ ਸੀ। ਇਸੇ ਆਧਾਰ ਤੇ ਸਿੱਖ ਧਰਮ ਸ਼ਾਸ਼ਤਰ ਦੀ ਸਥਾਪਨਾ ਵਿਚ ਨਿਸ਼ਚੇ ਹੀ ਉਨ੍ਹਾਂ ਦਾ ਸਥਾਨ ਪ੍ਰਥਮ ਪਰਵਾਨ ਕੀਤਾ ਗਿਆ ਹੈ।

ਤੀਸਰੇ ਕਾਂਡ ਵਿਚ ਸਿੱਖ ਧਰਮ ਸ਼ਾਸ਼ਤਰ ਦੇ ਪ੍ਰਮੁੱਖ ਸਰੋਕਾਰਾਂ ਬਾਰੇ ਸੰਖੇਪ ਚਰਚਾ ਕਰਨ ਦਾ ਯਤਨ ਕੀਤਾ ਗਿਆ ਹੈ। ਜਿਹੜੇ ਸਿੱਟੇ ਪਹਿਲੇ ਕਾਂਡ ਵਿਚ ਕੱਢੇ ਗਏ ਸਨ, ਉਸੇ ਨੂੰ ਸਾਹਮਣੇ ਰਖਦਿਆਂ ਵਿਵੇਚਨ ਕੀਤਾ ਗਿਆ ਹੈ। ਸਾਰੇ ਕਾਂਡ ਨੂੰ ਪੰਜ ਭਾਗਾਂ ਵਿਚ ਵੰਡ ਲਿਆ ਗਿਆ ਹੈ ਜੋ ਇਸ ਪ੍ਰਕਾਰ ਹਨ: ਆਦਰਸ਼, ਮਾਧਿਅਮ, ਖ਼ੇਤਰ, ਪਹੁੰਚ ਅਤੇ ਕੀਮਤਾਂ। ਇਸਦਾ ਪਿਛੋਕੜ ਰਿਸ਼ੀ ਪਰੰਪਰਾ ਤੋਂ ਮੰਨਿਆ ਗਿਆ ਹੈ। ਰਿਸ਼ੀ ਪਰੰਪਰਾ ਅਤੇ ਸਿੱਖ ਪਰੰਪਰਾ ਵਿਚ ਭਗਤੀ ਪਰੰਪਰਾਂ ਆਉਂਦੀ ਹੈ। ਭਗਤੀ ਪਰੰਪਰਾ ਨੂੰ ਰਿਸ਼ੀ ਪਰੰਪਰਾ ਅਤੇ ਸਿੱਖ ਪਰੰਪਰਾ ਵਿਚਕਾਰ ਪੁਲ ਵਜੋਂ ਪਰਵਾਨ ਕੀਤਾ ਗਿਆ ਹੈ। ਧਰਮ ਚਿੰਤਨ ਦੇ ਖ਼ੇਤਰ ਵਿਚ ਸਤਿਗੁਰੂ ਸਾਹਿਬਾਨ ਨੇ ਇਸ ਤੋਂ ਅਗੇ ਚਲਕੇ ਸੁਤੰਤਰ ਸਿੱਖ ਜੁਗਤਿ ਨੂੰ ਸਾਹਮਣੇ ਲਿਆਂਦਾ ਹੈ। ਜਿਨ੍ਹਾਂ ਆਧਾਰਾਂ ਤੇ ਇਹ ਸੁਤੰਤਰ ਸਿੱਖ ਜੁਗਤਿ ਸਾਹਮਣੇ ਆਈ ਹੈ, ਉਨ੍ਹਾਂ ਧਰਮ ਸ਼ਾਸ਼ਤਰੀ ਆਧਾਰਾਂ ਦੀ ਨਿਸ਼ਾਨਦੇਹੀ ਇਸ ਕਾਂਡ ਵਿਚ ਕੀਤੀ ਗਈ ਹੈ। ਇਨ੍ਹਾਂ ਤੱਥਾਂ ਦਾ ਮੂਲ ਆਧਾਰ **'ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ'** ਨੂੰ ਪਰਵਾਨ ਕੀਤਾ ਗਿਆ ਹੈ। ਅਗੇ ਜੋ ਪੰਜ ਭਾਗਾਂ ਦੀ ਵੰਡ ਕੀਤੀ ਗਈ ਹੈ ਉਸ ਵਿਚ ਪਹਿਲੇ ਭਾਗ ਵਿਚ ਮਨੁੱਖੀ ਜੀਵਨ ਦੇ ਆਦਰਸ਼ ਨੂੰ ਸਾਹਮਣੇ ਰਖਿਆ ਗਿਆ ਹੈ। ਗੁਰਬਾਣੀ ਦੇ ਆਧਾਰ ਤੇ ਇਹ ਨਿਸ਼ਚਿਤ ਕੀਤਾ ਗਿਆ ਹੈ ਕਿ ਮਨੁੱਖੀ ਆਦਰਸ਼ ਦੈਵੀ ਸੱਤਾ ਨਾਲ ਇਕਸੁਰਤਾ ਹੈ। ਇਸ ਦੈਵੀ ਸੱਤਾ ਦਾ ਸਰੂਪ ਮੂਲ ਮੰਤਰ ਦੇ ਆਧਾਰ ਤੇ ਵਿਚਾਰਿਆ ਗਿਆ ਹੈ। ਇਸ ਆਦਰਸ਼ ਦੀ ਪ੍ਰਾਪਤੀ ਲਈ ਜੀਵ ਨੇ ਸਚਿਆਰ ਅਥਵਾ ਸੰਪੂਰਨ ਮਨੁੱਖ ਬਣਨਾ ਹੈ ਜਿਸਨੂੰ ਗੁਰਬਾਣੀ ਵਿਚ ਪੰਚ ਅਥਵਾ ਗੁਰਮੁੱਖ ਦੀ ਸੰਗਿਆ ਵੀ ਦਿਤੀ ਗਈ ਹੈ। ਇਸ ਆਦਰਸ਼ ਵਿਚ ਗੁਰੂ ਜੋਤਿ ਨੇ ਸਹਾਈ ਹੋਣਾ ਹੈ। ਗੁਰਸ਼ਬਦ ਅਥਵਾ ਗੁਰਬਾਣੀ ਤਕ ਰਸਾਈ ਹੀ ਮਨੁੱਖ ਨੂੰ ਆਪਣੀ ਮੰਜ਼ਿਲ ਤਕ ਪਹੁੰਚਾ ਸਕਦੀ ਹੈ। ਇਸ ਲਈ ਗੁਰੂ ਜੋਤਿ ਨਾਲ ਸਮਸ੍ਰਰ ਹੋਣ ਨੂੰ ਵੀ ਆਦਰਸ਼ ਪਰਵਾਨ ਕੀਤਾ ਗਿਆ ਹੈ ਅਤੇ ਸ਼ਬਦ ਗੁਰੂ ਦੇ ਸਿਧਾਂਤ ਦੀ ਧਰਮ-ਸ਼ਾਸ਼ਤਰੀ ਵਿਆਖਿਆ ਕੀਤੀ ਗਈ ਹੈ। ਸਚਿਆਰ ਮਨੁੱਖ ਬਣਨ ਲਈ ਜੋ ਮਾਰਗ ਦਰਸਾਇਆ ਗਿਆ ਹੈ ਉਸ ਵਿਚ ਹੁਕਮ, ਰਜ਼ਾ ਅਥਵਾ ਭਾਣੇ ਵਿਚ ਰਹਿਣ ਦੀ ਜੁਗਤਿ ਦੀ ਵਿਆਖਿਆ ਕੀਤੀ ਗਈ ਹੈ। ਗੁਰਬਾਣੀ ਨੇ **'ਸਿਮਰਨ ਜੁਗਤਿ'** ਨੂੰ ਇਸ ਪ੍ਰਾਪਤੀ ਵਾਸਤੇ ਪਰਮੁੱਖਤਾ ਪਰਦਾਨ ਕੀਤੀ ਹੈ। ਸਿਮਰਨ ਦੇ ਨਾਲ ਨਾਲ **ਸੇਵਾ** ਨੂੰ ਸਚਿਆਰ ਬਣਨ ਲਈ ਦੂਸਰਾ ਅਹਿਮ ਸਤੰਭ ਗੁਰਬਾਣੀ ਨੇ ਪਰਵਾਨ ਕੀਤਾ ਹੋਇਆ ਹੈ। ਸੇਵਾ ਤੇ ਸਿਮਰਨ ਦੀ ਜੁਗਤਿ ਨੇ **ਸਤਿਸੰਗਤ** ਵਿਚ ਪਰਫੁਲਤ ਹੋਣਾ ਹੈ। ਇਸ ਲਈ ਅਗੇ ਚਲਕੇ ਸਤਿਸੰਗਤ ਨਾਲ ਜੁੜੇ ਹੋਏ ਧਰਮ ਸ਼ਾਸ਼ਤਰੀ ਸਰੋਕਾਰਾਂ ਨੂੰ ਵਿਚਾਰਿਆ ਗਿਆ ਹੈ। ਸਤਿਸੰਗਤ ਰੂਪ ਵਿਚ ਮਿਲ ਬੈਠਣ ਲਈ ਸਿੱਖ ਧਰਮ ਵਲੋਂ **ਗੁਰਦੁਆਰੇ** ਨੂੰ ਮਾਨਤਾ ਬਖਸ਼ੀ ਗਈ ਹੈ। ਗੁਰਦੁਆਰੇ ਦਾ ਪਰਮੁੱਖ ਬਿੰਬ ਹਰਿਮੰਦਰ ਸਾਹਿਬ ਹੈ। ਸਚਿਆਰ ਮਨੁੱਖ ਦੇ ਪਰਗਾਸ ਲਈ ਅੰਤਿਮ ਟੀਚਾ ਸਿੱਖ ਜੀਵਨ ਜਾਚ ਨੇ **'ਖ਼ਾਲਸਾ'** ਬਣਨਾ ਪਰਵਾਨ ਕੀਤਾ ਹੋਇਆ ਹੈ, ਜਿਸ ਲਈ **ਅੰਮ੍ਰਿਤ ਛਕਣ** ਦੀ ਵਿਧੀ ਦਸਮ ਪਾਤਸ਼ਾਹ ਹਜ਼ੂਰ ਨੇ ਬਖਸ਼ਿਸ਼ ਕੀਤੀ। ਸਿੱਖ ਧਰਮ ਦੇ ਪੈਰੋਕਾਰਾਂ ਨੇ **ਪੰਜ ਕਕਾਰੀ ਰਹਿਤ** ਅਤੇ **ਚਾਰ ਬੱਜਰ ਕੁਰਹਿਤਾਂ** ਨੂੰ ਦ੍ਰਿੜ੍ਹ ਕਰਦਿਆਂ **'ਸੰਤ-ਸਿਪਾਹੀ'** ਦੀ ਪਦਵੀ ਹਾਸਲ ਕਰਨੀ ਹੈ ਜਿਸ ਨਾਲ ਸਿੱਖ ਨੇ ਅਕਾਲ ਪੁਰਖ਼ ਦੀ ਫੌਜ ਵਿਚ ਦਾਖ਼ਲਾ ਲੈਣਾ ਹੈ। ਇਹੋ ਘਾੜਤ ਹੈ ਜਿਸ ਵਿਚ ਘੜਿਆ ਜਾਕੇ ਨਵੇਂ ਨਰੋਏ ਮਨੁੱਖ ਦਾ ਸਰੂਪ ਸੰਸਾਰ ਸਾਹਮਣੇ ਲਿਆਂਦਾ

ਗਿਆ ਹੈ। ਇਹ ਸਾਰੇ ਸਰੋਕਾਰ ਸਿੱਖ ਧਰਮ ਸਾਸ਼ਤਰੀ ਜੁਗਤਿ ਦਾ ਹਿੱਸਾ ਹਨ ਜਿਨ੍ਹਾਂ ਦਾ ਸਾਰ ਵਿਸਥਾਰ ਇਸ ਕਾਂਡ ਵਿਚ ਦਿਤਾ ਗਿਆ ਹੈ।

ਅਜਿਹੇ ਵਿਗਾਸਮਈ ਸਚਿਆਰ ਖਾਲਸੇ ਦੀ ਪਹੁੰਚ **'ਨਿਰਭੈਤਾ ਅਤੇ ਨਿਰਵੈਰਤਾ'** ਵਾਲੀ ਹੋਣੀ ਚਾਹੀਦੀ ਹੈ। **'ਚੜ੍ਹਦੀ ਕਲਾ ਅਤੇ ਸਰਬੱਤ ਦਾ ਭਲਾ'** ਹਮੇਸ਼ਾ ਉਸਦੀ ਸਿਮਰਤੀ ਦਾ ਭਾਗ ਬਣੇ ਰਹਿਣੇ ਚਾਹੀਦੇ ਹਨ। **'ਅਰਦਾਸ'** ਵਾਲੀ ਪਹੁੰਚ ਉਸਦੇ ਜੀਵਨ-ਅਮਲ ਦਾ ਹਿੱਸਾ ਹੋਣੀ ਚਾਹੀਦੀ ਹੈ। ਇਸ ਪ੍ਰੇਰਣਾ ਸਰੋਤ ਵਿਚੋਂ ਹੀ ਸਿੱਖ ਆਚਰਣ ਨੇ ਪਰਪੱਕ ਹੋਣਾ ਹੈ।

ਇਹ ਆਦਰਸ਼ ਅਤੇ ਪਹੁੰਚ ਕਿਨ੍ਹਾਂ ਕੀਮਤਾਂ ਰਾਹੀਂ ਉਭਰ ਸਕਦੀ ਹੈ ਇਸਦਾ ਵਿਸਥਾਰ ਵੀ ਦਿਤਾ ਗਿਆ ਹੈ। ਸਿੱਖ ਧਰਮ ਵਲੋਂ ਮਨੁੱਖੀ ਸਮਾਜ ਦੀ ਉਸਾਰੀ ਲਈ ਬਿਲਕੁਲ ਨਵੀਆਂ ਨਰੋਈਆਂ ਕੀਮਤਾਂ ਦਾ ਨਿਰਮਾਣ ਕੀਤਾ ਗਿਆ ਹੈ ਜੋ ਪੂਰਨ ਰੂਪ ਵਿਚ ਸੁਤੰਤਰ ਹਨ। ਇਹਨਾਂ ਨੂੰ ਕਿਸੇ ਹੋਰ ਧਰਮ ਅਥਵਾ ਚਿੰਤਨ ਦੀ ਨਿਰੰਤਰਤਾ ਵਿਚ ਨਹੀਂ ਵੇਖਿਆ ਜਾਣਾ ਚਾਹੀਦਾ ਕਿਉਂਕਿ ਸਿਖ ਧਰਮ ਨੇ ਜੋ ਸ਼ਖਸ਼ੀਅਤ ਪੈਦਾ ਕੀਤੀ ਹੈ ਉਸਦੇ ਪਿਛੇ ਇਹ ਧਰਮ ਸ਼ਾਸ਼ਤਰੀ ਕੀਮਤਾਂ ਹੀ ਕੰਮ ਕਰ ਰਹੀਆਂ ਹਨ। ਸਚਿਆਰ ਮਨੁੱਖ ਲਈ **'ਆਤਮ ਸਨਮਾਨ'** ਸਭ ਨਾਲੋਂ ਉੱਤਮ ਧਰਮ ਸ਼ਾਸ਼ਤਰੀ ਕੀਮਤ ਪਰਵਾਨੀ ਗਈ ਹੈ। ਆਤਮ ਸਨਮਾਨ ਅਤੇ ਸ੍ਵੈ-ਸਤਿਕਾਰ ਮਨੁੱਖੀ ਸਮਾਜ ਨੂੰ ਸਤਿਗੁਰੂ ਸਾਹਿਬਾਨ ਦੀ ਸਭ ਤੋਂ ਉੱਚਤਮ ਦੇਣ ਆਖੀ ਜਾ ਸਕਦੀ ਹੈ। ਏਸੇ ਸ੍ਵੈ-ਸਤਿਕਾਰ ਤੇ ਆਤਮ ਸਨਮਾਨ ਨੂੰ ਬੁਲੰਦੀਆਂ ਤੇ ਪਹੁੰਚਾਉਣ ਲਈ ਸਤਿਗੁਰਾਂ ਨੇ ਕਿਹਾ ਸੀ ਕਿ ਇਨ੍ਹਾਂ ਨੀਚ, ਦਲਿਤ ਅਤੇ ਨੀਵੇਂ ਕਹੇ ਜਾਣ ਵਾਲੇ ਲੋਕਾਂ ਨੂੰ ਮੈਂ ਖ਼ਾਲਸਾ ਥਾਪ ਕੇ ਪਾਤਸ਼ਾਹੀਆਂ ਬਖ਼ਸ਼ਾਂਗਾ। ਇਸ ਨੂੰ ਸਿੱਖ ਕੌਮੀਅਤ ਦੇ ਆਧਾਰ ਵਜੋਂ ਪਰਵਾਨ ਕਰ ਲਿਆ ਗਿਆ ਹੈ। ਸਤਿਗੁਰਾਂ ਨੇ ਇਨ੍ਹਾਂ ਆਮ ਲੋਕਾਂ ਨੂੰ ਖ਼ਾਲਸਾ ਸਜਣ ਤੇ ਆਪਣਾ ਸਤਿਗੁਰੂ ਪਰਵਾਨ ਕੀਤਾ ਹੋਇਆ ਹੈ। ਸਮਾਜ ਨੂੰ ਨਵਾਂ ਨਰੋਆ ਰਖਣ ਲਈ ਗੁਰਮਤਿ ਚਿੰਤਨ ਨੇ **ਇਹ ਦ੍ਰਿੜ੍ਹ ਕਰਵਾਇਆ ਹੈ ਕਿ ਮਨੁੱਖ ਦੀ ਜਨਮ ਤੋਂ ਕੋਈ ਜਾਤ ਨਹੀਂ ਹੈ**। ਇਸਦਾ ਸਿਧਾਂਤਕ ਪਰਿਪੇਖ ਗੁਰਮਤਿ ਚਿੰਤਨ ਦਾ ਹਿੱਸਾ ਹੈ। ਇਸੇ ਲਈ ਜਾਤ ਪਾਤ ਨਾਲ ਪਰਵੇਸ਼ ਕੀਤੀ ਬੇਪਤੀ ਨੂੰ ਸਿੱਖ ਧਰਮ ਸ਼ਾਸ਼ਤਰ ਵਿਚ ਕੋਈ ਸਥਾਨ ਪ੍ਰਾਪਤ ਨਹੀਂ ਹੈ। ਇਹ ਇਨਕਲਾਬੀ ਪਰਿਵਰਤਨ ਸੀ ਜੋ ਸਿੱਖ ਗੁਰੂਆਂ ਨੇ ਖ਼ਾਲਸਾ ਰੂਪ ਵਿਚ ਸਾਹਮਣੇ ਲਿਆਂਦਾ।

ਮਨੁੱਖੀ ਜੀਵਨ ਦੇ ਸੰਤੁਲਨ ਲਈ ਸਿੱਖ ਜੀਵਨ ਜਾਚ ਨੇ **ਗ੍ਰਹਿਸਤ-ਉਦਾਸ** ਨੂੰ ਪਰਵਾਨਗੀ ਬਖਸ਼ੀ ਹੋਈ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਦੇ ਆਰੰਭ ਵਿਚ ਹੀ **'ਇਸਤਰੀ ਸਤਿਕਾਰ'** ਨੂੰ ਸਾਹਮਣੇ ਲਿਆਂਦਾ ਸੀ। **'ਕਿਰਤ'** ਨੂੰ ਮਨੁੱਖੀ ਜੀਵਨ ਦੀ ਗੌਰਵਤਾ ਦਾ ਭਾਗ ਬਣਾਇਆ ਗਿਆ ਹੈ। ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਦੀ ਤ੍ਰੈ-ਪਰਤੀ ਧਰਮ ਸ਼ਾਸ਼ਤਰੀ ਜੁਗਤਿ ਨਾਲ ਸੰਗਤ ਅਤੇ ਪੰਗਤ ਦੀ ਪ੍ਰਥਾ ਜੁੜੀ ਹੋਈ ਹੈ। **ਦੇਗ ਅਤੇ ਤੇਗ ਦਾ ਸੰਕਲਪ** ਸਿੱਖ ਧਰਮ ਦੀਆਂ ਪ੍ਰਮੁੱਖ ਕੀਮਤਾ ਵਿਚੋਂ ਇਕ ਹੈ। ਇਸਦੀ ਵੀ ਵਿਸਥਾਰ ਸਹਿਤ ਚਰਚਾ ਕੀਤੀ ਗਈ ਹੈ।

ਚੌਥੇ ਕਾਂਡ ਵਿਚ ਇਨ੍ਹਾਂ ਹੀ ਪੰਜ ਧਰਮ ਸ਼ਾਸ਼ਤਰੀ ਜੁਗਤਾਂ ਦੀ ਨਿਸ਼ਾਨਦੇਹੀ ਭਾਈ ਗੁਰਦਾਸ ਦੇ ਕਬਿੱਤ ਸਵੈਯਾਂ ਦੇ ਆਧਾਰ ਤੇ ਕੀਤੀ ਗਈ ਹੈ। ਇਸ ਕਾਂਡ ਦੇ ਆਰੰਭ ਵਿਚ ਧਰਮ ਸ਼ਾਸ਼ਤਰੀ ਪੱਖ ਤੋਂ ਭਾਈ ਗੁਰਦਾਸ ਜੀ ਦੇ ਜੀਵਨ ਦੀ ਵਿਆਖਿਆ ਕਰਨ ਦਾ ਯਤਨ ਵੀ ਕੀਤਾ ਗਿਆ ਹੈ। ਉਨ੍ਹਾਂ ਦੇ ਯੋਗਦਾਨ ਨੂੰ ਵੱਖੋ ਵੱਖਰੇ ਭਾਗਾਂ ਵਿਚ ਵੰਡਕੇ ਚਰਚਾ ਕੀਤੀ ਗਈ ਹੈ। ਕਬਿੱਤ ਸਵੈਯਾਂ ਦੇ ਆਧਾਰ ਤੇ ਜਿਹੜੇ ਮੁੱਖ ਧਰਮ-ਸ਼ਾਸ਼ਤਰੀ ਸਰੋਕਾਰ ਸਾਹਮਣੇ ਆਏ ਹਨ, ਉਨ੍ਹਾਂ ਵਿਚ ਸਤਿਗੁਰੂ, ਗੁਰਬਾਣੀ,ਗੁਰਮੁਖ, ਸਤਿਸੰਗਤ, ਸਿਮਰਨ ਜੁਗਤਿ, ਪ੍ਰੇਮਾ ਭਗਤੀ, ਕੀਰਤਨ ਭਗਤੀ,ਅੰਮ੍ਰਿਤ-ਵੇਲਾ, ਸੇਵਾ, ਪਰਉਪਕਾਰ, ਮਿਠਾ ਬੋਲਣਾ, ਨਿਰਮਤਾ, ਸਿਦਕ-ਭਰੋਸਾ, ਬਿਰਹਾ, ਹਉਮੈ ਨਵਿਰਤੀ, ਨਿੰਦਾ ਤਿਆਗ, ਗ੍ਰਹਿਸਤ ਪ੍ਰਧਾਨਤਾ, ਪਰਤਨ-ਪਰਧਨ ਦਾ ਤਿਆਗ,ਧਰਮਸਾਲ ਦੀ ਮਹਾਨਤਾ, ਪੂਜਾ ਦੇ ਧਾਨ ਦਾ ਤਿਆਗ, ਜੀਵਨ ਮੁਕਤੀ, ਕਰਮਕਾਂਡੀ-ਰਹਿਤ ਦਾ ਤਿਆਗ ਆਦਿ ਦਾ ਵਿਵਰਣ ਸਾਹਮਣੇ ਲਿਆਉਣ ਦਾ ਯਤਨ ਕੀਤਾ ਗਿਆ ਹੈ।

ਧਰਮ ਵਿਗਿਆਨ ਬਾਰੇ ਪ੍ਰਾਪਤ ਅੰਤਰ-ਦ੍ਰਿਸ਼ਟੀਆਂ ਦੀ ਰੋਸ਼ਨੀ ਵਿਚ ਜੋ ਖ਼ੋਜ ਵਿਧੀ ਇਸ ਖੋਜ-ਨਿਬੰਧ ਵਿਚ ਅਪਣਾਈ ਗਈ ਹੈ, ਉਸਨੂੰ ਤੁਲਨਾਤਮਕ ਧਰਮ ਸ਼ਾਸ਼ਤਰੀ ਵਿਧੀ ਆਖਿਆ ਜਾ ਸਕਦਾ ਹੈ। ਨਿਸ਼ਾਨਾ ਇਹ ਰਖਿਆ ਗਿਆ ਹੈ ਕਿ ਧਰਮ ਚਿੰਤਨ ਦੇ ਅੰਤਰਗਤ ਪ੍ਰਸਪਰ ਮਾਨਵ-ਵਾਰਤਾਲਾਪ ਦੀਆਂ ਸੰਭਾਵਨਾਵਾਂ ਦੀ ਨਿਸ਼ਾਨਦੇਹੀ ਕੀਤੀ ਜਾ ਸਕੇ। ਇਸ ਵਿਚਾਰ ਨੂੰ ਲੈਕੇ ਧਰਮ ਪਰਚਾਰ ਦੇ ਖ਼ੇਤਰ ਵਿਚ ਕੁਝ ਅੰਤਰ-ਰਾਸ਼ਟਰੀ ਸੰਸਥਾਵਾਂ ਬਹੁ-ਧਰਮੀ ਪਹੁੰਚ ਵਿਧੀ ਬਾਰੇ ਕਿਸੇ ਸਾਂਝੇ ਮਾਡਲ ਦੀ ਭਾਲ ਵਿਚ ਵੀ ਹਨ। ਇਸ ਸ਼ੋਧ-ਪ੍ਰਬੰਧ ਰਾਹੀਂ ਅਜਿਹੇ ਸਾਂਝੇ ਮਾਡਲ ਵਾਸਤੇ ਸ਼ਬਦ-ਧਰਮ-ਸ਼ਾਸ਼ਤਰ ਨੂੰ ਸਾਹਮਣੇ ਲਿਆਉਣ ਦਾ ਯਤਨ ਕੀਤਾ ਗਿਆ ਹੈ। ਸ਼ਬਦ-ਧਰਮ-ਸ਼ਾਸ਼ਤਰ, ਗੁਰਮਤਿ ਚਿੰਤਨ ਦਾ ਪ੍ਰਾਣ ਕੇਂਦਰ ਹੈ ਅਤੇ ਦੇਹਧਾਰੀ ਸਰਦਾਰੀ ਤੋਂ ਮੁਕਤੀ ਲੈਣ ਵਿਚ ਸਹਾਇਤਾ ਕਰਦਾ ਹੈ। ਤੁਲਨਾਤਮਿਕ ਅਧਿਐਨ ਵੇਲੇ ਇਹ ਜ਼ਰੂਰੀ ਨਹੀਂ ਸਮਝਿਆ ਗਿਆ ਕਿ ਇਕ ਧਰਮ ਵਿਚ ਪ੍ਰਾਪਤ ਧਰਮ ਸ਼ਸਾ਼ਤਰ ਦੀ ਵਿਆਖਿਆ ਨੂੰ ਹੂਬਹੂ ਦੂਜੇ ਧਰਮ ਉਤੇ ਉਸੇ ਤਰ੍ਹਾਂ ਲਾਗੂ ਕਰ ਦਿਤਾ ਜਾਵੇ। ਸਗੋਂ ਇਹ ਸਾਹਮਣੇ ਲਿਆਉਣ ਦਾ ਯਤਨ ਕੀਤਾ ਗਿਆ ਹੈ ਕਿ ਕਿਸੇ ਵੀ ਧਰਮ ਵਿਚ ਪ੍ਰਾਪਤ ਧਰਮ ਸ਼ਾਸ਼ਤਰੀ ਸਰੋਕਾਰ, ਦੂਜੇ ਧਰਮ ਉਤੇ ਕਈ ਵਾਰ ਲਾਗੂ ਹੁੰਦੇ ਹਨ ਅਤੇ ਕਈ ਵਾਰ ਬਿਲਕੁਲ ਹੀ ਲਾਗੂ ਨਹੀਂ ਹੁੰਦੇ। ਏਸੇ ਕਰਕੇ ਇਸ ਖੋਜ-ਨਿਬੰਧ ਵਿਚ ਪੱਛਮੀ ਧਰਮ ਸ਼ਾਸ਼ਤਰ ਨਾਲ ਜੁੜੇ ਹੋਏ ਅਧਿਐਨ ਦੀ ਲੋੜ ਮੁਤਾਬਿਕ ਹੀ ਵਰਤੋਂ ਕੀਤੀ ਗਈ ਹੈ। ਟੂਕਾਂ ਵਾਸਤੇ ਗੁਰਬਾਣੀ ਨੂੰ ਪਹਿਲ ਦਿਤੀ ਗਈ ਹੈ। ਲੋੜੀਂਦੀਆਂ ਅੰਤਰ-ਦ੍ਰਿਸ਼ਟੀਆਂ ਨੂੰ ਅੱਖੋਂ ਓਹਲੇ ਵੀ ਨਹੀਂ ਕੀਤਾ ਗਿਆ। ਇਸ ਚੇਤਨਾ ਨੂੰ ਤੁਲਨਾਤਮਕ ਧਰਮ ਸ਼ਾਸ਼ਤਰ ਦਾ ਆਧਾਰ ਪਰਵਾਨ ਕਰ ਲਿਆ ਗਿਆ ਹੈ। ਭਾਈ ਗੁਰਦਾਸ ਜੀ ਦੇ ਕਬਿੱਤ ਸਵੱਯਾਂ ਨਾਲ ਇਹ ਪ੍ਰਸੰਗ ਸਾਹਮਣੇ ਆ ਗਿਆ ਹੈ ਕਿ ਭਾਰਤ ਵਿਚ ਜਿਸ ਤਰ੍ਹਾਂ ਦੇ ਸੁਤੰਤਰ ਅਤੇ ਸਦਕਾਲੀਨ ਧਰਮ ਸ਼ਾਸ਼ਤਰ ਦੀ ਸਥਾਪਨਾ ਦੀ ਲੋੜ ਸੀ, ਉਹ ਭਾਰਤੀ ਧਰਮਾਂ ਵਿਚ ਸੰਭਵ ਨਹੀਂ ਹੋ ਸਕਿਆ। ਸਿੱਖ ਧਰਮ ਸ਼ਾਸ਼ਤਰ ਦੇ ਸੁਤੰਤਰ ਅਗਨੀ ਸਵਰ ਨਾਲ ਇਹ ਤੱਥ ਸਥਾਪਤ ਹੋ ਜਾਂਦਾ ਹੈ ਕਿ ਸਿਮਰਨ ਧਰਮ ਸ਼ਾਸ਼ਤਰ ਜਾਂ ਸ਼ਬਦ ਧਰਮ ਸ਼ਾਸ਼ਤਰ ਇਹ ਲੋੜ ਪੂਰੀ ਕਰਦਾ ਹੈ ਅਤੇ ਏਸੇ ਲਈ ਇਹ ਪੂਰੀ ਤਰ੍ਹਾਂ ਗੁਰਬਾਣੀ ਤੇ ਆਧਾਰਿਤ ਹੈ। ਗੁਰਬਾਣੀ ਆਧਾਰਿਤ ਇਸ ਧਰਮ ਸ਼ਾਸ਼ਤਰ ਦੀ ਪਾਲਣਾ ਕੋਈ ਵੀ

ਇਨਸਾਨ ਕਦੇ ਵੀ ਅਤੇ ਕਿਤੇ ਵੀ ਕਰ ਸਕਦਾ ਹੈ। ਵਿਸ਼ਵਾਰਥੀ ਸੁਰ ਵਾਲੀ ਇਹੀ ਪੁਕਾਰ ਸੀ, ਜਿਹੜੀ ਅਕਾਲ-ਪੁਰਖ਼ ਨੇ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਸੁਣੀ ਸੀ ਅਤੇ ਜਗਤ ਜਲੰਦੇ ਨੂੰ ਠਾਰਨ ਵਾਸਤੇ ਸ਼ਬਦ ਧਰਮ ਸ਼ਾਸ਼ਤਰ ਦੀ ਜੁਗਤਿ ਗੁਰੂ ਨਾਨਕ ਸਾਹਿਬ ਰਾਹੀਂ "ਧਰਤ ਲੋਕਾਈ ਸੋਧਣ ਵਾਸਤੇ" ਸਥਾਪਤ ਹੋ ਗਈ ਸੀ। ਸਿੱਖ ਧਰਮ ਸ਼ਾਸ਼ਤਰ ਦੇ ਅੰਤਰਗਤ ਸਿੱਖ ਜਾਂ ਖ਼ਾਲਸਾ ਜਾਂ ਪਾਹੁਲ ਜਾਂ ਅੰਮ੍ਰਿਤ ਨੂੰ ਵੱਖ ਵੱਖ ਪਰਵਾਨ ਕੀਤੇ ਜਾਣ ਦੀ ਆਗਿਆ ਨਹੀਂ ਹੈ। ਇਹ ਦੋਵੇਂ ਜੋਤਿ ਅਤੇ ਜੁਗਤਿ ਦੇ ਸਿਧਾਂਤ ਮੁਤਾਬਿਕ ਸਾਹਮਣੇ ਆਏ ਹਨ। ਇਸ ਲਈ ਬਾਹਰੀ ਨਜ਼ਰੇ ਪ੍ਰਤੀਤ ਹੁੰਦੇ ਇਹ ਧਰਮ ਸ਼ਾਸ਼ਤਰੀ ਨੁਕਤੇ ਪੂਰਕ ਧਰਮ ਸ਼ਾਸ਼ਤਰ ਵਜੋਂ ਪ੍ਰਸਤੁਤ ਕੀਤੇ ਗਏ ਹਨ। ਆਧਾਰ ਇਹ ਰਖਿਆ ਗਿਆ ਹੈ ਕਿ ਕਿਸੇ ਵੀ ਧਰਮ ਦੀ ਸਾਰਥਕਤਾ ਦਾ ਇਸ ਗੱਲ ਤੋਂ ਪਤਾ ਲਗਣਾ ਹੈ ਕਿ ਸੰਬੰਧਿਤ ਧਰਮ ਨੇ ਕਿਹੋ ਜਿਹੀ ਮਾਨਵੀ ਸ਼ਖਸ਼ੀਅਤ ਪੈਦਾ ਕੀਤੀ ਹੈ? ਇਹ ਵੀ ਖ਼ਿਆਲ ਰਖ ਲਿਆ ਹੈ ਕਿ ਧਰਮ ਸ਼ਾਸ਼ਤਰ ਕਈ ਵਾਰ ਸਿਧਾਂਤ ਦੀ ਥਾਂ ਪਰੰਪਰਾਵਾਂ ਤੋਂ ਵੀ ਅਗਵਾਈ ਲੈ ਲੈਂਦਾ ਹੈ। ਪਰ ਸਿੱਖ ਧਰਮ ਵਿਚ ਪਰੰਪਰਾ ਨੂੰ ਸਿਧਾਂਤ ਦੀ ਸਮਾਂਨਾਂਤਰਤਾ ਵਿਚ ਹੋ ਜਾਣ ਦੀ ਆਗਿਆ ਨਹੀਂ ਹੈ। ਇਸੇ ਲਈ ਭਾਈ ਗੁਰਦਾਸ ਜੀ ਦੇ ਕਬਿੱਤ ਸਵੱਯਾਂ ਦੇ ਆਧਾਰ ਤੇ ਇਹ ਨਤੀਜਾ ਕਢਿਆ ਗਿਆ ਹੈ ਕਿ ਧਰਮ ਸ਼ਾਸ਼ਤਰ ਖੜੋਤ ਦਾ ਸ਼ਿਕਾਰ ਹੋ ਸਕਦਾ ਹੈ ਜਿਵੇਂ ਕਿ ਪੂਰਵ ਨਾਨਕ ਕਾਲ ਵਿਚ ਭਾਰਤ ਦੀ ਧਰਤੀ ਤੇ ਵਾਪਰ ਰਿਹਾ ਸੀ। ਸਿੱਖ ਧਰਮ ਸ਼ਾਸ਼ਤਰ ਵਿਚ ਵੀ ਅਜਿਹੀ ਖੜੋਤ ਦੀ ਸੰਭਾਵਨਾ ਹੋ ਸਕਦੀ ਹੈ। ਪਰ ਸਿੱਖ ਧਰਮ ਸ਼ਾਸ਼ਤਰ ਵਿਚ ਖੜੋਤ ਨਾਲ ਜੁੜੇ ਹੋਏ ਕਿਸੇ ਵੀ ਸਰੋਕਾਰ ਨੂੰ ਸਿਧਾਂਤਕ ਮਾਨਤਾ ਪ੍ਰਾਪਤ ਨਾ ਹੋਣ ਕਰਕੇ, ਇਨ੍ਹਾਂ ਵਿਰੁੱਧ ਆਵਾਜ਼ ਉਠਾਏ ਜਾਣ ਦੀ ਆਗਿਆ ਦਿਤੀ ਹੋਈ ਹੈ। ਇਸਨੂੰ ਵਿਅਕਤੀਗਤ ਪ੍ਰਸੰਗ ਵਿਚ ਆਤਮ-ਚੀਨਣ ਕਿਹਾ ਜਾ ਸਕਦਾ ਹੈ ਅਤੇ ਇਸਦਾ ਸਮੂਹਕ ਪ੍ਰਸੰਗ ਸੰਗਤੀ ਜੁਗਤਿ ਵਿਚ ਸਾਹਮਣੇ ਆ ਗਿਆ ਹੈ। ਸਿੱਖ ਧਰਮ ਵਿਚ ਸ਼ੋਰੀਲੇ, ਸ਼ੋਸ਼ਣੀ ਅਤੇ ਵਿਹਲੜ ਸਰੋਕਾਰਾਂ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਹੈ। ਇਸੇ ਨੂੰ ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਰਾਹੀਂ ਧਰਮ ਸ਼ਾਸ਼ਤਰੀ ਪ੍ਰਸੰਗ ਵਿਚ ਪ੍ਰਸਤੁਤ ਕਰ ਦਿਤਾ ਗਿਆ ਹੈ।

# ਸਹਾਇਕ ਪੁਸਤਕਾਂ ਦੀ ਸੂਚੀ

**ਪੰਜਾਬੀ ਪੁਸਤਕਾਂ:**


ਓਅੰਕਾਰ ਸਿੰਘ,(ਸੰਪਾ.) — *ਕਬਿੱਤ ਸਵੈਯੇ ਭਾਈ ਗੁਰਦਾਸ ਅਨੁਕ੍ਰਮਣਿਕਾ ਤੇ ਕੋਸ਼,* ਪਟਿਆਲਾ, ਪੰਜਾਬੀ ਯੂਨੀਵਰਸਿਟੀ, 1993.

ਅਕਾਲੀ ਕੌਰ ਸਿੰਘ ਨਿਹੰਗ — *ਭਾਈ ਗੁਰਦਾਸ ਜੀ ਦੇ ਕਬਿੱਤ ਸ੍ਵਯੇ ਅਤੇ ਵਾਰਾਂ ਦੀ ਆਂ ਤੁਕਾਂ ਦਾ ਤਤਕਰਾ,* ਚੰਡੀਗੜ੍ਹ, ਕੋਠੀ ਨੰ. 47,ਸੈਕਟਰ 19-ਏ,1993.

--------------------- — *ਗੁਰੂ ਸ਼ਬਦ ਰਤਨ ਪ੍ਰਕਾਸ਼,* ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, 1986.

ਅਬਾਉਦੁੱਲਾ, ਗਿਆਨੀ — *ਕੁਰਾਨ ਸ਼ਰੀਫ਼ ਗੁਰਮੁਖੀ ਅਨੁਵਾਦ ਦਾ ਮੁਖ-ਬੰਦ,* ਕਾਦੀਆਂ, ਨਾਜ਼ਿਰ ਦਾਅਵਤ-ਵ-ਤਬਲੀਗ਼, ਮਿਤੀ ਹੀਣ।

ਅਮਰ, ਜਸਪਾਲ ਸਿੰਘ (ਡਾ.) — *ਭਾਈ ਗੁਰਦਾਸ ਦੀ ਬੋਲੀ (ਵਾਰਾਂ ਵਿਚ)* ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, 1988.

ਅਮਰ ਸਿੰਘ ਅਤੇ ਸ਼ਮਸ਼ੇਰ ਸਿੰਘ(ਸੰਪਾ.) — *ਵਾਰਾਂ ਭਾਈ ਗੁਰਦਾਸ ਜੀ,* ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1977.

ਅਰਸ਼ੀ, ਨਿਰਵੈਰ ਸਿੰਘ, — *ਸਿੱਖੀ ਸਿੱਦਕ,* ਆਨੰਦਪੁਰ ਸਾਹਿਬ, ਆਨੰਦਪੁਰੀ ਪਬਲਿਸ਼ਿੰਗ ਹਾਊਸ, 1989.

ਆਹਲੂਵਾਲੀਆ, ਜਸਬੀਰ ਸਿੰਘ(ਡਾ.) — *ਸਿੱਖ ਫਲਸਫ਼ੇ ਦੀ ਭੂਮਿਕਾ,* ਅੰਮ੍ਰਿਤਸਰ, ਰਘਬੀਰ ਰਚਨਾ ਪ੍ਰਕਾਸ਼ਨ, 1976.

ਆਹਲੂਵਾਲੀਆ, ਜਸਬੀਰ ਸਿੰਘ, ਅਤੇ ਪ੍ਰੋ. ਐਚ.ਐਸ. ਦਿਲਗੀਰ (ਸੰਪਾ.) — *ਸ੍ਰੀ ਅਕਾਲ ਤਖ਼ਤ: ਦੈਵੀ ਪ੍ਰਭੂਸਤਾ ਦਾ ਪ੍ਰਤੀਕ,* ਚੰਡੀਗੜ੍ਹ,ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ,1994

ਆਜ਼ਾਦ, ਕਿਰਪਾਲ ਸਿੰਘ, — *ਸਿੱਖ ਮੂਲਵਾਦ ਬਾਰੇ,* ਚੰਡੀਗੜ੍ਹ, ਪੰਜਾਬ ਬੁੱਕ ਸੈਂਟਰ, ਐਸ.ਸੀ.ਓ.,1126-27, ਸੈਕਟਰ-22-ਬੀ,ਸੰਨ ਕੋਈ ਨਹੀਂ।

| | |
|---|---|
| ਆਨੰਦ, ਬਲਵੰਤ ਸਿੰਘ | *ਸਿੱਖ ਅਤੇ ਸਿੱਖ ਧਰਮ,* ਦਿੱਲੀ, ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸੀਸ ਗੰਜ, ਚਾਂਦਨੀ ਚੌਂਕ, 1982. |
| ਸਹਿਗਲ, ਮਨਮੋਹਨ (ਡਾ.) | *ਗੁਰੂ ਗ੍ਰੰਥ ਸਾਹਿਬ : ਇਕ ਸਭਿਆਚਾਰਕ ਸਰਵੇਖਣ,*ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, 1987. |
| ਸਤਿਬੀਰ ਸਿੰਘ(ਪ੍ਰਿੰ.) | *ਰਛਿਆ ਰਹਿਤ,*ਜਲੰਧਰ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ,1974. |
| ---------------- | *ਗੁਰ ਭਾਰੀ ਜੀਵਨੀ ਗੁਰੂ ਹਰਿਗੋਬਿੰਦ ਜੀ,* ਪਟਿਆਲਾ, ਪੰਜਾਬੀ ਯੂਨੀਵਰਸਿਟੀ,1988. |
| ਸਯੱਦ ਅਬੁਲ ਆਲਾ ਮੌਦੂਦੀ | *ਇਸਲਾਮ ਦੀ ਹਕੀਕਤ ਖ਼ੁਤਬਾਤ ਦੂਜਾ ਭਾਗ,* ਮਲੇਰਕੋਟਲਾ, ਪੰਜਾਬੀ ਦਾਰੁਲ-ਇਸ਼ਾਅਤ, ਜਮਾਅਤ-ਇ-ਇਸਲਾਮੀ ਹਿੰਦ, ਸ਼ੇਰਵਾਨੀ ਗੇਟ,1980. |
| ਸਰਦੂਲ ਸਿੰਘ (ਪ੍ਰੋ.) | *ਭਾਈ ਗੁਰਦਾਸ,* ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, 1961. |
| ਸਲੂਜਾ, ਜਗਜੀਤ ਸਿੰਘ(ਡਾ.) | *ਮੂਲ-ਮੰਤਰ ਸੰਕਲਪ ਅਤੇ ਵਿਵੇਚਨ,* ਲੁਧਿਆਣਾ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਕੇਂਦਰੀ ਦਫਤਰ ਗੁਰਦੁਆਰਾ ਸ਼ਹੀਦਾਂ,1982. |
| *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਚਾਰ ਜਿਲਦਾਂ)* | ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1969. |
| ਸ਼ਮਸ਼ੇਰ ਸਿੰਘ (ਡਾ.) | *ਮੰਜੀ ਤੇ ਮਸੰਦ ਪਰੰਪਰਾ,* ਪਟਿਆਲਾ, ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼, 1992. |
| ------------------ | *ਸਿੱਖ ਧਰਮ ਵਿਚ ਆਦਰਸ਼ ਮਨੁੱਖ ਦਾ ਸੰਕਲਪ,* ਪਟਿਆਲਾ, ਪੰਜਾਬੀ ਯੂਨੀਵਰਸਿਟੀ, 1995. |
| ਸਾਹਿਬ ਸਿੰਘ (ਪ੍ਰੋ.) | *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਦਸ ਭਾਗ),* ਜਲੰਧਰ, ਰਾਜ ਪਬਲਿਸ਼ਰਜ਼, 1963-65. |

| | |
|---|---|
| ----------------- | *ਭਾਈ ਗੁਰਦਾਸ ਜੀ ਦਾ ਜੀਵਨ ਤੇ ਰਚਨਾ*, (ਅਣਪ੍ਰਕਾਸ਼ਿਤ ਹੱਥ ਲਿਖ਼ਤ ਖਰੜਾ) |
| ----------------- | *ਗੁਰਬਾਣੀ ਵਿਆਕਾਰਣ*, ਅੰਮ੍ਰਿਤਸਰ, ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, 1970. |
| ----------------- | *ਜੀਵਨ-ਬ੍ਰਿਤਾਂਤ: ਗੁਰੂ ਗੋਬਿੰਦ ਸਿੰਘ ਜੀ*, ਅੰਮ੍ਰਿਤਸਰ, ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, 1967. |
| ----------------- | *ਬੁਰਾਈ ਦਾ ਟਾਕਰਾ*, ਅੰਮ੍ਰਿਤਸਰ, ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, 1979. |
| ----------------- | *ਜੀਵਨ ਬ੍ਰਿਤਾਂਤ: ਸ੍ਰੀ ਗੁਰੂ ਹਰਿਗੋਬਿੰਦ ਸਾਹਿਬ*, ਅੰਮ੍ਰਿਤਸਰ,ਸਿੰਘ ਬ੍ਰਦਰਜ਼ ਬਜ਼ਾਰ ਮਾਈ ਸੇਵਾਂ, 1973. |
| ----------------- | *ਸਰਬੱਤ ਦਾ ਭਲਾ*, ਅੰਮ੍ਰਿਤਸਰ, ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, 1987. |
| *ਸਿੱਖ ਰਹਿਤ ਮਰਯਾਦਾ* | ਅੰਮ੍ਰਿਤਸਰ,ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ। |
| ਸੀਤਲ, ਸੋਹਣ ਸਿੰਘ | *ਗੁਰਬਾਣੀ ਵਿਚਾਰ*, ਲੁਧਿਆਣਾ, ਸ. ਜੀਵਨ ਸਿੰਘ ਲਾਹੌਰ ਬੁੱਕ ਸ਼ਾਪ, ਘੰਟਾਘਰ, 1978. |
| ਸੁਖ਼ਬੀਰ ਸਿੰਘ | *ਤੇਜ-ਧਾਰਕ ਗੁਰੂ ਖ਼ਾਲਸਾ ਪੰਥ*, ਪਟਿਆਲਾ, ਗੁਰੁਦੀਪਕੁ ਪ੍ਰਕਾਸ਼ਨ, 1986. |
| ਸੁਰਜੀਤ ਸਿੰਘ (ਪ੍ਰਿੰ.) ਅਤੇ ਪ੍ਰੋ. ਬਲਵਿੰਦਰਪਾਲ ਸਿੰਘ. | *ਹਰਿਮੰਦਰ ਦੀਆਂ ਕਿਆ ਬਾਂਤਾਂ ਨੇ*, ਲੁਧਿਆਣਾ,ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ,ਕੇਂਦਰੀ ਦਫਤਰ:ਗੁਰਦੁਆਰਾ ਸ਼ਹੀਦਾਂ, ਗੁਰੂ ਤੇਗ਼ ਬਹਾਦਰ ਨਗਰ, ਮਾਡਲ ਟਾਊਨ, 1989. |
| -------------------------- | *ਸੁ ਅੰਮ੍ਰਿਤ ਗੁਰ ਤੇ ਪਾਇਆ*,------ਉਹੀ-----------,1991. |

